# ਗੁਰ ਬਿਲਾਸ ਪਾਤਸ਼ਾਹੀ-੬

ਕ੍ਰਿਤ
ਭਗਤ ਸਿੰਘ

ਸੰਪਾਦਕ
ਡਾ. ਗੁਰਮੁਖ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

URBILAS PATSHAHI—6 (*Punjabi*)

*By*

BHAGAT SINGH

*Edited by*

DR. GURMUKH SINGH

ISBN 81-7380-493-5

1997
ਪਹਿਲੀ ਵਾਰ : 550
ਮੁੱਲ : 400-00

ਪ੍ਰੋਫੈਸਰ ਰਣਬੀਰ ਸਿੰਘ, ਐਮ. ਏ. (ਅੰਗਰੇਜ਼ੀ), ਪੀ-ਐੱਚ. ਡੀ., ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਐਡਵਿਨ ਪ੍ਰੈਸ, ਪਟਿਆਲਾ ਤੋਂ ਛਪਵਾ ਕੇ ਪ੍ਰਕਾਸ਼ਿਤ ਕੀਤੀ ।

# ਦੋ ਸ਼ਬਦ

ਯੂਨੀਵਰਸਿਟੀ ਦੇ ਪੰਜਾਬੀ ਸਾਹਿਤ ਅਧਿਐਨ ਵਿਭਾਗ ਦੁਆਰਾ ਚਲਾਈ ਜਾ ਰਹੀ ਹੱਥ-ਲਿਖਤ ਸੰਪਾਦਨ ਲੜੀ ਵਿਚ ਹਥਲੀ ਪੁਸਤਕ ਗੁਰਬਿਲਾਸ ਪਾਤਸ਼ਾਹੀ ਛੇਵੀਂ ਰਚਿਤ ਭਾਈ ਭਗਤ ਸਿੰਘ, ਦੀ ਸੰਪਾਦਨਾ ਹੈ। ਇਸ ਵਿਚ ਗੁਰੂ ਹਰਿਗੋਬਿੰਦ ਦੇ ਜੀਵਨ ਦਾ ਵਿਸਥਾਰਪੂਰਵਕ ਬਿਉਰਾ 21 ਅਧਿਆਵਾਂ ਵਿਚ ਦਿਤਾ ਗਿਆ ਹੈ। ਕਰਤਾ ਨੇ ਆਪਣੀ ਕਾਵਿ-ਰਚਨਾ ਵਿਚ ਵੱਖ ਵੱਖ ਛੰਦਾਂ ਦੀ ਵਰਤੋਂ ਕੀਤੀ ਹੈ ਜਿਵੇਂ ਸਵੈਯਾ, ਚੌਪਈ, ਦੋਹਰਾ, ਸੋਰਠਾ, ਕਬਿਤ, ਛਪੈ ਅਤੇ ਅੜਿਲ ਆਦਿ। ਇਸ ਕਵਿਤਾ ਦੀ ਭਾਸ਼ਾ ਬੜੀ ਸਰਲ ਤੇ ਸੁਖੈਨ ਹੈ, ਭਾਵੇਂ ਉਸ ਉਤੇ ਕਿਧਰੇ ਕਿਧਰੇ ਬ੍ਰਜੀ ਦਾ ਵੀ ਪਰਭਾਵ ਹੈ।

ਆਸ ਹੈ ਇਹ ਪੁਸਤਕ ਮਧ-ਕਾਲੀਨ ਸਾਹਿਤ ਵਿਚ ਰੁਚੀ ਰੱਖਣ ਵਾਲੇ ਵਿਦਵਾਨਾਂ ਅਤੇ ਪਾਠਕਾਂ ਲਈ ਲਾਹੇਵੰਦ ਸਾਬਤ ਹੋਵੇਗੀ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਜੋਗਿੰਦਰ ਸਿੰਘ ਪੁਆਰ**
ਵਾਈਸ-ਚਾਂਸਲਰ

# ਵਿਭਾਗੀ ਸ਼ਬਦ

ਪੰਜਾਬੀ ਸਾਹਿਤ ਅਧਿਐਨ ਵਿਭਾਗ ਦੀ ਸਥਾਪਨਾ ਦੇ ਮੁਖ ਉਦੇਸ਼ ਵਿਚ 'ਹੱਥ ਲਿਖਤ ਸੰਪਾਦਨ ਲੜੀ' ਦਾ ਵਿਸ਼ੇਸ਼ ਮਹੱਤਵ ਹੈ ਜਿਸ ਅਧੀਨ ਪੰਜਾਬੀ ਦੀਆਂ ਕਲਾਸਕੀ ਰਚਨਾਵਾਂ ਨੂੰ, ਉਪਲਬਧ ਹੱਥ ਲਿਖਤ ਖਰੜਿਆਂ ਦੇ ਆਧਾਰ ਤੇ, ਸਹੀ ਢੰਗ ਨਾਲ ਸੰਪਾਦਿਤ ਕਰਵਾ ਕੇ ਪ੍ਰਕਾਸ਼ਤ ਕਰਵਾਏ ਜਾਣ ਦੀ ਯੋਜਨਾ ਬਣਾਈ ਗਈ ਸੀ ।

ਇਸ 'ਹੱਥ ਲਿਖਤ ਸੰਪਾਦਨ ਕਲਾ ਲੜੀ' ਅਧੀਨ ਗੁਰਬਿਲਾਸ ਪਾਤਸ਼ਾਹੀ ਛੇਵੀਂ, ਰਚਿਤ ਭਾਈ ਭਗਤ ਸਿੰਘ ਦਾ ਸੰਪਾਦਨ ਡਾ. ਗੁਰਮੁਖ ਸਿੰਘ, ਭਾਸ਼ਾ ਵਿਭਾਗ, ਤੋਂ ਕਰਵਾਇਆ ਗਿਆ ਹੈ । ਡਾ. ਗੁਰਮੁਖ ਸਿੰਘ ਮਧਕਾਲੀਨ ਸਾਹਿਤ, ਖਾਸ ਕਰਕੇ ਹੱਥ ਲਿਖਤ ਸਾਹਿਤ ਨੂੰ ਵਾਚਣ ਦੀ ਚੰਗੀ ਮੁਹਾਰਤ ਰਖਦੇ ਹਨ ਜਿਸ ਕਰਕੇ ਉਨ੍ਹਾਂ ਨੂੰ ਇਹ ਕਾਰਜ ਸੌਂਪਿਆ ਗਿਆ ਸੀ ।

ਇਸ ਪੁਸਤਕ ਵਿਚ ਲੇਖਕ ਨੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਜੀਵਨ ਦੇ ਹਰ ਪੱਖ ਨਾਲ ਸਬੰਧਤ ਨਿੱਕੀ ਤੋਂ ਨਿੱਕੀ ਘਟਨਾ ਨੂੰ ਵੀ ਅੱਖੋਂ ਓਹਲੇ ਨਹੀਂ ਹੋਣ ਦਿਤਾ । ਭਾਈ ਮਨੀ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ, ਗੁਰੂ ਹਰਿ ਗੋਬਿੰਦ ਸਾਹਿਬ ਦੇ ਜੀਵਨ ਸਬੰਧੀ ਜੋ ਕੁਝ ਸੁਣਿਆ ਸੀ ਉਸ ਨੂੰ ਕਥਾ ਰੂਪ ਵਿਚ ਗੁਰਦੁਆਰਾ ਨਾਨਕਸਰ ਵਿਖੇ ਸੁਣਾਇਆ ਸੀ । ਜਿਸ ਨੂੰ ਅਧਾਰ ਬਣਾ ਕੇ ਭਾਈ ਭਗਤ ਸਿੰਘ ਨੇ ਹਥਲੀ ਪੁਸਤਕ ਦੇ ਰੂਪ ਵਿਚ ਕਾਵਿ ਬਧ ਕੀਤਾ ਹੈ । ਜਿਸ ਵਿਚ ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੁੱਚੇ ਜੀਵਨ ਨੂੰ ਭਾਈ ਭਗਤ ਸਿੰਘ ਵਲੋਂ ਕਾਵਿ ਬਧ ਕੀਤੇ ਖਰੜੇ ਨੂੰ ਕੁਲ ਇੱਕੀ ਅਧਿਆਵਾਂ ਵਿਚ ਵੰਡਿਆ ਹੈ ।

ਇਸ ਪੁਸਤਕ ਦੀ ਸੰਪਾਦਨਾ ਕਰਨ ਸਮੇਂ ਡਾ. ਗੁਰਮੁਖ ਸਿੰਘ ਨੇ ਨਿਮਨ ਲਿਖਤ ਖਰੜਿਆਂ ਨੂੰ ਆਧਾਰ ਸਮਗਰੀ ਵਜੋਂ ਵਰਤਿਆ ਹੈ ਬੇਸ਼ਕ ਮੂਲ ਪਾਠ ਵਜੋਂ ਉਨ੍ਹਾਂ ਨੇ ਹਰਚੰਦ ਸਿੰਘ ਸੁਨਾਮ ਵਾਲੇ ਖਰੜੇ ਦੀ ਵਰਤੋਂ ਹੀ ਕੀਤੀ ਹੈ ਪਰ ਪਾਠ ਨਿਰਧਾਰਤ ਕਰਨ ਲਈ ਤੁਲਨਾਤਮਕ ਵਿਧੀ ਵਜੋਂ ਡਾ. ਸਾਹਿਬ ਨੇ ਡਾ. ਰਾਮ ਸਿੰਘ ਭੋਗਪੁਰ ਅਤੇ ਸ. ਦਲਬੀਰ ਸਿੰਘ ਮੁਹਾਲੀ ਪਾਸ ਉਪਲਬਧ ਖਰੜਿਆਂ ਦੀ ਵਰਤੋਂ ਕੀਤੀ ਹੈ ।

ਵਿਦਵਾਨ ਸੰਪਾਦਕ ਵਲੋਂ ਭਾਈ ਭਗਤ ਸਿੰਘ ਦੀ ਇਸ ਰਚਨਾ ਦਾ ਪਾਠ ਨਿਰਧਾਰਤ ਕਰਨ ਦੇ ਨਾਲ ਨਾਲ ਇਸ ਦੀਆਂ ਕਾਵਿਕ ਵਿਸ਼ੇਸ਼ਤਾਵਾਂ ਸਬੰਧੀ ਵੀ ਟੀਕਾ ਟਿਪਣੀ ਕੀਤੀ ਗਈ ਹੈ । ਕਵੀ ਵਲੋਂ ਵਰਤੇ ਗਏ ਵੱਖ ਵੱਖ ਤੱਥਾਂ ਦੀ ਇਤਿਹਾਸਕਤਾ ਸਬੰਧੀ ਟਿਪਣੀ ਕਰਨ ਦੇ ਨਾਲ ਨਾਲ ਵੱਖ ਵੱਖ ਅਧਿਆਵਾਂ ਵਿਚ ਵਰਤੇ ਗਏ ਵੱਖ ਵੱਖ

ਛੰਦਾਂ ਦੀ ਵਰਤੋਂ ਸਬੰਧੀ ਵੀ ਚਾਨਣਾ ਪਾਇਆ ਗਿਆ ਹੈ । ਲੇਖਕ ਵਲੋਂ ਸਵੈਯਾ, ਚੌਪਈ ਦੋਹਰਾ, ਸੋਰਠਾ, ਕਬਿੱਤ, ਛਪੈ, ਅੜਿਲ ਅਤੇ ਸਰਵੋਚ ਆਦਿ ਛੰਦਾਂ ਦੇ ਕਾਵਿ ਰੂਪਾਂ ਦੀ ਵਰਤੋਂ ਪੂਰੀ ਸਫ਼ਲਤਾ ਸਹਿਤ ਕੀਤੀ ਗਈ ਹੈ। ਜਿਸ ਪ੍ਰਥਾਇ ਸੰਪਾਦਕ ਵਲੋਂ ਅਲੋਚਨਾਤਮਕ ਦ੍ਰਿਸ਼ਟੀ ਤੋਂ ਜਾਣਕਾਰੀ ਵੀ ਕਰਵਾਈ ਗਈ ਹੈ । ਜਿਥੋਂ ਤਕ ਪੁਸਤਕ ਦੀ ਭਾਸ਼ਾ ਦਾ ਸਬੰਧ ਹੈ, ਕਵਿਤਾ ਦੀ ਬੋਲੀ ਮੂਲ ਰੂਪ ਵਿਚ ਪੰਜਾਬੀ ਹੈ ਜੋ ਬਹੁਤ ਹੀ ਸਰਲ ਹੋਣ ਕਰਕੇ ਆਮ ਪਾਠਕ ਦੇ ਸਮਝ ਵਿਚ ਆਉਣ ਗੋਚਰੀ ਹੈ ਪਰ ਇਸ ਉਪਰ ਬ੍ਰਜ ਦਾ ਪ੍ਰਭਾਵ ਵੀ ਪ੍ਰਤੱਖ ਦਿਖਾਈ ਦਿੰਦਾ ਹੈ । ਲੇਖਕ ਨੇ ਬੋਲੀ ਹੀ ਬ੍ਰਜ ਦੇ ਪ੍ਰਭਾਵ ਵਾਲੀ ਨਹੀਂ ਵਰਤੀ ਉਸ ਨੇ ਕੁਝ ਛੰਦ ਵੀ ਉਹ ਹੀ ਵਰਤੇ ਹਨ ਜਿਹੜੇ ਪੰਜਾਬੀ ਵਿਚ ਘੱਟ ਵਧ ਹੀ ਵਰਤੋਂ ਵਿਚ ਆਏ ਹਨ ਅਤੇ ਬ੍ਰਜ ਵਿਚ ਆਮ ਪ੍ਰਚਲਤ ਹਨ ।

ਸੰਪਾਦਕ ਵੱਲੋਂ ਇਸ ਪੁਸਤਕ ਦੀ ਸੰਪਾਦਨਾ ਪੂਰੀ ਮਿਹਨਤ ਤੇ ਲਗਨ ਨਾਲ ਕੀਤੀ ਗਈ ਹੈ । ਆਸ ਹੈ ਸਿੱਖ ਧਰਮ, ਮਧਕਾਲੀਨ ਪੰਜਾਬੀ ਸਾਹਿਤ ਤੇ ਇਤਿਹਾਸ ਵਿਚ ਰੁਚੀ ਰੱਖਣ ਵਾਲੇ ਪੰਜਾਬੀ ਪਾਠਕ, ਵਿਦਿਆਰਥੀ, ਅਧਿਆਪਕ ਤੇ ਖੋਜਾਰਥੀ ਇਸ ਦਾ ਪੂਰਾ ਪੂਰਾ ਲਾਭ ਉਠਾਉਣਗੇ ।

ਪੰਜਾਬੀ ਸਾਹਿਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ ।

**ਮੇਵਾ ਸਿੰਘ ਸਿੱਧੂ**
ਮੁਖੀ

# ਤਤਕਰਾ

# ਗੁਰ ਬਿਲਾਸ ਪਾਤਸ਼ਾਹੀ ੬ : ਵਿਸਤ੍ਰਿਤ ਪਰਿਚਯ

## ਭੂਮਿਕਾ

ਪੰਜਾਬੀ ਵਿੱਚ ਬਹੁਤ ਸਾਰੇ ਗ੍ਰੰਥਾਂ ਦਾ ਵਿਗਿਆਨਕ ਸੰਪਾਦਨ ਹੋਣਾ ਲਾਜ਼ਮੀ ਹੋ ਗਿਆ ਹੈ ਕਿਉਂਕਿ ਇਹਨਾਂ ਗ੍ਰੰਥਾਂ ਦਾ ਇਤਿਹਾਸਕ, ਸਾਹਿਤਕ, ਸਭਿਆਚਾਰਕ ਤੇ ਲੋਕਯਾਨਕ ਮਹੱਤਵ ਲਗਭਗ ਸਾਰੇ ਵਿਦਵਾਨਾਂ ਨੇ ਸਵੀਕਾਰ ਕੀਤਾ ਹੈ। ਇਹਨਾਂ ਵਿੱਚ ਕਈ ਗ੍ਰੰਥ ਅਜੇ ਹੱਥ ਲਿਖਤ ਰੂਪ ਵਿੱਚ ਪਏ ਹਨ ਤੇ ਕਈ ਛਪੇ ਹੋਏ ਵੀ ਹਨ ਜਿਹਨਾਂ ਦਾ ਪਾਠ ਪ੍ਰਮਾਣਿਕ ਨਹੀਂ ਹੈ। ਅਜਿਹਾ ਇਕ ਗੌਰਵਸ਼ਾਲੀ ਗ੍ਰੰਥ ਗੁਰਬਿਲਾਸ ਪਾਤਸ਼ਾਹੀ ੬ ਹੈ ਜਿਸਦੇ ਹੱਥ ਲਿਖਤ ਖਰੜੇ ਤੇ ਪੁਰਾਣੇ ਛਪੇ ਸੰਸਕਰਣ ਉਪਲੱਬਧ ਹਨ। ਇਸ ਗ੍ਰੰਥ ਦੇ ਵਿਗਿਆਨਕ ਸੰਪਾਦਨ ਵੱਲ ਇਹ ਨਿਮਾਣਾ ਜਿਹਾ ਯਤਨ ਹੈ।

## ਕਵਿ ਪਰਿਚਯ

ਪੰਜਾਬੀ ਵਿੱਚ ਅਜਿਹੇ ਪੁਰਾਤਨ ਗ੍ਰੰਥਾਂ ਦੀ ਕਮੀ ਨਹੀਂ ਜਿਹਨਾਂ ਦੇ ਕਰਤਿਆਂ ਬਾਰੇ ਕੁਝ ਪਤਾ ਨਹੀਂ ਲਗਦਾ ਤੇ ਕਈ ਗ੍ਰੰਥ ਅਜਿਹੇ ਹਨ ਜਿਹਨਾਂ ਤੇ ਕਰਤਿਆਂ ਨੇ ਆਪਣੇ ਸ਼ਰਧਾ ਪਾਤਰ ਦਾ ਨਾਂ ਦੇ ਦਿੱਤਾ ਹੈ। ਕਈ ਗ੍ਰੰਥਾਂ ਵਿੱਚ ਕਰਤਾ ਇਨਾ ਲੁਪਤ ਹੈ ਕਿ ਉਸ ਸਬੰਧੀ ਅਨੁਮਾਨ ਹੀ ਲਗਾਇਆ ਜਾ ਸਕਦਾ ਹੈ, ਅਧਿਕਾਰਿਤ ਰੂਪ ਵਿੱਚ ਕੁਝ ਨਹੀਂ ਆਖਿਆ ਜਾ ਸਕਦਾ। ਗੁਰਬਿਲਾਸ ਪਾਤਸ਼ਾਹੀ ੬ ਦੇ ਕਰਤਾ ਸਬੰਧੀ ਨਿਰਣਾ ਕਰਨਾ ਇਕ ਸਮੱਸਿਆ ਹੈ।

ਇਸ ਗ੍ਰੰਥ ਦੀ ਉਥਾਨਕਾ ਇਸ ਪ੍ਰਕਾਰ ਲਿਖੀ ਗਈ ਹੈ ਕਿ ਇਕ ਵਾਰ ਭਾਈ ਮਨੀ ਸਿੰਘ ਸ਼ਹੀਦ ਨਨਕਾਣਾ ਸਾਹਿਬ ਦੇ ਦਰਸ਼ਨ ਦੀਦਾਰ ਕਰਨ ਲਈ ਆਏ ਤਾਂ ਨਾਨਕਸਰ ਗੁਰਦੁਆਰੇ ਵਿੱਚ ਰਾਗੀ ਸਿੰਘ ਭਾਈ ਗੁਰਦਾਸ ਜੀ ਦੀ ਵਾਰ ਦੀ ਪਉੜੀ—ਪੰਜ ਪਿਆਲੇ ਪੰਜ ਪੀਰ ਛਠਮ ਪੀਰ ਬੈਠਾ ਗੁਰ ਭਾਰੀ—ਦਾ ਗਾਇਨ ਕਰ ਰਹੇ ਸਨ। ਭਾਈ ਭਗਤ ਸਿੰਘ ਨੇ ਉਹਨਾਂ ਨੂੰ ਬੇਨਤੀ ਕੀਤੀ ਕਿ ਆਪ ਕਿਰਪਾ ਕਰਕੇ ਛੇਵੇਂ ਸਤਿਗੁਰੂ ਜੀ ਦੀ ਜੀਵਨ-ਕਥਾ ਵਿਸਤਾਰ ਨਾਲ ਸੰਗਤਾਂ ਨੂੰ ਸੁਣਾਓ। ਭਾਈ ਜੀ ਨੇ ਇਹਨਾਂ ਦੀ ਬੇਨਤੀ ਮੰਨ ਲਈ ਤੇ ਨਾਨਕਸਰ ਗੁਰਦੁਆਰੇ ਵਿਖੇ ਕਥਾ ਆਰੰਭ ਕਰ ਦਿੱਤੀ। ਭਾਈ ਭਗਤ ਸਿੰਘ ਥਾਂ ਥਾਂ ਉਹਨਾਂ ਪਾਸੋਂ ਪ੍ਰਸ਼ਨ ਪੁੱਛਦਾ ਹੈ ਜਾਂ ਕਿਸੇ ਘਟਨਾ ਬਾਰੇ ਜਾਨਣ ਲਈ ਜਿਗਿਆਸਾ ਦਿਖਾਉਂਦਾ ਹੈ ਤਾਂ ਭਾਈ ਮਨੀ ਸਿੰਘ ਉਸਨੂੰ ਵਿਸਤਾਰ ਸਹਿਤ ਦੱਸਦੇ ਤੇ ਉਸ ਦੀ ਜਿਗਿਆਸਾ ਸ਼ਾਂਤ ਕਰਦੇ ਹਨ। ਇਸ ਬਾਰੇ ਇਸ ਗ੍ਰੰਥ ਵਿੱਚ ਸੁਪਸ਼ਟ ਲਿਖਿਆ ਹੈ :

ਮਨੀ ਸਿੰਘ ਜਬ ਹੀ ਕਹੀ ਭਗਤ ਸਿੰਘ ਕੋ ਗਾਥ।<br>
ਧਰਮ ਸਿੰਘ ਜੀ ਕਵਿ ਗੁਰੂ ਬੈਠੇ ਤਬੈ ਢਿਗ ਸਾਥ॥ ੬੫

ਸੁਨੀ ਜੈਸ ਗੁਰ ਤਸ ਮਮ ਗਾਈ ।
ਮੋ ਪਰ ਕਿਰਪਾ ਕੀਨ ਮਹਾਈ ।।

ਇਸ ਤੋਂ ਸਪਸ਼ਟ ਹੈ ਕਿ :

(ੳ) ਭਾਈ ਮਨੀ ਸਿੰਘ ਜੀ ਨੇ ਗੁਰੂ ਹਰਿਗੋਬਿੰਦ ਜੀ ਦੀ ਜੀਵਨ ਗਾਥਾ ਸੰਗਤਾਂ ਨੂੰ ਨਾਨਕਸਰ ਗੁਰਦੁਆਰੇ ਵਿਖੇ ਸੁਣਾਈ ।

(ਅ) ਭਾਈ ਭਗਤ ਸਿੰਘ ਤੇ ਉਸਦੇ ਕਾਵਿ-ਗੁਰੂ ਭਾਈ ਧਰਮ ਸਿੰਘ ਵੀ ਕਥਾ ਸੁਣਨ ਵਾਲਿਆਂ ਵਿੱਚ ਵਿਦਮਾਨ ਸਨ । ਉਹਨਾਂ ਦੇ ਆਖਣ ਤੇ ਭਾਈ ਭਗਤ ਸਿੰਘ ਨੇ ਇਸ ਨੂੰ ਛੰਦ ਬੱਧ ਕਰਕੇ ਗੁਰ ਜਸ ਸਾਂਭਣ ਦਾ ਉਪਰਾਲਾ ਕੀਤਾ ।

ਕੁਝ ਵਿਦਵਾਨ ਇਸ ਗ੍ਰੰਥ ਦੇ ਕਰਤਾ ਸੋਹਨ ਕਵੀ ਨੂੰ ਮੰਨਦੇ ਹਨ ਜਿਸ ਦੇ ਜੀਵਨ ਬਾਰੇ ਕੁਝ ਪਤਾ ਨਹੀਂ ਲਗਦਾ । ਉਹਨਾਂ ਨੇ ਗ੍ਰੰਥ ਦੇ ਅਖੀਰ ਵਿੱਚ ਇਹ ਦੋਹਿਰਾ ਇਸ ਪੱਖ ਨੂੰ ਪੇਸ਼ ਕਰਨ ਲਈ ਪ੍ਰਮਾਣ ਵਜੋਂ ਦਿੱਤਾ ਹੈ :

ਪਰਤਖ ਹੋਤ ਗੁਰਦੇਵ ਕੇ ਸੇਵਕ ਸੋਹਨ ਨਾਮ ।
ਤਾਤੇ ਜਾਨੋ ਦਾਸ ਕਵਿ ਸੰਤ ਪੂਰਾ ਮਮ ਨਾਮ ।।

ਇਸ ਤਰ੍ਹਾਂ ਉਹਨਾਂ ਨੇ ਸੋਹਨ ਨੂੰ ਗੁਰ ਬਿਲਾਸ ਦਾ ਕਰਤਾ ਮੰਨ ਲਿਆ । ਇਹ ਪ੍ਰਮਾਣ ਬਹੁਤਾ ਵਿਸਵਾਸ਼ਯੋਗ ਨਹੀਂ ਹੈ ਕਿਉਂਕਿ ਪ੍ਰਾਚੀਨ ਹੱਥ ਲਿਖਤ ਪੋਥੀਆਂ ਤੇ ਪੱਥਰ ਛਾਪੇ ਵਿੱਚ ਛਪੇ ਇਸ ਗ੍ਰੰਥ ਦੇ ਅਖੀਰ ਵਿੱਚ ਇਹ ਦੋਹਿਰਾ ਇਸ ਤਰ੍ਹਾਂ ਉਪਲਬੱਧ ਹੈ :

ਪਰਤਖ ਹੋਤ ਗੁਰਦੇਵ ਕੇ ਸੇਵਕ ਮੋਹੇ ਨਿਨਾਮ ।
ਤਾਤੇ ਜਾਨੋ ਦਾਸ ਕਵਿ ਸੰਤ ਪੂਰਾ ਮਮ ਨਾਮ ।।

ਇਸ ਤੋਂ ਸਵੈ-ਸਪਸ਼ਟ ਹੈ ਕਿ ਸੋਹਨ ਕਵੀ ਦੀ ਕਲਪਨਾ ਨਿਰਮੂਲ ਹੈ । ਇਸ ਗ੍ਰੰਥ ਦਾ ਕਰਤਾ ਭਾਈ ਭਗਤ ਸਿੰਘ ਸਿੱਧ ਹੁੰਦਾ ਹੈ ਜੋ ਆਪਣੇ ਆਪ ਨੂੰ ਨਿਮਰਤਾ ਵੱਸ "ਦਾਸਕਵਿ" ਜਾਂ "ਬਾਲ ਕਵਿ" ਵੀ ਆਖਦਾ ਹੈ । ਮੂਲ ਪ੍ਰਤੀ ਵਿੱਚ ਲਿਖਾਰੀ ਹਰੀ ਸਿੰਘ, ਜੋ ਆਪਣੇ ਆਪ ਨੂੰ ਉਸਦੀ ਕੁਲ ਵਿਚੋਂ ਦੱਸਦਾ ਹੈ, ਇਸ ਗੱਲ ਬਾਰੇ ਸਪਸ਼ਟ ਲਿਖਦਾ ਹੈ :

ਧਰਮ ਸਿੰਘ ਗੁਰ ਆਇਸ ਦੀਨੀ ।
ਭਗਤ ਸਿੰਘ ਲਿਖਹੁ ਕਥਾ ਨਵੀਨੀ ।।
ਹਰਿ ਗੋਬਿੰਦ ਗੁਰ ਜੋਧਾ ਬਹੁ ਭਾਰੀ ।
ਕਥਾ ਲਿਖੀ ਹਿਤ ਪਰਉਪਕਾਰੀ ।।
ਭਗਤ ਸਿੰਘ ਮਮ ਪੂਰਵਜ ਜਾਨਹੁ ।
ਜਾਹਿ ਲਿਖੀ ਯਾ ਕਥਾ ਮਹਾਨਹੁ ।।

ਇਸ ਤੋਂ ਸਪਸ਼ਟ ਹੈ ਕਿ ਇਸ ਗ੍ਰੰਥ ਦਾ ਕਰਤਾ ਭਾਈ ਭਗਤ ਸਿੰਘ ਹੈ, ਸੋਹਨ ਕਵੀ ਨਹੀਂ । ਇਹ ਭਗਤ ਸਿੰਘ ਕਿਥੋਂ ਦਾ ਰਹਿਣ ਵਾਲਾ ਸੀ ? ਕੀ ਕੰਮ ਕਰਦਾ ਸੀ ? ਇਸ ਦੇ ਮਾਪੇ ਕੌਣ ਸਨ ? ਇਹ ਕਦੋਂ ਜਨਮਿਆ ਤੇ ਗੁਜ਼ਰਿਆ ? ਇਸ ਨੇ ਕਿਸੇ ਹੋਰ ਗ੍ਰੰਥ ਦੀ ਰਚਨਾ ਕੀਤੀ ? ਆਦਿ ਬਾਰੇ ਅਜੇ ਤੱਕ ਹੋਈ ਖੋਜ ਚੁੱਪ ਹੈ ।

ਗ੍ਰੰਥ ਦੇ ਅਧਿਐਨ ਤੋਂ ਭਾਈ ਭਗਤ ਸਿੰਘ ਦੀ ਸ਼ਖ਼ਸੀਅਤ ਬਾਰੇ ਗਿਆਨ ਹੁੰਦਾ ਹੈ ਕਿ :

(ੳ) ਉਹ ਭਾਰਤੀ ਧਰਮ, ਇਤਿਹਾਸ/ਮਿਥਿਹਾਸ ਤੇ ਪੌਰਾਣਿਕ ਕਥਾਵਾਂ ਦਾ ਚੰਗਾ ਵਿਦਵਾਨ ਗਿਆਤਾ ਸੀ ।

(ਅ) ਉਸਨੂੰ ਕਾਵਿ-ਰੀਤ ਦਾ ਪੂਰਨ ਗਿਆਨ ਸੀ । ਉਸਨੇ ਕਾਵਿ ਸ਼ਾਸਤਰ ਤੇ ਛੰਦ ਸ਼ਾਸਤਰ ਦਾ ਡੂੰਘਾ ਅਧਿਐਨ ਕੀਤਾ ਹੋਇਆ ਸੀ ।

(ੲ) ਉਹ ਭਾਈ ਮਨੀ ਸਿੰਘ ਜੀ ਸ਼ਹੀਦ ਜਿਹੇ ਵਿਦਵਾਨ ਤੇ ਸ਼੍ਰੋਮਣੀ ਸਿੱਖਾਂ ਦੀ ਸੰਗਤ ਕਰਨ ਵਾਲਾ ਸਿਦਕੀ ਸਿੱਖ ਸੀ ਜਿਸ ਨੇ ਪੂਰੀ ਸ਼ਰਧਾ ਨਾਲ ਗੁਰੂ ਹਰਿਗੋਬਿੰਦ ਸਾਹਿਬ ਦੀ ਜੀਵਨ ਕਥਾ ਲਿਖ ਕੇ ਗੁਰੂ ਇਤਿਹਾਸ ਤੇ ਗੁਰ ਜਸ ਪ੍ਰਸਤੁਤ ਕਰਕੇ ਆਉਣ ਵਾਲੀਆਂ ਨਸਲਾਂ ਤੇ ਪਰਉਪਕਾਰ ਕੀਤਾ ।

(ਸ) ਉਸਨੇ ਨਿਮਰਤਾ ਸਹਿਤ ਗੁਰ ਜਸ ਕਰਦਿਆਂ ਆਪਣੇ ਆਪ ਨੂੰ ਬਾਲ ਕਵਿ ਜਾਂ ਦਾਸ ਕਵਿ ਆਖਿਆ ਹੈ । ਉਸ ਨੇ ਇਸ ਕਥਾ ਦੇ ਸ੍ਰੋਤ ਬਾਰੇ ਸਪਸ਼ਟ ਲਿਖ ਦਿਤਾ ਹੈ ਕਿ ਭਾਈ ਮਨੀ ਸਿੰਘ ਸ਼ਹੀਦ ਨੇ ਜੋ ਕਥਾ ਦਸਮ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਸ੍ਰਵਣ ਕੀਤੀ, ਉਹ ਕਥਾ ਸੰਗਤ ਨੂੰ ਨਾਨਕਸਰ ਗੁਰਦੁਆਰੇ ਵਿਖੇ ਸੁਣਾਈ। ਉਸ ਕਥਾ ਨੂੰ ਉਸ ਨੇ ਛੰਦਬੰਧ ਕਰਨ ਦਾ ਸੁੰਦਰ ਉਪਰਾਲਾ ਕੀਤਾ ਗਿਆ ਹੈ ।

(ਹ) ਕਵੀ ਗੁਰੂ ਸਾਹਿਬਾਨ ਨੂੰ ਅਵਤਾਰੀ ਪੁਰਖ ਮੰਨਦਾ ਹੈ ਤੇ ਉਹਨਾਂ ਦਾ ਪਿਛੋਕੜ ਦਸਦਿਆਂ ਸ੍ਰੀ ਰਾਮਚੰਦਰ ਨਾਲ ਜੋੜਦਾ ਹੈ ਜਿਹਾ ਕਿ ਦਸਮ ਗ੍ਰੰਥ ਵਿੱਚ ਸੰਕਲਿਤ ਬਚਿਤ੍ਰ ਨਾਟਕ (ਅਪਨੀ ਕਥਾ) ਵਿੱਚ ਲਿਖਿਆ ਗਿਆ ਹੈ । ਇਉਂ ਕਵੀ ਆਪਣੇ ਵਿਰਸੇ ਨਾਲ ਜੁੜਿਆ ਗੁਰੂ ਸਾਹਿਬਾਨ ਨੂੰ ਕੇਵਲ ਸਿੱਖਾਂ ਦੇ ਨਹੀਂ ਸਗੋਂ ਭਾਰਤੀ ਲੋਕਾਂ ਦੇ ਅਵਤਾਰ ਬਣਾ ਕੇ ਪੇਸ਼ ਕਰਦਾ ਹੈ ਜੋ ਉਸਦੀ ਸ਼ਰਧਾ ਤੇ ਲੰਮੀ ਨਦਰਿ ਦਾ ਸੁੰਦਰ ਪ੍ਰਮਾਣ ਹੈ ।

## ਰਚਨਾ-ਕਾਲ

ਗੁਰਬਿਲਾਸ ਪਾਤਸ਼ਾਹੀ ੬ ਵਿੱਚ ਲੇਖਕ ਨੇ ਖੁਦ ਇਸ ਦੇ ਰਚਨਾ-ਕਾਲ ਬਾਰੇ ਲਿਖਿਆ ਹੈ :

ਸਤਰਾ ਸੈ ਬੀਤੇ ਤਬੈ ਬਰਖ ਪਚੰਤਰ ਜਾਨ ।
ਸਾਵਨ ਮਾਸ ਇਕੀਸ ਦਿਨ ਗਏ ਸੁਖਦ ਪਹਿਚਾਨ ।।
ਸੁਦੀ ਪਖ ਦਿਨ ਪੰਚਮੀ ਸ੍ਰੀ ਗੁਰ ਕੇ ਪ੍ਰਸਾਦਿ ।
ਪਾਇ ਭੋਗ ਗੁਰ ਗਾਥ ਕਾ ਕਰ ਕਵਿਤਾ ਅਹਿਲਾਦ ।।

ਇਸ ਤੋਂ ਸਪਸ਼ਟ ਹੈ ਕਿ ਇਸ ਗ੍ਰੰਥ ਦੀ ਰਚਨਾ ਸੰਮਤ 1775 ਵਿੱਚ ਹੋਈ ਜੋ ਸੰਨ 1718 ਈਸਵੀ ਬਣਦਾ ਹੈ । ਇਹੀ ਸੰਮਤ ਇਸ ਗ੍ਰੰਥ ਦੀ ਹੱਥ ਲਿਖਤ ਪੋਥੀਆਂ ਤੇ ਪੁਰਾਤਨ ਛਪੀਆਂ ਪੋਥੀਆਂ ਤੇ ਲਿਖਿਆ ਮਿਲਦਾ ਹੈ ।

ਪਰ ਇਸ ਗ੍ਰੰਥ ਵਿੱਚ ਕੁਝ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਹੈ ਜੋ ਸਿੱਖ ਰਾਜ ਕਾਲ ਸਮੇਂ ਵਾਪਰੀਆਂ, ਜਿਹਨਾਂ ਨੂੰ ਦੇਖਦਿਆਂ ਉਕਤ ਰਚਨਾ ਕਾਲ ਗਲਤ ਪ੍ਰਤੀਤ ਹੁੰਦਾ ਹੈ। ਉਹਨਾਂ ਘਟਨਾਵਾਂ ਵਿੱਚ ਕੁੱਝ ਪ੍ਰਮੁੱਖ ਹਨ :

(ੳ) ਇਸ ਗ੍ਰੰਥ ਵਿੱਚ ਸੂਬਾ ਜਲੰਧਰ ਦਾ ਜ਼ਿਕਰ ਹੈ। ਇਹ ਅਦੀਨਾ ਬੇਗ ਦੀ ਜਲੰਧਰ ਦੀ ਸੂਬੇਦਾਰੀ ਤੋਂ ਪਹਿਲਾਂ ਹੋਂਦ ਵਿੱਚ ਨਹੀਂ ਸੀ ਆਇਆ। ਇਸ ਹਵਾਲੇ ਕਾਰਨ ਇਸ ਦਾ ਰਚਨਾ ਕਾਲ 1797 ਬਿਕਰਮੀ (1740 ਈਸਵੀ) ਤੋਂ ਬਾਅਦ ਦਾ ਹੋ ਜਾਂਦਾ ਹੈ।

(ਅ) ਇਸ ਗ੍ਰੰਥ ਵਿੱਚ ਤੇਰ੍ਹਵੀਂ ਸਦੀ ਹਿਜਰੀ ਦਾ ਜ਼ਿਕਰ ਹੈ ਜੋ 1844 ਬਿਕਰਮੀ (1787 ਈ.) ਨੂੰ ਸ਼ੁਰੂ ਹੋਈ।

(ੲ) ਇਸ ਗ੍ਰੰਥ ਵਿੱਚ ਗੁਰਦੁਆਰਾ ਬਾਬਾ ਅਟੱਲ ਦੀਆਂ ਨੌਂ ਮੰਜ਼ਲਾਂ ਦਾ ਉਲੇਖ ਹੈ। ਇਹ ਨੌਂ ਮੰਜ਼ਲਾਂ 1878 ਬਿਕਰਮੀ (1821 ਈਸਵੀ) ਵਿਚ ਮੁਕੰਮਲ ਹੋਈਆਂ ਸਨ।

(ਸ) ਇਸ ਗ੍ਰੰਥ ਵਿੱਚ ਪਿਸ਼ਾਵਰ ਨੂੰ ਸੂਬਾ ਲਿਖਿਆ ਹੈ। ਮੁਗਲ ਹਕੂਮਤ ਸਮੇਂ ਪਿਸ਼ਾਵਰ ਨਹੀਂ ਕਾਬਲ ਸੂਬਾ ਸੀ। ਸ. ਹਰੀ ਸਿੰਘ ਨਲੂਆ ਨੇ 1891 ਬਿਕਰਮੀ (1834 ਈਸਵੀ) ਨੂੰ ਇਹ ਇਲਾਕਾ ਜਿੱਤ ਕੇ ਖਾਲਸਾ ਰਾਜ ਦਾ ਭਾਗ ਬਣਾਇਆ ਤੇ ਇਹ ਸੂਬਾ ਬਣਾਇਆ ਗਿਆ।

(ਹ) ਇਸ ਗ੍ਰੰਥ ਵਿਚ ਮਾਣਕ ਚੌਂਕ ਦੇ ਮੇਲੇ ਦਾ ਜ਼ਿਕਰ ਹੈ ਜੋ 1891 ਬਿਕਰਮੀ ਵਿੱਚ ਲਗਣਾ ਸ਼ੁਰੂ ਹੋਇਆ।

(ਕ) ਮਹਾਰਾਜਾ ਰਣਜੀਤ ਸਿੰਘ ਦੁਆਰਾ ਨੂਰ ਦੀ ਸਰਾਂ ਢਾਹ ਕੇ ਉਹਨਾਂ ਇੱਟਾਂ ਨਾਲ ਤਰਨਤਾਰਨ ਸਾਹਿਬ ਦੀ ਉਸਾਰੀ ਕਰਨੀ।

(ਖ) ਇਸ ਗ੍ਰੰਥ ਵਿੱਚ ਇਹ ਉਪਦੇਸ਼ ਦ੍ਰਿੜ ਕਰਵਾਇਆ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਭੋਗ ਰਾਗਮਾਲਾ ਪੜ੍ਹ ਕੇ ਪਾਇਆ ਜਾਵੇ। ਇਸ ਤੋਂ ਜਾਪਦਾ ਹੈ ਕਿ ਇਹ ਗ੍ਰੰਥ ਉਦੋਂ ਲਿਖਿਆ ਗਿਆ ਜਦੋਂ ਰਾਗਮਾਲਾ ਦੇ ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਹੋਣ ਜਾਂ ਨਾ ਹੋਣ ਬਾਰੇ ਵਾਦ ਵਿਵਾਦ ਚਲ ਪਿਆ ਸੀ। ਇਸ ਦਾ ਸਭ ਤੋਂ ਪਹਿਲਾ ਜਾਂ ਪੁਰਾਣਾ ਸੰਕੇਤ ਗੁਰਪ੍ਰਤਾਪ ਸੂਰਜ ਗ੍ਰੰਥ ਵਿਚੋਂ ਮਿਲਦਾ ਹੈ।

ਇਹਨਾਂ ਘਟਨਾਵਾਂ ਦੇ ਜ਼ਿਕਰ ਤੋਂ ਇਸ ਗ੍ਰੰਥ ਦੇ ਰਚਨਾ ਕਾਲ ਦੀ ਸੀਮਾਂ 1839 ਈਸਵੀ ਤੱਕ ਆ ਪਹੁੰਚਦੀ ਹੈ।

ਇਹ ਗ੍ਰੰਥ ਨਿਸਚੇ 1775 ਬਿਕਰਮੀ ਵਿੱਚ ਲਿਖਿਆ ਗਿਆ ਪਰ ਇਸ ਵਿੱਚ ਉਤਾਰਾ ਕਰਨ ਵਾਲਿਆਂ ਨੇ ਵਾਧੇ ਘਾਟੇ ਕੀਤੇ ਜਿਸਦਾ ਉਲੇਖ ਛਪੇ ਤੇ ਅਣਛੱਪੇ ਹੱਥ ਲਿਖਤ ਗ੍ਰੰਥਾਂ ਵਿੱਚ ਮਿਲਦਾ ਹੈ। "ਪ੍ਰਸੰਗ ਮੇਲਵੇ" ਲਈ ਉਤਾਰਾਕਾਰਾਂ ਨੇ ਸਾਖੀਆਂ ਲਿਖ ਕੇ ਇਸ ਵਿਚ ਪਾ ਦਿੱਤੀਆਂ ਹਨ। ਇਸ ਕਾਰਨ ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਗ੍ਰੰਥ ਨੂੰ ਬਿਲਕੁਲ ਜਾਹਲੀ ਗਰਦਾਨਿਆਂ ਹੈ। ਆਪ ਅਨੁਸਾਰ ਅਕਾਲ ਬੂੰਗੀਏ ਭਾਈ

ਗੁਰਮੁਖ ਸਿੰਘ ਤੇ ਭਾਈ ਦਰਬਾਰਾ ਸਿੰਘ ਚੌਂਕੀ ਵਾਲੇ ਅੰਮ੍ਰਿਤਸਰ ਨਿਵਾਸੀ ਇਸ ਗ੍ਰੰਥ ਦੇ ਕਰਤਾ ਹਨ ਪਰ ਇਸ ਦੇ ਹੱਕ ਵਿੱਚ ਆਪਨੇ ਕੋਈ ਪ੍ਰਮਾਣ ਨਹੀਂ ਦਿੱਤਾ। ਜਾਪਦਾ ਹੈ ਆਪਨੇ ਭਾਈ ਕਰਮ ਸਿੰਘ ਹਿਸਟੋਰੀਅਨ ਦੀ ਟਿੱਪਣੀ ਨੂੰ ਆਧਾਰ ਬਣਾਇਆ ਹੈ। ਉਹਨਾਂ ਅਨੁਸਾਰ ਛਪਿਆ ਮਿਲਦਾ ਗੁਰਬਿਲਾਸ ਪਾਤਸ਼ਾਹੀ ਛੇਵੀਂ ਅਸਲੀ ਨਹੀਂ ਹੈ। ਅਸਲੀ ਗ੍ਰੰਥ ਗੁਰੂਸਰ ਨਾਮ ਦੇ ਪਿੰਡ ਵਿੱਚ ਹੈ ਜਿਸਨੂੰ ਗੁਰੂਸਰੀਆਂ ਦੇ ਰਿਸ਼ਤੇਦਾਰ ਅਕਾਲ ਬੂੰਗੇ ਦੇ ਪੁਜਾਰੀ ਨੇ ਮਨ ਇਛੱਤ ਵਾਧੇ ਘਾਟੇ ਕਰਕੇ ਇਸ ਦੀ ਨਕਲ ਤਿਆਰ ਕਰਕੇ ਪ੍ਰਚਲਿੱਤ ਕਰ ਦਿੱਤਾ।

ਉਪਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਉਤਾਰਾ ਕਰਨ ਵਾਲਿਆਂ ਨੇ ਇਸ ਗ੍ਰੰਥ ਦੇ ਮੂਲ ਪਾਠ ਨੂੰ ਵਿਕਰਿਤ ਹੀ ਨਹੀਂ ਕੀਤਾ ਸਗੋਂ ਬਹੁਤ ਕੁਝ ਨਵਾਂ ਲਿਖਕੇ ਪਾ ਦਿੱਤਾ ਹੈ। ਜਿਨੇ ਹੱਥ ਲਿਖਤ ਉਤਾਰੇ ਮਿਲਦੇ ਹਨ ਜਾਂ ਪੁਰਾਤਨ ਛਪੇ ਇਹ ਗੁਰਬਿਲਾਸ ਦੇਖੇ ਹਨ, ਸਭ ਵਿੱਚ ਪਾਠ ਲਗਭਗ ਇਕ ਹੀ ਹੈ ਸਿਵਾਏ ਕੁਝ ਸ਼ਬਦਾਂ ਦੇ ਵਿਭਿੰਨ ਪ੍ਰਯੋਗ ਦੇ।

ਜਾਪਦਾ ਹੈ ਕਿ ਇਹਨਾਂ ਉਤਾਰਾਕਾਰਾਂ ਨੇ ਮੂਲ ਹੱਥ ਲਿਖਤ ਨੂੰ ਨਸ਼ਟ ਕਰ ਦਿੱਤਾ ਤੇ ਆਪਣੇ ਵਲੋਂ ਸੰਪਾਦਿਤ ਗ੍ਰੰਥ ਨੂੰ ਪ੍ਰਚਲਿੱਤ ਕਰਨ ਲਈ ਵੱਧ ਤੋਂ ਵੱਧ ਉਤਾਰੇ ਕਰਕੇ ਵੱਖ ਵੱਖ ਗੁਰਦੁਆਰਿਆਂ ਜਾਂ ਡੇਰਿਆਂ ਵਿੱਚ ਭੇਜ ਦਿੱਤੇ। ਇਹਨਾਂ ਉਤਾਰਾਕਾਰਾਂ ਤੇ ਸਮਕਾਲੀ ਜੀਵਨ ਦਾ ਅਸਰ ਹੋਣਾ ਲਾਜ਼ਮੀ ਸੀ। ਸਿਖ ਰਾਜ ਕਾਲ ਤੱਕ ਬ੍ਰਾਹਮਣੀ ਕਰਮ ਕਾਂਡ ਮੁੜ ਸਿੱਖਾਂ ਨੇ ਥੋੜ੍ਹੇ ਬਹੁਤ ਫਰਕ ਨਾਲ ਅਪਨਾ ਲਏ ਸਨ ਜਿਸ ਕਾਰਨ ਇਸ ਗ੍ਰੰਥ ਵਿੱਚ ਪੱਤਰੀ, ਮਹੂਰਤ ਭਾਗਵਤ ਕਥਾ ਆਦਿ ਦਾ ਜ਼ਿਕਰ ਵਿਸਤਾਰ ਸਹਿਤ ਮਿਲਦਾ ਹੈ।

ਇਹ ਰਚਨਾ 1775 ਬਿਕਰਮੀ ਦੀ ਹੁੰਦੀ ਹੋਈ ਵੀ ਸਿਖ ਰਾਜ ਦੇ ਸਮੇਂ ਦੀ ਜਾਪਦੀ ਹੈ ਕਿਉਂਕਿ ਵਾਧੇ ਘਾਟੇ ਬੇਅੰਤ ਹਨ। ਜਿਨਾਂ ਚਿਰ ਲੇਖਕ ਦੁਆਰਾ ਲਿਖਿਆ ਜਾਂ ਉਸਦਾ ਕੋਈ ਸ਼ੁੱਧ ਉਤਾਰਾ ਨਹੀਂ ਮਿਲਦਾ ਉਨਾਂ ਵਿਚ ਇਸਦੇ ਰਚਨਾ ਕਾਲ ਤੇ ਸ਼ੁੱਧ ਮੂਲ ਪਾਠ ਬਾਰੇ ਨਿਰਣਾ ਕਰਨਾ ਲਗਭਗ ਅਸੰਭਵ ਹੈ।

## ਕਥਾਨਕ

ਗੁਰਬਿਲਾਸ ਸ਼ਬਦ ਗੁਰ ਤੇ ਬਿਲਾਸ ਦੋ ਸ਼ਬਦਾਂ ਦੇ ਸੰਯੋਗ ਤੋਂ ਬਣਿਆ ਹੈ। ਇਸ ਦਾ ਕੋਸ਼ਗਤ ਅਰਥ ਹੈ ਸਤਿਗੁਰ ਜਿਸ ਤੋਂ ਇਥੇ ਅਭਿਪ੍ਰਾਯ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਤੋਂ ਹੈ ਜੋ ਸਿੱਖਾਂ ਦੇ ਛੇਵੇਂ ਸਤਿਗੁਰੂ ਸਨ। ਬਿਲਾਸ ਸੰਸਕ੍ਰਿਤ ਸ਼ਬਦ ਵਿਲਾਸ ਦਾ ਪੰਜਾਬੀ ਰੂਪ ਹੈ ਜਿਸਦਾ ਅਰਥ ਹੈ ਕ੍ਰੀੜਾ, ਖੇਡ, ਲੀਲਾ ਆਦਿ। ਇਸਦਾ ਅਰਥ ਹੋਇਆ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੀ ਲੀਲਾ। ਇਸ ਸੰਸਾਰ ਵਿੱਚ ਮਹਾਂਪੁਰਖ ਲੀਲਾ ਕਰਨ ਲਈ ਆਉਂਦੇ ਹਨ ਤੇ ਜਦੋਂ ਜੀਅ ਕਰਦਾ ਹੈ ਆਪਣੇ ਮੂਲ ਸ੍ਰੋਤ ਪਰਮਾਤਮਾ ਵਿੱਚ ਲੀਨ ਹੋ ਜਾਂਦੇ ਹਨ। ਭਾਰਤੀ ਧਰਮ ਦਰਸ਼ਨ ਵਿੱਚ ਇਸ ਜਗਤ ਨੂੰ ਕ੍ਰੀੜਾ-ਸਥਲ ਜਾਂ ਖੇਡ/ਲੀਲਾ ਦਾ ਮੈਦਾਨ ਆਖਿਆ ਗਿਆ ਹੈ! ਗੁਰੂ ਗੋਬਿੰਦ ਸਿੰਘ ਇਸ ਜਗਤ ਵਿੱਚ ਆਉਣ ਦਾ ਪ੍ਰਯੋਜਨ 'ਜਗਤ ਤਮਾਸ਼ਾ' ਦੇਖਣਾ ਇਸੇ ਲਈ ਹੀ ਆਖਦੇ ਹਨ। ਇਹ ਗ੍ਰੰਥ ਗੁਰੂ ਹਰਿਗੋਬਿੰਦ ਜੀ ਦੀ ਜੀਵਨ ਗਾਥਾ ਹੈ।

ਪੰਜਾਬੀ ਵਿੱਚ ਗੁਰ ਬਿਲਾਸ/ਬਿਲਾਸ ਕਾਫੀ ਮਿਲਦੇ ਹਨ ਜਿਵੇਂ ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਗੁਰ ਬਿਲਾਸ ਬਾਬਾ ਸਾਹਿਬ ਸਿੰਘ ਬੇਦੀ, ਜ਼ਿੰਦਗੀ-ਬਿਲਾਸ, ਹਰਿਨਾਮ-ਬਿਲਾਸ, ਸ਼ਹੀਦ ਬਿਲਾਸ, ਆਦਿ। ਹਿੰਦੀ ਵਿੱਚ 17-19ਵੀਂ ਸਦੀ ਵਿੱਚ ਕਾਫੀ ਮਾਤਰਾ ਵਿੱਚ ਅਜਿਹੇ ਕਾਵਿ ਗ੍ਰੰਥ ਲਿਖੇ ਗਏ ਜਿਹਨਾਂ ਨਾਲ ਬਿਲਾਸ/ਵਿਲਾਸ ਸ਼ਬਦ ਜੁੜਿਆ ਹੋਇਆ ਹੈ ਜਿਵੇਂ ਕਾਵਿ ਬਿਲਾਸ (ਪ੍ਰਤਾਪ ਸਿੰਘ) ਵਿਸ਼ਣੂ ਵਿਲਾਸ (ਲਾਲ), ਭਾਵ ਵਿਲਾਸ, ਰਸ ਵਿਲਾਸ (ਦੇਵ), ਰਾਧਾ ਕ੍ਰਿਸ਼ਨ ਬਿਲਾਸ (ਗੋਕੁਲਨਾਥ), ਰੂਪ ਵਿਲਾਸ (ਰੂਪ ਸਾਹਿ), ਆਨੰਦ ਵਿਲਾਸ (ਜਸਵੰਤ ਸਿੰਘ) ਵਿਵੇਕ ਵਿਲਾਸ (ਚੰਦਰ ਸ਼ੇਖਰ), ਸੁੰਦਰ ਵਿਲਾਸ (ਸੁੰਦਰ ਦਾਸ), ਰਾਧਿਕਾ ਵਿਲਾਸ (ਦੇਵ), ਗੋਪੀਸੈਨ ਵਿਲਾਸ, ਨਿਕੁੰਜ ਵਿਲਾਸ, ਰਾਗ ਵਿਲਾਸ, ਫੂਲ ਵਿਲਾਸ (ਨਾਗਰੀ ਦਾਸ) ਰਾਮ ਚੰਦ੍ਰ ਵਿਲਾਸ (ਨਵਲ ਸਿੰਘ); ਹਰਿ ਭਕਤਿ ਵਿਲਾਸ (ਚੰਦ੍ਰ ਸ਼ੇਖਰ), ਭਵਾਨੀ ਵਿਲਾਸ (ਦੇਵ) ; ਵਿਕ੍ਰਮ ਵਿਲਾਸ (ਸ੍ਰੀਪਤਿ) ਜੁਗਲ ਵਿਲਾਸ, ਭੀਮ ਵਿਲਾਸ ਆਦਿ। ਇਹਨਾਂ ਬਿਲਾਸਾਂ ਵਿੱਚ ਵਿਸ਼ੇ ਕਈ ਪ੍ਰਕਾਰ ਦੇ ਸਮੋਏ ਹੋਏ ਹਨ ਪਰ ਗੁਰਬਿਲਾਸਾਂ ਵਿੱਚ ਗੁਰੂ ਸਾਹਿਬਾਨ ਦੀ ਜੀਵਨ-ਗਾਥਾ ਸ਼ਰਧਾ ਸਹਿਤ ਅੰਕਿਤ ਕੀਤੀ ਗਈ ਹੈ।

ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਜੀਵਨ-ਕਥਾ 21 ਅਧਿਆਵਾਂ ਵਿੱਚ ਵੰਡ ਕੇ ਲਿਖੀ ਗਈ ਹੈ। ਅਧਿਆਵਾਂ ਦੀ ਛੰਦ ਸੰਖਿਆ ਹੈ-ਪਹਿਲਾ-202; ਦੂਜਾ-146; ਤੀਜਾ-78; ਚੌਥਾ-422; ਪੰਜਵਾਂ-242; ਛੇਵਾਂ-161; ਸਤਵਾਂ-364; ਅਠਵਾਂ-1067; ਨੌਵਾਂ-1140; ਦਸਵਾਂ-206; ਗਿਆਰਵਾਂ-154; ਬਾਰ੍ਹਵਾਂ-287; ਤੇਰ੍ਹਵਾਂ-105; ਚੌਧਵਾਂ-209; ਪੰਦਰ੍ਹਵਾਂ-191; ਸੋਲ੍ਹਵਾਂ-342; ਸਤਾਰ੍ਹਵਾਂ-439; ਅਠਾਰਵਾਂ-467; ਉਨ੍ਹੀਵਾਂ-649; ਵੀਹਵਾਂ-617; ਇਕੀਵਾਂ-634; ਇਹਨਾਂ ਛੰਦਾਂ ਦੀ ਕੁਲ ਸੰਖਿਆ 8122 ਹੈ। ਇਸ ਵੱਡ ਆਕਾਰੀ ਗ੍ਰੰਥ ਵਿਚ ਕਵੀ ਨੇ ਗੁਰੂ ਜੀ ਦੀ ਜੀਵਨ-ਗਾਥਾ ਅਤਿਅੰਤ ਸ਼ਰਧਾ ਨਾਲ ਲਿਖੀ ਹੈ। ਅੱਜ ਤੱਕ ਪ੍ਰਾਪਤ ਗ੍ਰੰਥਾਂ ਵਿਚ ਇਹ ਪਹਿਲਾ ਗ੍ਰੰਥ ਹੈ ਜਿਸ ਵਿੱਚ ਗੁਰੂ ਹਰਿਗੋਬਿੰਦ ਨੂੰ ਨਾਇਕ ਬਣਾ ਕੇ ਗੁਰ ਇਤਿਹਾਸ ਲਿਖਿਆ ਗਿਆ ਹੈ। ਬਾਦ ਵਿੱਚ ਲਿਖਣ ਵਾਲੇ ਸਾਹਿਤਕਾਰਾਂ ਤੇ ਇਤਿਹਾਸਕਾਰਾਂ ਨੇ ਇਸ ਗ੍ਰੰਥ ਨੂੰ ਸ੍ਰੋਤ ਵਜੋਂ ਵਰਤਿਆ ਹੈ।

ਪਹਿਲੇ ਅਧਿਆਇ ਵਿੱਚ ਕਵੀ ਨੇ (ਗੁਰੂ) ਹਰਿਗੋਬਿੰਦ ਸਾਹਿਬ ਦੇ ਪ੍ਰਕਾਸ਼ ਦੀ ਸਾਖੀ ਵਿਸਤਾਰ ਸਹਿਤ ਲਿਖੀ ਹੈ ਕਿ ਬਾਬਾ ਬੁੱਢਾ ਜੀ ਨੇ ਮਾਤਾ ਗੰਗਾ ਜੀ ਨੂੰ ਅਸੀਸ ਦਿੱਤੀ ਕਿ ਆਪ ਦਾ ਪੁੱਤਰ ਵੱਡਾ ਜੋਧਾ ਪਰਉਪਕਾਰੀ ਹੋਵੇਗਾ ਜੋ ਮੁਗਲਾਂ/ਮਲੇਛਾਂ ਦਾ ਨਾਸ ਕਰੇਗਾ।

ਦੂਜੇ ਅਧਿਆਇ ਵਿੱਚ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਦੀਆਂ ਸਾਜਿਸ਼ਾਂ ਦਾ ਜ਼ਿਕਰ ਹੈ ਕਿ ਕਿਵੇਂ ਉਸਨੇ ਬਾਲ (ਗੁਰੂ) ਹਰਿਗੋਬਿੰਦ ਨੂੰ ਮਰਵਾਉਣ ਲਈ ਕਮੀਨੀਆਂ ਹਰਕਤਾਂ ਕੀਤੀਆਂ ਪਰ ਅਕਾਲ ਪੁਰਖ ਨੂੰ ਇਹ ਮਨਜ਼ੂਰ ਨਹੀਂ ਸੀ। ਸਾਹਿਬ ਦੀ ਹਰ ਪ੍ਰਕਾਰ ਰੱਖਿਆ ਹੋਈ। ਇਸ ਤਰ੍ਹਾਂ ਦੀਆਂ ਸਾਜਿਸ਼ਾਂ ਤੋਂ ਬਚਣ ਤੇ ਗੁਰੂ ਅਰਜਨ ਦੇਵ ਜੀ ਨੇ ਜੋ ਸ਼ਬਦ ਉਚਾਰੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਕਲਿਤ ਹਨ। ਗੁਰੂ

ਹਰਿ ਗੋਬਿੰਦ ਸਾਹਿਬ ਨੂੰ ਬਚਪਨ ਵਿਚ ਮਾਤਾਂ ਨਿਕਲੀ ਤੇ ਆਪ ਬਾਅਦ ਵਿੱਚ ਰਾਜ਼ੀ ਹੋ ਗਏ। ਗੁਰੂ ਅਰਜਨ ਦੇਵ ਜੀ ਨੇ ਸ਼ੁਕਰਾਨੇ ਵਜੋਂ ਸ਼ਬਦ ਉਚਾਰਨ ਕੀਤਾ ਜੋ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਹੈ ਪਰ ਸਮਕਾਲੀ ਪਰਿਸਥਿਤੀਆਂ ਕਾਰਨ ਕਵੀ ਨੇ ਗੁਰੂ ਜੀ ਦੁਆਰਾ ਦੁਰਗਾ ਪੂਜਾ ਕਰਨ ਦਾ ਜ਼ਿਕਰ ਕੀਤਾ ਹੈ, ਜੋ ਠੀਕ ਨਹੀਂ ਹੈ।

ਤੀਸਰੇ ਅਧਿਆਇ ਵਿੱਚ ਬਾਲ (ਗੁਰੂ) ਹਰਿਗੋਬਿੰਦ ਦੀ ਸਿਖਿਆ ਸਬੰਧੀ ਵਿਸਤ੍ਰਿਤ ਕਥਾਵਾਂ ਹਨ। ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਨੂੰ ਬਾਲਕ ਨੂੰ ਹਰ ਪ੍ਰਕਾਰ ਦੀ ਦੁਨਿਆਵੀ ਤੇ ਰੂਹਾਨੀ ਵਿਦਿਆ ਦੇਣ ਲਈ ਨਿਯੁਕਤ ਕੀਤਾ।

ਸੁਲਹੀਖਾਨ ਨਾਲ ਪ੍ਰਿਥੀ ਚੰਦ ਦੀ ਸਾਂਝ ਹੋਣ ਕਾਰਨ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਤਲ ਕਰਵਾਉਣ ਦੇ ਸੁਪਨੇ ਲੈ ਰਿਹਾ ਸੀ। ਇਸ ਅਧਿਆਇ ਵਿੱਚ ਹਵਾਲਾ ਮਾਤਰ ਇਸ ਗੱਲ ਦਾ ਜ਼ਿਕਰ ਹੈ।

ਤੀਸਰੇ ਅਧਿਆਇ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਨ ਦੀ ਕਥਾ ਵਿਸਥਾਰ ਸਹਿਤ ਕਹੀ ਗਈ ਹੈ। ਗੁਰੂ ਸਾਹਿਬ ਜਦੋਂ ਆਪਣੀ ਗੱਦੀ ਦਾ ਵਾਰਿਸ ਥਾਪਦੇ ਸਨ ਤਾਂ ਆਪਣੀ ਬਾਣੀ ਸਮੇਤ ਪਹਿਲੇ ਸਤਿਗੁਰੂ ਦੀ ਬਾਣੀ ਦੇ ਦਿੰਦੇ ਸਨ। ਇਉਂ ਗੁਰਬਾਣੀ ਦੀਆਂ ਪੋਥੀਆਂ ਗੁਰੂ ਸਾਹਿਬਾਨ ਤੇ ਕਈ ਵਾਰੀ ਉਹਨਾਂ ਦੀ ਸੰਤਾਨ ਪਾਸ ਪੁੱਜ ਜਾਂਦੀਆਂ ਸਨ। ਅਜਿਹਾ ਹੀ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਮਿਲਣ ਵੇਲੇ ਹੋਇਆ ਕਿ ਪੋਥੀਆਂ ਬਾਬਾ ਮੋਹਨ ਪਾਸ ਪੁੱਜ ਗਈਆਂ। ਗੁਰੂ ਅਰਜਨ ਦੇਵ ਜੀ ਨੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨਾ ਸੀ ਤਾਂ ਇਹਨਾਂ ਪੋਥੀਆਂ ਬਿਨਾਂ ਸੰਭਵ ਨਹੀਂ ਸੀ ਪਰ ਵਾਰਿਸ ਦੇਣ ਨੂੰ ਤਿਆਰ ਨਹੀਂ ਸਨ। ਸਤਿਗੁਰੂ ਜੀ ਨੇ ਆਪ ਜਾ ਕੇ ਪੋਥੀਆਂ ਲਿਆਂਦੀਆਂ ਤੇ ਭਾਈ ਗੁਰਦਾਸ ਜੀ ਨੂੰ ਨਾਲ ਲਗਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨਾ ਅਰੰਭਿਆ। ਭਗਤ ਬਾਣੀ ਬਾਰੇ ਇਸ ਕਵੀ ਨੇ ਪੌਰਾਣਿਕ ਰੰਗ ਢੰਗ ਵਾਲੀ ਕਥਾ ਲਿਖੀ ਹੈ ਕਿ ਭਗਤ ਆਪ ਸਵਰਗ ਵਿਚੋਂ ਆ ਕੇ ਆਪਣੀ ਬਾਣੀ ਲਿਖਾਉਂਦੇ ਸਨ। ਇਉਂ ਸਤਿਗੁਰੂ ਨੇ ਸ੍ਰੀ ਗੁਰੂ ਗ੍ਰੰਥ ਸਹਿਬ ਦਾ ਸੰਪਾਦਨ ਕਰਕੇ ਬੀੜ ਨੂੰ ਸ੍ਰੀ ਦਰਬਾਰ ਸਾਹਿਬ ਵਿੱਚ ਸਥਾਪਿਤ ਕੀਤਾ ਤੇ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਥਾਪੇ ਗਏ। ਗੁਰਬਾਣੀ ਦਾ ਇਨਾਂ ਸਤਿਕਾਰ ਸਤਿਗੁਰੂ ਜੀ ਕਰਦੇ ਸਨ ਕਿ ਆਪ ਹਮੇਸ਼ਾਂ ਨੀਵੀਂ ਥਾਂ ਬੈਠਦੇ ਸਨ।

ਇਸ ਅਧਿਆਇ ਵਿੱਚ ਗੁਰੂ ਅਮਰਦਾਸ ਦੇ ਜੀਵਨ ਨਾਲ ਸੰਬਧਿਤ ਕਥਾਵਾਂ ਵੀ ਦਰਜ ਹਨ ਜਿਵੇਂ ਉਹਨਾਂ ਦਾ ਕੋਠੇ ਵਿੱਚ ਆ ਕੇ ਅੰਦਰੋਂ ਬੰਦ ਕਰਕੇ ਬਾਹਰ ਇਹ ਲਿਖ ਕੇ ਦਰਵਾਜ਼ੇ ਤੇ ਲਗਾਉਣਾ ਕਿ ਇਹ ਦਰਵਾਜ਼ਾ ਖੋਲ੍ਹਣ ਵਾਲਾ ਨਰਕ ਵਿੱਚ ਜਾਵੇਗਾ ਪਰ ਬਾਬਾ ਬੁੱਢਾ ਜੀ ਆਦਿ ਨੇ ਸੰਨ੍ਹ ਲਾ ਕੇ ਸਤਿਗੁਰੂ ਜੀ ਨੂੰ ਮੁੜ ਪ੍ਰਗਟ ਕਰਨਾ ਆਦਿ। ਇਸੇ ਤਰ੍ਹਾਂ ਰਬਾਬੀ ਸੱਤੇ ਤੇ ਬਲਵੰਡ ਦੀ ਸਾਖੀ ਅੰਕਿਤ ਕੀਤੀ ਗਈ ਹੈ ਜਿਹਨਾਂ ਨੇ ਜਦੋਂ ਮਾਇਆ ਘੱਟ ਮਿਲਣ ਕਾਰਨ ਗੁਰੂ ਸਾਹਿਬ ਦਾ ਅਪਜਸ ਕੀਤਾ ਤਾਂ ਕੋਹੜੀ ਹੋ ਗਏ। ਸਤਿਗੁਰੂ ਨਾਰਾਜ਼ ਸਨ ਤੇ ਉਹਨਾਂ ਨੇ ਹੁਕਮ ਕਰ ਦਿੱਤਾ ਕਿ ਇਹਨਾਂ ਰਬਾਬੀਆਂ ਦੀ ਜੋ ਸਿਫ਼ਾਰਸ਼ ਕਰੇਗਾ, ਉਸਦਾ ਮੂੰਹ ਕਾਲਾ ਕਰਕੇ ਗਧੇ ਤੇ ਚੜ੍ਹਾਕੇ ਬਾਜ਼ਾਰਾਂ ਵਿੱਚ ਫੇਰਿਆ

ਜਾਵੇਗਾ ਪਰ ਲਾਹੌਰ ਵਾਸੀ ਭਾਈ ਲੱਧਾ ਪਰਉਪਕਾਰੀ ਨੇ ਇਹਨਾਂ ਨੂੰ ਬਖਸ਼ਵਾ ਦਿੱਤਾਂ। ਇਹ ਸ਼ਾਖੀ ਵਿਸਤਾਰ ਸਹਿਤ ਅੰਕਿਤ ਹੈ।

ਇਸੇ ਤਰ੍ਹਾਂ ਗੁਰੂ ਗ੍ਰੰਥ ਵਿੱਚ ਦਰਜ ਭੱਟ-ਬਾਣੀ ਦੇ ਰਚੈਤਾ ਭੱਟ ਵੀ ਗੁਰੂ ਅਰਜਨ ਦੇਵ ਜੀ ਪਾਸ ਆਏ। ਜੋ ਅਸਲ ਵਿੱਚ ਬ੍ਰਹਮਾਂ ਆਦਿ ਦੇਵਤੇ ਸਨ। ਇਹਨਾਂ ਬਾਰੇ ਕਵੀ ਨੇ ਵਿਸਥਾਰ ਸਹਿਤ ਪੌਰਾਨਿਕ ਢੰਗ ਨਾਲ ਲਿਖਿਆ ਹੈ। ਇਵੇਂ ਕਲਯੁਗ ਨੇ ਸੰਗਤ ਵਿੱਚ ਆਉਣ ਲਈ ਬੇਨਤੀ ਕੀਤੀ ਤਾਂ ਸਾਹਿਬ ਨੇ ਆਖਿਆ ਜਦੋਂ ਪ੍ਰਸ਼ਾਦ ਵੰਡਿਆ ਜਾਵੇਗਾ ਉਦੋਂ ਤੂੰ ਆ ਜਾਇਆ ਕਰ। ਇਸੇ ਕਰਕੇ ਪ੍ਰਸ਼ਾਦ ਵੰਡਣ ਸਮੇਂ ਬਹੁਤ ਰੌਲਾ ਗੌਲਾ ਹੁੰਦਾ ਹੈ।

ਪੰਜਵੇਂ ਅਧਿਆਇ ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵਿਆਹ ਦਾ ਵਿਸਤ੍ਰਿਤ ਵਰਣਨ ਹੈ। ਚੰਦੂ ਦੇ ਆਦਮੀ ਰਿਸ਼ਤਾ ਕਰਨ ਲਈ ਆਏ ਤੇ ਪ੍ਰਸੰਨ ਸਨ ਕਿ ਵਧੀਆ ਘਰ ਉਸਦੀ ਪੁੱਤਰੀ ਨੂੰ ਮਿਲ ਗਿਆ ਪਰ ਉਹ ਹੰਕਾਰੀ ਸੀ। ਉਸਨੇ ਬ੍ਰਾਹਮਣਾਂ ਨੂੰ ਤਾੜਨਾ ਕੀਤੀ ਕਿ ਤੁਸੀਂ ਚੁਬਾਰੇ ਦੀ ਇੱਟ ਮੋਰੀ ਵਿੱਚ ਲਗਾ ਆਏ ਹੋ ਤੇ ਇਸ ਤੇ ਰਿਸ਼ਤਾ ਟੁੱਟ ਗਿਆ। ਗੁਰੂ ਘਰ ਦੇ ਸ਼ਰਧਾਲੂ ਨਾਰਾਇਣ ਦਾਸ ਨੇ ਆਪਣੀ ਬੇਟੀ ਦੀ ਸ਼ਾਦੀ (ਗੁਰੂ) ਹਰਿਗੋਬਿੰਦ ਨਾਲ ਕਰਨ ਲਈ ਅਰਜ਼ ਕੀਤੀ। ਸਤਿਗੁਰੂ ਮੰਨ ਗਏ ਤੇ ਬੜੀ ਠਾਠ ਬਾਠ ਨਾਲ ਇਹ ਸ਼ਾਦੀ ਕੀਤੀ ਗਈ।

ਛੇਵੇਂ ਅਧਿਆਇ ਵਿੱਚ ਪ੍ਰਿਥੀ ਚੰਦ ਨੇ ਸੁਲਹੀ ਖਾਨ ਪਾਸ ਦੂਤ ਭੇਜਿਆ ਤੇ ਆਪਣੇ ਮਨ ਦਾ ਕਲੇਸ਼ ਚਿੱਠੀ ਵਿੱਚ ਲਿਖ ਭੇਜਿਆ। ਇਸ ਦਾ ਮੰਤਵ ਗੁਰੂ ਅਰਜਨ ਦੇਵ ਜੀ ਨੂੰ ਕਸ਼ਟ ਵਿੱਚ ਪਾਉਣਾ ਸੀ। ਪ੍ਰਿਥੀ ਚੰਦ ਨੇ ਚੰਦੂ ਨਾਲ ਵੀ ਰਾਵਤਾ ਕਾਇਮ ਕੀਤਾ। ਇਕ ਯੋਗੀ ਤਿਲਕ ਦੀ ਪ੍ਰਸੰਗਿਕ ਕਥਾ ਦਿੱਤੀ ਹੈ ਜੋ ਸਿੱਖ ਦੇ ਆਚਰਣ ਨੂੰ ਦੇਖ ਕੇ ਸਿੱਖ ਬਣਨ ਲਈ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿੱਚ ਹਾਜ਼ਰ ਹੋਇਆ। ਸਿੱਖਾਂ ਦੇ ਗੁਰੂ ਤੇ ਭਰੋਸੇ ਤੇ ਸਿਦਕ ਨੂੰ ਦ੍ਰਿੜਾਉਣ ਲਈ ਪੰਡਤ ਦੀ ਮਹੂਰਤ, ਸ਼ਗਨ, ਅਪਸ਼ਗਨ ਬਾਰੇ ਵਿਚਾਰ ਆਦਿ ਨੂੰ ਨਕਾਰਨ ਲਈ ਇਕ ਲੰਮੀ ਸਾਖੀ ਅੰਕਿਤ ਕੀਤੀ ਹੈ। ਸਿੱਖੀ ਸਿਦਕ ਤੇ ਭਰੋਸੇ ਨੂੰ ਵਡਿਆਇਆ ਹੈ।

ਸੱਤਵੇਂ ਅਧਿਆਇ ਵਿੱਚ ਪ੍ਰਿਥੀ ਚੰਦ ਦੀਆਂ ਸਾਜਿਸ਼ਾਂ ਦੇ ਫਲਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਵਿਸਤਾਰ ਸਹਿਤ ਲਿਖਦਿਆਂ ਕਵੀ ਨੇ ਇਸ ਭਿਆਨਕ ਸਾਕੇ ਲਈ ਜਹਾਂਗੀਰ ਦੀ ਬਜਾਏ ਚੰਦੂ, ਪ੍ਰਿਥੀ ਚੰਦ ਆਦਿ ਗੁਰੂ ਵਿਰੋਧੀਆਂ ਨੂੰ ਹੀ ਦੋਸ਼ੀ ਠਹਿਰਾਇਆ ਹੈ। ਚੰਦੂ ਨੇ ਗੁਰੂ ਸਾਹਿਬ ਨੂੰ ਅਕਹਿ ਤੇ ਅਸਹਿ ਤਸੀਹੇ ਦਿਤੇ ਜਿਸ ਦੇ ਫਲਸਰੂਪ ਸਤਿਗੁਰੂ ਸਰੀਰ ਤਿਆਗ ਕੇ ਜੋਤੀ ਜੋਤਿ ਸਮਾ ਗਏ।

ਅੱਠਵੇਂ ਅਧਿਆਇ ਵਿੱਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਸਿੱਖਾਂ ਤੇ ਰਿਸ਼ਤੇਦਾਰਾਂ ਦੇ ਮੁਕਾਣ ਦੇਣ ਲਈ ਆਉਣ ਬਾਰੇ ਵਿਸਤਾਰ ਸਹਿਤ ਲਿਖਿਆ ਗਿਆ ਹੈ। ਗੁਰੂ ਸਾਹਿਬ ਨੂੰ ਜਦੋਂ ਗੁਰਗੱਦੀ ਸੌਂਪਣ ਲਈ ਬਾਬਾ ਬੁੱਢਾ ਜੀ ਆਦਿ ਵੱਡੇ ਸਿਦਕੀ ਸਿੱਖ ਕਾਰਵਾਈ ਕਰਨ ਲਗੇ ਤਾਂ ਆਪਣੇ ਸਪਸ਼ਟ ਆਦੇਸ਼ ਦਿਤਾ ਕਿ ਸੇਲੀ ਟੋਪੀ ਆਦਿ ਦਾ ਜ਼ਮਾਨਾ ਲੰਘ ਗਿਆ ਹੈ। ਹੁਣ ਹਥਿਆਰਬੰਦ ਹੋਕੇ ਆਪਣੀ ਰੱਖਿਆ ਕਰਨਾ ਲਾਜ਼ਮੀ ਬਣ

ਗਿਆ ਹੈ। ਬਾਬਾ ਬੁੱਢਾ ਜੀ ਨੇ ਸੇਲੀ ਟੋਪੀ ਆਦਿ ਗੁਰਿਆਈ ਦੇ ਪੁਰਾਤਨ ਚਿੰਨ੍ਹ ਤੋਸ਼ੇਖਾਨੇ ਵਿੱਚ ਰੱਖ ਦਿਤੇ ਤੇ ਆਪ ਨੂੰ ਦੋ ਤਲਵਾਰਾਂ ਪਹਿਨਾਕੇ ਦਿੱਤੀਆਂ : ਇਕ ਪੀਰੀ ਤੇ ਦੂਜੀ ਮੀਰੀ ਦੀ। ਸਤਿਗੁਰੂ ਨੇ ਸਿੱਖਾਂ ਨੂੰ ਹਥਿਆਰਬੰਦ ਹੋਣ ਤੇ ਹਥਿਆਰ, ਜੰਗੀ ਸਮਾਨ, ਹਾਥੀ, ਘੋੜੇ ਆਦਿ ਭੇਟਾ ਲਿਆਉਣ ਲਈ ਆਖਿਆ। ਮਾਝੇ ਤੇ ਦੁਆਬੇ ਦੇ ਬਹੁਤ ਸਾਰੇ ਸਿੱਖ ਆਪ ਪਾਸ ਸੈਨਾਂ ਵਿੱਚ ਹਾਜ਼ਰ ਰਹਿਣ ਲਗੇ ਜੋ ਗੁਰੂ ਤੋਂ ਆਪਣਾ ਸੀਸ ਕੁਰਬਾਨ ਕਰਨ ਲਈ ਹਮੇਸ਼ਾਂ ਤੱਤਪਰ ਰਹਿੰਦੇ ਸਨ।

ਗੁਰੂ ਸਾਹਿਬ ਜਹਾਂਗੀਰ ਪਾਸ ਉਸਦੇ ਸੱਦੇ ਤੇ ਗਏ। ਵਜ਼ੀਰ ਖਾਨ ਗੁਰੂ ਜੀ ਦਾ ਸ਼ਰਧਾਲੂ ਸੀ। ਬਾਦਸ਼ਾਹ ਨਾਲ ਕਾਫੀ ਸਮਾਂ ਇਕਠੇ ਰਹੇ ਤੇ ਫਿਰ ਆਪ ਨੇ ਗੁਰੂ ਪਿਤਾ ਦੇ ਕਾਤਿਲ ਚੰਦੂ ਨੂੰ ਬਾਦਸ਼ਾਹ ਪਾਸੋਂ ਲੈ ਲਿਆ। ਬਾਅਦ ਵਿੱਚ ਕੁੱਤੇ ਦੀ ਮੌਤ ਮਾਰਿਆ। ਇਸ ਅਧਿਆਇ ਵਿੱਚ ਗੁਰੂ ਹਰਿਗੋਬਿੰਦ ਜੀ ਦੇ ਹੋਏ ਵਿਆਹ ਦਾ ਵਿਸਤਾਰ ਸਹਿਤ ਵਰਣਨ ਕਵੀ ਨੇ ਕੀਤਾ ਹੈ।

ਅਕਾਲ ਤਖਤ ਦੀ ਸਿਰਜਣਾ ਪੰਜਾਬ ਦੇ ਧਾਰਮਿਕ ਤੇ ਰਾਜਨੀਤਕ ਜੀਵਨ ਵਿੱਚ ਯਾਦਗਾਰੀ ਮੋੜ ਸੀ ਜਿਸ ਦੇ ਨਿਰਮਾਣ ਹਿਤ ਗੁਰੂ ਹਰਿਗੋਬਿੰਦ ਸਾਹਿਬ ਨੇ ਆਦੇਸ਼ ਕੀਤਾ। ਇਹ ਅਦੁੱਤੀ ਤਖਤ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਦੀ ਨਿਗਰਾਨੀ ਵਿਚ ਸੰਪੰਨ ਹੋਇਆ। ਇਹਨਾਂ ਤੋਂ ਇਲਾਵਾ ਹੋਰ ਕਈ ਸਾਖੀਆਂ ਦਾ ਵਿਸਤ੍ਰਿਤ ਵਰਣਨ ਹੈ।

ਨੌਵੇਂ ਅਧਿਆਇ ਵਿੱਚ ਕੁਝ ਸਾਖੀਆਂ ਸੰਖੇਪ ਵਿੱਚ ਦਰਜ ਕਰਨ ਉਪ੍ਰੰਤ ਨਾਨਕ ਮਤੇ ਬਾਰੇ ਵਿਸਤ੍ਰਿਤ ਸਾਖੀ ਅੰਕਿਤ ਕੀਤੀ ਹੈ ਕਿ ਕਿਵੇਂ ਗੁਰੂ ਨਾਨਕ ਦੇਵ ਜੀ ਅਤੇ ਸਿੱਧਾਂ ਦਰਮਿਆਨ ਗੋਸ਼ਟਿ ਹੋਈ। ਗੁਰੂ ਸਾਹਿਬ ਦੇ ਸ਼ਿਕਾਰ ਖੇਡਣ ਤੇ ਮਾਸ ਖਾਣ ਬਾਰੇ ਗੁਰਮਤਿ ਦਾ ਦ੍ਰਿਸ਼ਟੀਕੋਣ ਸਪਸ਼ਟ ਕਰਨ ਲਈ ਕਵੀ ਨੇ ਗੁਰੂ ਨਾਨਕ ਦੇਵ ਜੀ ਦੀ ਕੁਰੂਕਸ਼ੇਤਰ ਵਿੱਚ ਗ੍ਰਹਿਣ ਦੌਰਾਨ ਮਾਸ ਰਿੰਨਣ ਦੀ ਸਾਖੀ ਤੇ ਗੁਰੂ ਸਾਹਿਬ ਦੁਆਰਾ ਮਾਸ ਸਬੰਧੀ ਉਚਾਰੀ ਬਾਣੀ ਦੀ ਵਿਸਤ੍ਰਿਤ ਵਿਆਖਿਆ ਕੀਤੀ ਹੈ। ਕਸ਼ਮੀਰ ਵਿੱਚ ਸ਼ਰਧਾਲੂ ਮਾਈ ਦੀ ਸ਼ਰਧਾ ਪੂਰਨ ਲਈ ਸਤਿਗੁਰੂ ਜੀ ਉੱਥੇ ਗਏ। ਮਾਈ ਵਲੋਂ ਹੱਥ ਨਾਲ ਕੱਤ ਕੇ ਤਿਆਰ ਕੀਤਾ ਚੋਲਾ ਪਹਿਨ ਕੇ ਮਾਈ ਨੂੰ ਪ੍ਰਸੰਨ ਕਰਨ ਵਾਲੀ ਸਾਖੀ ਵਿਸਤਾਰ ਸਹਿਤ ਲਿਖੀ ਗਈ ਹੈ।

ਇਸ ਅਧਿਆਇ ਵਿੱਚ ਸੋਢੀ-ਬੇਦੀ ਵੰਸ ਦੀ ਉਤਪਤੀ ਬਾਰੇ ਲਿਖਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਵਿੱਚ ਮਹੱਤਵਪੂਰਨ ਸਾਖੀਆਂ ਸ਼ਰਧਾ ਸਹਿਤ ਅੰਕਿਤ ਕੀਤੀਆਂ ਹਨ। ਇਸ ਤੋਂ ਇਲਾਵਾ ਬੀਬੀ ਬੀਰੋ ਦੀ ਮੰਗਣੀ ਦੀ ਕਥਾ ਦਰਜ ਹੈ। ਕੌਲਾਂ ਦਾ ਪ੍ਰਸੰਗ ਵਿਸਤਾਰ ਸਿਉ ਦਸਦਿਆਂ ਉਸ ਦੀਆਂ ਮਨੋ ਕਾਮਨਾਵਾਂ ਬਾਰੇ ਬੜੇ ਸ਼ਪਸਟ ਸ਼ਬਦਾਂ ਵਿੱਚ ਕਵੀ ਨੇ ਲਿਖਿਆ ਹੈ। ਉਸਦੀ ਇੱਛਾ ਹਰ ਔਰਤ ਵਾਂਗ ਮਾਤਾ ਬਣਨ ਦੀ ਸੀ ਤਾਂ ਕਿ ਉਸ ਦਾ ਨਾਂ ਰਹਿ ਜਾਵੇ। ਸਤਿਗੁਰੂ ਨੇ ਕੌਲਸਰ ਰਚ ਕੇ ਉਸ ਦਾ ਨਾਂ ਸਦਾ ਲਈ ਕਾਇਮ ਕਰ ਦਿੱਤਾ। ਇਸ ਅਧਿਆਇ ਵਿੱਚ ਬਾਬਾ ਗੁਰਦਿੱਤਾ ਜੀ ਦੇ ਵਿਆਹ ਦਾ ਵਿਸਤ੍ਰਿਤ ਵਰਣਨ ਹੈ। ਬਾਬਾ ਬੁੱਢਾ ਜੀ ਆਦਿ ਮੁੱਖੀ ਸਿੱਖਾਂ ਨੇ ਸਤਿਗੁਰੂ ਨੂੰ ਕੌਲਾਂ ਦਾ ਤਿਆਗ ਕਰਨ ਲਈ ਬੇਨਤੀ ਕੀਤੀ ਕਿਉਂਕਿ ਜਗਤ ਵਿੱਚ ਇਹਨਾਂ ਸਬੰਧਾਂ ਕਾਰਨ

ਅਪਜਸ ਹੋ ਰਿਹਾ ਹੈ। ਸਤਿਗੁਰੂ ਨੇ ਉਹਨਾਂ ਦੀ ਗੱਲ ਮੰਨ ਲਈ। ਅਕਾਲਪੁਰਖ ਦਾ ਅਜਿਹਾ ਹੁਕਮ ਸੀ ਕਿ ਕੌਲਾਂ ਨੇ ਸਰੀਰ ਤਿਆਗ ਦਿੱਤਾ।

ਦਸਵੇਂ ਅਧਿਆਇ ਵਿੱਚ ਅੰਮ੍ਰਿਤਸਰ ਵਿਖੇ ਮੁਗਲਸ ਖਾਂ ਨਾਲ ਯੁੱਧ ਦਾ ਵਰਣਨ ਕੀਤਾ ਗਿਆ ਜਿਸ ਵਿੱਚ ਇਹ ਮਾਰਿਆ ਜਾਂਦਾ ਹੈ ਤੇ ਸਤਿਗੁਰੂ ਦੀ ਜਿੱਤ ਹੁੰਦੀ ਹੈ।

ਗਿਆਰ੍ਹਵੇਂ ਅਧਿਆਇ ਵਿੱਚ ਬੀਬੀ ਬੀਰੋ ਤੇ ਸਾਧੂ ਜਨ ਦੇ ਵਿਆਹ ਦਾ ਸੰਖਿਪਤ ਪਰ ਭਾਵ ਪੂਰਤ ਵਰਣਨ ਹੈ।

ਬਾਰ੍ਹਵੇਂ ਅਧਿਆਇ ਵਿੱਚ ਕੌਲਾਂ ਦੇ ਪੂਰਵਲੇ ਜਨਮ ਦੀ ਕਥਾ ਹੈ ਕਿ ਇਹ ਉਰਬਸ਼ੀ ਸੀ ਜੋ ਰਿਸ਼ੀ ਦੇ ਸਰਾਪ ਧਾਰਨ ਕਰਕੇ ਮਾਤ ਲੋਕ ਵਿੱਚ ਆਈ ਸੀ। ਸਤਿਗੁਰੂ ਨੇ ਉਸ ਦਾ ਉਧਾਰ ਕਰ ਦਿੱਤਾ ਤੇ ਉਹ ਮੁੜ ਇੰਦਰਲੋਕ ਨੂੰ ਚਲੀ ਗਈ।

ਤੇਰ੍ਹਵੇਂ ਅਧਿਆਇ ਵਿੱਚ ਪੈਂਦੇ ਖਾਂ ਦੇ ਮਨ ਵਿੱਚ ਉਪਜੇ ਅੰਹਕਾਰ ਕਿ ਮੈਂ ਬੜਾ ਬਲੀ ਹਾਂ! ਮੇਰੇ ਕਰਕੇ ਹੀ ਸਤਿਗੁਰੂ ਜੀ ਦੀ ਜਿੱਤ ਹੋਈ ਹੈ, ਆਦਿ! ਸਤਿਗੁਰੂ ਨੇ ਇਹ ਭਰਮ ਦੂਰ ਕਰਨ ਲਈ ਚੋਜ਼ ਕੀਤਾ। ਇਸ ਵਿਚ ਇਕ ਖਾਨ ਦਾ ਜ਼ਿਕਰ ਹੈ ਜੋ ਬਾਦਸ਼ਾਹ ਪਾਸੋਂ ਭੱਜ ਕੇ ਸਤਿਗੁਰੂ ਦੀ ਸ਼ਰਨ ਵਿਚ ਆਇਆ ਪਰ ਗੁਰੂ ਜੀ ਮੌਜ ਵਿੱਚ ਸਨ। ਇਸ ਦਾ ਆਦਰ ਨਾ ਕੀਤਾ ਇਸ ਨੇ ਤਲਵਾਰ ਖਿਚ ਲਈ ਕਿ ਸਤਿਗੁਰੂ ਨੂੰ ਮਾਰ ਦੇਵਾਂਗਾ। ਪਰ ਸਾਹਿਬ ਨੇ ਵਿਅੰਗ ਕੀਤਾ ਕਿ ਭਾਈ ਜਿਥੇ ਤੈਨੂੰ ਤਲਵਾਰ ਚਲਾਉਣੀ ਚਾਹੀਦੀ ਸੀ ਉੱਥੇ ਤਾਂ ਚਲਾਈ ਨਾ ਪਰ ਫਕੀਰਾਂ ਉਪਰ ਚਲਾਉਣ ਲਈ ਪਲ ਵਿੱਚ ਤਿਆਰ ਹੋ ਗਿਆ ਹੈ। ਉਸ ਖਾਨ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ। ਸਤਿਗੁਰੂ ਦੀ ਕਿਰਪਾ ਨਾਲ ਉਸਨੂੰ ਮੁੜ ਬਾਦਸ਼ਾਹ ਪਾਸ ਮਨਸਬਦਾਰੀ ਮਿਲ ਗਈ ਆਦਿ ਹੋਰ ਛੋਟੀਆਂ ਛੋਟੀਆਂ ਕਥਾਵਾਂ ਦਰਜ ਹਨ।

ਚੌਧਵੇਂ ਅਧਿਆਇ ਵਿੱਚ ਗੁਰੂ ਸਾਹਿਬ ਉਪਰ ਨਵਾਬ ਅਬਦੁਲ ਖਾਨ ਦੀ ਚੜ੍ਹਾਈ ਦਾ ਜ਼ਿਕਰ ਕਰਦਿਆਂ ਕਵੀ ਨੇ ਯੁੱਧ ਦੇ ਨਜ਼ਾਰੇ ਬੜੇ ਵਿਸਤਾਰ ਨਾਲ ਚਿਤਰਦਿਆਂ ਅਖੀਰ ਇਸ ਮੁਗਲ ਦੀ ਮੌਤ ਤੇ ਸਤਿਗੁਰੂ ਦੀ ਜਿੱਤ ਦਾ ਵਰਣਨ ਕੀਤਾ ਹੈ।

ਪੰਦਰ੍ਹਵੇਂ ਅਧਿਆਇ ਵਿੱਚ ਚਾਰ ਸਿੱਖਾਂ ਬਾਰੇ ਸਾਖੀਆਂ ਅੰਕਿਤ ਕਰਦਿਆਂ ਕਵੀ ਨੇ ਸਿੱਖੀ ਦੇ ਮੰਡਲਾਂ ਵਿੱਚ ਸਤਿਗੁਰੂ ਦੀ ਮਹਾਨਤਾ ਨੂੰ ਉਜਾਗਰ ਕੀਤਾ ਹੈ।

ਸੋਲ੍ਹਵੇਂ ਅਧਿਆਇ ਵਿੱਚ ਕਵੀ ਜੀ ਨੇ ਬਾਬਾ ਬੁੱਢਾ ਜੀ ਦੀ ਜੀਵਨ ਗਾਥਾ ਦਾ ਅੰਤਿਮ ਭਾਗ ਬੜੀ ਸ਼ਰਧਾ ਨਾਲ ਲਿਖਦਿਆਂ ਬਾਬਾ ਜੀ ਦੇ ਪਰਲੋਕ ਗਮਨ ਦੀ ਕਥਾ ਕਹੀ ਹੈ। ਇਸ ਉਪ੍ਰੰਤ ਬਾਬਾ ਬੁੱਢਾ ਜੀ ਦੇ ਪੁੱਤਰ ਨੂੰ ਸਤਿਗੁਰੂ ਨੇ ਬੜੇ ਪਿਆਰ ਨਾਲ ਆਪਣੇ ਅੰਗ ਸੰਗ ਰਖਿਆ। ਇਸ ਵਿਚ ਗੁਰੂ ਨਾਨਕ ਦੇਵ ਜੀ ਦੀ ਜੀਵਨ ਕਥਾ ਵਿਚੋਂ (ਗੁਰੂ) ਅੰਗਦ ਦੇਵ ਜੀ ਦੀ ਪਰਖ ਵਾਲੀ ਸਾਖੀ ਵਿਸਤਾਰ ਸਹਿਤ ਆਖੀ ਗਈ ਹੈ। ਪਰਖ ਵਿੱਚ ਪੂਰਾ ਉਤਰਨ ਤੇ ਉਹਨਾਂ ਨੂੰ ਗੁਰਿਆਈ ਦੀ ਬਖਸ਼ਿਸ਼ ਸਤਿਗੁਰੂ ਨਾਨਕ ਦੇਵ ਜੀ ਨੇ ਕੀਤੀ।

ਸਤਾਰ੍ਹਵੇਂ ਅਧਿਆਇ ਵਿੱਚ ਸੂਰਜ ਮੱਲ ਜੀ ਦੇ ਵਿਆਹ ਦੀ ਸਾਖੀ ਵਿਸਤਾਰ ਸਹਿਤ ਅੰਕਿਤ ਕਰਦਿਆਂ ਵਿਆਹ ਦੀਆਂ ਰੀਤਾਂ, ਰਸਮਾਂ, ਰਿਵਾਜ਼ਾਂ ਆਦਿ ਬਾਰੇ ਬੜੀ

ਨੀਝ ਨਾਲ ਲਿਖਿਆ ਹੈ। ਇਸ ਅਧਿਆਇ ਵਿੱਚ ਬਾਬਾ ਅੱਟਲ ਰਾਇ ਜੀ ਦੇ ਕਰਾਮਾਤ ਦਿਖਾਉਣ ਦਾ ਜ਼ਿਕਰ ਹੈ। ਬਾਬਾ ਜੀ ਨੇ ਆਪਣੀ ਖੇਡ ਦੇ ਸਾਥੀ ਮੋਹਨ ਨੂੰ ਮਰਨ ਉਪ੍ਰੰਤ ਫਿਰ ਜੀਵਤ ਕਰ ਲਿਆ ਜਿਸ ਤੇ ਸਤਿਗੁਰੂ ਹਰਿਗੋਬਿੰਦ ਜੀ ਨਰਾਜ਼ ਹੋ ਗਏ। ਬਾਬਾ ਜੀ ਨੂੰ ਹੁਕਮ ਕੀਤਾ ਕਿ ਜਾਂ ਤਾਂ ਤੁਸੀਂ ਸਰੀਰ ਛੱਡੋ ਜਾਂ ਅਸੀਂ ਛੱਡ ਜਾਂਦੇ ਹਾਂ। ਬਾਬਾ ਅੱਟਲ ਜੀ ਨੇ ਸਵੈ-ਇੱਛਾ ਨਾਲ ਸਰੀਰ ਤਿਆਗ ਦਿੱਤਾ। ਇਹ ਖ਼ਬਰ ਸੁਣਕੇ ਬਹੁਤ ਸਾਰੀ ਸੰਗਤ ਤੇ ਰਿਸ਼ਤੇਦਾਰ ਵੈਰਾਗ ਕਰਨ ਲਗੇ ਪਰ ਸਤਿਗੁਰੂ ਨੇ ਸਾਰਿਆਂ ਨੂੰ ਸੰਸਾਰ ਦੀ ਨਾਸ਼ਮਾਨਤਾ ਦਾ ਗਿਆਨ ਕਰਵਾਇਆ ਤੇ ਭਾਣੇ ਵਿੱਚ ਰਹਿਣ ਲਈ ਉਪਦੇਸ਼ ਕੀਤਾ।

ਇਸ ਅਧਿਆਇ ਵਿੱਚ ਭਾਈ ਗੁਰਦਾਸ ਜੀ ਦਾ ਅੰਹਕਾਰ ਦੂਰ ਕਰਨ ਲਈ ਗੁਰੂ ਹਰਿਗੋਬਿੰਦ ਜੀ ਨੇ ਇਕ ਕੌਤਕ ਕੀਤਾ ਕਿ ਉਹਨਾਂ ਦਾ ਸਾਰਾ ਅੰਹਕਾਰ ਜਾਂਦਾ ਰਿਹਾ। ਭਾਈ ਜੀ ਦਾ ਕਾਬਲੋਂ ਘੋੜੇ ਖਰੀਦਣ ਜਾਣ ਤੇ ਮੋਹਰਾਂ ਦੀ ਥਾਂ ਠੀਕਰੀਆਂ ਨਜ਼ਰ ਆਉਣ ਤੇ ਤੰਬੂ ਪਾੜ ਕੇ ਭੱਜਣ ਤੇ ਮੁੜ ਸਤਿਗੁਰੂ ਜੀ ਦੀ ਸ਼ਰਨ ਵਿੱਚ ਆ ਕੇ ਮੁਆਫ਼ੀ ਮੰਗਣ ਦੀ ਕਥਾ ਨੂੰ ਭਾਈ ਭਗਤ ਸਿੰਘ ਨੇ ਵਿਸਤਾਰ ਸਹਿਤ ਲਿਖਿਆ ਹੈ।

ਬਾਬਾ ਸੂਰਜ ਮੱਲ ਦੇ ਵਿਆਹ ਦੀ ਕਥਾ ਇਸ ਅਧਿਆਇ ਵਿੱਚ ਸੰਖਿਪਤ ਰੂਪ ਵਿੱਚ ਅੰਕਿਤ ਕੀਤੀ ਗਈ ਹੈ। ਇਥੇ ਬਾਰਾਤ ਵਿੱਚ ਆਏ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਹੋਈ ਕੁੜਮਾਈ ਦਾ ਜ਼ਿਕਰ ਹੈ।

ਅਠ੍ਹਾਰਵੇਂ ਅਧਿਆਇ ਵਿੱਚ ਮੁੱਖ ਕਥਾ ਭਾਈ ਗੁਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਬਾਰੇ ਹੈ। ਇਸ ਵਿੱਚ ਰਜਨੀ ਦੀ ਕਥਾ ਵਿਸਤਾਰ ਸਹਿਤ ਦਸੀ ਗਈ ਹੈ। ਇਉਂ ਸੁਧਾ ਸਰੋਵਰ ਪ੍ਰਗਟ ਕਰਨ ਲਈ ਪੌਰਾਣਿਕ ਕਥਾ ਵਿਸਤਾਰ ਸਹਿਤ ਆਖੀ ਗਈ ਹੈ। ਤਰਨਤਾਰਨ ਵਿਖੇ ਗੁਰ ਅਸਥਾਨ ਦੀ ਤਿਆਰੀ ਹੋ ਰਹੀ ਸੀ ਕਿ ਮੁਗਲ ਸਰਦਾਰ ਧੋਖੇ ਨਾਲ ਇੱਟਾਂ ਲੈ ਗਿਆ। ਗੁਰੂ ਅਰਜਨ ਦੇਵ ਜੀ ਨੇ ਭਵਿੱਖ ਬਚਨ ਕੀਤਾ ਕਿ ਜਦੋਂ ਖਾਲਸਾ ਪੰਥ ਪ੍ਰਗਟੇਗਾ ਤਾਂ ਇਕ ਬਲੀ ਰਾਜਾ ਇਹ ਹਵੇਲੀ ਢਾਹ ਕੇ ਗੁਰਦੁਆਰਾ ਇਹਨਾਂ ਇੱਟਾਂ ਨਾਲ ਬਣਾਵੇਗਾ। ਮਹਾਰਾਜਾ ਰਣਜੀਤ ਸਿੰਘ ਨੇ ਅਜਿਹਾ ਕੀਤਾ। ਇਸ ਅਧਿਆਇ ਵਿੱਚ ਕੁਝ ਹੋਰ ਵੀ ਛੋਟੀਆਂ ਮੋਟੀਆਂ ਸਾਖੀਆਂ ਅੰਕਿਤ ਹਨ।

ਉਨ੍ਹੀਵੇਂ ਅਧਿਆਇ ਵਿੱਚ ਮੁਖ ਰੂਪ ਵਿੱਚ ਦੋ ਕਥਾਵਾਂ ਹਨ। ਪਹਿਲੀ ਮਾਤਾ ਦਮੋਦਰੀ ਦਾ ਪਰਲੋਕ ਗਮਨ ਦੂਜੀ ਗੁਰੂਸਰ ਦੀ ਲੜਾਈ ਦਾ ਵਿਸਤ੍ਰਿਤ ਬਿਆਨ। ਇਸ ਅਧਿਆਇ ਵਿੱਚ ਇੱਕ ਮਹੱਤਵਪੂਰਨ ਸਾਖੀ ਭਾਈ ਬਿਧੀ ਚੰਦ ਦੁਆਰਾ ਗੁਲਬਾਗ ਤੇ ਦਿਲਬਾਗ ਦੇ ਘੋੜਿਆਂ ਦੀ ਸ਼ਾਹੀ ਅਸਤਬੱਲ ਵਿਚੋਂ ਚੋਰੀ ਕਰਨ ਬਾਰੇ ਹੈ। ਸ਼ਾਹੀ ਸੈਨਾ ਨਾਲ ਯੁੱਧ ਹੁੰਦਾ ਹੈ ਜਿਸ ਵਿਚ ਲਾਲਾ ਬੇਗ, ਕਾਸਮ ਬੇਗ ਆਦਿ ਦੀ ਮੌਤ ਤੇ ਸਤਿਗੁਰੂ ਦੀ ਵਿਜੈ ਦਾ ਵਿਸਤ੍ਰਿਤ ਬਿਆਨ ਹੈ।

ਵੀਹਵੇਂ ਅਧਿਆਇ ਵਿੱਚ ਪੈਂਦੇ ਖ਼ਾਂ ਤੇ ਉਸਦੀ ਸੈਨਾ ਦੀ ਹਾਰ ਤੇ ਪੈਂਦੇ ਖ਼ਾਂ ਦੀ ਮੌਤ ਦਾ ਜ਼ਿਕਰ ਵਿਸਤਾਰ ਸਹਿਤ ਕਵੀ ਨੇ ਕੀਤਾ ਹੈ। ਇਸ ਅਧਿਆਇ ਵਿੱਚ ਸਤਿਗੁਰੂ ਤੇਗ ਬਹਾਦੁਰ ਜੀ ਦੇ ਵਿਆਹ ਦੀ ਸਾਖੀ ਵਿਸਤਾਰ ਸਹਿਤ ਲਿਖੀ ਗਈ ਹੈ। ਇਸ ਤੋਂ ਇਲਾਵਾ ਕੁਝ ਹੋਰ ਵੀ ਸਾਖੀਆਂ ਦਰਜ ਕੀਤੀਆਂ ਗਈਆਂ ਹਨ ਜਿਹਨਾਂ ਦਾ ਮਨੋਰਥ ਗੁਰੂ

ਜਸ ਹੈ ।

ਇਕੀਵੇਂ ਅਧਿਆਇ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੇ ਪਰਲੋਕ ਗਮਨ ਦੀ ਸਾਖੀ ਦਰਜ ਹੈ । ਆਪਨੇ ਗੁਰਿਆਇ ਦਾ ਤਿਲਕ ਗੁਰੂ ਹਰਿ ਰਾਇ ਜੀ ਨੂੰ ਦਿਤਾ ਤੇ ਉਹਨਾਂ ਦੀ ਸ਼ਰਨ ਸਰਬਤ ਸੰਗਤ ਨੂੰ ਰਹਿਣ ਲਈ ਹੁਕਮ ਕੀਤਾ । ਇਸ ਅਧਿਆਇ ਵਿੱਚ ਬਾਬਾ ਬੁੱਢਣ ਸ਼ਾਹ ਦੀ ਸਾਖੀ ਅੰਕਿਤ ਕੀਤੀ ਗਈ ਹੈ । ਇਸ ਤਰ੍ਹਾਂ ਹੋਰ ਕੁਝ ਸਾਖੀਆਂ ਸੰਖਿਪਤ ਰੂਪ ਵਿੱਚ ਅੰਕਿਤ ਕੀਤੀਆਂ ਗਈਆਂ ਹਨ ।

ਇਸ ਗ੍ਰੰਥ ਦਾ ਕਥਾਨਕ ਵਿਸਤ੍ਰਿਤ ਤੇ ਵੱਡ ਆਕਾਰ ਵਾਲਾ ਹੈ । ਇਸ ਦੀਆਂ ਪ੍ਰਮੁੱਖ ਵਿਸ਼ੇਸ਼ਤਾਵਾਂ ਹਨ :

(ੳ) ਹਰ ਕਥਾ/ਸਾਖੀ ਆਪਣੇ ਆਪ ਵਿੱਚ ਪੂਰੀ ਹੋਣ ਦੇ ਬਾਵਜੂਦ ਮੁੱਖ ਕਥਾ ਦਾ ਹਿੱਸਾ ਬਣੀ ਹੋਈ ਹੈ ।

(ਅ) ਕਵੀ ਦਾ ਕੇਂਦਰ-ਬਿੰਦੂ ਨਾਇਕ ਗੁਰੂ ਹਰਿਗੋਬਿੰਦ ਹਨ ਜਿਹਨਾਂ ਦੀ ਸ਼ਖ਼ਸੀਅਤ ਨੂੰ ਉਜਾਗਰ ਕਰਨ ਵਿੱਚ ਹਰ ਪ੍ਰਾਸੰਗਿਕ ਕਥਾ ਸਹਾਈ ਸਿਧ ਹੋਈ ਹੈ ।

(ੲ) ਕਥਾ ਵਿੱਚ ਰਸ ਹੈ ਜਿਸ ਕਾਰਨ ਪਾਠਕ/ਸ੍ਰੋਤਾ ਆਦਿ ਤੋਂ ਅੰਤ ਤੱਕ ਇਕ ਰਸ ਇਸ ਦਾ ਆਨੰਦ ਮਾਣਦਾ ਹੈ ।

(ਸ) ਰੋਚਕਤਾ ਇਸ ਕਥਾਨਕ ਦੀ ਵੱਡੀ ਵਿਸ਼ੇਸ਼ਤਾ ਹੈ । ਕਵੀ ਨੇ ਹਰ ਕਥਾ ਨੂੰ ਅਜਿਹੇ ਢੰਗ ਨਾਲ ਬਿਆਨ ਕੀਤਾ ਹੈ ਕਿ ਰੋਚਕਤਾ ਬਣੀ ਰਹਿੰਦੀ ਹੈ ।

(ਹ) ਕਥਾ ਸੰਖਿਪਤ ਰੱਖਣ ਲਈ ਕਵੀ ਨੇ ਹਰ ਸੰਭਵ ਯਤਨ ਕੀਤਾ ਹੈ । ਇਹ ਵੀ ਇਕ ਵਿਸ਼ੇਸ਼ਤਾ ਹੈ ਕਿ ਬੇਲੋੜਾ ਵਿਸਥਾਰ ਨਹੀਂ ਹੈ । ਜਿਨਾਂ ਵਿਸਥਾਰ ਕਿਸੇ ਕਥਾ ਲਈ ਅਨਿਵਾਰਯ ਜਾਪਦਾ ਹੈ; ਉਨਾ ਹੀ ਕੀਤਾ ਗਿਆ ਹੈ ।

(ਕ) ਗੁਰੂ ਹਰਿਗੋਬਿੰਦ ਸਾਹਿਬ ਦੀ ਜੀਵਨ ਕਥਾ ਲਿਖਦਿਆਂ ਉਹਨਾਂ ਦੇ ਸ਼ਰਧਾਲੂ ਸਿੱਖਾਂ ਜਿਵੇਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ ਜੀ, ਭਾਈ ਭਾਨਾ ਜੀ ਆਦਿ ਬਾਰੇ ਵੀ ਅਧਿਕਾਰਤ ਜਾਣਕਾਰੀ ਦਿਤੀ ਗਈ ਹੈ ।

(ਖ) ਕਥਾ ਵਿੱਚ ਖੱਪੇ ਪੂਰੇ ਕਰਨ ਜਾਂ ਕਿਸੇ ਵਿਚਾਰ ਨੂੰ ਸਪਸ਼ਟ ਕਰਨ ਲਈ ਪੂਰਵ ਵਰਤੀ ਘਟਨਾਵਾਂ ਦਾ ਬਿਆਨ ਕੀਤਾ ਗਿਆ ਹੈ ਜਿਵੇਂ ਗੁਰੂ-ਘਰ ਤੇ ਮੁਗਲ ਸਰਕਾਰ ਦੀ ਟੱਕਰ ਬਾਰੇ ਸਮਝਣ ਲਈ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਵਿਸਤਾਰ ਸਹਿਤ ਲਿਖਿਆ ਹੈ । ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਨ ਸਮੇਂ ਬਾਣੀ ਇਕੱਤਰ ਕਰਨ ਬਾਰੇ ਬਾਬਾ ਮੋਹਨ ਆਦਿ ਦੀ ਕਥਾ ਬੜੇ ਵਿਸਥਾਰ ਨਾਲ ਆਖੀ ਹੈ ।

(ਗ) ਇਸੇ ਤਰ੍ਹਾਂ ਭਵਿਖ-ਬਾਣੀ ਦੀ ਵਿਧੀ ਅਪਨਾ ਕੇ ਆਉਣ ਵਾਲੀਆਂ ਘਟਨਾਵਾਂ ਦਾ ਸੰਕੇਤ ਮਾਤਰ ਜ਼ਿਕਰ ਕਰਕੇ ਰੋਚਕਤਾ ਕਾਇਮ ਰੱਖੀ ਹੈ ।

(ਘ) ਕਥਾ ਵਿੱਚ ਰਸ ਭਰਨ ਲਈ ਮਿਥਿਹਾਸਕ ਪਾਤਰ/ਦੇਵਤੇ ਆਦਿ ਦਾ ਆਗਮਨ ਵਿਖਾਇਆ ਹੈ । ਨਾਰਦ, ਲੱਛਮੀ, ਵਿਸ਼ਵਕਰਮਾ, ਕਾਲ, ਵਿਸ਼ਨੂੰ ਆਦਿ

ਦੀਆਂ ਉਦਾਹਰਣਾਂ ਕਾਫੀ ਹਨ ।

(ਙ) ਪ੍ਰਾਚੀਨ ਕਥਾਵਾਂ ਵਿੱਚ ਇਹ ਬਿਆਨ ਆਮ ਮਿਲਦਾ ਹੈ ਕਿ ਜਦੋਂ ਵੀ ਧਰਮ ਦੀ ਹਾਨੀ ਹੁੰਦੀ ਹੈ ਤਾਂ ਭਗਵਾਨ ਪਾਸ ਦੇਵਤੇ ਇਕਠੇ ਹੋ ਕੇ ਜਾਂਦੇ ਹਨ। ਧਰਤੀ ਗਊ ਦਾ ਰੂਪ ਧਾਰਨ ਕਰਦੀ ਹੈ, ਜੋ ਮਜਲੂਮ ਤੇ ਗਰੀਬ ਦਾ ਪ੍ਰਤੀਕ ਹੈ; ਅਕਾਲਪੁਰਖ ਪਾਸ ਰਖਿਆ ਲਈ ਬੇਨਤੀ ਕਰਨ ਲਈ ਜਾਂਦੇ ਹਨ। ਉਹਨਾਂ ਦੀ ਅਰਜ਼ ਸੁਣਕੇ ਉਹ ਆਪਣਾ ਅਵਤਾਰ ਭੇਜਦਾ ਹੈ ਜੋ ਅਧਰਮ ਦਾ ਨਾਸ਼ ਕਰਕੇ ਧਰਮ ਦੀ ਸਥਾਪਨਾ ਕਰਦਾ ਹੈ। ਇਸ ਗ੍ਰੰਥ ਵਿੱਚ ਵੀ ਕਥਾਨਕ ਨੂੰ ਵਿਸ਼ਵਾਸਯੋਗ ਬਣਾਉਣ ਤੇ ਆਪਣੇ ਨਾਇਕ ਨੂੰ ਅਵਤਾਰੀ ਤੇ ਸਭ ਸ਼ਕਤੀਮਾਨ ਵਿਖਾਉਣ ਲਈ ਕਵੀ ਨੇ ਇਹ ਵਿਧੀ ਅਪਨਾਈ ਹੈ। ਇਉਂ ਕਥਾਨਕ ਪੱਖੋਂ ਇਹ ਰਚਨਾ ਸਫਲ ਹੈ।

## ਕਵੀ ਦੀ ਦ੍ਰਿਸ਼ਟੀ ਵਿਚ ਗੁਰੂ ਹਰਿਗੋਬਿੰਦ ਜੀ ਦੀ ਸ਼ਖ਼ਸੀਅਤ

ਕਵੀ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਨਾਇਕ ਬਣਾ ਕੇ ਕਾਵਿ ਰਚਨਾ ਕਰਦਿਆਂ ਸ਼ਰਧਾਲੂ ਵਾਲੀ ਦ੍ਰਿਸ਼ਟੀ ਨਾਲ ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਪ੍ਰਸਤੁਤ ਕਰਨ ਦਾ ਯਤਨ ਕੀਤਾ ਹੈ। ਗੁਰੂ ਜੀ ਦੀ ਸ਼ਖ਼ਸੀਅਤ ਦੇ ਅਹਿਮ ਪੱਖ ਹਨ :

(ੳ) ਗੁਰੂ ਹਰਿਗੋਬਿੰਦ ਜੀ ਅਵਤਾਰ ਹਨ ਜਿਹਨਾਂ ਨੇ ਬਚਪਨ ਵਿੱਚ ਅਵਤਾਰੀ ਪੁਰਖ ਵਾਲੀਆਂ ਗੱਲਾਂ ਕਰਕੇ ਆਪਣੇ ਆਪ ਨੂੰ ਭਾਰਤੀ ਅਵਤਾਰ ਪੰਰਪਰਾ ਦੀ ਲੜੀ ਦਾ ਇਕ ਮਣਕਾ ਸਿਧ ਕੀਤਾ।

(ਅ) ਬਚਪਨ ਤੋਂ ਆਪ ਬਲੀ ਸਨ ਕਿਉਂਕਿ ਆਪ ਜੀ ਵਿੱਚ ਆਲੌਕਿਕ ਸ਼ਕਤੀਆਂ ਸਨ। ਆਪਨੇ ਥਣਾਂ ਨੂੰ ਜ਼ਹਿਰ ਲਗਾਕੇ ਆਈ ਦਾਈ ਦਾ ਸੰਘਾਰ ਉਵੇਂ ਕੀਤਾ ਜਿਵੇਂ ਕਿ ਸ੍ਰੀ ਕ੍ਰਿਸ਼ਨ ਜੀ ਨੇ ਪੂਤਨਾ ਦਾ ਕੀਤਾ ਸੀ। ਦੋਨਾਂ ਦੀ ਮੁਕਤੀ ਹੋ ਗਈ ਤੇ ਉਹ ਦੇਵਪੁਰੀ ਵਿੱਚ ਚਲੇ ਗਈਆਂ।

(ੲ) ਗੁਰੂ ਜੀ ਜਦੋਂ ਅਜੇ ਬਾਲ ਹੀ ਸਨ ਤਾਂ ਜਾਣੀ ਜਾਣ ਸਨ। ਪ੍ਰਿਥੀ ਚੰਦ ਨੇ ਜਦੋਂ ਇਕ ਬ੍ਰਾਹਮਣ ਨੌਕਰ ਨੂੰ ਰਿਸ਼ਵਤ ਦੇ ਕੇ ਬਾਲ (ਗੁਰੂ) ਹਰਿਗੋਬਿੰਦ ਨੂੰ ਮਾਰਨ ਲਈ ਦਹੀਂ ਵਿੱਚ ਜ਼ਹਿਰ ਪਾ ਕੇ ਖਵਾਉਣ ਲਈ ਮੰਨਾ ਲਿਆ ਤਾਂ ਆਪਣੇ ਉਸ ਦੇ ਲੱਖ ਕੋਸ਼ਿਸ਼ ਕਰਨ ਤੇ ਵੀ ਦਹੀਂ ਨੂੰ ਮੂੰਹ ਨਾ ਲਗਾਇਆ। ਉਸ ਦੀ ਸਾਜਿਸ਼ ਦਾ ਪਾਜ ਖੁਲ੍ਹ ਗਿਆ।

(ਸ) ਗੁਰੂ ਜੀ ਲੰਮੀ ਨਦਰਿ ਵਾਲੇ ਸਨ ਜਿਹਨਾਂ ਨੇ ਆਪਣੇ ਗੁਰੂ ਪਿਤਾ ਜੀ ਦੀ ਸ਼ਹੀਦੀ ਮਗਰੋਂ ਇਹ ਜਾਣ ਲਿਆ ਕਿ ਅੱਗੇ ਆਉਣ ਵਾਲੇ ਸਮੇਂ ਵਿਚ ਸਵੈ ਰੱਖਿਆ ਲਈ ਤਲਵਾਰ ਚੁਕਣੀ ਹੀ ਸਿਆਣਪ ਹੈ। ਆਪਨੇ ਦੋ ਤਲਵਾਰਾਂ ਪਾ ਕੇ ਦੁਨਿਆਵੀ ਦੇ ਰੂਹਾਨੀ ਖੇਤਰਾਂ ਵਿੱਚ ਬਰਾਬਰ ਦੀ ਕਾਰਜਸ਼ੀਲਤਾ ਨੂੰ ਉਚਿਤ ਠਹਿਰਾਇਆ।

(ਹ) ਆਪ ਅੰਤਰਜਾਮੀ ਸਨ। ਆਪ ਸਿੱਖਾਂ ਦੇ ਮਨਾਂ ਦੀਆਂ ਜਾਣ ਲੈਂਦੇ ਸਨ ਤੇ ਉਹਨਾਂ ਨੂੰ ਸ਼ੁਭ ਕਰਮ ਕਰਨ ਲਈ ਪ੍ਰੇਰਨਾ ਦਿੰਦੇ ਸਨ।

(ਕ) ਆਪ ਸਿੱਖਾਂ ਦੀਆਂ ਹਰ ਪ੍ਰਕਾਰ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਸਨ। ਜੋ ਵੀ ਸੱਚੇ ਦਿਲੋਂ ਸ਼ਰਧਾ ਨਾਲ ਮਨ ਵਿੱਚ ਚਿਤਵਦਾ ਸਤਿਗੁਰੂ ਦਇਆ ਦ੍ਰਿਸ਼ਟੀ ਨਾਲ ਉਸ ਦੀ ਕਾਮਨਾ ਪੂਰੀ ਕਰ ਦਿੰਦੇ।

(ਖ) ਦੂਰ ਦੁਰਾਡੇ ਜਿੱਥੇ ਵੀ ਕੋਈ ਗੁਰੂ-ਨਾਮ-ਲੇਵਾ ਭੀੜ ਸਮੇਂ ਯਾਦ ਕਰਦਾ, ਆਪ ਗੁਪਤ ਰੂਪ ਵਿੱਚ ਜਾਕੇ ਸਹਾਇਤਾ ਕਰਦੇ। ਇਕ ਸ਼ਰਧਾਲੂ ਦਾ ਡੁਬਦਾ ਜਹਾਜ਼ ਆਪਨੇ ਬਚਾ ਲਿਆ ਸੀ।

(ਗ) ਆਪ ਵਧੀਆ ਸ਼ਿਕਾਰੀ ਸਨ ਤੇ ਬਾਜ, ਕੁੱਤੇ ਆਦਿ ਲੈ ਕੇ ਸ਼ਿਕਾਰ ਕਰਦੇ ਸਨ। ਅਣਗਿਣਤ ਜਾਨਵਰਾਂ ਨੂੰ ਮਾਰਕੇ ਉਹਨਾਂ ਨੂੰ ਮੁਕਤੀ ਪ੍ਰਦਾਨ ਕਰਦੇ ਸਨ। ਸ਼ਿਕਾਰ ਦਾ ਮਨੋਰਥ ਜੀਅ-ਘਾਤ ਨਹੀਂ, ਜੀਵਾਂ ਨੂੰ ਮੁਕਤੀ ਸੀ।

(ਘ) ਪਿਛਲੇ ਜਨਮਾਂ ਵਿੱਚ ਮਿਲੇ ਸ਼ਰਾਪ ਕਾਰਨ ਜਾਨਵਰਾਂ ਦੀ ਜੂਨ ਵਿੱਚ ਭਟਕ ਰਹੇ ਜੀਵਾਂ ਦਾ ਸੰਘਾਰ ਕਰਕੇ ਉਹਨਾਂ ਨੂੰ ਸ਼ਰਾਪ ਮੁਕਤ ਕਰਕੇ ਬੈਕੁੰਠ ਵਿੱਚ ਭੇਜ ਦਿੰਦੇ ਸਨ। ਸ਼ੇਰ, ਸੂਰ ਆਦਿ ਨਾਲ ਸੰਬਧਤ ਕਥਾਵਾਂ ਵਿੱਚ ਅਜਿਹੀਆਂ ਗੱਲਾਂ ਦਾ ਵਰਣਨ ਹੈ।

(ਙ) ਗੁਰੂ ਸਾਹਿਬ ਉਤਮ ਭਾਂਤ ਦੇ ਦਲੇਰ ਸ਼ਿਕਾਰੀ ਸਨ। ਆਪਨੇ ਕਦੇ ਵੀ ਕਿਸੇ ਮਾਰੂ ਜਾਨਵਰ ਨੂੰ ਆਪਣੇ ਹੱਥੋਂ ਜਾਣ ਨਹੀਂ ਦਿਤਾ। ਇਕ ਵਾਰ ਸ਼ੇਰ ਨੇ ਅਚਾਨਕ ਆਪ ਤੇ ਹਮਲਾ ਕੀਤਾ ਤਾਂ ਆਪ ਨੇ ਤੁਰੰਤ ਅਜਿਹਾ ਰੰਗ ਵਿਖਾਇਆ ਕਿ ਸ਼ੇਰ ਦੇ ਦੋ ਟੋਟੇ ਕਰ ਦਿੱਤੇ।

(ਚ) ਆਪ ਬਲਵਾਨ ਯੋਧੇ ਸਨ ਜਿਹਨਾਂ ਨੇ ਰਣ ਖੇਤਰ ਵਿਚ ਤੇਗ ਤੇ ਤੀਰਾਂ ਦੇ ਯਾਦਗਾਰੀ ਚਮਤਕਾਰ ਵਿਖਾਏ। ਦੁਸ਼ਮਣ ਨੂੰ ਵਸਾਹ ਕੇ ਨਹੀਂ ਲਲਕਾਰ ਕੇ ਮਾਰਿਆ। ਹਮੇਸ਼ਾਂ ਪਹਿਲਾਂ ਉਹਨਾਂ ਨੂੰ ਵਾਰ ਕਰਨ ਦੇ ਮੌਕੇ ਦਿੱਤੇ ਤੇ ਫਿਰ ਆਪ ਇਕ ਵਾਰ ਵਿੱਚ ਹੀ ਉਹਨਾਂ ਦੀ ਸੰਸਾਰਕ ਯਾਤਰਾ ਪੂਰੀ ਕਰ ਦਿੱਤੀ।

(ਛ) ਯੁੱਧ ਦੇ ਮੈਦਾਨ ਵਿੱਚ ਬੀਰਤਾ ਨਾਲ ਲੜਨ ਤੇ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ਸੰਤ ਸਿਪਾਹੀਆਂ ਦੀ ਜਿਥੇ ਉਪਮਾਂ ਕੀਤੀ, ਉਥੇ ਦੁਸ਼ਮਣ ਦੇ ਫੌਜ ਦੇ ਦਲੇਰ ਸਿਪਾਹੀਆਂ ਦੀ ਸਿਫਤ ਵੀ ਦਿਲੋਂ ਕੀਤੀ। ਜੇਕਰ ਸ਼ਹੀਦ ਹੋਏ ਆਪਣੇ ਸਾਥੀਆਂ ਦਾ ਸੰਸਕਾਰ ਕੀਤਾ ਤਾਂ ਉਥੇ ਆਪਨੇ ਜੰਗ ਵਿੱਚ ਮਾਰੇ ਗਏ ਮੁਗਲ ਸਿਪਾਹੀਆਂ ਨੂੰ ਪੂਰੇ ਸਤਿਕਾਰ ਨਾਲ ਦਫਨਾਇਆ। ਇਹ ਆਪ ਦੀ ਸਮ-ਦ੍ਰਿਸ਼ਟੀ ਦਾ ਸੁੰਦਰ ਉਦਾਹਰਣ ਹੈ।

(ਜ) ਆਪ ਯੁੱਧ ਕਲਾ ਵਿੱਚ ਨਿਪੁੰਨ ਸਨ। ਆਪ ਸਾਰੀ ਫੌਜ ਦੀ ਵੰਡ ਇਸ ਤਰ੍ਹਾਂ ਕਰਦੇ ਸਨ ਕਿ ਲੜਾਈ, ਜੇਕਰ ਲੰਮੇ ਸਮੇਂ ਲਈ ਵੀ, ਲੜਨੀ ਪਵੇ ਤਾਂ ਸਹਿਜੇ ਹੀ ਲੜੀ ਜਾ ਸਕੇ। ਮੈਦਾਨ ਦੀ ਚੋਣ ਅਜਿਹੀ ਜੰਗੀ ਸੂਝ ਨਾਲ ਕਰਦੇ ਸਨ ਕਿ ਦੁਸ਼ਮਣ ਨੂੰ ਲੜਨਾ ਔਖਾ ਹੋ ਜਾਂਦਾ। ਜਿਵੇਂ ਪਾਣੀ ਆਦਿ ਦੇ ਸ੍ਰੋਤ ਆਪਣੇ ਕਬਜ਼ੇ ਵਿੱਚ ਰੱਖਦੇ ਸਨ।

(ਝ) ਜਿਥੇ ਆਪ ਉੱਤਮ ਸੈਨਾਪਤੀ ਸਨ ਉਥੇ ਉਤਕ੍ਰਿਸ਼ਟ ਯੋਧਾ ਵੀ ਸਨ। ਆਪਨੇ ਮੈਦਾਨੇ-ਏ ਜੰਗ ਵਿੱਚ ਤੇਗ ਤੇ ਤੀਰ ਦੇ ਕਰਤੱਬ ਤਾਂ ਵਿਖਾਏ ਹੀ ਹਨ ਪਰ ਕਈ ਥਾਂਈ ਦੋਨਾਂ ਫੌਜਾਂ ਨੂੰ ਪਾਸੇ ਕਰਕੇ ਸੈਨਾ ਦੇ ਜਰਨੈਲ ਨਾਲ ਸਿੱਧਾ ਯੁੱਧ ਕਰਕੇ ਲੜਾਈ ਦੀ ਜਿੱਤ ਹਾਰ ਦਾ ਫੈਸਲਾ ਕਰਨ ਦਾ ਕਾਰਨਾਮਾ ਵੀ ਕੀਤਾ।

(ਞ) ਆਪ ਦਾ ਆਪਣੇ ਪਰਿਵਾਰ ਨਾਲ ਬੜਾ ਸਨੇਹ ਸੀ। ਆਪ ਨੇ ਹਮੇਸ਼ਾਂ ਬੱਚਿਆਂ ਤੇ ਮਾਤਾਵਾਂ ਨਾਲ ਪਿਆਰ-ਸਤਿਕਾਰ ਭਰਿਆ ਵਰਤਾ ਕੀਤਾ ਪਰ ਜੇਕਰ ਕਿਸੇ ਪੁੱਤਰ ਨੇ ਗੁਰ ਸਿਧਾਂਤਾਂ ਦੇ ਉਲਟ ਕੋਈ ਗਲ ਕੀਤੀ ਤਾਂ ਸਜਾ ਦੇਣ ਲਗਿਆਂ ਕੋਈ ਲਿਹਾਜ਼ ਨਹੀਂ ਕੀਤਾ। ਗੁਰੂ ਪੁੱਤਰਾਂ ਨੇ ਮੋਏ ਜੀਵਾ ਦਿਤੇ, ਇਕ ਨੇ ਆਪਣੇ ਮਿੱਤਰ ਨੂੰ ਤੇ ਦੂਜੇ ਨੇ ਗਊਆਂ ਜਿਵਾ ਦਿੱਤੀਆਂ ਤਾਂ ਆਪਨੇ ਕਰੜੇ ਹੋਕੇ ਆਖਿਆ ਕਿ ਇਹ ਪਰਮਾਤਮਾ ਨਾਲ ਸ਼ਰੀਕਾ ਹੈ। ਕਰਾਮਾਤ ਹੈ। ਜਾਂ ਤਾਂ ਹੁਣ ਤੁਸੀਂ ਸਰੀਰ ਛਡੋ ਜਾਂ ਮੈਂ ਛੱਡਦਾ ਹਾਂ ਕਿਉਂਕਿ ਇਕ ਮਿਆਨ ਵਿੱਚ ਦੋ ਤਲਵਾਰਾਂ ਨਹੀਂ ਸਮਾਂ ਸਕਦੀਆਂ। ਗੁਰੂ ਪੁੱਤਰਾਂ ਨੇ ਸਰੀਰ ਛੱਡੇ। ਇਹ ਆਪ ਦੀ ਰੱਬੀ ਰਜ਼ਾ ਵਿੱਚ ਰਹਿਣ ਤੇ ਕਰਾਮਾਤ ਦਿਖਾਉਣ ਦੀ ਰੁਚੀ ਵਿਰੁੱਧ ਦ੍ਰਿੜ ਵਿਸ਼ਵਾਸ ਦੀ ਉਦਾਹਰਣ ਹੈ।

(ਵ) ਭਵਿੱਖ ਬਾਣੀ ਆਮ ਕਰਕੇ ਅਵਤਾਰ ਕਥਾਵਾਂ ਦਾ ਪ੍ਰਮੁੱਖ ਲਛਣ ਹੈ। ਆਪਨੇ ਵੀ ਕਈ ਥਾਈ ਭਵਿਖ ਬਾਣੀ ਕਰਕੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਦਾ ਜ਼ਿਕਰ ਵੀ ਕੀਤਾ ਤਾਂ ਕਿ ਲੋਕਾਂ ਨੂੰ ਅਗਲੇ ਸਮੇਂ ਸਬੰਧੀ ਸੁਚੇਤ ਕੀਤਾ ਜਾ ਸਕੇ।

(ਟ) ਬਾਦਸ਼ਾਹ ਜਹਾਂਗੀਰ ਤੇ ਸ਼ਾਹਜਹਾਨ ਨਾਲ ਆਪ ਦੇ ਸਬੰਧ ਸੁਖਾਵੇਂ ਰਹੇ ਕਿਉਂਕਿ ਦਰਵੇਸ਼ ਹੋਣ ਕਾਰਣ ਉਹ ਆਪ ਦਾ ਸਤਿਕਾਰ ਕਰਦੇ ਸਨ। ਬਾਅਦ ਵਿੱਚ ਉਹਨਾਂ ਨਾਲ ਯੁੱਧ ਵੀ ਹੋਏ। ਉਹਨਾਂ ਦਾ ਕਾਰਨ ਰਾਜਨੀਤਕ ਸੀ ਪਰ ਗ੍ਰੰਥਕਾਰ ਨੇ ਇਹਨਾਂ ਯੁੱਧਾ ਦਾ ਕਾਰਨ ਗੁਰੂ ਸਾਹਿਬ ਦੁਆਰਾ ਕਲ ਤੇ ਕਲਯੋਗਣਾ ਆਦਿ ਦੁਆਰਾ ਭੁੱਖੇ ਹੋਣ ਕਾਰਨ ਯੁੱਧ ਦੀ ਮੰਗ ਦੱਸਿਆ ਤਾਂ ਕਿ ਉਹ ਯੁੱਧ ਦੇ ਮੈਦਾਨ ਵਿੱਚ ਖੂਨ ਪੀਕੇ ਰੱਜ ਸਕਣ।

(ਠ) ਆਪਨੇ ਸਾਰਾ ਜੀਵਨ ਗਊ ਗਰੀਬ ਤੇ ਬ੍ਰਾਹਮਣ ਦੀ ਰੱਖਿਆ ਲਈ ਕਈ ਯੁੱਧ ਕੀਤੇ। ਇਹਨਾਂ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦਿਤੀਆਂ ਤੇ ਕਈ ਵਾਰ ਕਤਲ ਵੀ ਕਰ ਦਿੱਤਾ।

(ਡ) ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਪਾਠ ਕਰਦੇ ਤੇ ਕਰਵਾਉਂਦੇ ਸਨ ਪਰ ਨਾਲ ਹੀ ਆਪ ਹਿੰਦੂ ਧਰਮ ਗ੍ਰੰਥਾਂ ਦੀ ਕਥਾ ਵੀ ਸੁਣਦੇ ਸਨ। ਬਟਾਲੇ ਦੇ ਪੰਡਤ ਪਾਸੋਂ ਆਪਨੇ ਭਾਗਵਤ ਪੁਰਾਣ ਦੀ ਕਥਾ ਸਰਵਣ ਕੀਤੀ।

(ਢ) ਆਪਨੇ ਪਹਿਲੇ, ਦੂਜੇ ਅਤੇ ਤੀਜੇ ਗੁਰੂ ਸਾਹਿਬ ਦੀ ਸੰਤਾਨ ਦਾ ਪੂਰਨ

ਸਤਿਕਾਰ ਕੀਤਾ ਤੇ ਉਹ ਵੀ ਆਪ ਨਾਲ ਅੰਤ ਤੱਕ ਮਿਲਦੇ ਵਰਤਦੇ ਰਹੇ ਤੇ ਵਿਆਹ-ਸ਼ਾਦੀਆਂ, ਮਰਨੇ-ਪਰਨੇ ਆਦਿ ਤੇ ਆਉਂਦੇ ਰਹੇ ।

(ਣ) ਆਪ ਵੱਡਿਆਂ ਦਾ ਸਤਿਕਾਰ ਕਰਦੇ ਸਨ । ਮਿਹਰਵਾਨ, ਜੋ ਆਪ ਦੇ ਤਾਏ ਪ੍ਰਿਥੀ ਚੰਦ ਦਾ ਪੁੱਤਰ ਸੀ, ਦਾ ਬੜਾ ਸਨਮਾਨ ਕਰਦੇ ਸਨ ਭਾਵੇਂ ਉਹ ਗੁਰਗੱਦੀ ਦੇ ਮੋਹ, ਮਾਇਆ ਦੇ ਲਾਲਚ ਤੇ ਸਰਕਾਰ ਦਰਬਾਰੇ ਪੁੱਛ ਪਰਤੀਤ ਹੋਣ ਕਾਰਨ ਆਪ ਨਾਲ ਰੁੱਖਾ ਵਰਤਾ ਕਰਦਾ ਰਿਹਾ ਪਰ ਆਪ ਨੇ ਉਸ ਨਾਲ ਕਦੇ ਕੋਈ ਵਧੀਕੀ ਨਾ ਕੀਤੀ । ਆਪ ਜੀ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਦਾ ਵੀ ਬੜਾ ਸਤਿਕਾਰ ਕਰਦੇ ਸਨ । ਗੁਰ ਪਦਵੀ ਦੇ ਧਾਰਨੀ ਹੁੰਦਿਆਂ ਹੋਇਆਂ ਵੀ ਆਪ ਇਹਨਾਂ ਮਹਾਂਪੁਰਖਾਂ ਦੇ ਚਰਨ ਛੂਹਣ ਨੂੰ ਆਪਣਾ ਅਧਿਕਾਰ ਸਮਝਦੇ ਸਨ ।

(ਤ) ਆਪ ਜੀ ਆਪਣੇ ਕੁਰਬਾਨੀ ਦੇ ਪੁੰਜ ਤੇ ਪਿਆਰ ਕਰਨ ਵਾਲੇ ਸਿਖਾਂ ਨਾਲ ਬੜਾ ਪਿਆਰ ਕਰਦੇ ਸਨ ਤੇ ਅਕਸਰ ਗਲ ਲਗਾ ਲੈਂਦੇ ਸਨ । ਭਾਈ ਬਿਧੀ ਚੰਦ ਆਦਿ ਸਿੱਖਾਂ ਨਾਲ ਆਪ ਦੇ ਅਜਿਹੇ ਸਬੰਧ ਸਨ ।

(ਥ) ਗੁਰੂ ਸਾਹਿਬ ਦੀ ਅਵਤਾਰੀ ਸ਼ਕਤੀ ਦਾ ਸਿੱਕਾ ਹੋਰ ਦੇਵਤੇ ਆਦਿ ਵੀ ਮੰਨਦੇ ਸਨ । ਆਪਨੇ ਗਊ ਗਰੀਬ ਦੀ ਰੱਖਿਆ ਲਈ ਯੁੱਧ ਕਰਨ ਦੀ ਯੋਜਨਾ ਬਣਾਈ ਤਾਂ ਬਵੰਜਾ ਬੀਰ ਮਨੁੱਖੀ ਜਾਮੇਂ ਧਾਰਨ ਕਰਕੇ ਆਪ ਦੀ ਫ਼ੌਜ ਵਿੱਚ ਆ ਗਏ ਤੇ ਉਹਨਾਂ ਨੇ ਜੰਗ-ਯੁੱਧਾਂ ਵਿੱਚ ਮਲੇਛਾਂ ਦਾ ਨਾਸ਼ ਕੀਤਾ । ਇਸੇ ਤਰ੍ਹਾਂ ਵਿਸ਼ਕਰਮਾ ਦੇਵਤਾ ਨੇ ਆਕੇ ਗੁਰੂ ਜੀ ਦੁਆਰਾ ਵਸਾਏ ਜਾਣ ਵਾਲੇ ਸ਼ਹਿਰਾਂ ਦਾ ਨਿਰਮਾਣ ਕੀਤਾ, ਆਦਿ ।

(ਦ) ਆਪ ਤ੍ਰੈਕਾਲ ਦਰਸੀ ਸਨ । ਕਈ ਵਾਰ ਆਪ ਤਿੰਨ ਕਾਲਾਂ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਬਾਰੇ ਸਹਿਜ ਸੁਭਾ ਦਸ ਦਿੰਦੇ ਸਨ ।

(ਧ) ਗੁਰੂ ਸਾਹਿਬ ਕਾਮਾਦਿਕ ਵਿਕਾਰਾਂ ਤੋਂ ਉਪਰ ਸਨ । ਆਪ ਔਲਾਦ ਦੇ ਚਾਹਵਾਨ ਗੁਰੂ ਕੇ ਮਹਿਲਾ ਨੂੰ ਸਤਿਨਾਮ ਦਾ ਮੰਤ੍ਰ ਲਿਖ ਕੇ ਵਿਧੀ ਅਨੁਸਾਰ ਚੂਸਣ ਲਈ ਦੇ ਦਿੰਦੇ ਸਨ ਜਿਸ ਨਾਲ ਗਰਭ ਠਹਿਰ ਜਾਂਦਾ ਸੀ । ਇਹ ਕਪੋਲ ਕਲਪਨਾ ਹੈ ।

ਇਉਂ ਕਵੀ ਨੇ ਆਪਣੀਆਂ ਮਾਨਤਾਵਾਂ ਅਨੁਸਾਰ ਸਤਿਗੁਰੂ ਦੀ ਸ਼ਖ਼ਸੀਅਤ ਦਾ ਚਿਤਰਣ ਕਰਨ ਦਾ ਯਤਨ ਕੀਤਾ ਹੈ ।

## ਇਤਿਹਾਸਕ ਪੱਖ

ਇਸ ਗ੍ਰੰਥ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਜੀਵਨ ਗਾਥਾ ਉਹਨਾਂ ਦੇ ਪ੍ਰਕਾਸ਼ ਤੋਂ ਜੋਤੀ ਜੋਤਿ ਸਮਾਉਣ ਤੱਕ ਆਖੀ ਗਈ ਸੀ । ਆਪਦੇ ਜੀਵਨ ਦੀਆਂ ਮਹੱਤਵਪੂਰਨ ਘਟਨਾਵਾਂ ਜਿਵੇਂ ਆਪ ਨੂੰ ਮਰਵਾਉਣ ਲਈ ਪ੍ਰਿਥੀ ਚੰਦ ਦੀਆਂ ਚਾਲਾਂ, ਸੀਤਲਾ ਨਿਕਲਣੀ, ਵਿਆਹ, ਬਾਲ ਪਰਿਵਾਰ, ਯੁੱਧ, ਯਾਤਰਾਵਾਂ, ਆਦਿ ਬਾਰੇ ਵਿਸਤਾਰ ਸਹਿਤ ਲਿਖਿਆ ਸੀ । ਇਹ ਗ੍ਰੰਥ ਆਪਦੀ ਜੀਵਨੀ ਲਿਖਣ ਲਈ ਸ੍ਰੋਤ-ਗ੍ਰੰਥ ਮੰਨਿਆ ਜਾਂਦਾ ਹੈ ।

ਇਸ ਵਿੱਚ ਕਾਫੀ ਗੱਲਾਂ ਇਤਿਹਾਸਕ ਪੱਖੋਂ ਠੀਕ ਨਹੀਂ ਹਨ ਜਿਵੇਂ :

(ੳ) ਗੁਰੂ ਹਰਿ ਗੋਬਿੰਦ ਜੀ ਦੀ ਜਨਮ ਮਿਤੀ 21 ਹਾੜ ਪੁਖ ਨਛਤ੍ਰ 1652 ਬਿ. ਦਿਤੀ ਗਈ ਹੈ ਜੋ ਜੰਤਰੀ ਮੁਤਾਬਿਕ ਠੀਕ ਨਹੀਂ ਕਿਉਂਕਿ ਇਸ ਸਾਲ ਇਸੇ ਮਿਤੀ ਨੂੰ ਰੋਹਣੀ ਨਛੱਤ੍ਰ ਸੀ।

(ਅ) ਗੁਰੂ ਹਰਿਗੋਬਿੰਦ ਸਾਹਿਬ ਨੂੰ ਜਦੋਂ ਮਾਤਾ ਨਿਕਲੀ ਤਾਂ ਕਵੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੁਰਗਾ ਪੂਜਾ ਕਰਦੇ ਵਿਖਾਇਆ ਗਿਆ ਹੈ ਜੋ ਗੁਰਬਾਣੀ ਦੀ ਭਾਵਨਾ ਵਿਰੁੱਧ ਹੈ।

(ੲ) ਪ੍ਰਿਥੀਚੰਦ ਗੁਰੂ ਘਰ ਦੇ ਵਿਰੋਧ ਕਾਰਨ ਸਤਿਗੁਰੂ ਨੂੰ ਨੁਕਸਾਨ ਪਹੁੰਚਾਣ ਲਈ ਸ਼ਹਿਜਾਦਾ ਸਲੀਮ ਨੂੰ ਮਿਲਣ ਤੇ ਮਾਲਵੇ ਵਿੱਚ ਕੋਠਾ ਗੁਰੂ ਦਾ ਪਟਾ ਲੈਣ ਸਬੰਧੀ ਯਤਨਾਂ ਦੀ ਪੁਸ਼ਟੀ ਕਿਸੇ ਇਤਿਹਾਸਕ ਗ੍ਰੰਥ ਜਾਂ ਕਿਸੇ ਪ੍ਰਾਚੀਨ ਦਸਤਾਵੇਜ਼ ਤੋਂ ਨਹੀਂ ਹੁੰਦੀ। ਸੰਨ 1601 ਤੋਂ 1604 ਈਸਵੀ ਦੇ ਵਿਚਕਾਰ ਸਲੀਮ ਨੇ ਬਗ਼ਾਵਤ ਕੀਤੀ ਹੋਈ ਸੀ ਤੇ ਉਹ ਦਿੱਲੀ ਵਿੱਚ ਨਹੀਂ ਸੀ ਜਿਸ ਕਾਰਨ ਪ੍ਰਿਥੀ ਚੰਦ ਦਾ ਉਸ ਨਾਲ ਮੇਲ ਸੰਭਵ ਨਹੀਂ।

(ਸ) ਕਵੀ ਨੇ ਸ੍ਰੀ ਗੁਰ ਹਰਿ ਗੋਬਿੰਦ ਜੀ ਨੂੰ ਭੰਗ ਦਾ ਸੇਵਨ ਕਰਦਿਆਂ ਵਿਖਾਇਆ ਹੈ ਜੋ ਇਤਿਹਾਸਕ ਪੱਖੋਂ ਗਲਤ ਹੈ ਕਿਉਂਕਿ ਨਾਮ-ਸਿਮਰਨ ਵਿੱਚ ਲੀਨ ਮਹਾਂ-ਪੁਰਖਾਂ ਨੂੰ ਆਨੰਦ ਪ੍ਰਾਪਤੀ ਲਈ ਕਿਸੇ ਮਾਦਕ ਵਸਤੂ ਦੇ ਸੇਵਨ ਦੀ ਜ਼ਰੂਰਤ ਨਹੀਂ ਹੁੰਦੀ।

(ਹ) ਕਵੀ ਨੇ ਗੁਰੂ ਨਾਨਕ ਦੁਆਰਾ ਸੱਤ ਮੁੱਠਾਂ ਭੰਗ ਲੈ ਕੇ ਤੈਮੂਰ ਲੰਗ ਨੂੰ ਸੱਤ ਪਾਤਸ਼ਾਹੀਆਂ ਦਾ ਰਾਜ ਦੇਣ ਦਾ ਜ਼ਿਕਰ ਕੀਤਾ ਹੈ ਜੋ ਇਤਿਹਾਸਕ ਪੱਖੋਂ ਗਲਤ ਹੈ।

(ਕ) ਗਵਾਲੀਅਰ ਕਿਲੇ 'ਚੋਂ ਰਿਹਾਈ ਉਪਰੰਤ ਗੁਰੂ ਹਰਿ ਗੋਬਿੰਦ ਦਾ ਜਹਾਂਗੀਰ ਨਾਲ ਅੰਮ੍ਰਿਤਸਰ ਆਉਣਾ ਠੀਕ ਨਹੀਂ ਜਾਪਦਾ ਕਿਉਂਕਿ ਇਸਦਾ ਜ਼ਿਕਰ ਤੋਜ਼ਿਕ-ਜਹਾਂਗੀਰੀ ਵਿੱਚ ਨਹੀਂ ਮਿਲਦਾ। ਦੂਜਾ ਜਹਾਂਗੀਰ ਕਸ਼ਮੀਰ ਜਾਂਦਾ ਹੋਇਆ ਸਰਹੰਦ ਤੋਂ ਕਲਾਨੌਰ ਗਿਆ ਜਿਥੇ ਮੀਆਂ ਮੀਰ ਨੂੰ ਮਿਲਿਆ। ਉਸ ਨੇ ਆਪ ਲਾਹੌਰ ਜਾਣ ਦੀ ਬਜਾਏ ਆਪਣੇ ਸ਼ਹਿਜਾਦੇ ਸ਼ਾਹ ਜਹਾਨ ਨੂੰ ਮੀਆਂ ਮੀਰ ਨੂੰ ਆਪਣੇ ਪਾਸ ਲਿਆਉਣ ਲਈ ਭੇਜਿਆ ਸੀ।

(ਖ) ਗੁਰੂ ਹਰਿਗੋਬਿੰਦ ਸਾਹਿਬ ਨੇ ਜੋ ਲੜਾਈਆਂ ਮੁਗਲਾਂ ਵਿਰੁੱਧ ਲੜੀਆਂ ਉਹਨਾਂ ਦੇ ਸਾਲ ਇਸ ਰਚਨਾ ਵਿੱਚ ਸਹੀ ਨਹੀਂ ਹਨ। ਇਹ ਲੜਾਈਆਂ ਸ਼ਾਹ ਜਹਾਨ ਦੇ ਰਾਜ ਕਾਲ ਵਿੱਚ ਹੋਈਆਂ ਦੱਸੀਆਂ ਗਈਆਂ ਹਨ। ਅੰਮ੍ਰਿਤਸਰ ਦੀ ਲੜਾਈ ਦਾ ਸਾਲ 1679 ਬਿਕਰਮੀ ਦਿੱਤਾ ਹੈ ਪਰ ਇਸ ਸਮੇਂ ਜਹਾਂਗੀਰ ਰਾਜ ਕਰ ਰਿਹਾ ਸੀ। ਅਸਲ ਵਿੱਚ ਇਹ ਲੜਾਈ 1691 ਬਿਕਰਮੀ ਵਿੱਚ ਲੜੀ ਗਈ। ਇਸ ਲੜਾਈ ਦਾ ਕਾਰਨ ਬਾਦਸ਼ਾਹ ਦਾ ਬਾਜ ਹੈ ਜਿਸ ਨੂੰ ਸਤਿਗੁਰਾਂ ਨੇ ਪਕੜ ਲਿਆ ਸੀ। ਸ਼ਾਹਜਹਾਨ 1690 ਬਿਕਰਮੀ

ਤੋਂ ਪਹਿਲਾਂ ਕਦੇ ਲਾਹੌਰ ਵਿਖੇ ਨਹੀਂ ਸੀ ਆਇਆ। ਅੰਮ੍ਰਿਤਸਰ ਦੀ ਲੜਾਈ ਤੋਂ ਬਾਅਦ ਕਵੀ ਨੇ ਹਰਿਗੋਬਿੰਦਪੁਰ ਦੀ ਲੜਾਈ ਨੂੰ ਰੱਖਿਆ ਹੈ ਪਰ ਇਹ ਠੀਕ ਨਹੀਂ ਕਿਉਂਕਿ ਇਹ ਲੜਾਈ ਚੰਦੂ ਦੀ ਮੌਤ ਉਪਰੰਤ ਪਿੰਡ ਰੋਹੀਲਾ ਵਿਖੇ ਉਸਦੀ ਜਾਗੀਰ ਗੁਰੂ ਸਾਹਿਬ ਵੱਲੋਂ ਮਲੱਣ ਤੇ ਹੋਈ। ਇਸ ਦਾ ਸਮਾਂ 1678 ਬਿਕਰਮੀ ਬਣਦਾ ਹੈ। ਇਸੇ ਤਰ੍ਹਾਂ ਮਰਾਜ ਤੇ ਕਰਤਾਰਪੁਰ ਦੀਆਂ ਲੜਾਈਆਂ ਦੇ ਸੰਮਤ ਵੀ ਗਲਤ ਹਨ। ਇਹ ਲੜਾਈਆਂ 1668 ਤੇ 1691 ਬਿਕਰਮੀ ਵਿੱਚ ਨਹੀਂ ਸਗੋਂ 1691 ਤੇ 1692 ਬਿਕਰਮੀ ਵਿੱਚ ਹੋਈਆਂ ਸਨ। ਅਜਿਹੀਆਂ ਹੋਰ ਕਈ ਇਤਿਹਾਸਕ ਗਲਤੀਆਂ ਵੇਖੀਆਂ ਜਾ ਸਕਦੀਆਂ ਹਨ।

## ਪੌਰਾਣਿਕ ਭਾਵਨਾ

ਕਵੀ ਦੇ ਅਵਚੇਤਨ ਵਿੱਚ ਪੌਰਾਣਿਕ ਭਾਵਨਾ ਸਮਾਈ ਹੋਈ ਸੀ ਜਿਸ ਕਾਰਨ ਉਸ ਨੇ ਇਸ ਇਤਿਹਾਸਕ ਕਥਾ ਨੂੰ ਪੌਰਾਣਿਕ ਰੰਗਤ ਦੇਣ ਦਾ ਯਤਨ ਕੀਤਾ ਹੈ। ਇਸ ਵਿੱਚ ਕੁਝ ਅਜਿਹੀਆਂ ਘਟਨਾਵਾਂ ਦਾ ਬਿਰਤਾਂਤ ਦਰਜ ਹੈ ਜਿਸ ਤੋਂ ਕਵੀ ਦੀ ਪੌਰਾਣਿਕ ਸਾਹਿਤ ਪ੍ਰਤੀ ਆਸਥਾ ਦਾ ਗਿਆਨ ਸਹਿਜੇ ਹੋ ਜਾਂਦਾ ਹੈ। ਕੁਝ ਘਟਨਾਵਾਂ ਹਨ :

(ੳ) ਗੁਰੂ ਹਰਿਗੋਬਿੰਦ ਜੀ ਜਦੋਂ ਇਸ ਜਗਤ ਵਿੱਚ ਆਉਂਦੇ ਹਨ ਤਾਂ ਮਾਤਾ ਨੂੰ ਚਤਰਭੁੱਜ ਰੂਪ ਵਿੱਚ ਦਰਸ਼ਨ ਦਿੰਦੇ ਹਨ। ਫਿਰ ਉਹਨਾਂ ਦੇ ਕਹਿਣ ਤੇ ਬਾਲ ਰੂਪ ਧਾਰਨ ਕਰਦੇ ਹਨ।

(ਅ) ਜਦੋਂ ਦਾਈ ਆਪਣੇ ਥਣਾਂ ਨੂੰ ਜ਼ਹਿਰ ਲਗਾ ਕੇ ਆਪ ਨੂੰ ਦੁੱਧ ਚੁੰਘਾ ਕੇ ਮਾਰਨ ਦਾ ਯਤਨ ਕਰਦੀ ਹੈ ਤਾਂ ਆਪ ਉਸ ਨੂੰ ਵਿਰਾਟ ਰੂਪ ਧਾਰਨ ਕਰਕੇ ਮਾਰ ਦਿੰਦੇ ਹਨ ਜੋ ਆਪ ਦੀ ਕਿਰਪਾ ਨਾਲ ਬਿਬਾਣ ਤੇ ਚੜ੍ਹ ਕੇ ਸਵਰਗ ਨੂੰ ਚਲੇ ਜਾਂਦੀ ਹੈ। ਇਨ ਬਿਨ ਕਥਾ ਸ੍ਰੀ ਕ੍ਰਿਸ਼ਨ ਜੀ ਦੇ ਜੀਵਨ ਨਾਲ ਸਬੰਧਿਤ ਹੈ ਜੋ ਕਿ ਭਾਗਵਤ ਪੁਰਾਣ ਵਿਚ ਵਿਸਤਾਰ ਸਹਿਤ ਅੰਕਿਤ ਕੀਤੀ ਗਈ ਹੈ।

(ੲ) ਕਵੀ ਨੇ ਵਰਾਹ ਤੇ ਦਾਈ ਦੇ ਪੂਰਬਲੇ ਜਨਮਾਂ ਦੀਆਂ ਕਥਾਵਾਂ ਦਿੱਤੀਆਂ ਹਨ। ਪੌਰਾਣਿਕ ਸਾਹਿਤ ਵਿੱਚ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਆਮ ਹੈ।

(ਸ) ਗੁਰੂ ਹਰਿਗੋਬਿੰਦ ਨੇ ਕਲ ਨੂੰ ਬਾਦਸ਼ਾਹ ਦੇ ਮਨ ਵਿਚ ਪ੍ਰਵੇਸ਼ ਕਰਨ ਲਈ ਆਖਿਆ ਤਾਂ ਕਿ ਕਲਜੋਗਣਾ ਆਦਿ ਨੂੰ ਖੂਨ ਪੀਣ ਤੇ ਮਾਸ ਖਾਣ ਲਈ ਮੌਕਾ ਪ੍ਰਦਾਨ ਕਰਨ ਲਈ ਬਾਦਸ਼ਾਹ ਗੁਰੂ ਸਾਹਿਬ ਨਾਲ ਯੁੱਧ ਕਰੇ। ਇਹ ਕਲ ਪਹਿਲਾਂ ਚੰਦੂ ਦੀ ਧੀਅ ਬਣਕੇ ਗੁਰੂ ਸਾਹਿਬ ਨਾਲ ਕਲੇਸ਼ ਦਾ ਕਾਰਣ ਬਣੀ ਸੀ।

(ਹ) ਗੁਰੂ ਹਰਿਗੋਬਿੰਦ ਸਾਹਿਬ ਸ਼ਿਕਾਰ ਖੇਡਦੇ ਸਨ। ਬਹੁਤ ਸਾਰੇ ਜਾਨਵਰਾਂ ਨੂੰ ਮਾਰਦੇ ਸਨ। ਕਈ ਜਾਨਵਰ ਮਰਨ ਉਪਰੰਤ ਮਾਨਵ ਸਰੀਰ ਧਾਰਨ ਕਰਕੇ ਗੁਰੂ ਸਾਹਿਬ ਨੂੰ ਨਮਸਕਾਰ ਕਰਦੇ ਸਨ ਅਤੇ ਦਸਦੇ ਸਨ ਕਿ ਆਪਣੇ ਗੁਨਾਹ

ਬਦਲੇ ਇਹ ਜੂਨੀ ਮਿਲੀ ਸੀ ਤੇ ਸ਼ਰਾਪ ਦੇਣ ਵਾਲੇ ਨੇ ਆਖਿਆ ਸੀ ਕਿ ਕਲਯੁਗ ਵਿੱਚ ਗੁਰੂ ਨਾਨਕ ਦੀ ਛੇਵੀਂ ਜੋਤਿ ਦੁਆਰਾ ਤੇਰਾ ਉੱਧਾਰ ਹੋਵੇਗਾ।

(ਕ) ਇਸੇ ਤਰ੍ਹਾਂ ਕੌਲਾਂ ਗੁਰੂ ਸਾਹਿਬ ਦੀ ਸੇਵਕਾ ਬਣ ਕੇ ਜੀਵਨ ਬਸਰ ਕਰਦੀ ਸੀ। ਉਰਵਸ਼ੀ ਨੂੰ ਰਿਸ਼ੀ ਦੇ ਸ਼ਰਾਪ ਕਾਰਨ ਕੌਲਾਂ ਦੇ ਰੂਪ ਵਿੱਚ ਦੁਨੀਆ ਵਿੱਚ ਆ ਕੇ ਸਤਿਗੁਰੂ ਜੀ ਦੀ ਸੇਵਾ ਕਰਨੀ ਪਈ। ਫਿਰ ਉਹ ਸੇਵਾ ਕਰਕੇ ਸ਼ਰਾਪ ਮੁਕਤ ਹੋ ਗਈ ਤੇ ਬੈਕੁੰਠ ਨੂੰ ਚਲੀ ਗਈ।

(ਖ) ਗੁਰੂ ਅਰਜਨ ਦੇਵ ਜੀ ਜਦੋਂ ਹਰਿ ਮੰਦਰ ਸਾਹਿਬ ਦੀ ਉਸਾਰੀ ਕਰ ਰਹੇ ਸਨ ਤਾਂ ਵਿਸ਼ਨੂੰ ਮਾਨਵੀ ਰੂਪ ਧਾਰਨ ਕਰਕੇ ਸੇਵਾ ਕਰਨ ਲਈ ਹਾਜ਼ਰ ਹੋਇਆ। ਇਸ ਤਰ੍ਹਾਂ ਨਾਰਦ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਕਰਨ ਲਈ ਆਉਂਦਾ ਹੈ। ਜਦੋਂ ਸਤਿਗੁਰੂ ਨੇ ਨਗਰ ਦਾ ਨਿਰਮਾਣ ਕਰਨਾ ਸੀ ਤਾਂ ਵਿਸ਼ਵਕਰਮਾ ਨਗਰ ਨਿਰਮਾਣ ਲਈ ਹਾਜ਼ਰ ਹੋਇਆ।

(ਗ) ਗੁਰੂ ਹਰਿ ਗੋਬਿੰਦ ਜੀ ਨੇ ਗਊ-ਗਰੀਬ-ਬ੍ਰਾਹਮਣ ਦੀ ਰਖਿਆ ਲਈ ਮੁਗਲਾਂ/ਮਲੇਛਾਂ ਨਾਲ ਯੁੱਧ ਕਰਨ ਲਈ ਯੋਜਨਾ ਬਣਾਈ ਤਾਂ ਬਵੰਜਾ ਬੀਰ ਗੁਰੂ ਸਾਹਿਬ ਦੀ ਸੈਨਾ ਵਿੱਚ ਮਾਨਵੀ ਸਰੀਰ ਧਾਰਨ ਕਰਕੇ ਯੋਧੇ ਬਣਕੇ ਆਏ ਤੇ ਹਰ ਲੜਾਈ ਵਿੱਚ ਕਮਾਲ ਦਿਖਾਇਆ।

(ਘ) ਭਵਿਖ ਬਚਨ ਕਰਕੇ ਆਉਣ ਵਾਲੇ ਸਮੇਂ ਵਿਚ ਵਾਪਰਨ ਵਾਲੀਆਂ ਘਟਨਾਵਾਂ ਬਾਰੇ ਦੱਸਣਾ ਜਿਵੇਂ ਗੁਰੂ ਹਰਿਗੋਬਿੰਦ 7ਵੇਂ ਤੋਂ 10ਵੇਂ ਗੁਰੂ ਸਾਹਿਬਾਨ ਬਾਰੇ ਭਵਿਖ ਬਚਨ ਕਰਦੇ ਹਨ।

(ਙ) ਆਕਾਸ਼ ਬਾਨੀ ਦੁਆਰਾ ਪਰਮ ਪੁਰਖ ਵਲੋਂ ਕਿਸੇ ਘਟਨਾ/ਦੁਰਘਟਨਾ ਬਾਰੇ ਨਾਇਕ ਨੂੰ ਦੱਸਣਾ।

(ਚ) ਤੀਰਥ ਪ੍ਰਗਟ ਕਰਨ ਲਈ ਪ੍ਰਾਚੀਨ ਕਥਾਵਾਂ ਦਾ ਆਸਰਾ ਲਿਆ ਜਾਂਦਾ ਸੀ ਜਿਵੇਂ ਹਰਿ ਮੰਦਰ ਸਾਹਿਬ ਦੇ ਪਿਛੋਕੜ ਵਿੱਚ ਰਜਨੀ ਦੀ ਸਤਿਯੁਗ ਦੀ ਕਥਾ ਵਿਸਤਾਰ ਸਹਿਤ ਲਿਖੀ ਗਈ ਹੈ।

## ਕਰਾਮਾਤ

ਗੁਰਮਤਿ ਵਿਚ ਕਰਾਮਾਤ ਨੂੰ ਕਹਿਰ ਕਹਿਰ ਆਖਿਆ ਗਿਆ ਹੈ ਕਿਉਂਕਿ ਇਹ ਕਾਰਜ ਰੱਬ ਰਜ਼ਾ ਦੇ ਉਲਟ ਹੈ ਜਾਂ ਜੋ ਕੁਦਰਤ ਦੇ ਨਿਯਮ ਹਨ ਉਹਨਾਂ ਦੇ ਉਲਟ ਹੈ। ਇਹੀ ਕਾਰਨ ਹੈ ਕਿ ਗੁਰੂ ਅਰਜਨ ਦੇਵ ਜੀ ਤੇ ਨੌਵੇਂ ਸਤਿਗੁਰੂ ਨੇ ਕੋਈ ਕਰਾਮਾਤ ਨਹੀਂ ਵਿਖਾਈ। ਸਰੀਰ ਤਿਆਗ ਦਿੱਤਾ। ਪੁਰਾਣੇ ਸਾਹਿਤ ਵਿੱਚ ਮਹਾਂਪੁਰਖ ਲਈ ਕਰਾਮਾਤੀ ਹੋਣਾ ਲਾਜ਼ਮੀ ਮੰਨਿਆ ਜਾਂਦਾ ਹੈ। ਮੁਸਲਮਾਨਾਂ ਪੀਰਾਂ ਫ਼ਕੀਰਾਂ ਵਿੱਚ ਕਰਾਮਾਤਾਂ ਵਿਖਾਉਣ ਦਾ ਰਿਵਾਜ਼ ਆਮ ਸੀ। ਤਤਕਾਲੀਨ ਪ੍ਰਭਾਵ ਕਾਰਨ ਕਵੀ ਨੇ ਅਜਿਹੀਆਂ ਕਈ ਕਰਾਮਾਤਾਂ ਦਾ ਜਿਕਰ ਕੀਤਾ ਹੈ ਜੋ ਸਤਿਗੁਰੂ ਜਾਂ ਉਹਨਾਂ ਦੇ ਸਾਹਿਬਜ਼ਾਦਿਆਂ ਨੇ ਵਿਖਾਈਆਂ ਜਿਵੇਂ:

(ੳ) ਸਤੇ ਬਲਵੰਡ ਨੇ ਗੁਰੂ ਸਾਹਿਬਾਨ ਦੀ ਨਿੰਦਿਆ ਕੀਤੀ ਤਾਂ ਉਹਨੂੰ ਕੋਹੜ ਹੋ ਗਿਆ ਅਤੇ ਉਹਨਾਂ ਦੀ ਰਬਾਬ ਵੀ ਅਲੋਪ ਹੋ ਗਈ ਜਿਸ ਨਾਲ ਉਹ ਕੀਰਤਨ ਕਰਿਆ ਕਰਦੇ ਸਨ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਹਨਾਂ ਨੂੰ ਬਖਸ਼ ਦਿੱਤਾ ਤਾਂ ਅਰਸ਼ਾ ਵਿੱਚੋਂ ਰਬਾਬ ਵੀ ਵਾਪਸ ਉਹਨਾਂ ਪਾਸ ਆ ਗਈ।

(ਅ) ਇਕ ਯੋਗੀ ਦਾ ਕੰਨ ਸਮੁੰਦਰ ਵਿੱਚ ਕਿਸੇ ਮੱਛ ਨੇ ਖਾ ਲਿਆ ਸੀ। ਜਦੋਂ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਰਣ ਵਿੱਚ ਆਇਆ ਤਾਂ ਸਤਿਗੁਰੂ ਨੇ ਉਸ ਨੂੰ ਉਹੀ ਕੰਨ ਵਾਪਸ ਦੇ ਦਿੱਤਾ।

(ੲ) ਅਲਮਸਤ ਨੂੰ ਸੋਨੇ ਦੇ ਥਾਲ ਵਿੱਚ ਦੇਵ ਲੋਕ ਤੋਂ ਭੋਜਨ ਪ੍ਰਾਪਤ ਹੋਣਾ ਤੇ ਉਹਨਾਂ ਪੰਡਤਾਂ ਨੂੰ ਸ਼ਜਾ ਮਿਲਣੀ ਜਿਹਨਾਂ ਨੇ ਇਸ ਮਹਾਂਪੁਰਖ ਨੂੰ ਕਸ਼ਟ ਦਿੱਤਾ ਸੀ।

(ਸ) ਗੁਰੂ ਹਰਿਗੋਬਿੰਦ ਜੀ ਨੇ ਮਾਤਾ ਜੀ ਦੇ ਕਹਿਣ ਤੇ ਜ਼ਹਿਰ ਦੇ ਕੇ ਗੁਰੂ ਸਾਹਿਬ ਨੂੰ ਮਾਰਨ ਲਈ ਕੋਸ਼ਿਸ਼ ਕਰਨ ਵਾਲੇ ਪੰਡਤ ਨੂੰ ਮੁੜ ਜੀਵਤ ਕਰ ਦਿੱਤਾ।

(ਹ) ਇੱਕ ਗੰਗਾ ਦੇ ਸ਼ਰਧਾਲੂ ਨੂੰ ਗੁਰੂ ਸਾਹਿਬ ਦੁਆਰਾ ਸਥਾਪਤ ਤੀਰਥ ਬਾਰੇ ਸ਼ਰਧਾ ਪ੍ਰਗਟਾਉਣ ਤੇ ਤੀਰਥ ਦੀ ਮਹਾਨਤਾ ਦਰਸਾਉਣ ਲਈ ਗੁਰੂ ਅਰਜਨ ਦੇਵ ਜੀ ਨੇ ਇਹ ਕਰਾਮਾਤ ਦਿਖਾਈ ਕਿ ਉਸ ਸਿੱਖ ਦਾ ਲੋਟਾ, ਜੋਗੰਗਾ ਵਿੱਚ ਵਹਿ ਗਿਆ ਸੀ, ਇਥੇ ਸਰੋਵਰ ਵਿਚੋਂ ਕੱਢ ਕੇ ਸੌਂਪ ਦਿਤਾ, ਆਦਿ।

ਇਸ ਤਰ੍ਹਾਂ ਕਵੀ ਨੇ ਬਹੁਪ੍ਰਚਿਲੱਤ ਵਿਚਾਰਾਂ ਅਨੁਸਾਰ ਗੁਰੂ ਸਾਹਿਬ ਨੂੰ ਕਰਾਮਾਤੀ ਸ਼ਕਤੀਆਂ ਦੇ ਸੁਆਮੀ ਵਿਖਾਉਣ ਲਈ ਉਹਨਾਂ ਨਾਲ ਅਜਿਹੀਆਂ ਕਰਾਮਾਤਾਂ ਜੋੜ ਦਿੱਤੀਆਂ ਹਨ ਭਾਵੇਂ ਇਹ ਗੁਰਮਤਿ ਅਨੁਸਾਰ ਕਹਿਰ ਹੈ।

## ਬਿਪਰ ਸੰਸਕਾਰ

ਕਵੀ ਤੇ ਸਮਾਜਕ ਪਰਿਸਥਿਤੀਆਂ ਦਾ ਪ੍ਰਭਾਵ ਪੈਣਾ ਕੁਦਰਤੀ ਹੈ। ਇਸ ਗ੍ਰੰਥ ਵਿੱਚ ਗੁਰੂ ਸਾਹਿਬ ਦੇ ਉਪਦੇਸ਼ਾਂ ਦੇ ਉਲਟ ਬ੍ਰਾਹਮਣੀ ਕਿਰਿਆ ਕਰਮ ਬਾਰੇ ਕਈ ਸੰਕੇਤ ਮਿਲਦੇ ਹਨ ਜਿਵੇਂ ਜਣੇਊ ਪਾਉਣਾ, ਸ਼ਗਨ, ਅਪਸ਼ਗਨ ਵਿਚਾਰਨੇ, ਭਾਗਵਤ ਪੁਰਾਣ ਦੀ ਕਥਾ ਸੁਣਨੀ, ਬਿਪਰ ਰੀਤੀ ਅਨੁਸਾਰ ਵਿਆਹ-ਸ਼ਾਦੀਆਂ ਕਰਨੀਆਂ, ਮਾਤਾ ਨਿਕਲਣ ਤੇ ਦੇਵੀ ਪੂਜਾ ਕਰਨੀ, ਆਦਿ। ਇਸ ਗ੍ਰੰਥ ਦੇ ਅਧਿਐਨ ਤੋਂ ਜਾਪਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਭਾਗ ਸਮੇਂ ਇਹ ਬਿਪਰ-ਸੰਸਕਾਰ ਮੁੜ ਇਸ ਧਰਮ ਵਿੱਚ ਪ੍ਰਵੇਸ਼ ਕਰ ਗਏ ਸਨ।

## ਆਮ ਲੋਕ ਜੀਵਨ ਬਾਰੇ

ਇਸ ਗ੍ਰੰਥ ਦੇ ਅਧਿਐਨ ਤੋਂ ਸਪਸ਼ਟ ਹੈ ਕਿ ਆਮ ਲੋਕ ਧਾਰਮਿਕ ਜੀਵਨ ਬਤੀਤ ਕਰਦੇ ਸਨ। ਪੂਜਾ ਪਾਠ ਕਰਦੇ ਸਨ। ਉਹਨਾਂ ਦੀ ਟੇਕ ਇਸ਼ਟ ਤੇ ਹੁੰਦੀ ਸੀ ਤੇ ਇਸ਼ਟ ਹਰ ਔਖੀ ਘੜੀ ਵੇਲੇ ਬਹੁੜਦਾ ਸੀ। ਜਨਮ-ਵਿਆਹ-ਮਰਨ ਆਦਿ ਦੀਆਂ ਰੀਤਾਂ ਤੇ

ਬ੍ਰਾਹਮਣੀ ਤੇ ਸਿੱਖ ਧਰਮ ਦੀਆਂ ਰੀਤਾਂ ਦਾ ਪ੍ਰਭਾਵ ਸੀ। ਜਨਮ ਸਮੇਂ ਬ੍ਰਾਹਮਣ ਆਦਿ ਨੂੰ ਦਾਨ ਦਿੱਤਾ ਜਾਂਦਾ ਸੀ। ਵਿਆਹ ਬਿਪਰ ਰੀਤੀ ਅਨੁਸਾਰ ਹੁੰਦਾ ਸੀ ਭਾਵੇਂ ਬਹੁਤੀ ਵਾਰੀ ਸਿੱਖ ਘਰਾਂ ਵਿੱਚ ਬੇਦੀ ਦੇ ਨਾਲ ਲਾਵਾਂ ਵੀ ਲਈਆਂ ਜਾਂਦੀਆਂ ਸਨ। ਮਰਨ ਦੇ ਸੰਸਕਾਰਾਂ ਤੇ ਜਿਥੇ ਬਿਪਰ ਸੰਸਕਾਰ ਭਾਰੂ ਸਨ ਉਥੇ ਮਾਰੂ ਰਾਗ ਦੇ ਸ਼ਬਦ ਵੀ ਗਾਏ ਜਾਂਦੇ ਸਨ।

ਵਿਆਹ ਦੀ ਤਿਆਰੀ ਬੜੀ ਸ਼ਰਧਾ ਨਾਲ ਕੀਤੀ ਜਾਂਦੀ ਸੀ। ਬ੍ਰਾਹਮਣ ਸਾਹੇ ਦੀ ਚਿੱਠੀ ਲੈ ਕੇ ਜਾਂਦਾ ਸੀ। ਉਸਨੂੰ ਸਤਿਕਾਰ ਤੇ ਦਾਨ ਆਦਿ ਵਜੋਂ ਕਾਫੀ ਕੁਝ ਦਿੱਤਾ ਜਾਂਦਾ ਸੀ। ਬਰਾਤ ਦੀ ਚੜ੍ਹਤ, ਸੇਵਾ ਆਦਿ ਬਾਰੇ ਕਵੀ ਨੇ ਬੜੇ ਵਿਸਥਾਰ ਨਾਲ ਲਿਖਿਆ ਹੈ। ਵਧੀਆ ਖਾਣੇ ਤੇ ਰਹਿਣ ਦਾ ਪ੍ਰਬੰਧ ਕੀਤਾ ਜਾਂਦਾ ਸੀ। ਬਰਾਤ ਰੱਥਾਂ, ਗੱਡਿਆਂ, ਘੋੜਿਆਂ ਆਦਿ ਤੇ ਚੜ੍ਹ ਕੇ ਜਾਂਦੀ ਸੀ। ਰੋਟੀ ਖਾਂਦੀ ਬਰਾਤ ਨੂੰ ਸਿੱਠਣੀਆਂ ਦਿੱਤੀਆਂ ਜਾਂਦੀਆਂ ਸਨ ਤੇ ਕਈ ਵਾਰ ਇਹ ਅਸ਼ਲੀਲ ਗਾਲਾਂ ਵੀ ਹੁੰਦੀਆਂ ਸਨ। ਵਿਆਹ ਉਪ੍ਰੰਤ ਡੋਲੀ ਤੋਰਨ ਤੋਂ ਪਹਿਲਾਂ ਧੀਆਂ ਨੂੰ ਮਾਤਾ ਪਿਤਾ ਇਹੀ ਸਿਖਿਆ ਦਿੰਦੇ ਸਨ ਕਿ ਪਤੀਬ੍ਰਤਾ ਰਹੀਂ ਤੇ ਪਤੀ ਨੂੰ ਪਰਮੇਸ਼ਵਰ ਕਰਕੇ ਪੂਜੀਂ। ਸਹੁਰਿਆਂ ਦੇ ਪਰਿਵਾਰ ਦਾ ਆਦਰ ਕਰੀਂ। ਡੋਲੀ ਤੋਰਨ ਵੇਲੇ ਮਾਤਾ, ਪਿਤਾ, ਭੈਣ, ਭਰਾ, ਰਿਸ਼ਤੇਦਾਰ ਅਕਸਰ ਰੋਂਦੇ ਸਨ। ਇਸ ਮਗਰੋਂ ਜਦੋਂ ਬਰਾਤ ਵਾਪਸ ਪੁਜਦੀ ਸੀ ਤਾਂ ਸੱਸ ਪਾਣੀ ਵਾਰ ਕੇ ਪੀਂਦੀ ਸੀ। ਖੁਸ਼ੀਆਂ ਮੰਨਾਈਆਂ ਜਾਂਦੀਆਂ ਸਨ। ਲੋਕ ਮੇਲਿਆਂ ਆਦਿ ਤੇ ਇਕੱਠੇ ਹੁੰਦੇ ਸਨ। ਰੰਗ ਮਾਣਦੇ ਸਨ। ਪੀਰਾਂ ਫਕੀਰਾਂ ਦਾ ਮਾਣ ਸਤਿਕਾਰ ਹੁੰਦਾ ਸੀ। ਉਹਨਾਂ ਦੀ ਸੇਵਾ ਕਰਨੀ ਵੱਡੇ ਭਾਗਾਂ ਦੀ ਨਿਸ਼ਾਨੀ ਸਮਝੀ ਜਾਂਦੀ ਸੀ। ਲੋਕ ਤੀਰਥ ਯਾਤਰਾ ਕਰਨ ਜਾਂਦੇ ਸਨ। ਇਹ ਪੁੰਨ ਦਾ ਕੰਮ ਜਾਣਿਆ ਜਾਂਦਾ ਸੀ। ਲੋਕ ਸਿੱਧੇ ਸਾਦੇ ਸਨ।

## ਸਾਹਿੱਤਕ ਪੱਖ

ਗੁਰਬਿਲਾਸ ਪਾਤਸ਼ਾਹੀ ਛੇਵੀਂ ਜਿਥੇ ਗੁਰੂ ਜੱਸ ਹੈ ਤੇ ਗੁਰੂ ਜੀ ਦੀ ਜੀਵਨ ਗਾਥਾ ਹੈ, ਉਥੇ ਸਾਹਿਤਕ ਪੱਖੋਂ ਚੰਗੀ ਕਿਰਤ ਹੈ। ਇਸ ਸਬੰਧੀ ਸੰਖਿਪਤ ਵਿਚਾਰ ਕਰਕੇ ਇਸ ਦੇ ਕਾਵਿ ਪੱਖ ਨੂੰ ਉਜਾਗਰ ਕਰਨ ਦਾ ਯਤਨ ਕੀਤਾ ਜਾਂਦਾ ਹੈ।

## ਚਰਿਤ ਕਾਵਿ

ਭਾਰਤ ਵਿੱਚ ਮਹਾਂਪੁਰਖਾਂ ਨੂੰ ਸਤਿਕਾਰ ਭਾਵਨਾ ਨਾਲ ਦੇਖਿਆ ਜਾਂਦਾ ਹੈ ਜੋ ਇਸ ਦਿਸਦੇ ਵਸਦੇ ਜਗਤ ਵਿੱਚ ਮਨੋਰਥ ਵਿਸ਼ੇਸ਼ ਲਈ ਆਉਂਦੇ ਹਨ। ਇਸ ਦੀ ਪੂਰਤੀ ਲਈ ਕਾਰਜ ਕਰਦੇ ਹਨ। ਲਕਸ਼ ਪ੍ਰਾਪਤੀ ਲਈ ਸੰਘਰਸ਼ਸ਼ੀਲ ਰਹਿੰਦੇ ਹਨ। ਮੁੱਖ ਰੂਪ ਵਿੱਚ ਇਹ ਧਰਮ ਪ੍ਰਚਾਰ ਤੇ ਸਤਿ ਦੇ ਮਾਰਗ ਦੀ ਸੋਝੀ ਕਰਵਾਉਣ ਲਈ ਆਪਣਾ ਸਾਰਾ ਜੀਵਨ ਲਗਾ ਦਿੰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਕਾਰਜ ਆਰੰਭ ਕੀਤਾ ਉਸ ਨੂੰ ਸੰਪੰਨ ਕਰਨ ਲਈ ਆਪ ਨੇ ਦਸ ਜਾਮੇ ਬਦਲੇ। ਅਜਿਹੇ ਬਲੀ ਸਤਿਗੁਰੂ ਸਾਹਿਬਾਨ ਨੂੰ ਸ਼ਰਧਾਲੂਆਂ, ਵਿਦਵਾਨਾਂ ਤੇ ਕਵੀਆਂ ਨੇ ਸ਼ਰਧਾਂਜਲੀ ਦੇਣ ਲਈ ਗ੍ਰੰਥ-ਰਚਨਾ ਕੀਤੀ। ਇਸ ਮਹਾਂਪੁਰਖ ਸਤਿਗੁਰੂ ਨੂੰ ਨਾਇਕ ਕਲਪ ਕੇ ਉਹਨਾਂ ਦਾ ਜੀਵਨ ਚਰਿਤ ਵਿਸਤਾਰ ਸਹਿਤ ਲਿਖਿਆ। ਇਸ

ਪ੍ਰਕਾਰ ਦੀ ਰਚਨਾ ਵਿੱਚ ਚਰਿਤ-ਨਾਇਕ ਪ੍ਰਤੀ ਸ਼ਰਧਾ, ਸਤਿਕਾਰ ਤੇ ਅਵਤਾਰੀ ਭਾਵਨਾ ਪ੍ਰਮੁੱਖ ਹੁੰਦੇ ਹਨ। ਮਹਾਂਪੁਰਖਾਂ ਨੂੰ ਆਉਣ ਵਾਲੀਆਂ ਪੀੜ੍ਹੀਆਂ ਸ਼ਰਧਾ ਨਾਲ ਦੇਖਦਿਆਂ "ਨਰ ਤੋਂ ਨਾਰਾਇਣ" ਬਣਾਕੇ ਪੇਸ਼ ਕਰਦੀਆਂ ਹਨ। ਉਹ ਜਨ ਸਾਧਾਰਨ ਲਈ ਆਦਰਸ਼ ਜਾਂ ਪ੍ਰਤਿਮਾਨ ਬਣ ਜਾਂਦੇ ਹਨ ਜਿਹਨਾਂ ਦੀ ਕਰਨੀ-ਕਥਨੀ ਨੂੰ ਅਪਨਾ ਕੇ ਲੋਕ ਸਤਿ ਦੀ ਪ੍ਰਾਪਤੀ ਲਈ ਸੰਘਰਸ਼ ਕਰਦੇ ਹਨ। ਉਹਨਾਂ ਦੀ ਪੂਜਾ ਹੋਣ ਲਗਦੀ ਹੈ ਤੇ ਜਦੋਂ ਕਵੀ ਅਜਿਹੇ ਮਹਾਂਪੁਰਖ ਦੀ ਜੀਵਨ ਗਾਥਾ ਲਿਖਦਾ ਹੈ ਤਾਂ ਚਰਿਤ ਕਾਵਿ ਦਾ ਜਨਮ ਹੁੰਦਾ ਹੈ।

ਸਾਹਿਤ ਵਿੱਚ ਚਰਿਤ-ਕਾਵਿ ਮੁਖ ਰੂਪ ਵਿਚ ਦੋ ਪ੍ਰਕਾਰ ਦੇ ਉਪਲਬਧ ਹਨ : ਧਾਰਮਕ ਮਹਾਂਪੁਰਖਾਂ/ਪੀਰਾਂ/ਫਕੀਰਾਂ/ ਗੁਰੂ ਸਾਹਿਬਾਨ ਆਦਿ ਨਾਲ ਸੰਬਧਿਤ ਤੇ ਰਾਜਾ/ ਮਹਾਰਾਜਾ/ਆਸ਼ਰਯ-ਦਾਤੇ-ਸਰਦਾਰਾਂ-ਅਮੀਰਾਂ ਵਜ਼ੀਰਾਂ ਆਦਿ ਨਾਲ ਸੰਬਧਿਤ। ਇਹਨਾਂ ਦੋਨੋਂ ਪ੍ਰਕਾਰ ਦੇ ਚਰਿਤ ਕਾਵਿ-ਗ੍ਰੰਥਾਂ ਵਿੱਚ ਨਾਇਕ ਉਪਮਾਂ ਨੂੰ ਪ੍ਰਧਾਨਤਾ ਦਿਤੀ ਜਾਂਦੀ ਹੈ।

ਭਾਰਤ ਵਿੱਚ ਚਰਿਤ ਕਾਵਿ ਲਿਖਣ ਦੀ ਪਰੰਪਰਾ ਬੜੀ ਪ੍ਰਚੀਨ ਹੈ। ਸੰਸਕ੍ਰਿਤ ਵਿੱਚ ਅਸ਼ਵਘੋਸ਼ ਦਾ ਬੁੱਧ ਚਰਿਤ, ਬਾਣ ਭੱਟ ਦਾ ਹਰਿਸ਼ ਚਰਿਤ ਕਾਫੀ ਪ੍ਰਸਿੱਧ ਹਨ। ਜੈਨ ਕਵੀਆਂ ਨੇ ਕਾਫੀ ਮਾਤਰਾ ਵਿੱਚ ਚਰਿਤ ਕਾਵਿ ਲਿਖੇ ਜਿਹਨਾਂ ਵਿੱਚ ਕੁਝ ਇੱਕ ਪ੍ਰਸਿੱਧ ਹਨ ਜਿਵੇਂ ਸ਼ਾਲਕਾ ਪੁਰਸ਼ ਚਰਿੱਤ, ਮਹਾਂਵੀਰ ਚਰਿਤ, ਮੁਮਤਿਨਾਥ ਚਰਿਤ, ਕੁਮਾਰਪਾਲ ਚਰਿੱਤ ਆਦਿ। ਡਿੰਗਲ ਤੇ ਪਿੰਗਲ ਭਾਸ਼ਾ ਵਿੱਚ ਵੀ ਕਾਫੀ ਮਾਤਰਾ ਵਿੱਚ ਚਰਿਤ ਕਾਵਿ ਲਿਖੇ ਗਏ। ਬਾਦਰ ਢਾਡੀ ਦਾ "ਵੀਰਾਯਣ", ਭਾਉਡੇ ਵਿਆਸ ਦਾ "ਹੀਰਾਯਣ", ਕਰਣੀਦਾਸ ਦਾ "ਸੂਰਜ ਪ੍ਰਕਾਸ਼", ਕੇਸਵ ਦਾਸ ਦਾ "ਵੀਰ ਸਿੰਘ ਦੇਵ ਚਰਿਤ" "ਜਹਾਂਗੀਰ ਜਸ ਚੰਦ੍ਰਕਾ ; ਰਾਮ ਕਵੀ ਦਾ "ਜਯ ਸਿੰਘ ਚਰਿਤ"; ਮਾਨ ਸਿੰਘ ਦਾ "ਮਾਨ ਸਿੰਘ ਚਰਿਤ" ਆਦਿ ਪ੍ਰਸਿੱਧ ਗ੍ਰੰਥ ਹਨ ਜਿਹਨਾਂ ਵਿੱਚ ਕਵੀਆਂ ਨੇ ਆਪਣੇ ਸ਼ਰਧਾ ਪਾਤਰ ਦੀ ਅਥਾਹ ਸਿਫਤ ਕੀਤੀ ਹੈ। ਉਸ ਦੀ ਸੁੰਦਰਤਾ, ਦਾਨ ਸ਼ੀਲਤਾ, ਨਿਆਇਸ਼ੀਲਤਾ, ਵਿਵੇਕਸ਼ੀਲਤਾ ਆਦਿ ਬਾਰੇ ਵਿਸਤਾਰ ਸਹਿਤ ਲਿਖਦਿਆਂ ਉਸਨੂੰ ਸਰਵ ਗੁਣ ਸੰਪੰਨ ਮਹਾਂਪੁਰਖ ਬਣਾ ਕੇ ਪੇਸ਼ ਕਰਨ ਦਾ ਯਤਨ ਕੀਤਾ ਹੈ।

ਪੰਜਾਬ ਵਿੱਚ ਇਸ ਪ੍ਰਕਾਰ ਦੇ ਗ੍ਰੰਥ ਲਿਖਣ ਦੀ ਪਰੰਪਰਾ ਕਾਫੀ ਪੁਰਾਣੀ ਹੈ। ਸਿੱਖ ਗੁਰੂ ਸਾਹਿਬਾਨ ਨਾਲ ਸਬੰਧਿਤ ਕਾਫੀ ਚਰਿਤ ਕਾਵਿ ਗ੍ਰੰਥ ਲਿਖੇ ਗਏ ਹਨ ਜਿਵੇਂ ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਗੁਰਬਿਲਾਸ ਪਾਤਸ਼ਾਹੀ ੧੦ (ਸੁਖਾ ਸਿੰਘ ਤੇ ਕੋਇਰ ਸਿੰਘ) ਸ੍ਰੀ ਗੁਰਸੋਭਾ (ਸੈਨਾਪਤੀ), ਮਹਿਮਾ ਪ੍ਰਕਾਸ਼ (ਸਰੂਪ ਦਾਸ ਭੱਲਾ), ਗੁਰੂ ਨਾਨਕ ਬੰਸ ਪ੍ਰਕਾਸ਼ (ਸੁਖਬਸੀ ਰਾਮ ਬੇਦੀ) ਗੁਰੂ ਨਾਨਕ ਸੂਰਯੋਦੇਯ ਜਨਮ ਸਾਖੀ (ਗਣੇਸ਼ਾ ਸਿੰਘ ਬੇਦੀ), ਜਨਮਸਾਖੀ ਨਾਨਕ ਸ਼ਾਹ ਦੀ (ਸੰਤ ਦਾਸ ਛਿੱਬਰ), "ਸਿੰਘ ਸਾਗਰ" ਗੁਰਕਿਰਤ ਪ੍ਰਕਾਸ਼, (ਵੀਰ ਸਿੰਘ ਬੱਲ,) ਗੁਰਪ੍ਰਤਾਪ ਸਰੂਜ ਗ੍ਰੰਥ, (ਭਾਈ ਸੰਤੋਖ ਸਿੰਘ), ਆਦਿ। ਦਸਮ ਗ੍ਰੰਥ ਵਿਚ ਵੀ ਬਚਿੱਤਰ ਨਾਟਕ, ਚੌਬੀਸ ਅਵਤਾਰ, ਚੰਡੀ ਚਰਿਤ੍ਰ ਆਦਿ ਰਚਨਾਵਾਂ ਇਸੇ ਕੋਟੀ ਦੀਆਂ ਹਨ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵੀ ਚਰਿਤ ਕਾਵਿ ਹੈ ਭਾਵੇਂ ਕਵੀ ਨੇ ਇਸ ਨੂੰ "ਪਰਬੰਧ" ਆਖਿਆ ਹੈ।

ਪ੍ਰਿਥਮਬੰਦ ਸ੍ਰੀ ਗੁਰੂ ਕੋ ਚਰਨ ਕਮਲ ਮਨ ਲਾਇ ।
ਮੁਹਿ ਇਛਾ ਪਰਬੰਧ ਕੀ ਸ੍ਰੀ ਗੁਰੂ ਕਰਹਿ ਸਹਾਇ ॥

ਕਈ ਸਥਾਨਾਂ ਤੇ ਕਵੀ ਗੁਰ ਦੇ ਚਰਿਤ ਲਿਖਣ ਦੀ ਗੱਲ ਵੀ ਕਰਦਾ ਹੈ :

- ਪਿਛਲੋ ਚਰਿਤ ਸੁ ਕਛੁਕ ਉਚਾਰੋਂ ।
- ਸੁਨਹੁ ਸੰਤ ਮਨ ਦੇ ਸਬੈ ਗੁਰ ਕੇ ਚਰਿਤ ਅਨੰਤ ॥
- ਭਗਤ ਸਿੰਘ ਸੁਨ ਚਰਿਤ ਰਸਾਲਾ ।
- ਹਰਿ ਗੋਬਿੰਦ ਗੁਰ ਜਸ ਕਹਉ ਬਲ ਚਰਿਤ ਸੁਖ ਖਾਨ ॥ ਆਦਿ ॥

ਅਸਲ ਵਿੱਚ ਇਹ ਪ੍ਰਬੰਧ ਕਾਵਿ ਦੇ ਕਾਵਿ ਸ਼ਾਸਤਰੀਯ ਲਛਣਾਂ ਅਨੁਸਾਰ ਨਹੀਂ ਹੈ ਜਿਸ ਕਾਰਨ ਇਸ ਗ੍ਰੰਥ ਨੂੰ ਪ੍ਰਬੰਧ ਕਾਵਿ/ਮਹਾਕਾਵਿ ਨਹੀਂ ਮੰਨਿਆ ਜਾ ਸਕਦਾ । ਇਹ ਚਰਿਤ ਕਾਵਿ ਹੈ ਕਿਉਂਕਿ ਇਸ ਦੀ ਸਮੁੱਚੀ ਕਵਿਤਾ ਚਰਿੱਤ ਨਾਇਕ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਕੇਂਦਰ ਬਿੰਦੂ ਬਣਾ ਕੇ ਲਿਖੀ ਗਈ ਹੈ । ਉਹਨਾਂ ਦੇ ਸੰਪਰਕ ਵਿਚ ਆਏ ਸ਼ਰਧਾਲੂਆਂ ਸਿਖਾਂ ਤੇ ਸੇਵਕਾਂ ਆਦਿ ਦੇ ਨਾਲ ਨਾਲ ਗੁਰੂ ਘਰ ਵਿਰੋਧੀਆਂ ਦਾ ਵੀ ਜ਼ਿਕਰ ਹੈ । ਇਸ ਗ੍ਰੰਥ ਵਿੱਚ ਕਵੀ ਨੇ ਸਾਰਾ ਜ਼ੋਰ ਸਤਿਗੁਰੂ ਦੇ ਚਰਿੱਤਰ ਨੂੰ ਪ੍ਰਕਾਸ਼ਮਾਨ ਕਰਨ ਤੇ ਲਗਾਇਆ ਹੈ । ਜਿਸ ਕਾਰਨ ਹੋਰ ਬੜਾ ਕੁਝ ਰਹਿ ਗਿਆ ਹੈ ਜਿਸ ਦੇ ਸਮਾਵੇਸ਼ ਨਾਲ ਇਹ ਗ੍ਰੰਥ ਪ੍ਰਬੰਧ ਕਾਵਿ ਦੀ ਕੋਟੀ ਵਿੱਚ ਆ ਜਾਂਦਾ । ਪ੍ਰਕਿਰਤੀ ਚਿੱਤਰਣ, ਵਸਤੂ ਵਰਣਨ, ਨਗਰ ਚਿਤਰਣ, ਆਦਿ ਲਗਭਗ ਨਾਂਹ ਦੇ ਬਰਾਬਰ ਹੈ । ਇਹ ਸਭ ਕੁਝ ਮਹਾ ਕਾਵਿ/ਪ੍ਰਬੰਧ ਕਾਵਿ ਲਈ ਅਨਿਵਾਰਯ ਮੰਨਿਆ ਜਾਂਦਾ ਹੈ । ਨਾਇਕ ਮਹਿਮਾ ਹੀ ਕਵੀ ਦਾ ਉਦੇਸ਼ ਹੈ ਤੇ ਇਹ ਉਸ ਨੇ ਪੂਰੀ ਸ਼ਰਧਾ ਨਾਲ ਕੀਤੀ ਹੈ । ਇਸ ਲਈ ਇਹ ਗ੍ਰੰਥ ਚਰਿਤ ਕਾਵਿ ਦੀ ਕੋਟੀ ਵਿੱਚ ਰੱਖਿਆ ਜਾਣਾ ਬਣਦਾ ਹੈ ।

## ਯੁੱਧ ਚਿੱਤਰਣ

ਕਵੀ ਨੇ ਗੁਰੂ ਹਰਿ ਗੋਬਿੰਦ ਸਾਹਿਬ ਅਤੇ ਮੁਗਲ ਸਰਕਾਰ ਵਿਚਕਾਰ ਹੋਏ ਯੁੱਧਾਂ ਦਾ ਵਿਸਤਾਰ ਸਹਿਤ ਚਿਤਰਣ ਕੀਤਾ ਹੈ । ਸੈਨਾ ਦੀ ਤਿਆਰੀ, ਅਸਤ੍ਰਾਂ-ਸ਼ਸਤ੍ਰਾਂ ਦੀ ਵਰਤੋਂ, ਯੋਧਿਆਂ ਦੇ ਰਣ ਭੂਮੀ ਵਿਚ ਕਮਾਲ, ਦੁਸ਼ਮਣ ਦੀ ਹਾਰ, ਯੋਧਿਆਂ ਦਾ ਵੀਰ ਗਤੀ ਨੂੰ ਪ੍ਰਾਪਤ ਹੋਣਾ; ਯੁੱਧ ਦੇ ਮੈਦਾਨ ਵਿੱਚ ਭਿਆਨਕ ਨਜ਼ਾਰਾ, ਕਾਵਾਂ, ਇੱਲਾਂ, ਜੋਗਨੀਆਂ ਆਦਿ ਦਾ ਮਾਸ, ਲਹੂ, ਮਿਝ ਆਦਿ ਦਾ ਭਕਸ਼ਣ ਆਦਿ ਬਾਰੇ ਕਵੀ ਨੇ ਵਿਸਤਾਰ ਸਹਿਤ ਵਰਣਨ ਕੀਤਾ ਹੈ ।

ਯੁੱਧ ਲਈ ਚੜ੍ਹਾਈ ਤੇ ਯੁੱਧ ਦੇ ਮੈਦਾਨ ਦਾ ਚਿਤਰ :

ਕਛੂ ਸੈਨ ਲੀਨੀ । ਨਹੀਂ ਸੰਕ ਕੀਨੀ ॥
ਦੁਈ ਏਸ ਸੈਨਾ । ਕਰੇਂ ਲਾਲ ਨੈਨਾ ॥
ਤਬੈ ਬਾਨ ਮਾਰੇ । ਕਈ ਸੂਰ ਡਾਰੇ ॥
ਸੁ ਲੱਬੰ ਕਠਾਰਾ । ਬਹੀ ਲੋਹੂ ਧਾਰਾ ॥
ਸਿਵਾ ਗੀਤ ਗਾਵੈ । ਕਿ ਮੁੰਡੰ ਬਜਾਵੈ ॥
ਕਹੂ ਬਾਜ ਮਾਰੋ । ਕਹੂੰ ਪੇਟ ਫਾਰੋ ॥

ਕਹੂੰ ਰੂਹ ਛੂਟੇ । ਕਹੂੰ ਸੀਸ ਫੂਟੇ ॥
ਨਦੀ ਸ੍ਰੋਣ ਪੂਰੰ । ਫਿਰੇ ਗੈਣ ਹੂਰੰ ॥
ਛਿਤੰ ਦੇਹ ਲਾਗੇ । ਫਿਰੇ ਸੂਰ ਪਾਗੇ ॥

ਯੁੱਧ ਦੇ ਮੈਦਾਨ ਵਿੱਚ ਜੋਗਨੀਆਂ ਆਦਿ ਮੌਜ ਕਰ ਰਹੀਆਂ ਹਨ :

– ਉਠੇ ਚਾਵ ਡਾਯੰ ।। ਭਖੇ ਮਾਸ ਘਾਯੰ ॥
ਫਿਰੇ ਸਿਆਲ ਮਾਤੇ । ਕਭੀ ਨਾ ਅਘਾਤੇ ॥
ਸੋ ਲੋਹੂ ਪੀਵੰਡੀ । ਕਿ ਜੋਗਨਿ ਹਸੰਡੀ ॥

– ਫਿਰੇ ਜੋਗਨੀ ਭੂਤ ਪ੍ਰੇਤੰ ਸੁ ਆਵੇ ॥
ਭਖੈ ਮਾਸ ਲੋਹੂ ਸੋ ਤਾਰੀ ਬਜਾਵੈ ॥

– ਹੂਰਾਂ ਦੇਖਨ ਆਈਆਂ ਚੋਬਾਂ ਬਜੀਆਂ ॥
ਮਿਲ ਮਿਲ ਸਿਵਾ ਵਧਾਈਆਂ ਆਮਖ ਖਾਇ ਕੈ ।
ਕਾਲੀ ਮੂੰਡ ਪੁਰਾਈਆਂ ਸਿਵ ਕੋ ਹਾਰ ਨੋ ॥
ਲੋਹੂ ਨਦੀ ਚਲਾਈਆਂ ਜੋਗਨ ਮਤੀਆਂ ॥

ਤੀਰ ਤਲਵਾਰਾਂ ਆਦਿ ਦੀ ਵਰਤੋਂ ਸੂਰਮੇਂ ਪੂਰੀ ਕੁਸ਼ਲਤਾ ਨਾਲ ਕਰਦੇ ਹਨ। ਯੁੱਧ ਵਿੱਚ ਸ਼ਸਤਰਾਂ ਦੀ ਵਰਤੋਂ ਬਾਰੇ ਕਵੀ ਨੇ ਇਉਂ ਬਿਆਨ ਕੀਤਾ ਹੈ :

ਕਰੀ ਮਾਰ ਤੀਰੰ ਬਡੰ ਯੁੱਧ ਕੀਨੋਂ ।
ਬਡੋ ਅੰਧਕਾਰੰ ਤਿਸੇ ਖੇਦ ਦੀਨੋ ॥
ਤਿਸੇ ਧਾਰ ਮਸਾਲ ਕੋ ਸੀਸ ਮਾਰਯੋ ।
ਤਕਯੋ ਤੀਰ ਤਿਖਾ ਸੋ ਕਾਟੰ ਉਤਾਰਯੋ ॥
ਭਯੋ ਅੰਧਕਾਰੰ ਹਨੇ ਤਾਤ ਪੂਤੰ ।
ਪਿਤਾ ਪੂਤ ਮਾਰੇ ਖਿਲੇ ਖੇਲ ਭੂਤੰ ॥
ਲਗੀ ਸਾਂਗ ਐਸੇ । ਸੁਤਾ ਨਾਗ ਜੈਸੇ ।
ਸੁ ਖੈਚੰ ਨਿਕਾਰੀ । ਬਡੀ ਸੋਭ ਧਾਰੀ ॥

ਕਵੀ ਨੇ ਯੁੱਧ ਦੇ ਮੈਦਾਨ ਨੂੰ ਹੋਲੀ ਨਾਲ ਤੁਲਨਾ ਦਿੱਤੀ ਹੈ ਕਿ ਰੱਤ ਵਿੱਚ ਰੱਤੇ ਸੂਰਮੇ ਜਾਪਦਾ ਹੈ ਹੋਲੀ ਖੇਲ ਰਹੇ ਹਨ :

ਧਰੇ ਲਾਲ ਬਾਗੰ । ਮਨੋ ਖੇਲ ਫਾਗੰ ॥

ਯੁੱਧ ਦੇ ਮੈਦਾਨ ਵਿੱਚ ਭਿਆਨਕਤਾ ਦਰਸਾਉਣ ਲਈ ਸੰਗੀਤਕ ਸ਼ਬਦਾਵਲੀ ਤੇ ਅਨੁਪ੍ਰਾਸ ਅਲੰਕਾਰ ਵਰਤ ਕੇ ਸ਼ਬਦਾਂ ਦੁਆਰਾ ਭਿਆਨਕ ਵਾਤਾਵਰਣ ਸਿਰਜਿਆ ਗਿਆ ਹੈ ਜਿਵੇਂ :

ਜਾਗੜੰਦ ਜੇਠਾ ਧਾਗੜਦੰ ਧਾਵੇ ।
ਚਾਗਵ੍ਰਦੰ ਚੰਕ ਸੰਮ ਸੋਭ ਪਾਵੇ ॥
ਮਾਗਰਦੰ ਮਾੜੇ ਸਾਗੜਦੰ ਸੂਰੰ ।
ਆਗੜਦੰਗ ਅਟਨੀ ਹਾਰੜਦੰ ਹੂਰੰ ॥

ਕਾਗੜਦੰ ਕਾਲੀ ਆਗੜਦੰ ਆਈ ॥
ਮਾਗੜਦੰ ਮੂੰਡੇ ਸੁਮਾਲੰ ਪੁਰਾਈ ।
ਚਾਗੜਦੰ ਚਲੀ ਨਦੀ ਸ੍ਰੋਣ ਐਸੇ ।
ਛਾਗੜਦੰ ਛੇਤ੍ਰੰ ਭਯੋ ਯੁੱਧ ਜੈਸੇ ॥

ਕਾਇਰ ਰਣ ਵਿਚ ਟਿਕ ਨਹੀਂ ਪਾਉਂਦੇ ਤੇ ਭਿਆਨਕ ਨਜ਼ਾਰੇ ਦੇਖਕੇ ਮੌਤ ਤੋਂ ਡਰਦੇ ਭੱਜ ਜਾਂਦੇ ਹਨ :

ਗਏ ਭਾਗ ਮੂੰਜੀ । ਜਿਨੇ ਥੋਰ ਪੂੰਜੀ ॥

ਯੋਧੇ ਮੈਦਾਨੇ ਜੰਗ ਵਿੱਚ ਆਪਣੀ ਵੀਰਤਾ ਦਾ ਪ੍ਰਦਰਸ਼ਨ ਕਰਦੇ ਹਨ ਤੇ ਵੀਰਗਤੀ ਨੂੰ ਪ੍ਰਾਪਤ ਹੁੰਦੇ ਹਨ । ਅਜਿਹੇ ਵੀਰਾਂ ਨੂੰ ਵਰਨ ਲਈ ਹੂਰਾਂ ਤਰਲੋਮੱਛੀ ਹੋਈਆਂ ਫਿਰਦੀਆਂ ਹਨ । ਕਵੀ ਨੇ ਲਿਖਿਆ ਹੈ :

–ਧਰ ਧਿਆਨ ਹੂਰ ਬਰ ਹੈ ਸੁਬੀਰ ।
ਤਾਕੋ ਨਿਹਾਰ ਲਾਜਤ ਸੁਧੀਰ ।
–ਨਿਕਸਤ ਜੋਤ ਤਿਹ ਬਦਨ ਤੇ ਸੁਰ ਸੁੰਦਰ ਤਨ ਪਾਇ ।
ਲੀਏ ਯਾਨ ਹੂਰੈਂ ਖਿਚਹਿ ਚਾਹਤ ਨਹੀਂ ਕਰਾਇ ॥

ਇਉਂ ਕਵੀ ਨੇ ਯੁੱਧ ਨੂੰ ਕਈ ਵਿਧੀਆਂ ਨਾਲ ਹਰ ਪੱਖੋਂ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ ।

ਯੁੱਧ ਵਿੱਚ ਤੁਪਕ, ਬਰਛੀ, ਤੀਰ, ਖੰਡਾ, ਨੇਜਾ, ਭਾਲਾ, ਕਿਰਪਾਨ, ਜਮਧਰ, ਬਿਛੂਏ, ਢਾਲ ਆਦਿ ਹੱਥਿਆਰਾਂ ਤੇ ਅਸਤਰਾਂ ਸ਼ਸਤਰਾਂ ਦੀ ਵਰਤੋਂ ਕੀਤੀ ਜਾਂਦੀ ਸੀ । ਘੋੜੇ, ਹਾਥੀ, ਰਥ ਆਦਿ ਤੇ ਚੜ੍ਹਕੇ ਸੂਰਮੇ ਯੁੱਧ ਕਰਦੇ ਸਨ । ਸਰੀਰ ਦੇ ਬਚਾਅ ਲਈ ਜਰਾਬਖਤਰ, ਢਾਲ ਆਦਿ ਦੀ ਵਰਤੋਂ ਕੀਤੀ ਜਾਂਦੀ ਸੀ । ਯੁੱਧ ਸਮਾਪਤ ਹੋਣ ਤੇ ਜੇਤੂ ਆਪਣੇ ਸ਼ਹੀਦ ਹੋਏ ਸਾਥੀਆਂ ਦਾ ਅੰਤਿਮ ਸੰਸਕਾਰ ਕਰਦਾ ਸੀ ਤੇ ਦੁਸ਼ਮਣ ਦੇ ਯੋਧਿਆਂ ਦੀ ਉਹਨਾਂ ਦੇ ਧਾਰਮਕ ਵਿਸਵਾਸ਼ ਅਨੁਸਾਰ ਅੰਤਿਮ ਰਸਮ ਪੂਰੀ ਕੀਤੀ ਜਾਂਦੀ ਸੀ ।

ਕਵੀ ਨੇ ਯੁੱਧ ਤੇ ਯੁੱਧ ਨੀਤੀ ਆਦਿ ਬਾਰੇ ਵਿਸਤਾਰ ਸਹਿਤ ਇਸ ਗ੍ਰੰਥ ਵਿੱਚ ਵਰਣਨ ਕਰਕੇ ਆਪਣੀ ਵਿਸ਼ਾਲ ਵਾਕਫ਼ੀਅਤ ਦਾ ਪ੍ਰਮਾਣ ਦਿੱਤਾ ਹੈ ।

## ਅੰਲਕਾਰ ਵਿਧਾਨ

ਇਤਿਹਾਸਕ ਕਾਵਿ ਵਿੱਚ ਕਾਵਿ ਚਮਤਕਾਰ ਵਿਖਾਉਣ ਲਈ ਬੜੇ ਘੱਟ ਅਵਸਰ ਹੁੰਦੇ ਹਨ ਕਿਉਂਕਿ ਇਤਿਹਾਸ ਸਤਿ ਦੀ ਪੇਸ਼ਕਾਰੀ ਹੈ ਤੇ ਸਤਿ ਹਮੇਸ਼ਾਂ ਸਿੱਧੇ ਸ਼ਬਦਾਂ ਵਿੱਚ ਅੰਕਿਤ ਕੀਤਾ ਜਾਂਦਾ ਹੈ । ਵਿਦਵਾਨ ਕਾਵਿ ਰਚਨਾ ਨੂੰ ਇਤਿਹਾਸਕ ਪ੍ਰਮਾਣ ਮੰਨਣੋਂ ਸੰਕੋਚ ਵੀ ਕਰਦੇ ਹਨ ਕਿਉਂਕ ਉਹਨਾਂ ਦਾ ਵਿਚਾਰ ਹੈ ਕਵਿਤਾ ਕਵੀ ਦੀ ਕਲਪਨਾ ਬਿਨਾ ਸੰਭਵ ਨਹੀਂ ।

'ਗੁਰਬਿਲਾਸ ਪਾਤਸ਼ਾਹੀ ਛੇਵੀਂ' ਇਕ ਜੀਵਨ-ਗਾਥਾ ਹੈ ਤੇ ਕਵੀ ਨੇ ਸੁਚੇਤ ਤੌਰ ਤੇ ਇਸ ਨੂੰ ਅੰਲਕਾਰਿਕ ਰੂਪ ਦੇਣ ਦਾ ਯਤਨ ਨਹੀਂ ਕੀਤਾ । ਇਉਂ ਵੀ ਜਾਪਦਾ ਹੈ ਕਿ ਕਵੀ ਦੇ ਮਨ ਵਿੱਚ ਗੁਰੂ ਜਸ ਦੀ ਭਾਵਨਾ ਬੜੀ ਪ੍ਰਬਲ ਸੀ ਜਿਸ ਕਾਰਨ ਉਸਨੇ ਘਟਨਾਵਾਂ

ਦੇ ਵਰਣਨ ਵਲ ਵਿਸ਼ੇਸ਼ ਬਲ ਦਿੱਤਾ ਹੈ ਤੇ ਬਾਕੀ ਸਭ ਕੁੱਝ ਗੌਣ ਹੀ ਰਖਿਆ ਹੈ। ਫਿਰ ਵੀ ਕਈ ਪ੍ਰਸੰਗਾਂ ਵਿੱਚ ਅੰਲਕਾਰਾਂ ਦਾ ਸਹਿਜ ਸੁਭਾ ਪ੍ਰਯੋਗ ਹੋਇਆ ਹੈ। ਕਿਸੇ ਪ੍ਰਕਾਰ ਦੀ ਕੋਈ ਉਚੇਚ ਦ੍ਰਿਸ਼ਟੀਗੋਚਰ ਨਹੀਂ ਹੁੰਦੀ। ਬਸ ਕਵੀ ਨੇ ਗਿਣੇ ਮਿਥੇ ਉਪਮਾਨ ਜਾਂ ਤਸ਼ਵੀਹਾਂ ਦੀ ਵਰਤੋਂ ਕਰਦਿਆਂ ਆਪਣੀ ਅੰਲਕਾਰਾ ਪ੍ਰਤੀ ਨਿਰਮੋਹ ਹੋਣ ਦੀ ਬਿਰਤੀ ਦਾ ਪ੍ਰਦਰਸ਼ਨ ਕੀਤਾ ਹੈ। ਕੁਝ ਅੰਲਕਾਰਾਂ ਦੀਆਂ ਉਦਾਹਰਣਾਂ ਦੇਖੋ :

**ਅਨੁਪ੍ਰਾਸ ਅਲੰਕਾਰ**

– ਦੇਸ ਦੇਸ ਕੀ ਸੰਗਤ ਆਵੈ
ਭਾਂਤਿ ਭਾਂਤਿ ਕੇ ਦਰਬ ਚੜਾਵੈ ॥
– ਦਾਸਨ ਦਾਸ ਹਮ ਪਾਇਕ
ਸਾਹਿਬ ਸਮੱਸਰ ਦਾਸ ਨਾ ਹੋਤ ॥
– ਜੈ ਜੈਕਾਰ ਸਬਨ ਤਬ ਕਰੀਯੋ।
ਪੈਸੇ ਪਾਂਚ ਨਰੇਲ ਮੰਗਾਈ ॥
– ਬਾਰ ਬਾਰ ਬੰਦਨ ਕਰੀ ਸਤਿਗੁਰੂ ਰਜ ਸਿਰ ਧਾਰ
– ਸ੍ਰੀ ਸਤਿਗੁਰੂ ਕੇ ਸਨਮੁੱਖ ਜਾਈ ॥

**ਪੁਨ ਉੱਨਤੀ ਅਲੰਕਾਰ**

– ਉਠਹੁ ਉਠਹੁ ਹੇ ਗੁਰ ਕੇ ਪਿਆਰੇ
– ਗੁਰੂ ਨਾਨਕ ਬਲਿ ਬਲਿ ਤਿਸੈ ਸਦ ਸਦ ਤਿਸ ਕੁਰਬਾਨ।

**ਲਕੋਕਤੀ ਅਲੰਕਾਰ**

– ਜੈਸੇ ਕੋ ਤੈਸਾ ਮਿਲਹਿ ਕਪਟ ਕਪਟ ਰਲ ਜਾਇ।
– ਜੈਸ ਕੀਆ ਤੈਸਾ ਲਹਾ ਕੀਤਾ ਪਾਇਓ ਆਪ।
– ਲਾਲ ਅਖੀਂ ਤਬ ਅਰਥ ਨਿਹਾਰੋ
– ਇੱਟ ਚੁਬਾਰੇ ਮੋਰੀ ਲਾਈ
– ਜੈਸਾ ਕੀਨ ਤੈਸਾ ਫਲ ਪਾਯੋ ॥
ਪਾਪੀ ਸੋ ਜਮ ਧਾਮ ਸਿਧਾਯੋ।
– ਮਧ ਚੀਥੜੇ ਲਾਲ ਪਛਾਨੋ ॥

**ਯਮਕ ਅਲੰਕਾਰ**

– ਆਦਿ ਗੁਰੂ ਕੀ ਮਤ ਕਹੀ ਗੁਰਦਾਸ ਭਯੋ ਗੁਰਦਾਸ ਕਹਾਇਆ।
– ਦੇਵਤ ਦਾਨ ਤਬੈ ਗੁਰ ਜੀ ਧਨ ਪਾਇ ਸਭ ਮੁਖ ਧਨ ਉਚਾਰਾ ॥

**ਰੂਪਕ ਅਲੰਕਾਰ**

– ਹਾਇ ਹਾਇ ਕੀਨਾ ਤਬੈ ਸਾਹਿ ਚਿੰਤ ਦਧ ਲੀਨ
– ਸਤਿਨਾਮ ਕੀ ਸਰਿਤਾ ਬਹੀ ॥
– ਤਬ ਬੋਲਤ ਭੇ ਮੁਖ ਪੰਕਜ ਤੇ ਸਭ ਦੇਵ ਕਹੋ ਕਿਹ ਕਾਰਣ ਆਏ।
– ਬਾਨ ਬੂੰਦ ਕੀਨੀ ਰਿਸ ਧਾਰੀ ॥

## ਉਪਮਾ ਅਲੰਕਾਰ

ਹੋਇ ਸੁਚੇਤ ਚੜ੍ਹੀ ਸਭ ਸੈਨਾ ।
ਤਪਸ ਤਾਂਬ੍ਰ ਸਮ ਕੀਨੇ ਨੈਨਾ ॥

## ਅਤਿਕਥਨੀ ਅਲੰਕਾਰ

– ਸ੍ਰੀ ਗੁਰੂ ਅਰਜਨ ਦੇਵਤ ਦਾਨਾ ।
ਰੰਕ ਭੂਪ ਹੋਇ ਘਰੈ ਸਿਧਾਨਾ ॥

## ਉਤਪ੍ਰੇਖਯ ਅਲੰਕਾਰ

– ਬੀੜ ਨਿਕਟਿ ਮਾਤਾ ਗਈ ਦੇਖਾ ਬਨ ਤਬ ਐਸ ।
ਜਨ ਅਸੋਕਿ ਖਾਂਡਵ ਇਹੈ ਸੋਹਿ ਨੀਲ ਘਨ ਜੈਸ ॥

– ਚਲਤ ਪੰਥ ਮਨ ਹਰਖ ਅਪਾਰਾ ।
ਮਨੋ ਨਿਰਧਨੀ ਲਹਿਯੋ ਭੰਡਾਰਾ ॥

– ਏਤਾ ਧੰਨ ਸ੍ਰੀ ਗੁਰੂ ਬਰਖਾਯੋ ।
ਮੰਨਹੁ ਮੇਘ ਸਾਵਨ ਕੋ ਆਯੋ ॥

– ਦਿਨਪਤਿ ਅਯੋ ਅਪਨੇ ਬਲ ਮੈਂ ਤਬ
ਛਾਡੇਂ ਹੈ ਬਾਨ ਮਨੋ ਕਿਰਨਾਈ ।

## ਦ੍ਰਿਸ਼ਟਾਂਤ ਅਲੰਕਾਰ

– ਮੋਹਰੀ ਨਿਜ ਓਰ ਲੀਨੇ ਲਾਈ ।
ਬਾਸਕ ਨਿਜ ਮਣਿ ਜਾਨੋ ਪਾਈ ।

– ਮਧ ਦੀਵਾਨ ਸੋਹਹਿ ਗੁਰ ਕੈਸੇ ।
ਬ੍ਰਹਮ ਸਭਾ ਮਹਿ ਬ੍ਰਹਮਾ ਜੈਸੇ ।

– ਸਿਖ ਸੰਗਤ ਪਾਸ ਆਵਤ ਐਸੇ ।
ਆਨੰਦ ਸਿੰਧ ਉਤਰ ਜਨ ਜੈਸੇ ।

## ਵੀਪਸਾ ਅਲੰਕਾਰ

– ਚਾਪ ਚਲੇ ਸਿਖ ਐਸ ਵਿਚਾਰੀ ।
ਮਾਰੋ ਮਾਰੋ ਮਾਰ ਪੁਕਾਰੀ ॥

– ਮੋ ਪਰ ਕ੍ਰਿਪਾ ਕਰੋ ਗੁਰ ਜੈ ਜੈ ਜੈ ਅਸੁਰਾਰ ॥

ਇਉਂ ਕਵੀ ਨੇ ਕੁਝ ਅਲੰਕਾਰਾਂ ਦਾ ਸਫਲ ਪ੍ਰਯੋਗ ਕਰਕੇ ਕਾਵਿ ਸੌਂਦਰਯ ਪੈਦਾ ਕਰਨ ਦਾ ਯਤਨ ਕੀਤਾ ਹੈ । ਇਸ ਨਾਲ ਇਸ ਗ੍ਰੰਥ ਵਿੱਚ ਸਾਹਿਤਕਤਾ ਦਾ ਵਾਧਾ ਹੋਇਆ ਹੈ ।

## ਛੰਦ ਵਿਧਾਨ

ਪ੍ਰਾਚੀਨ ਸਾਹਿਤ ਸ਼ਾਸਤਰ ਵਿੱਚ ਛੰਦ ਨੂੰ ਕਵਿਤਾ ਦਾ ਅਨਿਖੜਵਾਂ ਅੰਗ ਮੰਨਿਆ ਹੈ। ਛੰਦ ਰਹਿਤ ਕਵਿਤਾ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਸੀ । ਛੰਦ ਕਾਵਿ

ਨੂੰ ਚਿਰੰਜੀਵਤਾ ਬਖਸ਼ਦਾ ਹੈ ਕਿਉਂਕਿ ਛੰਦ ਬੱਧ ਰਚਨਾ ਨੂੰ ਪਾਠਕ/ਸ੍ਰੋਤੇ ਯਾਦ ਕਰਕੇ ਅਗਲੀਆਂ ਪੀੜ੍ਹੀਆਂ ਨੂੰ ਦੇ ਸਕਦੇ ਹਨ। ਇਹੀ ਕਾਰਨ ਹੈ ਕਿ ਬਹੁਤ ਸਾਰੇ ਪ੍ਰਾਚੀਨ ਗ੍ਰੰਥ ਭਾਵੇਂ ਉਹ ਸਾਹਿਤ ਨਾਲ ਸਬੰਧਤ ਹਨ ਭਾਵੇਂ ਦਰਸ਼ਨ ਜਾਂ ਵੈਦਿਕ ਨਾਲ, ਛੰਦ ਵਿਚ ਹੀ ਉਪਲਬੱਧ ਹਨ। ਇਹੀ ਕਾਰਨ ਹੈ ਕਿ ਪੁਰਾਣੇ ਇਤਿਹਾਸਕਾਰ ਵੀ ਛੰਦਬੱਧ ਰੂਪ ਵਿਚ ਅਪਣੇ ਇਤਿਹਾਸ ਲਿਖਦੇ ਹਨ। ਮਹਿਮਾ ਪ੍ਰਕਾਸ਼, ਪ੍ਰਾਚੀਨ ਪੰਥ ਪ੍ਰਕਾਸ਼, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼ ਆਦਿ ਪ੍ਰਮੁੱਖ ਗੁਰ ਇਤਿਹਾਸ ਕਵਿਤਾ ਵਿੱਚ ਹੀ ਹਨ।

ਪੁਰਾਤਨ ਕਾਵਿ ਵਿੱਚ ਦੋਹਾ–ਚੌਪਾਈ ਸ਼ੈਲੀ ਦਾ ਬੜਾ ਪ੍ਰਯੋਗ ਹੋਇਆ ਹੈ। ਇਸ ਨੂੰ ਕੜਵਕ ਸ਼ੈਲੀ ਵੀ ਆਖਿਆ ਜਾਂਦਾ ਹੈ। ਪਦਮਾਵਤ–ਜਇਸੀ, ਰਾਮ ਚਰਿਤ ਮਾਨਸ-ਤੁਲਸੀ ਦਾਸ ਆਦਿ ਗੌਰਵ ਗ੍ਰੰਥ ਇਸੇ ਸ਼ੈਲੀ ਵਿੱਚ ਲਿਖੇ ਗਏ ਹਨ। ਗੁਰਬਿਲਾਸ ਪਾਤਸ਼ਾਹੀ ਛੇਵੀਂ ਵੀ ਇਸੇ ਸ਼ੈਲੀ ਵਿੱਚ ਲਿਖਿਆ ਗਿਆ ਹੈ ਭਾਵੇਂ ਇਸ ਵਿੱਚ ਕਈ ਥਾਈਂ ਪ੍ਰਸੰਗਵੱਸ ਜਾਂ ਅਕਾਉਪੁਣੇ ਨੂੰ ਤੋੜਨ ਲਈ ਹੋਰ ਛੰਦ ਵੀ ਵਰਤੇ ਹਨ ਜਿਵੇਂ ਝੂਲਣਾ, ਕਬਿੱਤ, ਰਸਾਵਲ ਛੰਦ, ਭੁਜੰਗ ਪ੍ਰਯਾਤ ਛੰਦ, ਕੁੰਡਲੀਆ, ਸਵੈਯਾ, ਅੜਿਲ, ਕਲਸ, ਅਜੂਬਾਛੰਦ, ਤੋਟਕ ਛੰਦ, ਸਿਰਖੰਡੀ–ਤਿਲਚੜੀਆਂ ਛੰਦ, ਭੜਥੂਆ ਛੰਦ, ਕੰਠ ਅਭੂਖਣ ਛੰਦ, ਸੋਮਰਸੀ ਛੰਦ, ਸਮਾਨਕਾ ਛੰਦ, ਪਾਧੜੀ ਛੰਦ, ਸੰਗੀਤ ਛੰਦ, ਆਦਿ।

ਇਸ ਕਵੀ ਦੀ ਛੰਦ ਤੇ ਪੂਰੀ ਪਕੜ ਹੈ। ਇਸ ਨੇ ਜਿਥੇ ਬਿਰਤਾਂਤ ਦੇਣਾ ਹੈ ਉਥੇ ਦੋਹਾ–ਚੌਪਾਈ ਦਾ ਪ੍ਰਯੋਗ ਕੀਤਾ ਹੈ। ਜਿਥੇ ਮੰਗਲ ਕਾਮਨਾ ਦੀ ਗੱਲ ਹੈ ਸਵਈਆ ਤੇ ਕਬਿੱਤ ਦਾ ਪ੍ਰਯੋਗ ਹੈ। ਜਿਥੇ ਯੁੱਧ ਵਰਣਨ ਹੈ ਉਥੇ ਛੋਟੇ ਅਕਾਰ ਵਾਲੇ ਛੰਦਾਂ ਦੀ ਵਰਤੋਂ ਕੀਤੀ ਹੈ ਜਿਵੇਂ ਸਿਰਖੰਡੀ, ਰਸਾਵਲ ਛੰਦ ਆਦਿ। ਕਵੀ ਨੇ ਭਾਵ ਪਰਿਵਰਤਨ ਹੁੰਦਿਆਂ ਹੀ ਛੰਦ ਪਰਿਵਰਤਣ ਕਰਕੇ ਆਪਣੀ ਕਾਵਿ ਕੌਸ਼ਲਤਾ ਦਾ ਪ੍ਰਮਾਣ ਦਿੱਤਾ ਹੈ।

ਕਵੀ ਨੇ ਵਾਹ ਲਗਦਿਆਂ ਛੰਦ ਸ਼ਾਸਤਰ ਦੇ ਨਿਯਮਾਂ ਦੀ ਉਲੰਘਣਾ ਨਹੀਂ ਕੀਤੀ ਪਰ ਕਈ ਥਾਂਈਂ ਉਤਾਰਾ ਕਰਨ ਵਾਲਿਆਂ ਦੀ ਅਣਗਹਿਲੀ ਜਾਂ ਅਗਿਆਨਤਾ ਕਾਰਨ ਜਾਂ ਗੁਰਮੁਖੀ ਲਿਪੀ ਦੀਆਂ ਆਪਣੀਆਂ ਸੀਮਾਵਾਂ ਕਰਕੇ ਛੰਦ ਦੋਸ਼ ਦ੍ਰਿਸ਼ਟੀਗੋਚਰ ਹੁੰਦੇ ਹਨ। ਕਈ ਥਾਵਾਂ ਦੇ ਛੰਦ ਦੀਆਂ ਮਾਤਰਾਵਾਂ ਘੱਟ ਵੱਧ ਹਨ। ਕਈ ਥਾਂ ਤੁਕਾਂਤ ਨਹੀਂ ਮਿਲਦਾ ਤੇ ਕਈ ਥਾਂ ਤੁਕਾਂਤ ਮਿਲਾਉਣ ਲਈ ਗਲਤ ਸ਼ਬਦ ਪ੍ਰਯੋਗ ਕੀਤਾ ਹੈ, ਜਿਵੇਂ :

– ਇਹ ਮੈਂ ਕਹਿ ਹਉ ਔਰ ਬਾਤ ਤੁਹਿ।
ਅਕਾਲ ਪੁਰਖ ਅਵਤਾਰ ਧਰਿਓ ਜਿਹ ॥

– ਤਾਹਿ ਸਮੇਂ ਗੁਰ ਲਾਇ ਦਿਵਾਨ ਬੁਢੇ ਜੀ ਤੇ ਆਦਿ ਲੇ ਸਿਖ ਬੁਲਾਈ।
ਅਮਰਦਾਸ ਬੁਲਾਇ ਹਮੈਂ ਦੁਹੰ ਭ੍ਰਾਤਨ ਸ੍ਰੀ ਗੁਰੂ ਅੰਗਦ ਪਾਸ ਬਿਠਾਈ ॥

– ਦਾਰਾ ਜੁਤ ਦਾਤੂ ਸੰਗ ਤੁਰਿਓ।
ਬੜ ਆਨੰਦ ਨਿਜ ਮਨ ਮਹਿ ਧਰਿਓ ॥

– ਬੋਲਯੋ ਖਾਨ ਗੁਰੂ ਜੀ ਸੁਨੋ।
ਮੇਰੋ ਔਗੁਨ ਕਛੂ ਨਾ ਗਿਨੋ।

- ਸੰਗਤ ਕੋ ਆਗਯਾ ਗੁਰ ਦਈ।
  ਇਸਨਾਨ ਕਰੋ ਸਬ ਦੇਰ ਨ ਹਈ ॥

ਇਸ ਪ੍ਰਕਾਰ ਦੀਆਂ ਛੰਦ ਦੋਸ਼ ਦੀਆਂ ਹੋਰ ਕਈ ਉਦਾਹਰਣਾਂ ਉਪਲਬੱਧ ਹਨ। ਅਸਲ ਵਿੱਚ ਕਵੀ ਦਾ ਮੁੱਖ ਪ੍ਰਯੋਜਨ ਕਾਵਿ ਕੌਸ਼ਲਤਾ ਵਿਖਾਉਣਾ ਨਹੀਂ ਸਗੋਂ ਆਪਣੇ ਚਰਿਤ ਨਾਇਕ ਦਾ ਯਸ਼ੋਗਾਨ ਕਰਨਾ ਹੈ। ਇਸ ਲਈ ਕਵੀ ਨੇ ਆਪਣੇ ਧਿਆਨ ਦਾ ਕੇਂਦਰ-ਬਿੰਦੂ ਸਤਿਗੁਰੂ ਨੂੰ ਬਣਾਇਆ ਹੈ। ਕਾਵਿ ਸੌਂਦਰਯ ਨੂੰ ਗੌਣ ਮੰਨਿਆ ਹੈ। ਵੱਡ ਆਕਾਰੀ ਰਚਨਾ ਵਿੱਚ ਅਜਿਹੀਆਂ ਉਕਾਈਆਂ ਜਾਂ ਦੋਸ਼ ਮਿਲਣੇ ਸੁਭਾਵਿਕ ਹੀ ਹਨ।

**ਰਸ ਵਿਧਾਨ**

ਭਾਰਤੀ ਸਾਹਿਤ ਸਾਸ਼ਤਰ ਵਿੱਚ ਰਸ ਨੂੰ ਕਾਵਿ ਦੀ ਆਤਮਾ ਮੰਨਿਆ ਗਿਆ ਹੈ। ਰਸਹੀਣ ਕਵਿਤਾ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਭਾਈ ਭੰਗਤ ਸਿੰਘ ਨੇ ਇਸ ਗ੍ਰੰਥ ਵਿੱਚ ਮੁਖ ਰੂਪ ਵਿਚ ਸ਼ਾਂਤ ਰਸ ਦਾ ਪ੍ਰਯੋਗ ਕੀਤਾ ਹੈ ਪਰ ਪ੍ਰਸੰਗ ਵਸ ਕਈ ਸਥਾਨਾਂ ਤੇ ਹੋਰ ਰਸਾਂ ਦੀਆਂ ਉਦਾਹਰਣਾਂ ਮਿਲ ਜਾਂਦੀਆਂ ਹਨ। ਕੁਝ ਉਦਾਹਰਣਾਂ ਪੇਸ਼ ਹਨ :

**ਬੀਰ ਰਸ**

- ਗੁਰੂ ਬੀਰ ਧਾਏ। ਬਡੇ ਰੋਸ ਪਾਏ ॥
  ਕਰੀਂ ਤੇਗ ਬਰਖਾ। ਗਏ ਜੀਤ ਕਰਖਾ ॥
- ਕੁਪਿਓ ਬੀਰ ਭਾਨੂੰ। ਲਯੋ ਘੇਰ ਖਾਨੂੰ।
  ਸੰਭਾਰੀ ਕ੍ਰਿਪਾਣੈ। ਹਣੇ ਤਾਸ ਜੁਆਣੈ ॥

**ਰਦਰ ਰਸ**

- ਰਿਸਾ ਖਾਨ ਸੂਰਾ। ਮਹਾਮਦ ਪੂਰਾ।
  ਬਜਾਏ ਨਿਸਾਨੰ। ਕੜਕੈ ਕ੍ਰਿਪਾਨੰ ॥
- ਤਬੈ ਪਠਾਨ ਕੋਪੀਅੰ ॥ ਸੰਭਾਰ ਪਾਣ ਰੋਪੀਅੰ।
- ਤਬੈ ਕੋਪ ਕੈ ਭਾਨੁ ਖੰਡਾ ਚਲਾਯੋ।
  ਲਰਯੋ ਖਾਨ ਸੀਸੰ ਸੁ ਹੂਰੰ ਲੁਭਾਯੋ ॥

**ਬੀਭਤਸ ਰਸ**

ਤਹ ਗੀਧ ਘਨੀ ਮੰਡਰਾਇ ਰਹੀਂ।
ਨਦ ਸ੍ਰੋਨਤ ਕੀ ਰਨ ਮੇ ਸੁ ਬਹੀਂ।
ਰਨ ਲੋਥ ਘਨੀ ਇਕਠਾਵਤ ਹੈ।
ਤਹ ਜੰਬਕ ਕੇਤ ਪਠਾਵਤ ਹੈ।
ਸਿਰ ਗੂਦ ਸੂ ਮੇਦ ਲਗਾਇ ਗਨੋ
ਕਰਮਾ ਵਿਸ ਕੇਤ ਬਨਾਇ ਮਨੋ ॥

**ਕਰੁਣਾ ਰਸ**

ਆਵਤਿ ਪੰਥ ਵਿਰਹਿ ਗੁਰ ਪਾਏ ।
ਜਥਾ ਭੂਪ ਬਿਨ ਸੈਨਾ ਜਾਏ ॥
......................
ਤਬ ਹੀ ਮਾਤਾ ਗੰਗਾ ਆਈ ।
ਸੁਨਤ ਬਾਤ ਤਬ ਬਹੁ ਰੁਦਨਾਈ ।
......................
ਹਰਿ ਗੋਬਿੰਦ ਪੁਨ ਰੋਇ ਸੁਨਾਯੋ ।
ਹੇ ਪਿਤ ਹਮਕੋ ਤਿਆਗ ਸਿਧਾਯੋ ॥

**ਸ਼ਿੰਗਾਰ ਰਸ**

ਸੁੰਦਰ ਵਯ ਕਿਸੋਰ ਸੁਖਦਾਈ ।
ਸ੍ਰੀ ਗੁਰ ਦ੍ਰਿਗ ਛਬਿ ਕਹੀ ਨਾ ਜਾਈ ॥
ਖੰਜਨ ਮੀਨ ਕੰਜ ਸੁਕਚਾਨੇ ।
ਅਧਰ ਬਿਧੂਪ ਦਾਰਮ ਰਦ ਹਾਨੇ ॥
ਕੀਰ ਨਾਸੰਕ ਗ੍ਰੀਵ ਦਿਖਾਵੈ ।
ਲਾਜ ਖਾਇ ਬਨ ਮਾਹਿ ਸਿਧਾਵੈ ।

ਉਪ੍ਰੋਕਤ ਕੁਝ ਕੁ ਉਦਾਹਰਣਾਂ ਤੋਂ ਸਵੈ-ਸਪਸ਼ਟ ਹੈ ਕਿ ਕਵੀ ਨੇ ਰਸ-ਪ੍ਰਯੋਗ ਬੜੀ ਸਫਲਤਾ ਨਾਲ ਕੀਤਾ ਹੈ ।

**ਸ਼ੈਲੀ**

ਗੁਰਬਿਲਾਸ ਪਾਤਸ਼ਾਹੀ ਛੇਵੀਂ ਗੁਰੂ ਹਰਿਗੋਬਿੰਦ ਸਿੰਘ ਜੀ ਦੀ ਜੀਵਨ-ਗਾਥਾ ਹੈ । ਇਸ ਲਈ ਇਸ ਗ੍ਰੰਥ ਵਿੱਚ ਬਿਰਤਾਂਤਕ ਸ਼ੈਲੀ ਦੀ ਪ੍ਰਧਾਨਤਾ ਹੈ । ਨੀਰਸਤਾ ਦੂਰ ਕਰਨ ਤੇ ਪ੍ਰਸੰਗ ਵਸ ਜਾਂ ਜ਼ਰੂਰਤ ਅਨੁਸਾਰ ਸੰਬੋਧਨੀ, ਪ੍ਰਸ਼ਨੋਤਰੀ, ਸੰਗੀਤਮਈ ਆਦਿ ਸ਼ੈਲੀਆਂ ਦਾ ਵੀ ਪ੍ਰਯੋਗ ਕੀਤਾ ਗਿਆ ਹੈ । ਇਹਨਾਂ ਸਬੰਧੀ ਸੰਖਿਪਤ ਰੂਪ ਵਿਚ ਵਿਚਾਰ ਕੀਤਾ ਜਾਂਦਾ ਹੈ ।

**ਸੰਬੋਧਨੀ ਸ਼ੈਲੀ**

– ਉਠਹੁ ਉਠਹੁ ਰੇ ਪਰਉਪਕਾਰੀ ।
ਯਾਦ ਕਰਾਈ ਕਥਾ ਅਪਾਰੀ ॥
– ਹੇ ਗੁਰ ਇਹੁ ਇਛ ਮਮ ਭਾਰੀ ।
ਹਰਿ ਗੋਬਿੰਦ ਕਾ ਜਨਮ ਸੁ ਕਹਹੁ ।
ਬਹੁਰ ਬਾਲ ਲੀਲਾ ਸੁਖ ਲਹਹੁ ॥

**ਪ੍ਰਸ਼ੋਨਤਰੀ ਸ਼ੈਲੀ**

– ਤਾਤੇ ਮੋਕਉ ਦਾਸ ਪਛਾਨੋ ।
ਹੇ ਗੁਰੂ ਆਗਲ ਚਰਿਤ ਬਖਾਨੋ ।

ਜੁਧ ਪਾਛ ਗੁਰ ਕੈਸ ਕਰਾਵਹਿੰ ।
ਕੀਰਤਪੁਰ ਕਿਹ ਭਾਂਤ ਸਿਧਾਵਹਿੰ ।।

## ਸੰਗੀਤਮਈ ਸ਼ੈਲੀ

ਕਾਗੜਦੰ ਕੋਪੀ ਸਾਗੜਦੈ ਸੈਨਾ ।
ਭਾਗੜਦੰ ਤਿਆਗਿਯੋ ਚਾਗੜਦੰ ਚੈਨਾ ।
ਛਾਗੜਦੰ ਛੋਰੇ ਤਾਗੜਦੰ ਤੀਰੰ ।
ਮਾਗੜਦੰ ਮਾਰੇ ਦਾਗੜਦੰ ਬੀਰੰ ।
ਫਾਗੜਦੰ ਫੀਲੰ ਛਾਗੜੰਦ ਛੁਟੇ ।।
ਸਾਗੜਦੰ ਸੂਰੰ ਜਾਗੜਦੰ ਜੁਟੇ ।।
ਬਾਗੜਦੰ ਬਾਜੇ ਨਾਗੜਦੰ ਨਗਾਰੇ ।
ਜਾਗੜਦੰ ਜੋਧਾ ਮਾਗੜਦੰ ਮਾਰੇ ।।

ਦਸਮ ਗ੍ਰੰਥ ਵਿੱਚ ਇਸ ਤਰ੍ਹਾਂ ਦੀ ਸ਼ੈਲੀ ਦਾ ਕਾਫੀ ਪ੍ਰਯੋਗ ਹੋਇਆ ਹੈ ਜਿਵੇਂ :

ਸਾਗੜਦੰਗ ਸੰਖੰ ਨਾਗੜਦੰ ਨਫੀਰੰ ।
ਗਾਗੜਦੰਗ ਸੋਮਾਯ ਗਜੇ ਗਹੀਰੰ ।
ਨਾਗੜਦੰਗ ਨਗਾਰੇ ਬਾਗੜਦੰਗ ਬਾਜੇ ।
ਜਾਗੜਦੰਗ ਜੋਧਾ ਗਾਗੜਦੰਗ ਗਾਜੈ ।।

## ਟੀਕਾ ਸ਼ੈਲੀ

ਕਵੀ ਨੇ ਕਈ ਸਥਾਨਾਂ ਤੇ ਗੁਰਬਾਣੀ ਦਾ ਸ਼ਬਦ ਦੇਕੇ ਉਸ ਦਾ ਟੀਕਾ/ਪਰਮਾਰਥ ਲਿਖਿਆ ਹੈ ਜੋ ਟੀਕਾ ਸ਼ੈਲੀ ਦਾ ਵਧੀਆ ਨਮੂਨਾ ਹੈ ਜਿਵੇਂ 'ਨੇਤ੍ਰ ਪ੍ਰਕਾਸ ਦੀਆਂ ਗੁਰੂਦੇਵ' ਸ਼ਬਦ ਦੇ ਅਰਥ ਕਵੀ ਨੇ ਇਸ ਪ੍ਰਕਾਰ ਕੀਤੇ ਹਨ :

ਨੈਨ ਪ੍ਰਕਾਸ਼ ਗੁਰੂਦੇਵ ਕੀਓ ਭ੍ਰਮ ਦੂਰ ਭਯੋ ਮਨ ਮੈਂ ਸੁਖ ਪਾਯੋ ।
ਪੂਰਨ ਸੇਵ ਭਈ ਹਮਰੀ ਅਬ ਸੀਤਲਾ ਰਛ ਕਰੀ ਬਿਰਦਾਯੋ ।
ਪਾਰਬ੍ਰਹਮ ਕਰੀ ਕਿਰਪਾ ਹਮਰੇ ਸੁਤ ਨਾਨਕ ਨਾਮ ਮਹਾਂ ਰਸੁ ਪਾਯੋ ।
ਸਾਧ ਸੰਗ ਬੁਢੇ ਜੁੜ ਹੋਰੀ ਹਰੀ ਹਰਿ ਅੰਮ੍ਰਿਤ ਪਾਨ ਕੈ ਦੂਖ ਗਵਾਯੋ ।।

ਇਉਂ ਕਵੀ ਨੇ ਆਪਣਾ ਚਰਿਤ ਗ੍ਰੰਥ ਲਿਖਦਿਆਂ ਕਈ ਪ੍ਰਕਾਰ ਦੀਆਂ ਕਾਵਿ ਸ਼ੈਲੀਆਂ ਦਾ ਪ੍ਰਯੋਗ ਕਰਕੇ ਨੀਰਸਤਾ ਤੋਂ ਬਚਾਅ ਕੀਤਾ ਹੈ ਤੇ ਸਾਹਿਤਕ ਰੰਗ ਹੋਰ ਗੂਹੜਾ ਕੀਤਾ ਹੈ ।

## ਨੀਤੀ ਬਚਨ

ਜੀਵਨ ਅਨੁਭਵ ਵਿੱਚ ਕੁਝ ਸਤਿ ਕਥਨ ਮਹਾਂਪੁਰਖਾਂ ਨੇ ਕੱਢੇ ਤੇ ਉਹਨਾਂ ਨੂੰ ਲੋਕ-ਸਿਆਣਪ ਵਜੋਂ ਪਰਵਾਨ ਕੀਤਾ ਗਿਆ ਹੈ । ਸਾਹਿਤਕ ਖੇਤਰ ਵਿੱਚ ਇਹਨਾਂ ਨੂੰ ਨੀਤੀ ਬਚਨ ਆਖਿਆ ਜਾਂਦਾ ਹੈ । ਭਾਈ ਭਗਤ ਸਿੰਘ ਨੇ ਕੁਝ ਅਜਿਹੇ ਬਚਨ ਇਸ ਗ੍ਰੰਥ ਵਿੱਚ ਅੰਕਿਤ ਕੀਤੇ ਹਨ, ਜਿਵੇਂ :

– ਘਰ ਫੂਟਿਓ ਨਿਹਚੈ ਅਰਿ ਘਾਯੋ ।

– ਗੁਣ ਬਿਨ ਪੂਜ ਨ ਹੋਵਈ ਨਹਿ ਵਿਦਿਯਾ ਬਿਨ ਮਾਨ।
ਘੰਟ ਸਹਿਤ ਸੁੰਦਰ ਸੁਰਭ ਦੂਧ ਬਿਨਾ ਕਿਹ ਕਾਮ।

**ਭਾਸ਼ਾ**

ਗੁਰੂ ਕਾਲ ਤੋਂ ਲੈ ਕੇ ਉਨੀਵੀਂ ਸਦੀ ਦੇ ਅਖੀਰ ਤੱਕ ਪੰਜਾਬ ਵਿੱਚ ਧਾਰਮਕ ਵਿਸ਼ਿਆਂ ਬਾਰੇ ਲਿਖਣ ਵਾਲੇ ਵਿਦਵਾਨਾਂ ਦੀ ਇਕ ਖਾਸ ਰੰਗ-ਰੂਪ ਵਾਲੀ ਭਾਸ਼ਾ ਸੀ ਜਿਸਨੂੰ ਸਾਧ ਭਾਸ਼ਾ, ਸਧੂਕੜੀ ਜਾਂ ਪੰਜਾਬੀ ਸ਼ਬਦਾਵਲੀ ਪ੍ਰਧਾਨ ਬ੍ਰਜਭਾਸ਼ਾ ਦਾ ਨਾਂ ਦਿੱਤਾ ਗਿਆ ਹੈ। ਇਹ ਅਜਿਹੀ ਭਾਸ਼ਾ ਹੈ ਜਿਸ ਨੂੰ ਲਗਭਗ ਸਾਰੇ ਉਤਰੀ ਭਾਰਤ ਵਿੱਚ ਯਤਨ-ਵਿਸੇਸ਼ ਬਿਨਾਂ ਬੜੀ ਅਸਾਨੀ ਨਾਲ ਸਮਝਿਆ ਜਾ ਸਕਦਾ ਹੈ ਕਿਉਂਕਿ ਇਹਨਾਂ ਗ੍ਰੰਥਾਂ ਵਿੱਚ ਵਰਤੀ ਗਈ ਸ਼ਬਦਾਵਲੀ ਲਗਭਗ ਸਾਰੇ ਖਿੱਤੇ ਵਿੱਚ ਲਿਖੇ ਜਾਣ ਵਾਲੇ ਗ੍ਰੰਥਾਂ ਨਾਲ ਮਿਲਦੀ ਜੁਲਦੀ ਹੈ। ਪੰਜਾਬ ਦੇ ਇਤਿਹਾਸਕ ਜਾਂ ਧਾਰਮਕ ਪ੍ਰਕਿਰਤੀ ਵਾਲੇ ਕਾਵਿ ਦੀ ਰਚਨਾ ਇਸ ਭਾਸ਼ਾ ਵਿਸੇਸ਼ ਵਿੱਚ ਹੋਈ ਹੈ। ਜੇਕਰ ਇਸ ਨੂੰ ਪੰਜਾਬ ਦੀ ਸਾਹਿਤਕ ਭਾਸ਼ਾ ਜਾਂ ਕੌਮੀ ਭਾਸ਼ਾ ਆਖ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਜਨਮਸਾਖੀਆਂ, ਬੰਸਾਵਲੀਨਾਮਾ ਮਹਿਮਾਪ੍ਰਕਾਸ਼, ਪ੍ਰਾਚੀਨ ਪੰਥ ਪ੍ਰਕਾਸ਼, ਗੁਰਕੀਰਤ ਪ੍ਰਕਾਸ਼, ਗੁਰੂ ਨਾਨਕ ਬੰਸ ਪ੍ਰਕਾਸ਼, ਜਨਮ ਸਾਖੀ ਨਾਨਕ ਸ਼ਾਹ ਦੀ, ਆਦਿ ਗ੍ਰੰਥ ਇਸੇ ਵਿਸ਼ੇਸ਼ ਭਾਸ਼ਾ ਵਿੱਚ ਲਿਖੇ ਗਏ ਹਨ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵੀ ਇਸੇ ਭਾਸ਼ਾ ਵਿੱਚ ਲਿਖਿਆ ਗਿਆ ਹੈ।

ਇਸ ਭਾਸ਼ਾ ਵਿੱਚ ਪਿੰਡਾ ਬ੍ਰਜ ਦਾ ਹੈ ਪਰ ਸ਼ਬਦਾਵਲੀ ਦੀ ਪ੍ਰਧਾਨਤਾ ਪੰਜਾਬੀ ਦੀ ਹੈ। ਇਸ ਲਈ ਇਹ ਭਾਸ਼ਾ ਆਮ ਪਾਠਕਾਂ ਦੀ ਸਮਝ ਵਿੱਚ ਆ ਜਾਣਯੋਗ ਬਣ ਗਈ ਹੈ।

**ਸੰਸਕ੍ਰਿਤ ਦੀ ਤਤਸਮ ਤੇ ਤਦਭਵ ਸ਼ਬਦਾਵਲੀ :**

ਪੁਰਾਤਨ ਧਾਰਮਿਕ ਤੇ ਇਤਿਹਾਸਕ ਗ੍ਰੰਥ ਸੰਸਕ੍ਰਿਤ ਵਿੱਚ ਹਨ ਜਿਸ ਕਾਰਨ ਇਹਨਾਂ ਵਿੱਚ ਵਰਤੀ ਗਈ ਸ਼ਬਦਾਵਲੀ ਮਧਕਾਲੀਨ ਸਾਹਿਤ ਵਿੱਚ ਸਹਿਜ ਸੁਭਾ ਦਾਖਲ ਹੋ ਗਈ। ਭਾਈ ਭਗਤ ਸਿੰਘ ਭਾਰਤੀ ਸਾਹਿਤ ਦਾ ਅਧਿਐਨ ਕਰਨ ਵਾਲਾ ਸ਼ਰਧਾਲੂ ਸਿੱਖ ਸੀ ਜਿਸ ਕਾਰਨ ਸੰਸਕ੍ਰਿਤ ਦੀ ਕਾਫੀ ਸ਼ਬਦਾਵਲੀ ਇਸ ਦੀ ਭਾਸ਼ਾ ਵਿੱਚ ਦੇਖੀ ਜਾ ਸਕਦੀ ਹੈ ਜਿਵੇਂ ਪ੍ਰਿਥਮ, ਬੰਦੋ, ਚਰਨ, ਕਮਲ, ਗੁਣ, ਅਵਗੁਣ, ਅਉਤਾਰ, ਦਾਸ, ਜਸ, ਬਿਮਲ, ਕ੍ਰਿਪਾ, ਨਿਧੀ, ਦਯਾਸਿੰਧ, ਕਵਿ, ਪ੍ਰਸਾਦਿ, ਗਿਆਤਾ, ਉਦਾਰ, ਪ੍ਰਸਿੱਧ, ਧਰਮ, ਪਰਮ, ਉਪਮਾ, ਬਲਿ, ਸਿਧ, ਰਤਿਹੀਨ, ਨਮੋਂ, ਨਮ੍ਰ, ਬਿਨੈ, ਬਿਨਤੀ, ਰੂਪ, ਗ੍ਰੰਥ, ਬਿਅੰਤ, ਘਨਾ ਨੇਤਿ ਨੇਤਿ, ਚਤੁਰਾਨਨ, ਭਾਂਤਿ, ਅਨਗਨ, ਨਵਨੀਤ, ਦਵ੍ਰਤ, ਪਰਉਪਕਾਰ, ਗ੍ਰਿਹ, ਗ੍ਰਹਿ ਨਖਤ੍ਰ, ਲਗਨ, ਮਹੂਰਤ, ਸੁਭ, ਅਧੀਨ, ਪ੍ਰਸੰਗ, ਚਿਤ, ਚੰਦ, ਸੂਰ, ਰਵੀ, ਨਿਸਪਤਿ ਦਿਨਕਰ, ਤਮਅਰਿ, ਸਸਿ, ਏਕਾਦਸ, ਸਤਿਗੁਰ, ਸਿਖ, ਨਿਰਧਾਰ, ਅਪਾਰ, ਗਜ, ਪਿਕਬੈਨ, ਹਰਖੀ, ਪੰਥ, ਸੂਮ, ਖੇਦ, ਸੋਮ, ਸੰਤਾਪ, ਬੰਦਨ, ਚਰਣਾਮ੍ਰਿਤ, ਗਾਂਵ, ਨਗਰ, ਸਾਜ, ਅਸਵ, ਹਸਤੀ, ਲਘੁ, ਰਿਸ, ਕ੍ਰੋਧ, ਕਰੂਰ; ਰਥ, ਨਾਰਿ, ਦ੍ਰਿਸ਼ਟਾਰਾ, ਪ੍ਰਭੁਤਾਈ, ਰਰੀ, ਰਾਰ, ਸ੍ਰਾਪ, ਅਲਾਈ, ਦਾਸ, ਪਾਇਨ, ਨਾਂਗੇ, ਸਿਖਿਆ, ਭੋਜ, ਮਲੇਛ, ਬਾਗਾਂ, ਰੂਪ, ਪੂਰਖ, ਮਹਿਮਾ, ਸੁਰਗ, ਸਵਰਗ, ਪਰਿਵਾਰ, ਰੁਦਰ, ਬ੍ਰਹਮ-ਰਿਖੀ,

ਨੈਨ, ਪੀਲਾ, ਪੀਤਾਂਬਰ, ਮਦ, ਉਦਰ, ਕ੍ਰਿਸ਼ਨਾ ਪੱਖ, ਉਤਸਵ, ਗਿਰਾ, ਅਬਲਾ, ਵਣ ਤ੍ਰਿਵ, ਪਰਬਤ, ਮੰਗਲ, ਕਲਯਾਣ, ਅਨਾਦਿ, ਅਚਿੰਤ, ਮਨਚਿੰਦੀਆ, ਭੀਤਰ, ਅਵੱਤਾਂਛਿਨ, ਤਮ, ਅੰਧਕਾਰ, ਕਲਯਾਣ, ਦਿਨਪਤਿ, ਰੀਤਿ, ਪ੍ਰਸੂਤ, ਅੰਜਨ, ਦੇਵ, ਸੁਰ, ਅਸੁਰ ਸੁਧਾਸਰ, ਦੇਵਾਂਗਨ, ਬਿਸੁਧਾ, ਦੁਸ਼ਟਾਤਮ, ਅਰਥ, ਆਹਾਰ, ਰਿਖੀ, ਧੰਨ, ਗੋ, ਗਰਲ, ਸੇਜ, ਸਮ, ਨਿਜਪਦ, ਕੁਟਿਲ, ਪ੍ਰਬੀਨ, ਤ੍ਰਸਤਿ, ਅਮੋਘ, ਚਿਤਵਿਤ, ਸੁੱਖਸਿੰਧ, ਬਿਬਾਲ ਸੁਜਸ, ਅਪਜਸ, ਕੀਰਤਿ, ਬਿਤ੍ਰ, ਵਿਜ, ਮ੍ਰਿਜਾਦਾ, ਉਪਲੰਭ, ਆਦਿ ।

**ਅਰਬੀ ਫ਼ਾਰਸੀ ਦੀ ਤਤਸਮ ਤੇ ਤਦਭਵ ਸ਼ਬਦਾਵਲੀ :**

ਮੁਸਲਮਾਨਾਂ ਦੇ ਭਾਰਤ ਵਿਚ ਪ੍ਰਵੇਸ਼ ਹੋਣ ਨਾਲ ਉਹਨਾਂ ਦੀ ਮੂਲ ਭਾਸ਼ਾ ਅਰਬੀ-ਫ਼ਾਰਸੀ ਦੀ ਸ਼ਬਦਾਵਲੀ ਭਾਰਤੀ ਭਾਸ਼ਾਵਾਂ ਵਿੱਚ ਪ੍ਰਵੇਸ਼ ਕਰ ਗਈ । ਪੰਜਾਬੀ ਭਾਸ਼ਾ ਵੀ ਅਪਵਾਦ ਨਹੀਂ । ਇਸ ਵਿਚ ਅਰਬੀ-ਫ਼ਾਰਸੀ ਦੇ ਅਣਗਿਣਤ ਸ਼ਬਦ ਸਮਾ ਗਏ । ਭਾਈ ਭਗਤ ਸਿੰਘ ਨੇ ਵੀ ਕਈ ਅਰਬੀ-ਫ਼ਾਰਸੀ ਸ਼ਬਦਾਂ ਦੀ ਵਰਤੋਂ ਕੀਤੀ ਹੈ ਜਿਵੇਂ :

ਫਤੈ, ਮਨਸਬ, ਮੋਰਚਾ, ਪੀਰ, ਸੀਰਨੀ, ਮੁਹਿੰਮ, ਮੁਰੀਦ, ਬਾਦਸ਼ਾਹ, ਪਾਤਸ਼ਾਹ, ਵਜ਼ੀਰ, ਤਲਕਾ, ਫੁਰਮਾਯਾ, ਤੁਰਕ, ਮੀਰੀ, ਪੀਰੀ, ਕਾਗਤ, ਦਾਤ, ਦਾਸ, ਤੁਰਹੀ, ਪਠਾਨ, ਛਾਵਨੀ ਫੀਲ, ਨਜ਼ਰ, ਹੁਕਮ, ਸੁਲਤਾਨ, ਪੇਸ਼, ਯਾਦ, ਰਿਸ਼ਵਤ, ਖਾਨ, ਹਜ਼ਾਰ, ਬੰਦਗੀ, ਪਟਾ, ਭਿਸਤ, ਹੂਰ, ਅਰਦਾਸ, ਖਾਸਾ, ਤੂਤੀ, ਜੁਰਰੇ, ਬਾਜ਼, ਲਾਗੜ, ਜੁਹਾਰ, ਗਰੀਬ ਨਿਵਾਜ਼, ਸ਼ਹਰ, ਆਸਾ, ਜੁਲਾਹਾ, ਜੁਲਾਹੀ, ਜੋਰੂ, ਤਖਤ, ਕਨਾਤ, ਤੰਬੂ, ਦੀਵਾਨ, ਸਿਤਾਬੀ, ਅਵਲ, ਸ਼ਿਕਾਰ, ਹਜ਼ੀਰ, ਤੁਪਕ, ਨੇਜ਼ਾ, ਦਰਵਾਜ਼ਾ, ਤੁਰਕ, ਤੇਗ, ਰੂਹ, ਪਠਾਨ, ਪੁਸ਼ਾਕ, ਮੀਰ, ਚੀਰਾ, ਸੁਫੈਦ, ਮਸਨੰਦ, ਦਮਾਦ, ਸੂਬਾ, ਅਫਗਾਨ, ਫਰਿਆਦ, ਮਸਾਲ, ਮਹਲ, ਮੁਰਗੀ, ਕਿਆਮਤ, ਖੁਦਾਇ, ਮੁਸਾਹਿਬ, ਗੁਲੇਲ, ਆਦਿ ।

ਕਵੀ ਨੇ ਕਈ ਸੁੰਦਰ ਸਮਾਸ ਵੀ ਵਰਤੇ ਹਨ ਜਿਵੇਂ ਗਜਪਤਿ, ਚਰਨ-ਕਮਲ, ਕਿਰਪਾ ਸਿੰਧ, ਦਯਾਸਿੰਧ ਕਰੁਣਾਨਿਧਾਨ, ਦਯਾਸਾਗਰ, ਸੁਖ ਸਾਗਰ ਆਦਿ ।

ਇਵੇਂ ਕਵੀ ਨੇ ਕਈ ਸ਼ਬਦਾਂ ਦੀ ਵਰਤੋਂ ਬੜੇ ਕਲਾਤਮਕ ਢੰਗ ਨਾਲ ਕੀਤੀ ਹੈ ਜਿਵੇਂ ਸੂਰਜ ਲਈ ਰਵੀ, ਦਿਨਪਤਿ ਤਮਅਰਿ, ਦਿਨਕਰ, ਚੰਦਰਮਾ ਲਈ ਨਿਸਪਤਿ, ਸੂਰਜਮਲ ਲਈ ਰਵਿਮਲ, ਪ੍ਰਿੱਥੀ ਚੰਦ ਲਈ ਪ੍ਰਿਥੀ ਸਸਿ ਆਦਿ । ਸਿੰਘ ਲਈ ਕੇਹਰ ਜਾਂ ਨਾਹਰ ਆਦਿ ।

ਕਵੀ ਨੇ ਸ਼ਬਦ ਜੋੜਾਂ ਦੀ ਇਕਸਾਰਤਾ ਵਲ ਧਿਆਨ ਨਹੀਂ ਦਿਤਾ । ਹੋ ਸਕਦਾ ਹੈ ਇਹ ਉਕਾਈਆਂ ਉਤਾਰਾ ਕਰਨ ਵਾਲਿਆਂ ਦੀਆਂ ਹੋਣ । ਇਕ ਸ਼ਬਦ ਕਈ ਰੂਪਾਂ ਵਿਚ ਲਿਖਿਆ ਹੈ ਜਿਵੇਂ ਪ੍ਰਕ੍ਰਮਾ, ਪਰਿਕ੍ਰਮਾ, ਪਰਕਰਮਾ, ਪ੍ਰੀਵਾਰ, ਪਰਵ੍ਹਾਰ, ਪਰਿਵਾਰ, ਦਮੋਦਰੀ-ਦਮੋਦ੍ਰੀ, ਨਿਸ, ਨਿਸਿ, ਸਿਧ, ਸਿਧਿ, ਕੋ ਕੌ ਕਉ, ਅਸਵ, ਅਸ੍ਵ, ਬਿਪ, ਬਿਪਰ, ਬਿਪ੍ਰ, ਦਿਜ, ਦਿਵਜ਼, ਦ੍ਵਿਜ ਦੀਯੋ, ਦੀਓ, ਕਯੋ, ਕੀਯੋ, ਆਦਿ ।

ਇਸ ਗ੍ਰੰਥ ਦੀ ਭਾਸ਼ਾ ਬ੍ਰਜਭਾਸ਼ਾ ਦੇ ਰੰਗ ਰੂਪ ਵਾਲੀ ਹੁੰਦੀ ਹੋਈ ਵੀ ਪੰਜਾਬੀ ਦੇ ਬਹੁਤ ਨੇੜੇ ਦੀ ਭਾਸ਼ਾ ਹੈ ਤੇ ਇਸ ਭਾਸ਼ਾ ਨੂੰ ਜੇਕਰ ਮਧਕਾਲੀਨ ਪੰਜਾਬੀ ਜਾਂ ਉਤਰ ਭਾਰਤ

ਦੀ ਰਾਸ਼ਟਰੀ ਭਾਸ਼ਾ ਆਖ ਲਿਆ ਜਾਵੇ ਤਾਂ ਗਲਤ ਨਹੀਂ ਹੋਵੇਗਾ ।

## ਸੰਪਾਦਨ ਵਿਧੀ

### ੳ ਪੋਥੀ

ਗੁਰਬਿਲਾਸ ਪਾਤਸ਼ਾਹੀ ਛੇਵੀਂ ਦਾ ਸੰਪਾਦਨ ਕਰਨ ਲਈ ਸਰਦਾਰ ਹਰਚੰਦ ਸਿੰਘ, ਸੁਨਾਮ ਪਾਸ ਸੁਰਖਿਅਤ ਗ੍ਰੰਥ ਨੂੰ ਆਧਾਰ ਪੋਥੀ ਬਣਾਇਆ ਹੈ। ਇਹ ਸੁੰਦਰ ਹੱਥ ਲਿਖਤ ਹੈ ਜਿਸ ਦੇ 390 ਪਤਰੇ ਹਨ । ਇਸ ਦਾ ਆਕਾਰ $13\frac{1}{4}'' \times 8\frac{1}{4}''$ ਹੈ। ਇਸ ਦੇ ਹਾਸ਼ੀਏ ਵਿੱਚ ਕਈ ਥਾਂਈ ਸੁਧਾਈ ਕੀਤੀ ਗਈ ਹੈ। ਹੜਤਾਲ ਫੇਰ ਕੇ ਵੀ ਕਈ ਸ਼ਬਦ ਸ਼ੁਧ ਕਰਕੇ ਲਿਖੇ ਗਏ ਹਨ । ਇਸ ਦਾ ਉਤਾਰਾ 1839 ਈਸਵੀ ਵਿੱਚ ਕੀਤਾ ਗਿਆ ਹੈ ।

### ਅ ਪੋਥੀ

ਇਹ ਪੋਥੀ ਡਾ. ਰਾਮ ਸਿੰਘ, ਭੋਗਪੁਰ ਪਾਸ ਸੁਰਖਿਅਤ ਹੈ । ਇਸ ਵਿਚ 410 ਪੰਨੇ ਹਨ ਤੇ ਆਕਾਰ $10\frac{3}{4}'' \times 7\frac{1}{4}''$ ਹੈ । ਹਾਸ਼ੀਆ ਰੰਗੀਨ ਲਾਈਨਾਂ ਵਾਲਾ ਹੈ । ਇਸ ਦੀ ਸੁਧਾਈ ਹੜਤਾਲ ਫੇਰ ਕੇ ਕੀਤੀ ਗਈ ਹੈ । ਇਸ ਦਾ ਉਤਾਰਾ ਕਰਨ ਨਾਲ ਗੁਰੂ ਹਰਿ ਗੋਬਿੰਦ ਜੀ ਦਾ ਸ਼ਰਧਾਲੂ ਭਾਈ ਕਿਰਪਾਲ ਸਿੰਘ ਹੈ । ਇਸ ਦਾ ਪਾਠ ਕਾਫੀ ਸ਼ੁਧ ਹੈ। ਕਈ ਥਾਈਂ ਲਿਖਾਰੀ ਪਾਸੋਂ ਸ਼ਬਦ ਲਿਖਣੇ ਰਹਿ ਗਏ ਹਨ। ਇਹ ਪੋਥੀ ਅੰਮ੍ਰਿਤਸਰ ਵਿਖੇ 1848 ਈਸਵੀ ਵਿਚ ਲਿਖੀ ਗਈ ਹੈ।

### ੲ ਪੋਥੀ

ਇਹ ਪੋਥੀ ਸਰਦਾਰ ਦਲਬੀਰ ਸਿੰਘ, ਮੁਹਾਲੀ ਪਾਸ ਸੁਰਖਿਅਤ ਹੈ। ਇਸ ਦਾ ਆਕਾਰ $10'' \times 8''$ ਹੈ। ਇਸ ਦੇ 512 ਪਤਰੇ ਹਨ। ਹਾਸ਼ੀਆ ਰੰਗੀਨ ਲਾਈਨਦਾਰ ਹੈ। ਕਈ ਥਾਵਾਂ ਤੇ ਹੜਤਾਲ ਫੇਰਕੇ ਸੁਧਾਈ ਕੀਤੀ ਗਈ ਹੈ। ਹਾਸ਼ੀਏ ਵਿੱਚ ਔਖੇ ਸ਼ਬਦਾਂ ਦੇ ਪਰਿਯਾਸ ਲਿਖੇ ਹੋਏ ਹਨ। ਇਸ ਦਾ ਉਤਾਰਾ ਕਰਨ ਵਾਲਾ ਆਨੰਦਪੁਰ ਸਾਹਿਬ ਦਾ ਕੋਈ ਭਾਈ ਚੇਤ ਸਿੰਘ ਹੈ ਜਿਸ ਨੇ ਕਥਾ ਵਾਰਤਾ ਕਰਨ ਲਈ ਇਹ ਪੋਥੀ ਤਿਆਰ ਕੀਤੀ ਜਾਪਦੀ ਹੈ। ਲਿਖਣ ਦਾ ਕੋਈ ਸੰਨ ਸੰਮਤ ਨਹੀਂ ਹੈ ਪਰ ਅੱਖਰਾਂ ਦੀ ਬਨਾਵਟ ਤੋਂ ਇਹ ਲਗਭਗ 150 ਸਾਲ ਪੁਰਾਣੀ ਜਾਪਦੀ ਹੈ।

ਉਪਰੋਕਤ ਤਿੰਨਾਂ ਪੋਥੀਆਂ ਨੂੰ ਆਧਾਰ ਬਣਾਕੇ ਪ੍ਰਮਾਣਿਕ ਮਤਨ ਤਿਆਰ ਕਰਨ ਦਾ ਯਤਨ ਕੀਤਾ ਗਿਆ ਹੈ।

ਪੁਰਾਤਨ ਨੂੰ ਮੁੱਖ ਰਖਦਿਆਂ (ੳ) ਪੋਥੀ ਨੂੰ ਆਧਾਰ ਪੋਥੀ ਮੰਨਿਆ ਹੈ। ਇਸ ਦੇ ਪਾਠ ਦਾ ਮਿਲਾਨ ਦੂਸਰੀਆਂ ਪੋਥੀਆਂ ਨਾਲ ਕੀਤਾ ਹੈ। ਜੋ ਪਾਠ ਭੇਦ ਹਨ, ਉਹਨਾਂ ਨੂੰ ਫੁੱਟਨੋਟਾਂ ਵਿੱਚ ਦੇ ਦਿੱਤਾ ਹੈ। ਜੋ ਸ਼ਬਦ ਜਾਂ ਪੰਗਤੀਆਂ (ੳ) ਪੋਥੀ ਵਿਚ ਲਿਖਣੋਂ ਰਹਿ ਗਈਆਂ ਉਹਨਾਂ ਨੂੰ ਦੂਸਰੀਆਂ ਪੋਥੀਆਂ ਵਿੱਚੋਂ ਮੂਲ ਪਾਠ ਵਿੱਚ ਬ੍ਰੈਕਟਾਂ (          ) ਵਿੱਚ ਲਿਖਕੇ ਸ਼ਾਮਿਲ ਕਰ ਲਿਆ ਗਿਆ ਹੈ। ਸ਼ਬਦ ਜੋੜਾਂ ਦੇ ਫਰਕ ਨਹੀਂ ਲਿਖੇ ਗਏ ਜਿਵੇਂ ਦਮੋਦਰੀ-ਦਮੋਦ੍ਰੀ ਕੋ, ਕਉ, ਕਯੋ, ਕਿਯੋ, ਕਿਉ ਪਰ ਜਿਥੇ ਸ਼ਬਦ ਰੂਪ ਵਖਰੇ ਹਨ ਉਹ ਦਿਤੇ ਗਏ ਹਨ ਜਿਵੇਂ ਅਵਤਾਰ ਔਤਾਰ, ਅਉਤਾਰ ਜਾਂ ਪ੍ਰਕਰਮਾ, ਪ੍ਰਕ੍ਰਮਾ, ਪ੍ਰਕ੍ਰਿਮਾ ਆਦਿ।

ਲਿਖਾਰੀ ਨੇ ਕਈ ਥਾਵਾਂ ਤੇ ਛੰਦ ਸੰਖਿਆ ਗਲਤ ਲਿਖ ਦਿਤੀ ਸੀ, ਉਸ ਨੂੰ ਠੀਕ ਕਰਕੇ ਲਿਖ ਦਿਤਾ ਗਿਆ ਹੈ। ਹੋਰ ਕਿਸੇ ਪ੍ਰਕਾਰ ਦਾ ਕੋਈ ਪਰਿਵਰਤਨ ਨਹੀਂ ਕੀਤਾ ਗਿਆ। ਮੂਲ ਪੋਥੀ ਵਿਚ ਅਧਿਆਵਾਂ ਦੇ ਅਰੰਭ ਵਿਚ ਅਧਿਆਇ ਸੰਖਿਆ ਨਹੀਂ ਲਿਖੀ ਹੋਈ ਸੀ, ਉਹ ਲਿਖ ਦਿਤੀ ਹੈ ਤਾਂ ਕਿ ਪਤਾ ਲਗ ਸਕੇ ਕਿਹੜਾ ਅਧਿਆਇ ਚਲ ਰਿਹਾ ਹੈ।

**ਗੁਰਮੁਖ ਸਿੰਘ**

8-ਦਸ਼ਮੇਸ਼ ਨਗਰ,
ਪੁਲੀਸ ਲਾਈਨ ਰੋਡ, ਪਟਿਆਲਾ।

# ਅਧਿਆਇ ਪਹਿਲਾ

ੴ ਸਤਿਗੁਰ ਪ੍ਰਸਾਦਿ

ਸ੍ਰੀ ਭਗਉਤੀ ਜੀ ਸਹਾਇ । ਸ੍ਰੀ ਅਕਾਲ ਜੀ ਸਹਾਇ । ਅਬ ਗੁਰ ਬਿਲਾਸ ਲਿਖਯਤੇ ॥

**ਦੋਹਰਾ**

ਨਮਸਕਾਰ ਸ੍ਰੀ ਗੁਰੂ ਕੋ ਬੰਦੇ ਬਾਰੰਬਾਰ ।
ਜਾਕੀ ਕ੍ਰਿਪਾ ਕਟਾਖ ਤੇ ਉਤਰੋ ਸਾਗਰ ਪਾਰ ।

**ਛਪੈ ਛੰਦ**

ਪ੍ਰਿਥਮ ਬੰਦੋ ਪਾਰਬ੍ਰਹਮ ਗੁਰੂ ਨਾਨਕ ਸੁਖ ਸਾਗਰ ।
ਦਸਮ ਗੁਰੂ[1] ਕੇ ਚਰਨ ਕਮਲ ਬੰਦੋ ਗੁਣ ਆਗਰ ॥
ਬਹੁਰ ਬੰਦ ਸਬ ਸੰਤ ਨਿਤ ਅਉਤਾਰ ਧਾਰਿ ਹਰਿ ।
ਅਖਰ ਦਾਤਾ ਗੁਰ ਗਿਰਾ ਪਗ ਪਰਉ ਜੋਰ ਕਰ ॥
ਇਹਿ[2] ਦਾਨ ਦੀਜੈ ਪ੍ਰਭੂ ਹਰਿ ਗੋਬਿੰਦ ਗੁਰ ਜਸ ਕਰਨਿ ।
ਬਿਮਲ ਬੁਧ ਦੇਹੁ ਕ੍ਰਿਪਾ ਕਰ ਪਰਿਉ ਦਾਸ ਕਾਵਿ ਤਵਿ ਸਰਨਿ[3] ॥ ॥ 1 ॥
ਹਰਿ ਗੋਵਿੰਦ ਗੁਰ ਰੂਪ ਕਥੇ ਕਵਿ ਪਾਰ ਨ ਪਾਵਨ ।
ਸੁੰਦਰ ਚਰਿਤ ਅਪਾਰ ਸਦਾ ਜਿਹ ਸੰਤ ਧਿਆਵਨ ॥
ਮਮ[4] ਬੁਧ ਬਲ ਕਛੁ ਨਾਹਿ ਕਹੋ ਕੈਸੇ ਤਿਹ ਪਾਉ ।
ਅਹਿਨਿਸ ਇਛਾ ਰਹਿਤ ਸਦਾ ਇਨ ਕਾ ਜਸ ਗਾਉ ॥
ਬਿਮਲ ਬੁਧ ਦੀਜੈ ਪ੍ਰਭੁ ਦਾਸ ਜਾਨ ਕਰਣਾ[5] ਧਰੋ ।
ਬਾਰ ਬਾਰ ਬੰਦ ਗੁਰ ਜਿਹ ਪ੍ਰਸਾਦਿ ਗੁਰ ਜਸ ਕਰੋ ॥ 2 ॥

**ਦੋਹਰਾ**

ਗੁਣਾਗਣ ਗਿਆਤਾ ਨਹੀਂ ਨਹਿ ਕਛੁ ਬੁਧ ਉਦਾਰ ।
ਪਰਮ ਸਿੰਧ ਗੁਰ ਜਸ ਭਰਾ ਕੈਸ ਉਤਰੋਂ[6] ਪਾਰ ॥ 3 ॥
ਜਗਤ ਨਾਥ ਪ੍ਰਸਿਧ ਏਹ ਸਰਨਿ ਪਰੈ ਕੀ ਲਾਜ ।
ਦਾਸ ਜਾਨ ਰਛਾ ਕਰੈ ਗੁਰੂ ਗਰੀਬ ਨਿਵਾਜ ॥ 4 ॥

---

[1]ਅ. ਪੋਥੀ ਕਲਗੀਧਰ [2]ੲ ਪੋਥੀ ਇਹੈ [3]ਅ ਪੋਥੀ ਚਰਨ [4]ੲ ਪੋਥੀ ਹਮਰੋ [5]ਅ ਪੋਥੀ ਰਛਯਾ [6]ੲ ਪੋਥੀ ਪਾਵਹੁੰ

## ਸਵੈਯਾ

ਸ੍ਰੀ ਗੁਰੂ ਨਾਨਕ ਕੀ ਉਪਮਾ ਸਮ ਸਿੰਧ ਕੋਊ ਕਵਿ[1] ਪਾਰ ਨਾ ਪਾਵੇ ।
ਨੇਤ ਹੀ ਨੇਤ ਸੁ ਬੇਦ ਰਟੈ ਸਦ ਸਿੰਧ ਸਭੀ ਜਿਨ ਕੇ ਬਲਿ ਜਾਵੈ ।
ਹਉ ਸੁ ਆਜਾਨ ਮਹਾਂ ਮਤਿਹੀਨ ਕਛੂ ਗੁਣ ਕੀ ਕਵਿ ਪਾਰ ਨਾ ਪਾਵੈ ।
ਤਾਂਤੇ ਹਉ ਚਰਨ ਨਮੋ ਗੁਰ ਕੇ ਗੁਰ ਨਾਨਕ ਜੀ ਸਦ ਰਛ ਕਰਾਵੈ ॥ 5 ॥
ਸ੍ਰੀ ਗੁਰੂ ਅੰਗਦ ਰੂਪ ਮੁਰਾਰਿ ਕਥਾ ਸੁ ਅਪਾਰ ਕਹਾ ਲੌ[2] ਸੁਨਾਉ ।
ਅਮਰ ਗੁਰੂ ਪ੍ਰਕਾਸ ਹਰੀ ਜਗੁ ਸਿੰਧ ਸਮਾਨ ਕਥਾ ਕਬ ਗਾਉ ॥
ਦਾਸ ਸੁ ਰਾਮ ਗੁਰੂ ਅਭਿਰਾਮ ਸੁ ਪੂਰਨ ਕਾਂਮ ਕਹਾਂ ਜਸੁ ਪਾਉ ।
ਤਾਂ ਤੇ ਹਉ ਚਰਨ ਨਮੋ ਗੁਰੂ ਕੇ ਅਵਿਲੰਬਤ ਹ੍ਵੈ ਗੁਰ ਕਾ ਜਸ ਧਿਆਊ[3] ॥ 6 ॥

## ਦੋਹਰਾ

ਸ੍ਰੀ ਗੁਰ ਅਰਜੁਨ ਦੇਵ ਕੇ ਸੁੰਦਰ ਚਰਿਤ ਅਪਾਰ ।
ਕਛੁ ਭਾਖੋ[4] ਜੋਈ ਕਹੇ ਮਨੀ ਸਿੰਘ ਸੁਖ ਕਾਰ ॥ 7 ॥

## ਕਬਿੱਤ

ਗਰ ਕੇ ਪ੍ਰਸਾਦਿ ਬੁਧ ਹੋਤ ਹੈ ਪ੍ਰਗਾਸ ਜਬ,
ਤਿਮਰ ਅਰਯਾਨ ਗੁਰ ਕਿਪਾ ਤੇ ਬਿਨਾਸ ਹੈ ।
ਗੁਰ ਕੇ ਪ੍ਰਸਾਦਿ ਪ੍ਰੇਮ ਪ੍ਰੀਤ ਹੂੰ ਅਧਿਕ ਬਢੇ,
ਗੁਰ ਕੀ ਕ੍ਰਿਪਾ ਤੇ ਰਿਦ ਗਿਆਨ ਕੋਨਿਵਾਸ ਹੈ ।
ਐਸੋ ਸੁ ਗੋਵਿੰਦ ਹਰਿ ਗੁਰ ਸਦਾ[5] ਦੂਖ ਹਰ,
ਇਨੈ ਜਸੁ ਕਹਉ ਦਿਨ ਰੈਨ ਹੀ-ਹੁਲਾਸ ਹੈ ।
ਗੁਰੂ ਹਰਿਰਾਇ ਜਸੁ ਮੋਹਿ ਤੇ ਨ ਕਹਿਓ ਜਾਇ,
ਸਦਾ ਸੀਲਵੰਤ ਜਸੁ ਜਗੁ ਮਾਹਿ ਪ੍ਰਕਾਸ ਹੈ[6] ॥ 8 ॥

## ਦੋਹਰਾ

ਸ੍ਰੀ ਹਰਿ ਕ੍ਰਿਸਨ ਅਪਾਰ ਕਥ ਬਾਲ ਗੁਰੂ ਸੁਖ ਖਾਨ ।
ਬਚਨ ਰਾਖ ਤਨ ਪਰ ਹਰਿਓ ਬਾਬਾ ਸਬਦ ਬਖਾਨ ॥ 9 ॥

## ਛਪੈ

ਗੁਰੂ ਤੇਗ ਬਹਾਦਰ ਕੇ ਚਰਿਤ ਦੀਨਨਿ ਸੁਖਦਾਇਕ ।
ਮਮ[7] ਪਪੀਲਕਾ ਤੁਛ ਸਿੰਧ ਕੋ ਕਬ ਹਮ ਲਾਇਕ ।
ਦਸਮ ਗੁਰੂ ਸੁਤ ਜਾਸ ਨਾਮ ਗੋਬਿੰਦ ਮ੍ਰਿਗਾਦਿ ਪਤਿ ।
ਦੇਗ ਤੇਗ ਕੋ ਧਨੀ ਕੀਨ ਸਭ ਤੁਰਕ[8] ਜਾਸ ਹਤਿ ।
ਚਾਰੋ ਬਰਨ ਮਿਲਾਇ ਕਰ ਏਕ ਰੂਪ ਜਿਨ ਕਰ ਦੀਏ ।
ਬਾਰ ਬਾਰ ਬੰਦਉ ਸਦਾ ਚਰਨ ਕਮਲ ਤਿਹ ਧਰ ਹੀਏ ॥ 10 ॥

---

[1] ੲ ਪੋਥੀ ਜਨ, ਅ ਪੋਥੀ ਨਰ [2] ਅ ਪੋਥੀ ਲਗ [3] ਅ ਪੋਥੀ ਗਾਊਂ [4] ੲ ਪੋਥੀ ਆਖੋਂ [5] ਅ ਤੇ ੲ. ਪੋਥੀ ਗੁਰ ਹਰਿਗੋਬਿੰਦ [6] ਅ ਪੋਥੀ ਪਰਗਾਸ [7] ੲ ਪੋਥੀ ਮੋਹੇ [8] ੲ ਪੋਥੀ ਮੁਗਲ

## ਦੋਹਰਾ

ਪ੍ਰਿਥਮ ਸਿਮਰ ਸ੍ਰੀ ਚੰਡਕਾ ਵਰਦਾਤੀ ਸੁਖਦਾਨਿ ।
ਮੰਗਲ ਕਰਨ ਕਿਲਵਿਖ ਹਰਨ ਸਭ ਸੰਤਨਿ ਕੇ ਪ੍ਰਾਨ ॥ 11 ॥
ਹਰਿ ਗੋਵਿੰਦ ਗੁਰ ਜਸੁ ਕਹਉ ਮੋ ਮਨ ਬਢਿਓ[1] ਉਮਾਹ ।
ਸਤਿਗੁਰ ਆਪ ਪੂਰਨ ਕਰਹਿ ਮੋਰ ਚਿਤ ਕੀ ਚਾਹ ॥ 12 ॥
ਮਨੀ ਸਿੰਘ ਬਰਨਿਨ ਕਰੀ ਜੈਸ ਕਥਾ ਸੁਖਮਾਨ ॥
ਸੋ ਪ੍ਰਸੰਗ ਬਰਨਨ ਕਰਉ ਸੁਨੋ ਸੰਤ ਧਰਿ[2] ਧਿਆਨ ॥ 13 ॥

## ਚੌਪਈ

ਗੁਰ ਨਾਨਕ ਅਸਥਾਨ ਉਦਾਰੈ । ਨਾਨਕਸਰ ਚਿਰ ਨਾਮ ਅਪਾਰੇ ।
ਜੋਉ ਜਾਇ ਤਹਿ ਮਜਨ ਕਰੈ । ਕਲੁਖ ਨਸਾਇ ਮੁਕਤਿ ਹ੍ਵੈ ਪਰੈ ॥ 14 ॥
ਤਹਿ ਵਾਸੀ ਭਗਤਿ ਸਿੰਘ ਪਛਾਨ । ਮਨੀ ਸਿੰਘ ਕਾ ਸੇਵਕ ਜਾਨ ॥
ਅਹਿ ਨਿਸ ਸਦ[3] ਗੁਰ ਕਾ ਜਸ ਗਾਵੈ । ਔਰ ਬਾਤ ਤਿਹ ਚੀਤ[4] ਨਾ ਭਾਵੈ ॥ 15 ॥
ਏਕ ਸਮੇਂ ਮਨੀ ਸਿੰਘ ਉਦਾਰ । ਨਾਨਕਸਰ ਕੇ ਅਏ ਦੀਦਾਰ ॥
ਸੰਗਤਿ ਸਾਥਿ ਘਨੀ ਤਿਹ[5] ਆਈ । ਪਦ ਪੰਕਜ ਗੁਰ ਕੇਰ ਲੁਭਾਈ ॥ 16 ॥
ਭਾਂਤਿ ਭਾਂਤਿ ਚੌਂਕੀ ਸਿਖ ਕਰੈਂ । ਗੁਰ ਨਾਨਕ ਜਸ ਮੁਖ ਤੇ ਰਰੈ ।
ਰਾਗੀ ਮੁਖ ਤੇ ਰਾਗ[6] ਉਚਾਰੇ । ਭਾਈ ਵਾਰ ਪੜਹਿ ਹਿਤ ਧਾਰੇ ॥ 17 ॥

## ਦੋਹਰਾ

ਤਿਸੀ ਸਮੇਂ ਮਨੀ ਸਿੰਘ ਜੀ ਬੈਠੇ ਆਨੰਦ ਪਾਇ ।
ਭਗਤ ਸਿੰਘ ਸੋਭਤਿ ਨਿਕਟ ਚਰਨ ਕਮਲ ਮਨੁ ਲਾਇ ॥ 18 ॥
ਤਬ ਦਿਵਾਨ ਸੁੰਦਰ ਲਗੋ ਮਨੋ ਦੇਵ ਤਨ ਧਾਰ ।
ਪਉੜੀ ਭਾਈ ਵਾਰ ਕੀ ਰਾਗੀ ਮੁਖਹੁ ਉਚਾਰ ॥ 19 ॥

## ਚੌਪਈ

ਪੰਜ ਪਿਆਲੇ ਪੰਜ ਪੀਰਾਰੀ । ਛਠਮ ਪੀਰ ਬੈਠਾ ਗੁਰ ਭਾਰੀ ।
ਅਰਜਨ ਕਾਇਆ ਪਲਟਿ ਧਰਾਈ । ਮੂਰਤਿ ਹਰਿ ਗੋਬਿੰਦ ਬਨਾਈ ॥ 20 ॥
ਚਲੀ ਪੀੜ੍ਹੀ ਸੋਢ ਬੰਸਾਰੀ । ਰੂਪ ਦਿਖਾਵਨ ਵਾਰੋ ਵਾਰੀ ।
ਦਲ ਭਜੰਨ ਗੁਰ ਸੂਰ ਅਪਾਰਾ । ਬਡ ਜੋਧਾ[7] ਗੁਰ ਪਰ ਉਪਕਾਰਾ ।
ਐਸ ਬਚਨ ਜਬ ਰਾਗੀ ਕਹੇ । ਭਗਤਿ ਸਿੰਘ ਮਨ ਚਿੰਤਾ ਲਹੇ ।
ਹਾਥ ਜੋਰ ਅੰਚਰ[8] ਗਰਿ ਡਾਰਾ । ਮਨੀ ਸਿੰਘ ਕੇ ਅਗਰ ਉਚਾਰਾ ॥ 21 ॥
ਹੈ ਪ੍ਰਭ ਦੀਨਾ ਨਾਥ ਸਹਾਈ । ਮਮ ਮਨ ਚਿੰਤਾ ਅਧਿਕ ਬਸਾਈ ।
ਪਾਂਚ ਗੁਰੂ ਸੁਧ ਸ਼ਾਂਤ ਰਹਾਏ । ਛਠਮ ਗੁਰ ਕਿਮ[9] ਜੁਧ ਕਰਾਏ ॥ 22 ॥

---

[1]ਅ ਪੋਥੀ ਉਮਗਿਓ [2]ਏ ਪੋਥੀ ਲਾਇ [3]ਅ ਤੇ ੲ ਪੋਥੀ ਸ੍ਵਾਸ ਸ੍ਵਾਸ [4]ਅ ਪੋਥੀ ਮਨਹਿ [5]ੲ ਪੋਥੀ ਤਿਨ
[6]ਅ ਪੋਥੀ ਬਾਣੀ [7]ਅ ਤੇ ੲ ਪੋਥੀ ਬੀਰ [8]ਅ ਪੋਥੀ ਪਲੂ [9]ੲ ਪੋਥੀ ਕਤ

### ਦੋਹਰਾ

ਨਿਜ ਮੁਖ ਅਸ[1] ਗੁਰਦਾਸ ਕਹਿਓ ਛਠਮ ਗੁਰੂ ਬਲਕਾਰ ।
ਬਡ ਜੋਧਾ ਉਪਕਾਰ ਕਰ ਮੂਰਤਿ ਅਪਰ ਅਪਾਰ ॥ 23 ॥
ਅਸ ਸੰਸਾ ਮੋ ਮਨ ਭਯੋ ਹੇ ਗੁਰ ਹਰੋ ਕ੍ਰਿਪਾਲ ।
ਤ੍ਰਾਹਿ ਤ੍ਰਾਹਿ ਕਰ ਗਿਰ[2] ਪਰਾ ਰਛਾ ਕਰੋ ਬਿਸਾਲ ॥ 24 ॥

### ਚੌਪਈ

ਮਨੀ ਸਿੰਘ ਮਨਿ ਆਨੰਦ ਪਾਯੋ । ਹ੍ਵੈ ਪ੍ਰਸੰਨ ਅਸ ਬਚਨ ਅਲਾਯੋ ।
ਉਠਹੁ ਉਠਹੁ ਹੇ ਪਰਉਪਕਾਰੀ । ਯਾਦ ਕਰਾਈ ਕਥਾ ਅਪਾਰੀ ॥ 25 ॥
ਕਪਟ ਤੁਮਾਰ ਸਭੀ ਮੋਹਿ[3] ਜਾਨਾ । ਸੁਨੇ ਚਹੋਂ ਸਤਿਗੁਰ ਗੁਣ ਨਾਨਾ ।
ਸੁਨ ਅਬ ਤੋ ਸਉ[4] ਕਥਾ ਉਚਾਰੋਂ[5] । ਤੁਮਰੇ ਚਿਤ ਕੋ ਭਰਮ ਨਿਵਾਰੋਂ[6] ॥ 26 ॥
ਸ੍ਰੀ ਗੋਬਿੰਦ ਮ੍ਰਿਗੇਸ ਕ੍ਰਿਪਾਲਾ । ਕਥਾ ਸੁਨਾਈ ਅਨਿਕ ਬਿਸਾਲਾ ।
ਦਯਾ ਸਿੰਘ ਜੀ ਸੁਨ ਸੁ ਪ੍ਰੇਮਾ । ਇਕ ਚਿਤ ਦ੍ਰਿੜ੍ਹ ਆਸਨ ਨਿਤਨੇਮਾ ॥ 27 ॥
ਤਿਨੈ ਕ੍ਰਿਪਾ ਕਰਿ ਮੋਹਿ ਸੁਨਾਈ । ਕਥਾ ਗੁਰ ਕੀ ਅਤਿ ਸੁਖਦਾਈ ।
ਅਬ ਕਰਹੋਂ ਸੋ ਕਥਾ ਉਚਾਰਾ । ਭਗਤਿ ਸਿੰਘ ਸੁਨੀਏ ਨਿਰਧਾਰਾ ॥ 28 ॥

### ਦੋਹਰਾ

ਗੁਰ ਨਾਨਕ ਅੰਗਦ ਗੁਰੂ[7] ਅਮਰਦਾਸ ਗੁਣਵੰਤ ।
ਰਾਮਦਾਸ ਪੂਰਨ ਪੁਰਖ ਜਾਂਕੀ ਕਥਾ ਬਿਅੰਤ ॥ 29 ॥
ਤੀਨ ਪੁਤਰ ਤਿਨ ਤੇ ਭਏ ਪ੍ਰਿਥੀਆ[8] ਬਡੋ ਬਖਾਨ ।
ਮਹਾਂਦੇਵ ਅਰਜੁਨ ਗੁਰੂ ਕਥਾ ਜਾਂਹਿ ਸੁਖ ਖਾਨ ॥ 30 ॥

### ਚੌਪਈ

ਭਗਤਿ ਸਿੰਘ ਤਬ ਬਿਨਤਿ ਉਚਾਰੀ । ਹੇ ਗੁਰ ਇਹੁ ਇਛਾ ਮਮ ਭਾਰੀ ।
ਹਰਿ ਗੋਬਿੰਦ ਕਾ ਜਨਮ ਸੁ ਕਹੋ । ਬਹੁਰ ਬਾਲ ਲੀਲਾ ਸੁਖ ਲਹੋ ॥ 31 ॥
ਬਹੁਰ ਕਹੋ ਕਸ[9] ਜੁਧ ਕਰਾਯੋ । ਪਰਉਪਕਾਰ ਕੀਨ ਜਸ ਪਾਯੋ ।
ਅਸ ਕਹਿ ਭਯੋ ਖਮੋਸ਼ ਮਨੀਖਾ । ਮਨੀ ਸਿੰਘ ਬੋਲੇ ਅਸ ਦੀਖਾ ॥ 32 ॥
ਗੁਰ ਅਰਜਨ ਗੁਣ ਕਛਕ ਉਚਾਰਹੁ । ਬਹੁਰੇ ਹਰਿਗੋਬਿੰਦ ਗਥ ਧਾਰਉ ।
ਐਸ ਕਹਿ ਅੰਤਰ ਧਿਆਨ ਸੁ ਭਏ । ਗੁਰ ਕੌਤਕ[10] ਸਿਮਰਨ ਸਭ ਕਏ ॥ 33 ॥

### ਦੋਹਰਾ

ਗਦ ਗਦ ਹ੍ਵੈ ਮੁਖ ਕਮਲ ਤੇ ਐਸੇ ਕੀਨ ਉਚਾਰ ।
ਭਗਤਿ ਸਿੰਘ ਸਨਮੁਖ ਸੁਨਹੋ ਇਕ ਚਿਤ ਆਸਨ ਧਾਰ ॥ 34 ॥
ਰਾਮਦਾਸ ਪੂਰਨ ਪੁਰਖ ਸਮਾ ਅੰਤ ਨਿਜ ਜਾਨਿ ।
ਨਿਜ ਗੁਰਿਆਈ ਤਬ ਦਈ ਅਰਜਨ ਗੁਰੂ ਪਛਾਨਿ ॥ 35 ॥

---

[1]ੲ ਪੋਥੀ ਸ੍ਰੀ[5] [2]ੲ ਪੋਥੀ ਚਰਨਿ [3]ਅ ਪੋਥੀ ਹਮ [4]ੲ ਪੋਥੀ ਤੁਮਹਿ [5]ਅ ਪੋਥੀ ਸੁਨਾਊ [6]ਅ ਪੋਥੀ ਗਵਾਊ [7]ੲ ਪੋਥੀ ਗੁਰ [8]ਅ ਪੋਥੀ ਪ੍ਰਿਥੀ ਚੰਦ [9]ੲ ਪੋਥੀ ਕਿਮ [10]ਅ ਤੇ ੲ ਪੋਥੀ ਕੋ ਚਰਿਤ

## ਚੌਪਈ

ਗੁਰ ਅਰਜਨ ਗੁਰਿਆਈ ਪਾਏ । ਕਿਤਕ ਦਿਵਸ ਇਹ ਭਾਂਤਿ ਬੀਤਾਏ ।
ਰਾਮਦਾਸ ਗੁਰ ਨਿਜ ਪਦ ਪਾਯੋ । ਸ੍ਰੀ ਅਰਜਨ ਤਬ ਗੁਰੂ ਕਹਾਯੋ ॥ 36 ॥
ਦੇਸ ਦੇਸ ਕੀ ਸੰਗਤਿ ਆਵੈ । ਭਾਂਤਿ ਭਾਂਤਿ ਕੇ ਦ੍ਰਬ ਚੜ੍ਹਾਵੈ ।
ਗੁਰ ਅਰਜਨ ਕੀ ਕਥਾ ਅਪਾਰਾ । ਬਢੈ ਗ੍ਰਿੰਥ ਜੇ ਕਹਉ ਬਿਥਾਰਾ[1] ॥ 37 ॥
ਪਿਛਲੇ ਚਰਿਤ ਸੁ ਕਛੁਕ ਉਚਾਰਉ । ਜਾਸ ਲਾਗੁ ਗੁਰ ਜਨਮ ਸੁਧਾਰਉ ।
ਗੁਰ ਅਰਜਨ ਪੂਰਨ ਗੁਰ ਭਏ । ਦੁਖ ਕਲੇਸ ਸੰਗਤਿ ਕੇ ਗਏ ॥ 38 ॥
ਕਿਤਕ ਕਾਲ ਇਹ ਭਾਂਤਿ ਬਿਤਾਯੋ । ਵੈਰ ਭਾਵ ਕਾ ਸਮਾਂ ਜੁ ਆਯੋ ।
ਵੈਸਾਖੀ ਮੇਲਾ ਸੁਭਿ ਪਾਈ । ਦੂਰ ਦੂਰ[2] ਕੀ ਸੰਗਤਿ ਆਈ ॥ 39 ॥

## ਦੋਹਰਾ

ਭਾਂਤਿ ਭਾਂਤਿ ਪੂਜਾ ਚੜੀ ਅਨਗਨ ਦਰਬ ਅਪਾਰ ।
ਗੁਰ ਸਨਮੁਖ ਸਿਖ ਆਇਓ ਤੇਵਰ ਏਕ ਸੁ ਧਾਰ ॥ 40 ॥
ਮਨ ਮਾਂਨਕ ਸੁੰਦਰ ਖਚੇ ਕੀਮਤ[3] ਜਾਹਿ ਬਿਅੰਤ ।
ਸੋ ਆਗੇ[4] ਗੁਰ ਕੇ ਧਰਿਓ ਬਿਨੈ ਕੀਨ ਅਤਿਅੰਤ ॥ 41 ॥

## ਚੌਪਈ

ਹੇ ਗੁਰ ਧਾਰਿ ਪ੍ਰੀਤ ਮਨ[5] ਮਾਹੀ । ਇਹੁ ਤੇਵਰ ਆਨਿਓ ਤੁਮਿ ਪਾਹੀ ।
ਇਸ ਕੋ ਨਿਜਿ ਮਹਲੀ ਪਹੁੰਚਯੋ । ਇਛਾ ਪੂਰਣ ਹਮਰੀ ਕਯੋ ॥ 42 ॥
ਸਤਿਗੁਰ ਮਨ ਨਵਨੀਤ ਸਮਾਨਾ । ਤੁਰੰਤ ਦ੍ਰਵਤ ਦੁਖ ਦਾਸ ਦਿਖਾਨਾ ।
ਤਾਂਹਿ ਇਛ ਸੋ ਐਸ ਅਲਾਯੋ । ਸੇ ਤੇਵਰ ਨਿਜ ਮਹਿਲ ਘਲਾਯੋ[6] ॥ 43 ॥
ਮਾਤ ਗੰਗ ਦਿਖ ਆਨੰਦ ਕੀਨੋ । ਖੁਸ਼ੀ ਤਿਹ ਸਿਖ ਕਉ ਦੀਨੋ ॥
ਕਬ ਕਬ ਓਢਤ ਬਸਤ੍ਰ ਅਪਾਰਾ । ਦੇਵਾਂਗਨ ਮੋ ਹ੍ਵੈ ਦੁਖ ਧਾਰਾ ॥ 44 ॥
ਕਿਤਕ ਮਾਸ ਜਬ ਬੀਤਤ ਭਏ । ਪਾਵਸ ਰੁਤ ਆਈ ਸੁਖ ਦਏ ।
ਨਿਤ ਨਵੀਨੀ ਬਰਖਾ ਹੋਵੈ । ਗੋ ਦੀਨਨ ਕੇ ਸੰਕਟਿ ਖੋਵੈ ॥ 45 ॥

## ਦੋਹਰਾ

ਮਾਤ ਗੰਗ ਵੀਚਾਰਿਓ ਬਸਤ੍ਰ ਸੁ ਬਹੁਤ ਸੈਲਾਂਭ ।
ਇਨ ਕੋ ਧੂਪ ਲਗਾਇ ਕੈ ਬਹੁਰੋ ਲੀਜੋ ਸਾਂਭ ॥ 46 ॥
ਦਾਸਨਿ ਧੂਪ ਨਿਹਾਰ ਕੈ ਬਸਤ੍ਰ ਸੁ ਦੀਨ ਡਸਾਇ ।
ਇੰਦ੍ਰਾਨੀ ਦਿਖ ਝਲਕ ਕਉ ਮੋਹੀ ਸੁਧ ਨਹਿ[7] ਕਾਇ ॥ 47 ॥

---

[1]ਪੋਥੀ ਵਿਸਥਾਰਾ [2]ਅ ਤੇ ੲ ਪੋਥੀ ਦੇਸ ਦੇਸ [3]ਅ ਪੋਥੀ ਮੋਲ [4]ਅ ਤੇ ੲ ਪੋਥੀ ਸਮੁਖ [5]ੲ ਪੋਥੀ ਰਿਦ [6]ਅ ਪੋਥੀ ਭਿਜਾਇਓ [7]ਅ ਤੇ ੲ ਪੋਥੀ ਰਹੀ ਨ

### ਚੌਪਈ

ਪ੍ਰਿਥੀਏ ਕੀ ਦਾਰਾ ਸੁਭ ਚਾਰ । ਤਾਹ ਸਮੇਂ ਚਿਤ ਆਨੰਦ ਧਾਰ ।
ਕਿਸੀ ਕਾਰਜ ਮੰਦਰ ਪੈ ਚੜੀ । ਬਸਤ੍ਰ ਅਪਾਰ ਦੇਖ ਚਿਤ[1] ਸੜੀ ॥ 48 ॥
ਦੇਖ ਝਲਕ ਬਸਤ੍ਰਨਿ ਕੀ ਨੈਨਨਿ । ਭਈ ਬਿਸੁਧ ਮੁਖ ਆਵ ਨ ਬੈਨਨਿ ।
ਸਾਰੋ ਦਿਵਸ ਬਿਮਨ ਹੀ ਰਹੀ । ਪਰੀ ਰੈਨ ਪ੍ਰਿਥੀਏ ਸਿਉ ਕਹੀ ॥ 49 ॥
ਹੇ ਪਤਿ ਜੇ ਪਿਤ ਸੇਵ ਕਮਾਵਤਿ । ਤਉ ਗੁਰਿਆਈ ਤੁਮ[2] ਘਰਿ ਆਵਤਿ ।
ਐਸੇ ਤੇਵਰ ਦਰਬ ਅਪਾਰਾ । ਮਮ ਗ੍ਰਿਹੁ ਆਵਤਿ ਚਿਤ ਨ ਧਾਰਾ ॥ 50 ॥
ਔਰ ਅਚਰਜ ਤੌਰ ਗ੍ਰਿਹ ਮਾਂਹੀ । ਬਜੁਰਗ ਛੀਨ ਖੁਰਦ ਗੁਰਆਈ ।
ਕਰਮੋ ਜੀ ਅਸ ਭਾਖ ਬਿਹਾਲਾ । ਸਸ ਪ੍ਰਿਥੀਆ ਤਬ ਭਯੋ ਕ੍ਰਿਪਾਲਾ ॥ 51 ॥

### ਦੋਹਰਾ

ਕਿਉਂ ਚਿੰਤਾ ਮਨ ਮੈਂ ਧਰੀ ਸਭੀ ਬਸਤ ਹੈ ਤੋਰ ।
ਤਿਹ ਗ੍ਰਿਹ ਸੁਤ ਪ੍ਰਗਟਿਓ ਨਹੀਂ ਸੁਤ ਪ੍ਰਗਟੇ ਗ੍ਰਿਹ ਮੋਰ ॥ 52 ॥
ਸੁਤ ਬਿਨ ਦਰਬ ਸੁ ਨਿਫਲ ਹੈ ਅਰਜਨ ਗੁਰ ਪਹਿਚਾਨ ।
ਜਬ ਅਰਜਨ ਪਿਆਨਾ ਕਰੈ ਸਭੈ ਵਸਤ ਨਿਜ ਮਾਨ ॥ 53 ॥

### ਚੌਪਈ

ਐਸ ਬਚਨ ਕਰ[3] ਧੀਰਜ ਦੀਨੋ । ਹੋਹੁ ਸੁਚੇਤ ਚਿੰਤ ਨਹ ਕੀਨੋ ।
ਮਾਤ ਗੰਗ ਕੀ ਦਾਸੀ ਨਈ । ਪ੍ਰਿਥੀਏ ਗ੍ਰਿਹ ਆਵਤ ਸੋ ਭਈ ।
ਇਹ ਸੰਬਾਦ ਤਿਨ ਸ੍ਰਵਨੀ[4] ਸੁਨਿਓ । ਕਰ ਚਿੰਤਾ ਤਿਨ ਮਾਥਾ ਧੁਨਿਓ ।
ਕਰਮੋ ਜੀ[5] ਪ੍ਰਿਥੀਏ ਕੀ ਬਾਤ । ਆਇ ਗੰਗ ਕੋ ਕਹੇ ਬਿਖਯਾਤ ॥ 55 ॥
ਮਾਤ ਗੰਗ ਮਨ ਐਸੇ ਆਈ । ਸ੍ਰੀ ਗੁਰ[6] ਪਹਿ ਹਮ ਬਿਨਤ ਕਰਾਈ ।
ਸ੍ਰੀ ਗੁਰ ਅਰਜਨ ਗ੍ਰਿਹ ਜਬ ਆਏ । ਮਾਤ ਗੰਗ ਮਨ ਆਨੰਦ ਪਾਏ ॥ 56 ॥
ਸਮਾਂ ਪਾਇ ਸਭ ਬਾਤ ਪ੍ਰਕਾਸ਼ੀ[7] । ਜੋ ਸੁਨਿ ਆਈ ਅਪਨੀ ਦਾਸੀ ।
ਹੇ ਪ੍ਰਭੂ ਜੇ[8] ਨਹੀਂ ਪੁਤ੍ਰ ਹਮਾਰੇ । ਤਉ ਐਸੇ ਵਹੁ ਬਚਨ ਉਚਾਰੇ ॥ 57 ॥

### ਦੋਹਰਾ

ਐਸੀ ਕ੍ਰਿਪਾ ਕਰਹੁ ਪ੍ਰਭ ਪੁਤ੍ਰ ਧਾਮ ਜਾਹਿ ਹੋਇ ।
ਹਮ ਅਨੰਦ ਮਨ ਮਹਿ ਧਰਹਿ ਹਾਸੀ ਕਰੋ ਨ ਕੋਇ ॥ 58 ॥
ਅਤਿ ਕ੍ਰਿਪਾਲ ਸ੍ਰੀ ਗੁਰ ਭਏ ਸ੍ਰੀ ਮੁਖ ਕੀਨ ਪ੍ਰਕਾਸ਼ ।
ਸ੍ਰੀ ਗੁਰ ਬੀੜ ਸੁ ਜਾਹੁ ਤੁਮ ਸਾਹਿਬ[9] ਬੁਢੇ ਪਾਸ ॥ 59 ॥

### ਚੌਪਈ

ਵਹੁ ਸੁਤ ਇਛਾ ਪੂਰੀ ਕਰੈ । ਮਨੀ ਸਿੰਘ ਜਬ ਅਸ ਬਚ ਰਰੈ ।
ਭਗਤਿ ਸਿੰਘ ਤਬ ਬਿਨਤ ਉਚਾਰੀ । ਹੇ ਪ੍ਰਭ ਹਰੋ ਸੰਸ ਮਮ[10] ਭਾਰੀ ॥ 60 ॥

---

[1]ਅ ਪੋਥੀ ਰਿਦ ੲ ਪੋਥੀ ਮਨ [2]ਅ ਤੇ ੲ ਪੋਥੀ ਤੱਹਿ [3]ਅ ਤੇ ੲ ਪੋਥੀ ਕਹਿ [4]ਅ ਪੋਥੀ ਕਾਨਨ [5]ਅ ਤੇ ੲ ਪੋਥੀ ਅਰੁ [6]ਅ ਪੋਥੀ ਸਤਿਗੁਰੂ [7]ਅ ਤੇ ੲ ਪੋਥੀ ਪਰਗਾਸੀ [8]ਅ ਪੋਥੀ ਜਉ [9]ਅ ਤੇ ੲ ਪੋਥੀ ਬਾਬੇ [10]ਅ ਪੋਥੀ ਮੋਹਿ

ਰਾਜ ਦੇਸ ਸਭ ਤੁਰਕ ਧਰਾਵੈ । ਸਤਿਗੁਰ ਬੀੜ ਕੈਸ ਬਿਧ ਧਾਵੈ ।
ਜਿਹ ਠਾਂ ਮਾਤਾ ਜਾਵਨ ਕਹਿਓ । ਸਾਹਿਬ ਬੁਢਾ ਕਿਹ ਠਾਂ ਰਹਿਓ ॥ 61 ॥
ਇਹ ਸੰਸਾ ਮੋਰਾ ਪਰਿਹਰੋ । ਅਗਯ ਜਾਨ ਮਨ ਕ੍ਰੋਧ ਨ ਕਰੋ ।
ਮਨੀ ਸਿੰਘ ਤਬ ਭਏ ਪ੍ਰਸੰਨਾ । ਸ੍ਰੀ ਮੁਖ ਕਹਿਓ ਤਿਸੈ ਧੰਨ ਧੰਨਾ ॥ 62 ॥
ਯਾ ਕੀ ਕਥਾ ਬਹੁਤ ਵਿਸਥਾਰਾ । ਕਹਉਂ ਸੰਕੋਚ ਸੁਨੋ ਨਿਰਧਾਰਾ ।
ਏਕ ਸਮੇਂ ਅਕਬਰ ਬਾਦਸ਼ਾਹ[1] । ਚਿਤੌੜ ਗੜ੍ਹ ਕੀਨੀ ਚਿਤ ਚਾਹ ॥ 63 ॥

## ਦੋਹਰਾ

ਅਨਗਨ ਸੈਨਾ ਸਾਥ[2] ਲੈ ਸੋ ਧਾਯੋ ਤਿਹ ਓਰੁ ।
ਮੋਰਚੇ ਤਿਹ ਲਾਵਤ ਭੈਯੋ ਕੀਨ ਜੁਧ ਬਹੁ ਘੋਰ ॥ 64 ॥
ਕਛੁ ਉਪਾਵ ਚਾਲੇ ਨਹੀਂ ਸੈਨਾ ਬਹੁ ਹਤਿ ਪਾਇ ।
ਬਰਖ ਏਕਦਸ ਜੁਧ ਕਰਾ ਅਤਿਸੇ ਨਿਜ ਬਲੁ ਲਾਇ ॥ 65 ॥

## ਚੌਪਈ

ਬਾਰ ਬਾਰ ਸੁ ਪੀਰ ਮਨਾਵੈ । ਸੁਖ ਸਰੀਨੀ ਨਿਤ ਵੰਡਾਵੇ ।
ਗੜ ਚਿਤੌੜ ਸੁ ਫਤੇ ਨ ਭਯੋ । ਬਰਖ ਏਕ ਇਵ ਹੀ ਬਿਤ[3] ਗਯੋ ।
ਦੂਸਰ ਬਰਖ ਮੁਹਿਮ ਨਿਹਾਰੀ । ਅਕਬਰ ਨਿਜ ਮਨ ਚਿੰਤਾ ਧਾਰੀ ।
ਜੋ ਉਪਾਵ ਕੋਊ ਹਮਹਿ ਬਤਾਵੈ । ਮਨ ਬਾਂਛਤ ਧਨ ਹਮ ਤੇ ਪਾਵੈ ॥ 67 ॥
ਸਤਿਗੁਰ ਸਿਖ ਏਕ ਤਹਿ ਨੌਕਰ । ਸਨਮੁਖ ਹੁਇ ਜੋਰੇ ਦੋਉ ਕਰ ।
ਤੁਮ ਮੁਰੀਦ ਜਿਸ ਗ੍ਰਿਹ ਕੇ ਆਦਿ । ਸੋ ਗੁਰੂ ਨਾਨਕ ਰੂਪ ਅਨਾਦਿ ॥ 68 ॥
ਤਾਂਹਿ ਚਰਨ ਤੁਮ ਜਬੈ ਮਨਾਵਉ । ਸ੍ਰੀ ਗੁਰ[4] ਕ੍ਰਿਪਾ ਫਤੇ ਗੜ੍ਹ ਪਾਵਉ ।
ਤਬ ਅਕਬਰ ਗਰ ਅੰਚਰ ਡਾਰਿਓ । ਗੁਰੂ ਸਿਖ ਸਉ ਅਸ ਬੈਨ ਉਚਾਰਿਓ ॥ 69 ॥

## ਦੋਹਰਾ

ਸ੍ਰੀ ਗੁਰੂ ਅਬ ਕਹਾ ਠਾਂ ਰਹੇ ਮੋ ਸੋਂ ਕਰੋ ਉਚਾਰ ।
ਗੁਰ ਸਿਖ ਤਬ ਐਸੇ ਕਹਿਓ ਸੁਨੋ ਸ਼ਾਹ ਨਿਰਧਾਰ ॥ 70 ॥
ਸ੍ਰੀ ਗੁਰ ਨਾਨਕ ਤਖਤ ਪਰ ਅਮਰਦਾਸ ਗੁਰ ਜਾਨ ।
ਗੋਬਿੰਦਵਾਲ[5] ਨਿਸ ਦਿਨ ਰਹੇਂ ਤਹਿ ਭੇਟ ਸੁਖ ਮਾਨ ॥ 71 ॥

## ਚੌਪਈ

ਬਾਦਸ਼ਾਹ ਤਬ ਬਿਨਤੀ ਕੀਨੀ । ਅਤਿ ਘਿਘਿਆਨੋ ਹੋਇ ਅਧੀਨੀ ।
ਬਹੁਤ ਭੇਟਿ ਦੇ ਸੋ ਸਿਖ ਤੋਰਿਓ । ਭਾਂਤਿ ਭਾਂਤਿ ਕਰ ਬਿਨੈ ਨਿਹੋਰਿਓ ॥ 72 ॥
ਕਛੁਕ ਦਾਸ ਨਿਜ ਸੰਗ ਤਿਹ ਦੀਨੋ । ਗੁਰ ਸਿਖ ਤਬੈ ਪਿਆਨਾ ਕੀਨੋ ।
ਕਿਤਕ ਦਿਵਸ ਮਹਿ ਪਹੁੰਚਿਓ ਤਹਾਂ । ਸ੍ਰੀ ਗੁਰ ਗੋਬਿੰਦਵਾਲ ਥੇ ਜਹਾਂ ॥ 73 ॥

---

[1]ਅ ਤੇ ੲ ਪੋਥੀ ਪਾਤਸ਼ਾਹ [2]ਅ ਪੋਥੀ ਸੰਗਿ [3]ੲ ਪੋਥੀ ਲਖ [4]ਅ ਪੋਥੀ ਸਤਿਗੁਰ [5]ੲ ਪੋਥੀ ਗੋਇੰਦਵਾਲ

ਅਮਰਦਾਸ ਸ੍ਰੀ ਗੁਰ ਕਰਤਾਰਾ[1] । ਬਾਵਲੀ ਬੈਠ ਕਢਾਵਤਿ ਕਾਰਾ ।[2]
ਅਤਿ ਪ੍ਰਸੰਨ ਚਿਤਿ ਬੈਠ ਅਨੰਦ । ਮਾਨੋ ਚੜਿਓ ਦੂਜ ਕੋ ਚੰਦ ॥ 74 ॥
ਸੋ ਸਿਖ ਆਇ ਚਰਨ ਗੁਰ ਪਰਾ । ਭੇਟਿ ਧਾਰਿ ਮਨ ਆਨੰਦ ਭਰਾ ।
ਅੰਤ੍ਰਜਾਮੀ ਗੁਰੂ ਉਚਾਰਾ । ਚਿਰ ਸਉਂ ਆਇਓ ਹੈ ਸਿਖ ਪਿਆਰਾ ॥ 75 ॥

**ਦੋਹਰਾ**

ਤਬ ਸਿਖ ਅਸ ਬਿਨਤੀ ਕਰੀ ਹੈ ਪ੍ਰਭ ਦੀਨਾ ਨਾਥ ।
ਅਕਬਰ ਪਹਿ ਨੌਕਰੀ[3] ਕਰੋਂ ਦੀਨ ਭੇਟ ਮਮ ਹਾਥ ॥ 76 ॥
ਅਕਬਰ ਅਸ ਬਿਨਤੀ ਕਰੀ ਹੇ ਪ੍ਰਭ ਕਰੋ ਸਹਾਇ ॥
ਚਰਨ ਕਮਲ ਸਿਖ ਅਬ ਭਇਓ ਮਮ ਗੜ ਫਤੇ ਕਰਾਇ ॥ 77 ॥

**ਚੌਪਈ**

ਜੈਸੇ ਗਜ ਕੀ ਕਰੀ ਸਹਾਇ । ਦ੍ਰੋਪਤੀ ਲਾਜ ਰਖੀ ਬਿਰਦਾਇ ।
ਤੈਸੇ ਦਇਆ ਦਾਸ ਪਰ ਕਰੋ । ਗੜ ਚਿਤੌੜ ਕੋ ਤੋੜ ਸੁ ਧਰੋ ॥ 78 ॥
ਅਸ ਬਿਨਤੀ ਅਕਬਰ ਨੇ ਕੀਨੀ । ਮਹਾਰਾਜ ਅਤਿ ਹੋਇ ਅਧੀਨੀ ।
ਸ੍ਰੀ ਮੁਖ ਭਾਖੇ ਬਚਨ ਰਸਾਲ । ਸੁਨੋ ਸਿਖ ਤੁਮ ਭਯੋ ਨਿਹਾਲ ॥ 79 ॥
ਪਰਉਪਕਾਰ ਜਿਹ ਰਿਦੈ ਬਸਾਵੈ । ਜੀਵਨ ਮੁਕਤਿ ਸੋ ਜੁਗ ਜਸੁ ਪਾਵੈ ।
ਜਿਹ ਛਿਨ ਬਾਵਲੀ ਕੜ ਤੁਟਿ[4] ਜਾਈ । ਤਿਹ ਛਿਨ ਸ਼ਾਹ ਫਤੇ ਗੜ ਪਾਈ ॥ 80 ॥
ਇਹ ਸੁਨ ਸਿਖ ਮਨ ਹਰਖ ਧਰਾਨਾ । ਚਰਨ ਬੰਦ ਗੁਰ ਕੀਨ ਪਿਆਨਾ ।
ਦਾਸ ਸਾਥਿ ਤਿਨਿ ਕਹਿ ਸਮਝਾਈ । ਰਹਉਂ ਇਹਾਂ ਸੋ ਸਮਾਂ ਲਿਖਾਈ ॥ 81 ॥

**ਦੋਹਰਾ**

ਲੈ ਆਗਿਆ[5] ਸ੍ਰੀ ਗੁਰੂ[6] ਤੇ ਕੀਨੋ ਸਿਖ ਪਿਆਨ ।
ਚਲਤ ਪੰਥ ਕਛੁ ਸਮ ਨਹੀਂ ਸ੍ਰੀ ਗੁਰੂ ਰਿਦੇ ਧਿਆਨ ॥ 82 ॥
ਕਿਤਕ ਦਿਵਸ ਮੈਂ ਪਹੁੰਚਿਓ ਅਕਬਰ ਕੇ ਨਿਕਟਾਰ ।
ਸਭ ਬ੍ਰਿਤੰਤ ਤਿਸਕੋ ਕਹਾ ਜੋ ਭਾਖਯੋ[7] ਕਰਤਾਰ ॥ 83 ॥
ਜਬੈ ਬਾਵਲੀ ਕੜ ਤੁਟੈ ਤਬੈ ਫਤੇ ਗੜ੍ਹ ਜਾਨ ।
ਦਾਸ ਜਹਾਂ ਛਡ ਆਯੋ ਲਿਖੈ ਸਮਾਂ ਮਨ ਮਾਨ ॥ 84 ॥

**ਝੂਲਨਾ ਛੰਦ**

ਸ਼ਾਹ ਮਨ ਮਾਂਹ ਅਤਿ ਹਰਖ ਹੋਯੋ ਤਹਾਂ ਸੋਗ ਸੰਤਾਪ ਤਿਹ ਸਗਲ ਭਾਗੇ ।
ਹੋਇ ਅਧੀਨ ਤਬ ਡਾਰ ਗਰਿ ਅਚਰਾ ਕੀਨ ਤਬ ਬੰਦਨਾ ਪ੍ਰੇਮ ਪਾਗੇ ।
ਆਠ ਹੀ ਜਾਮ ਗੁਰ ਧਿਆਨ ਹਿਰਦੇ ਰਹਿਤ ਹੋਇ ਸਵਿਧਾਨ ਤਬ ਜੁਧ ਲਾਗੇ ॥
ਜਾਮ ਦਿਨ ਰਹੇ ਤਬ ਲਗੇ ਜੁਧ ਕਰਨ ਕੋ ਰਹੇ ਸਵਿਧਾਨ ਸਭ[8] ਰੈਨ ਜਾਗੇ ॥ 85 ॥

---

[1]ਅ ਪੋਥੀ ਕਰਤਾਰੂ [2]ਕਾਰੂ [3]ੲ ਪੋਥੀ ਚਾਕਰੀ [4]ਅ ਪੋਥੀ ਟੂਟ [5]ੲ ਪੋਥੀ ਆਇਸ [6]ਅ ਪੋਥੀ ਸਤਿਗੁਰੂ [7]ੲ ਪੋਥੀ ਆਖਯੋ [8]ਅ ਪੋਥੀ ਸਗਲ

### ਦੋਹਰਾ

ਸਾਰੀ ਨਿਸ ਲਰਤੇ ਰਹੇ ਭਯੋ ਜਬੈ ਪ੍ਰਕਾਸ ॥
ਮਿਟ ਅੰਧੇਰ ਚਾਂਦਨ ਭਯੋ ਹੂਯੋ ਮਰੀਚ ਨਿਵਾਸ ॥ 86 ॥
ਜਬੈ ਜਾਮ ਦਿਨ ਆਇਓ ਅਕਬਰ ਹਲਾ ਕੀਨ ॥
ਛਿਨਕਵਾਰ ਲਾਗੀ ਨਹੀਂ ਗੜ ਚਿਤੌੜ ਜਿਤ ਲੀਨ ॥ 87 ॥

### ਚੌਪਈ

ਤਬ ਅਕਬਰ ਮਨ ਹਰਖਤ ਭਯੋ । ਬਾਰ ਬਾਰ ਬੰਦਨ ਗੁਰ ਕਯੋ ॥
ਜਿਹ ਛਿਨ ਬਾਵਲੀ ਕਾ ਕੜ ਤੂਟਾ । ਸੋ ਛਿਨ ਲਿਖ ਲੈ ਦਾਸ ਪਹੂਟਾ ॥ 88 ॥
ਕਿਤਕ ਦਿਵਸ ਮੈਂ ਦਾਸ ਸੋ ਆਏ । ਕਾਗਦ ਲਿਖਿਓ ਸੁ ਸਮਾਂ ਦਿਖਾਏ ॥
ਸਮਝ ਏਕ ਛਿਨ ਹਰਖਤਿ ਭਯੋ । ਅਕਬਰ ਸਾਹ ਦਾਨ ਬਹੁ ਦਯੋ[1] ॥ 89 ॥
ਤਿਹ ਸਿਖ ਕਾ ਬਡ ਮਨਸਬ ਕੀਨੋ । ਗੁਰੂ ਓਰੁ ਤਬ ਪਿਆਨਾ ਕੀਨੋ ॥
ਬਹੁਤ ਭੇਟਿ ਲੈ ਗੁਰ ਨਿਕਟਾਯੋ । ਚਰਨ ਕਮਲ ਗੁਰ ਕੇਰ ਲਭਾਯੋ ॥ 90 ॥
ਸ੍ਰੀ ਗੁਰੂ ਆਗੇ ਭੇਟ ਸੁਧਰੀ । ਅੰਚਰ ਡਾਰ ਗਰਿ ਬੇਨਤੀ ਕਰੀ ॥
ਹੇ ਸਤਿਗੁਰ ਮੋ ਕੋ ਸਿਖ ਕੀਜੈ । ਕ੍ਰਿਪਾ ਧਾਰ ਚਰਣਾਮ੍ਰਿਤ ਦੀਜੈ ॥ 91 ॥

### ਦੋਹਰਾ

ਅਕਬਰ ਕੀ ਬਿਨਤੀ ਸੁਨੇ ਸਤਿਗੁਰ ਭਏ ਕ੍ਰਿਪਾਲ ॥
ਸਿਖ ਤਿਸੀ ਛਿਨ ਕਰ ਲਯੋ ਸਤਿਗੁਰ ਦੀਨ ਦਯਾਲ ॥ 92 ॥
ਅਕਬਰ ਪੁਨ ਬਿਨਤੀ ਕਰੀ ਤਲਕਾ ਲੇਹੁ ਪ੍ਰਭ ਏਕ ॥
ਸੁ ਮਾ ਤਲ ਕੋ ਇਛਾ ਨਹੀ ਸ੍ਰੀ ਗੁਰ ਦਿਆਰ ਅਨੇਕ ॥ 93 ॥

### ਚੌਪਈ

ਅਕਬਰ[3] ਅਸ ਬਿਨਤ ਉਚਾਰੀ । ਕਛੂ ਗਾਂਵ ਪ੍ਰਭੁ ਲੰਗਰ ਡਾਰੀ ॥
ਅਮਰਦਾਸ ਗੁਰ ਅਸ ਫੁਰਮਾਯੋ ॥ ਤੁਮਹਿ ਗਾਂਵ ਪਰ ਲੰਗਰ ਆਯੋ ॥ 94 ॥
ਗੁਰੂ ਨਾਨਕ ਸਦ ਲੰਗਰ ਤੁਰੈ ॥ ਤਬੈ ਸਾਹ ਪੁਨ ਬਿਨਤਿ ਉਚਰੈ ॥
ਕਛੂ ਗਾਂਵ ਬੀਬੀ ਕੋ ਦੇਵਉ ॥ ਸੌ[4] ਨਹਿ ਬਰਜੋ ਮਮ ਸੁਖ ਲੇਵਉ ॥ 95 ॥
ਸ੍ਰੀ ਮੁਖ ਸਿਉਗੁਰ ਕੀਨ ਉਚਾਰਾ । ਰਾਮਦਾਸ ਮਾਲਕ ਨਿਰਧਾਰਾ ॥
ਤਿਨ ਕਉ ਦੇਹੁ ਸਾਹੁ ਅਸੁ ਚੀਨੋ ॥ ਚੌਰਾਸੀ ਗਾਂਵ ਗੁਰੂ ਕਉ ਦੀਨੋ ॥ 96 ॥
ਰਾਮਦਾਸ ਗੁਰ ਗਾਂਵ ਸੋ ਪਾਏ । ਇਛ[5] ਸਾਹ ਕੀ ਪੂਰ ਕਰਾਏ ॥
ਮਧ ਗਾਂਵ ਗੁਰ ਬੀੜ ਰਖਾਯੋ ॥ ਗਾਂਵ ਬੀੜ ਬੁਢੇ ਸਉਪਾਯੋ ॥ 97 ॥

### ਦੋਹਰਾ

ਸਾਹਿਬ ਬੁਢਾ ਜੀ ਕਰੈ ਸਭੀ ਗਾਵ ਕੋ ਰਾਜ ।
ਬੀੜ ਮਾਂਹਿ ਨਿਸ ਦਿਨ ਰਹੈ ਕਰ ਘਾਹੀ ਕਾ ਸਾਜ । 98 ॥

---

[1]ਬ ਪੋਥੀ ਕਯੋ [2]ਅਤੇ ੲ ਪੋਥੀ 'ਚੋਂ [3]ਅ ਪੋਥੀ ਪਾਤਸ਼ਾਹਿ [4]ਅ ਪੋਥੀ ਅਬ [5]ੲ ਪੋਥੀ ਮਨਸਾ

ਸਾਹਿਬ ਬੁਢਾ ਰਾਜ ਕਰ ਭਰਥ ਰਾਮ ਲਘੁ ਜੈਸ ।
ਭਗਤਿ ਸਿੰਘ ਬੰਦਨ ਕਰੀ ਸੁਨੇ ਬਚਨ ਸਭ ਐਸ ॥ 99 ॥

**ਚੌਪਈ**

ਮਨੀ ਸਿੰਘ ਪੁਨ ਕੀਨ ਉਚਾਰਾ । ਆਗੇ ਸੁਨੋ ਕਥਾ ਗੁਰ ਪਿਆਰਾ ।
ਗੁਰ ਅਰਜਨ ਬਚ ਮਾਨ ਸਿਧਾਰੀ । ਮਾਤ ਗੰਗ ਸੁਤ ਇਛ ਪਿਆਰੀ ॥ 100 ॥
ਦਾਸੀ ਦਾਸ ਸੰਗ[1] ਬਹੁ ਲੀਨੇ । ਹੈ ਰਥ ਸਾਜ ਪਿਆਨਾ ਕੀਨੇ ।
ਖੀਰ ਖੰਡ ਪ੍ਰਸਾਦਿ ਕਰਾਈ । ਬਹੁਤ ਸੁ ਕਾਵਰ ਸੰਗ ਚਲਾਈ ॥ 101 ॥
ਨਗਰ ਨਾਰ ਅਨਗਨ ਸੰਗ ਧਾਈ । ਪੁਤ੍ਰ ਬਚਨ ਗੁਰ ਕੇਰ ਸੁਨਾਈ ।
ਗਡੀ ਛਕੜੇ ਚਲੇ ਅਪਾਰਾ । ਉਡੀ ਧੂੜ ਕਛੁ ਨਾਹਿ ਦ੍ਰਿਸ਼ਟਾਰਾ ॥ 102 ॥
ਘੁੰਘਰੂ ਆਰਥ ਸ਼ਬਦ ਸੁਨਾਏ । ਬੁਢਾ ਸਾਹਿਬ ਐਸ ਅਲਾਏ ।
ਰਾਮਦਾਸ ਪੁਰੇ ਭਾਜੜ ਕਿਨ[2] ਪਾਈ । ਸਭੈ ਲੋਕ ਕਿਹ ਓਰ ਸਿਧਾਈ ॥ 103 ॥

**ਦੋਹਰਾ**

ਬੀੜ ਨਿਕਟਿ ਮਾਤਾ ਗਈ ਦੇਖਾ ਬਨ ਤਬ ਐਸ ।
ਜਨ ਅਸ਼ੋਕਿ ਖਾਂਡਵ[3] ਇਹੈ ਸੋਹਿ ਨੀਲ ਘਨਿ ਜੈਸ ॥ 104 ॥
ਬੁਢੇ ਜੀ ਕਾ ਤੇਜ ਤਬ ਮਾਤਾ ਨੈਨ ਦਿਖਾਇਨ ।
ਅਤਹਿ ਨਿਵੜ ਬਨ ਮੈਂ ਫਿਰੇ ਪਸੂ ਜੀਵ ਇਕਠਾਨਿ ॥ 105 ॥

**ਚੌਪਈ**

ਸੇਬਰ ਨਿੰਬੂ ਖਜੂਰ ਅਪਾਰਾ । ਆਂਬ ਤੂਤ ਪਲਾਹ ਹਜ਼ਾਰਾ ।
ਕਹਿ ਲਉ ਗਨਉਂ ਬਨੈ ਪ੍ਰਭਤਾਈ । ਮਾਨਉਂ ਬੀੜ ਕਿ ਘੜ ਉਮਡਾਈ ॥ 106 ॥
ਮੋਰ ਸਬਦ ਬਹੁ ਭਾਂਤਨਿ ਕਰਹਿ । ਸਿੰਘ[4] ਮ੍ਰਿਗ ਇਕਠੇ ਹੁਇ ਫਿਰਹਿ ।
ਮੋਰ ਮਾਰ ਬੈਠਾ ਇਕ ਥਾਨਾ । ਅਜਾ ਸਿੰਘ ਫਿਰਹੈ[5] ਲਪਟਾਨਾ ॥ 107 ॥
ਬੁਢੇ ਸਾਹਿਬ ਤਬ ਪ੍ਰਭਤਾਈ । ਮਾਤਾ ਨਿਜ ਨੈਨਨਿ ਲਖ ਪਾਈ ।
ਮਾਤ ਗੰਗ ਪੁਨ ਗਈ ਸੁ ਤਹਾਂ । ਬੁਢਾ ਸਾਹਿਬ ਇਸਥਿਤ ਜਹਾਂ ॥ 108 ॥
ਪ੍ਰਸਾਦਿ ਭੇਟਿ ਧਰ ਬਿਨਤੀ ਕਰੀ । ਇਛਾ ਕਹਿ ਨਿਜ ਚਰਨਨਿ ਪਰੀ ।
ਸਾਹਿਬ ਬੁਢੇ ਅਸ ਫੁਰਮਾਈ[6] । ਬਹੁਤ ਲੋਗ ਕਿਉ ਸੰਗ ਲਿਆਈ[7] ॥ 109 ॥

**ਦੋਹਰਾ**

ਭਾਜੜ ਰੂਪ ਬਨਾਇਕੈ ਕਿਉ ਆਏ ਇਹ ਠਾਂਇ ।
ਹਮ ਸੇਵਕ ਘਾਹੀ ਬਸਉ ਬੀੜ ਰਖਉ ਚਿਤ ਲਾਇ ॥ 110 ॥
ਪੁਤ੍ਰ ਮਿਤ੍ਰ ਸਭ ਉਨਹੁ ਪੈ ਸਤਿਗੁਰ ਚਰਨ ਮਝਾਰਿ ।
ਜਾਹਿ ਤਹਾਂ ਪੂਰੀ ਕਰਹਿ ਸਭ ਕੀ ਇਛ ਮੁਰਾਰਿ ॥ 111 ॥

---

[1]ਅ ਪੋਥੀ ਸਾਥਿ [2]ੲ ਪੋਥੀ ਕੈਹਿ [3]ੲ ਪੋਥੀ ਬਾਰਿਕਾ [4]ਅ ਪੋਥੀ ਕਿਹਰ [5]ੲ ਪੋਥੀ ਆਖਨ [6]ੲ ਪੋਥੀ ਫੁਰਮਾਇਓ [7]ੲ ਪੋਥੀ ਲਿਆਇਉ

### ਚੌਪਾਈ

ਐਸ ਬਚਨ ਜਬ ਕਰੇ ਪ੍ਰਕਾਸੇ । ਮਾਤਾ ਮਨ ਮਹਿ ਭਈ ਨਿਰਾਸੇ ।
ਸੰਗ ਕੇ ਲੋਕ ਉਦਾਸ ਸੁ ਭਏ । ਸੁਤ ਇਛਾ ਸਭਹਨ ਤਜ ਦਏ ॥ 112 ॥
ਮਾਤ ਗੰਗ ਤਬ ਕੀਨ ਪਿਆਨਾ । ਆਂਈ ਤਹਾਂ ਜਹਿ ਕਿਰਪਾ[1] ਨਿਧਾਨਾ ।
ਆਇ ਬੰਦਨਾਂ ਗੁਰ ਕਉ ਕਰੀ । ਸ੍ਰੀ ਮੁਖ ਸਉ ਗੁਰ ਅਰਜਨ ਰਰੀ ॥ 113 ॥
ਕਹੋ ਬਾਤ ਇਛਾ ਮਨ ਪਾਈ[2] । ਮਾਤ ਗੰਗ ਤਬ ਬਚਨ ਅ ਲਾਈ ।
ਮਹਾਰਜ ਤੁਮ ਪ੍ਰੇਰੇ ਗਏ । ਸੁਤ ਤੇ ਰਹਾ ਸ੍ਰਾਪ ਤਿਨ ਦਏ ॥ 114 ॥
ਸੁਤ ਨਹੀਂ ਦੀਨੋ ਭਾਜੜ ਦਈ । ਸ੍ਰੀ ਗੁਰ ਕਹਾ ਕਿਸ ਬਿਧਿ (ਤੁਮ)[3] ਗਈ ।
ਮਾਤਾ ਰਥ ਹੈ ਸਗਲ ਬਤਾਏ । ਕ੍ਰਿਪਾ ਸਿੰਧ ਸੁਨ ਬਚਨ ਅਲਾਏ ॥ 115 ॥

### ਦੋਹਰਾ

ਸੰਤਨਿ ਪੈ ਨਹੀਂ ਜਾਈਏ ਕਛੂ ਭਿੰਡ ਨਿਜ ਧਾਰਿ ।
ਸੰਤ ਖੁਸ਼ੀ ਜਿਹ ਮਨ ਧਰੈ ਸੋ ਅਬ ਸੁਨ ਪ੍ਰਕਾਰਿ ॥ 116 ॥
ਪ੍ਰਾਤ ਸਮੇਂ ਇਨਸਾਨ ਕਰ ਗੋਹੂਨ ਖੁਦ ਰਲਾਇ ।
ਨਿਜ ਕਰ ਸਉ ਪੀਸਨ ਕਰੋ ਪੁਨਹਿ ਪ੍ਰਸਾਦਿ ਪਕਾਇ[4] ॥ 117 ॥

### ਚੌਪਈ

ਭਾਜੀ ਰੁਪੇ ਲੇਵੋਂ ਸਾਥ । ਦੁਧ ਕੋ ਮਥੋ ਸੁ ਅਪਨੇ ਹਾਥ[5] ।
ਲਸੀ ਮਖਣ ਮਟਕੀ ਭਰਉ । ਸਭ ਪ੍ਰਸਾਦਿ ਨਿਜ ਸਿਰ ਧਰਉਂ ॥ 118 ॥
ਨਾਂਗੇ ਪਾ ਇਨ ਏਕਲ ਜਾਵੋਂ । ਭਤੇਹਾਰੀ ਵੇਸ ਬਨਾਵੋ ।
ਸੁਤ ਇਛਾ ਤਬ ਪੂਰੀ ਹੋਈ । ਯਾ ਮਹਿ ਸੰਸ ਨਹੀਂ ਅਬ ਕੋਈ ॥ 119 ॥
ਮਾਤ ਗੰਗ ਤੈਸੀ ਬਿਧ ਕਈ । ਜੋ ਸਿਖਿਆ ਸਤਿਗੁਰ ਜੀ ਦਈ ।
ਨਾਂਗੇ ਪਾਇ ਗਈ ਪੁਨ ਤਹਾਂ । ਸਾਹਿਬ ਬੁਢਾ ਇਸਥਿਤ ਜਹਾਂ ॥ 120 ॥
ਆਗੇ ਬੁਢੇ ਰੁਚਿ ਉਪਜਾਇ । ਖੁਧਿਆ ਬਹੁ ਕਹਿ ਦਾਸ ਸਿਧਾਏ ।
ਮਾਤਾ ਜਾਇ ਚਰਨ ਤਬ ਪਰੀ । ਸੋ ਮਟਕੀ ਤਿਨ ਆਗੇ ਧਰੀ । 121 ॥

### ਦੋਹਰਾ

ਸਾਹਿਬ ਬੁਢੇ ਅਸ ਕਹਾ ਪ੍ਰਿਥਮ ਭੋਜ ਮਮ ਦੇਹੁ ।
ਮੁਹਿ ਖੁਧਿਆ ਲਾਗੀ ਅਧਿਕ ਪੁਨ ਮਨ ਬਾਂਛਤਿ[6] ਲੇਹੁ ॥ 122 ॥
ਭਾਜੀ ਮਿਸੀ ਰੋਟੀਆਂ ਮਖਣ ਸਾਥ ਰਲਾਇ ।
ਪੀ ਲਸੀ ਬੁਢਾ ਤਬੈ ਮਨ ਮਹਿ ਅਤਿ ਸੁਖ ਪਾਇ ॥ 123 ॥

### ਚੌਪਈ

ਸਾਹਿਬ ਬੁਢੇ ਬਚਨ ਅਲਾਯੋ । ਸੁਨਹੁ ਮਾਤ ਤੁਮ ਬਡ ਜਸ ਪਾਯੋ ।
ਐਸ ਸਮੇ ਮਮ ਖੁਧਿਆ ਖੋਈ । ਇਛਾ ਸੁਤ ਤੁਮ ਪੂਰੀ ਹੋਈ ॥ 124 ॥

---

[1]ਏ ਪੋਥੀ ਮਯਾ [2]ਅ ਤੇ ਏ ਪੋਥੀ ਇਛ ਪੁਜਾਈ [3]ਅ ਪੋਥੀ ਵਿਚੋਂ [4]ਅ ਪੋਥੀ ਸਜਾਇ [5]ਏ ਪੋਥੀ ਨਿਜ [6]ਅ ਪੋਥੀ ਇਛਤਿ

ਤੁਮਰੇ ਗ੍ਰਿਹ ਪ੍ਰਗਟੇਗਾ[1] ਜੋਧਾ । ਜਾਂਕੋ ਬਲ ਗੁਨ ਕਿਨੁ ਨ ਸੋਧਾ ।
ਰੁਪੇ ਛਕੇ ਸੁ ਜੈਸ ਮਰੋਰੇ । ਤੁਰਕ ਸੀਸ ਤੈਸੇ ਵਹੁ ਤੋਰੇ ॥ 125 ॥
ਹਰਿਗੋਬਿੰਦ ਸੁਭ ਨਾਮ ਕਹਾਵੈ । ਬਹੁ ਮਲੇਛ ਕੋ ਮਾਰ ਗਿਰਾਵੈ[2] ।
ਮੀਰੀ ਪੀਰੀ ਧਾਰ ਕ੍ਰਿਪਾਲ । ਬੈਠੇਗਾ ਸੁਭ ਤਖਤ ਅਕਾਲ ॥ 126 ॥
ਜੋ ਨਰ ਆਇ ਦਰਸ ਤਬ ਪਾਵੈ । ਚਾਰ ਪਦਾਰਥ ਤਿਸ ਕਰ[3] ਆਵੈ ।
ਕਰੇ ਜੰਗ ਬਹੁ ਨਿਜ ਬਲ ਧਾਰ । ਗੋ ਦੀਨਨਿ[4] ਰਛਾ ਹਿਤਿਕਾਰ ॥ 127 ॥

## ਦੋਹਰਾ

ਸੰਮਤ ਸੋਰਹਿ ਸੈ ਤਬੈ ਇਕਵੰਜਾ ਪਰ ਜਾਨ ॥
ਅਸੂ ਦਿਨ ਇਕੀਸਵੀਂ ਬੁਢੇ ਬਚਨ ਬਖਾਂਨ ॥ 128 ॥
ਤਿਸੀ ਛਿਨੈ ਮਾਤਾ ਉਦਰ ਕੀਨੋ ਪਵਨ ਨਿਵਾਸ ॥
ਮਾਤਾ ਮਨ ਹਰਖਤਿ ਭਈ ਚਿਤ ਮਹਿੰ ਬਢਿਓ ਹੁਲਾਸ ॥ 129 ॥

## ਚੌਪਈ

ਮਨੀ ਸਿੰਘ ਤਬ ਬਚਨ ਉਚਾਰੇ । ਇਹ ਦਿਨ ਜੋ ਆਇ ਬੀੜ ਨਿਹਾਰੇ ।
ਉਸ ਅਸਥਾਨ ਕਾ ਦਰਸ਼ਨ ਕਰੈ । ਸੁਤ ਇਛਾ ਤਿਹ ਪੂਰੀ ਪਰੈ ॥ 130 ॥
ਅਸੂ ਦਿਨ ਇਕੀਸਵੀਂ ਆਵੈਂ । ਜੋ ਇਛੈ ਸੋਈ[5] ਬਰ ਪਾਵੈ ।
ਔ ਧਨ ਧਾਮ ਕੀ ਕਮੀ ਨ ਕੋਈ । ਊਚ ਨੀਚ ਆਵੈ ਨਰ ਜੋਈ ।
ਬੁਢੇ ਅਸਥਾਨ ਜੋ ਮੇਲਾ ਲਾਵੈ । ਤਿਸ ਸਿਖ ਪਰ ਗੁਰ ਵਾਰਨੈ ਜਾਵੇ[6] ।
ਸਭ ਤੇ ਅਧਿਕ ਸੁ ਥਾਨ ਬਿਰਾਜੈ । ਉਪਮਾ ਅਧਿਕ ਦੇਖ ਦਿਵ ਲਾਜੈ ॥ 132 ॥
ਮਾਤ ਗੰਗ ਮਨ ਆਨੰਦ ਪਾਈ । ਲੈ ਬਰ ਬੁਢੇ ਤੇ ਸੁ ਸਿਧਾਈ ।
ਚਲਤ ਪੰਥ ਮਨ ਹਰਖ ਅਪਾਰਾ । ਮਨੋ ਨ੍ਰਿਧਨੀ[7] ਲਹਿਯੋ ਭੰਡਾਰਾ ॥ 133 ॥

## ਦੋਹਰਾ

ਨਿਜ ਗ੍ਰਿਹਿ ਮਹਿ ਪ੍ਰਾਪਤਿ ਭਈ ਅਤਿ ਚਿਤ ਹਰਖੈ ਲੀਨ ।
ਪਰੀ ਰੈਨ ਸਤਿਗੁਰ ਅਏ ਗੁਰ ਅਰਜਨ ਸੁਖ ਦੀਨ ॥ 134 ॥
ਸਭ ਬ੍ਰਿਤੰਤ ਗੁਰ ਕੋ ਕਹਾ ਮਾਤ ਗੰਗ ਕਰ ਜੋਰ ॥
ਸੁਤ ਇਛਾ ਪੂਰਨ ਭਈ ਬਰ ਦੀਨੋ ਤਿਨ ਮੋਰ ॥ 135 ॥

## ਕੁੰਡਲੀਆ

ਤਿਹ ਅਵਸਰ ਅਰਜਨ ਗੁਰੂ ਸੁਨ ਮਨ ਭਏ ਕ੍ਰਿਪਾਲ ॥
ਬਾਦਰ ਬਿਤ ਬਰਖਾ ਕਰੀ ਦੀਨਨਿ ਕੀਓ[8] ਨਿਹਾਲ ॥
ਦੀਨਨਿ ਕੀਓ ਨਿਹਾਲ ਸ੍ਰੀ ਮੁਖ ਬਚਨ ਉਚਾਰੇ ॥
ਦੇਖਯੋ ਸੰਤ ਪ੍ਰਤਾਪ ਐਸ ਬਿਧ ਦਾਰਿਦ ਟਾਰੇ ।

---

[1]ਅ ਪੋਥੀ ਪ੍ਰਕਾਸ਼ੇ [2]ੲ ਪੋਥੀ ਭਗਾਵੇ [3]ਅ ਪੋਥੀ ਗ੍ਰਿਹ [4]ਅ ਤੇ ੲ ਪੋਥੀ ਬਿਪਰਨ [5]ਅ ਪੋਥੀ ਸਾਈ
[6]ੲ ਪੋਥੀ ਮਯਾ ਕਰਾਵੈ [7]ਅ ਪੋਥੀ ਰੰਕਨ [8]ਅ ਪੋਥੀ ਕੀਨ

ਸਮਰਥ ਹੈ ਜਗ ਸੰਤ ਦੁਖ[2] ਸਭ ਜਗ ਕੇ ਹਰਈ ॥
ਸੂਕੇ ਹਰੇ ਨਿਹਾਲ ਕ੍ਰਿਪਾ ਕੀ ਨਦਰਿ ਨਿਹਰਈ ॥ 136 ॥

### ਸਵੈਯਾ

ਸੁਤ ਲੇਵਨਿ ਤੂੰ ਸੁ ਗਈ ਤਿਨ ਪੈ ਅਤਿ ਨਿਮ੍ਰਿਤ ਹੈ ਮਨ ਬਾਂਛਤ[3] ਪਾਯੋ ।
ਸੀਲ ਸੰਤੋਖ ਧਰੇ ਤਨ ਰਾਜਤ ਸੰਤਨ ਅੰਤ ਕਿਨੀ ਨਹਿ ਪਾਯੋ ।
ਸੇਸ ਗਨੇਸ ਮਹੇਸ ਜਲੇਸੁਰ ਸੰਤਨ ਸੋਭ ਸਦਾ ਮੁਖ ਗਾਯੋ ।
ਸਾਹਿਬ ਬੁਢਾ ਜੀ ਹੈ ਤਪੁ ਖਾਂਨ ਧਰੇ ਤਨੁ ਗਿਆਨ ਸ੍ਰੀ ਮੁਖ ਗਾਯੋ ॥ 137 ॥

### ਦੋਹਰਾ

ਗੰਗ ਮਾਤ ਅਰਜਨ ਗੁਰੂ ਮਨ ਮਾਹਿ ਭਏ ਪ੍ਰਸੰਨ ।
ਅਤਿ ਅਨੰਦ ਚਿਤ ਪਾਇਓ ਕਹਯੋ ਸੰਤ ਧੰਨ ਧੰਨ ॥ 138 ॥
ਬਹੁ ਸੁਖ ਸਿਉ ਅਰਜਨ ਗੁਰੂ ਬਸੇ ਆਪਨੇ ਧਾਮ ।
ਕਿਤਕ[4] ਦਿਵਸ ਬੀਤਾਇ ਕੈ ਪੁਨ ਕੀਨੋ ਅਸ ਕਾਮ ॥ 139 ॥

### ਚੌਪਈ

ਸ੍ਰੀ ਗੁਰ ਅਰਜਨ ਦੇਵ ਸੁਆਮੀ । ਸਗਲ ਘਟਾਂ ਕੇ ਅੰਤਰਜਾਮੀ ।
ਸਾਹਿਬ ਬੁਢੇ ਬਚਨ ਬਖਾਂਨੀ । ਭਾਜੜ ਸਤਿ ਕਰਉ ਸੋ ਬਾਂਨੀ ॥ 140 ॥
ਅਸ ਵਿਚਾਰ ਤਬ ਕੀਨ ਪਿਆਨਾਂ । ਵਡਾਲੀ ਓਰ ਹਰਖ ਧਰ ਨਾਨਾਂ ॥
ਨਗਰ ਲੋਕ ਸਭ ਹੀ ਸੰਗ ਲਏ ॥ ਰਾਮਦਾਸ ਪੁਰ[5] ਛਡ ਗੁਰੂ ਸੰਗ ਗਏ ॥ 141 ॥
ਪ੍ਰਿਥੀਆ ਰਹਿਓ ਸੁ ਸਣੁ ਪਰਵਾਰਾ[6] । ਵੈਰ ਭਾਵ ਜਿਹ ਗੁਰ ਸਿਉ ਧਾਰਾ ।
ਤਾਂਹਿ ਮੀਤ ਸੁਲਹੀ ਤਬ ਆਯੋ । ਜਹਾਂਗੀਰ ਦਿਲੀ ਸੁ ਪਠਾਯੋ ॥ 142 ॥
ਆਵਤ ਪੰਥ ਅਸ ਚਿਤ ਧਾਰਾ ॥ ਅਰਜਨ ਬਾਂਧ ਨਗਰ ਲੁਟ ਸਾਰਾ ।
ਰਾਮਦਾਸ ਪੁਰਾ ਤਬ ਆਇ ਨਿਹਾਰਾ । ਸੂਨਾ ਪ੍ਰਿਥੀਆ ਮਿਲਿਓ ਪਿਆਰਾ ॥143॥

### ਦੋਹਰਾ

ਜਾ ਪ੍ਰਿਥੀਆ ਆਗੋ ਮਿਲਿਓ ਮੀਤ ਭਾਵ ਚਿਤ ਧਾਰਿ ।
ਤੁਮਰੇ ਡਰ ਅਰਜਨ ਭਜਿਓ ਸੁਨੋ ਮੀਤ ਨਿਰਧਾਰਿ ॥ 144 ॥
ਪ੍ਰਿਥੀਏ ਕਉ ਧੀਰਜ ਦੀਓ ਸੁਲਹੀ ਕੀਓ ਪਿਆਨ ।
ਜਬ ਆਵੈ ਤਬ ਹੀ ਹਨੋ ਸਤਿ[6] ਬਾਤ ਮਮ ਜਾਨ ॥ 145 ॥

### ਚੌਪਈ

ਅਸ ਕਹਿ ਸੁਲਹੀ ਦਿਲੀ ਗਯੋ । ਪ੍ਰਿਥੀਏ ਮਨ ਮਹਿ ਆਨੰਦ ਲਯੋ ।
ਨਗਰ ਲੋਕ ਸਭ ਆਂਨ ਬਸਾਏ । ਗੁਰੂ ਵਡਾਲੀ ਬੀਚ[7] ਰਹਾਏ ॥ 146 ॥

---

[1]ੲ ਪੋਥੀ ਖੇਦ [2]ਅ ਪੋਥੀ ਇਛਤ [3]ਅ ਪੋਥੀ ਕਤੇ [4]ਅ ਤੇ ੲ ਪੋਥੀ ਪੂਰਾ [5]ਅ ਪੋਥੀ ਪ੍ਰਿਥੀਆ ਪਾਪੀ ਰਹਿਯੋ ਸਪਰਵਾਰਾ [6]ਅ ਪੋਥੀ ਸਾਚ [7]ੲ ਪੋਥੀ ਮਾਹਿ

ਸੁੰਦਰ ਧਾਮ ਰਚੇ ਸੁਖਦਾਈ ॥ ਜਾਕੀ ਪ੍ਰਭਾ ਨ ਬਰਨੀ ਜਾਈ ।
ਗੁਰ ਅਰਜਨ ਗ੍ਰਿਹ ਸੋਹਤ ਐਸੇ । ਕਿਧੌਂ ਸਵਰਗ ਬੈਕੁੰਠ ਸੁ ਤੈਸੇ । 147 ॥
ਬਰਨ ਸੁਰੇਸ ਮਹੇਸ ਨ ਧਾਮਾਂ । ਰੀਝਤਿ ਦੇਖ ਸਭੀ ਨਰ ਬਾਮਾਂ ।
ਗੁਰ ਅਰਜਨ ਜੀ ਜਹਾਂ ਬਸਾਏ ॥ ਸੁੰਦਰ ਕੂਪ[1] ਸੁ ਤਹਾਂ ਲਗਾਏ ॥ 148 ॥
ਰਚਿਓ ਛਿਹਰਟਾ ਅਤਿ ਸੁਖਦਾਈ । ਤਿਸਕੀ ਮਹਮਾਂ ਅਧਿਕ ਵਧਾਈ[2] ।
ਸ੍ਰੀ ਮੁਖ ਸਉ ਅਸ ਬਚਨ ਉਚਾਰੇ । ਇਹ ਠਾਂ ਨ੍ਹਾਇ ਸੁ ਸੁਰਗ ਸਿਧਾਰੇ ॥ 149 ॥

## ਦੋਹਰਾ

ਜੋ ਇਛਾ ਮਨ ਮਹਿ ਧਰਹਿ ਈਹਾਂ ਕਰਿ ਇਸਨਾਨ ।
ਤਤ ਕਾਲ ਫ਼ਲ ਕੋ ਲਹੇ ਤਿਸੈ ਨ ਜਮ ਕੀ ਕਾਨ ॥ 150 ॥
ਪੁਤ੍ਰ ਹੇਤ ਨਾਰੀ ਜੋਊ ਮਾਸ ਮਾਸ ਜੋ ਨ੍ਹਾਇ ।
ਏਕ ਬਰਸ ਮਹਿ ਸੁਤ ਲਹੈ ਸ੍ਰੀ ਮੁਖ ਅਸ ਫੁਰਮਾਇ[3] ॥ 151 ॥

## ਚੌਪਈ

ਕ੍ਰਿਪਾ ਸਿੰਧ ਅਸ ਬਚਨ ਅਲਾਏ । ਇਹ ਬਿਧ ਸਉ ਗ੍ਰਿਹ ਮਾਸ ਬਿਤਾਏ ।
ਦਸਮ ਮਾਸ ਜਬ ਆਵਤਿ ਭਯੋ । ਮਾਤ ਗੰਗ ਮਨ ਆਨੰਦ ਲਯੋ ॥ 152 ॥
ਇਹ ਮੈਂ ਕਹਿ ਹਉ ਔਰ ਬਾਤ ਤੁਹਿ । ਅਕਾਲ ਪੁਰਖ ਅਵਤਾਰ ਧਰਿਓ ਜਿਹ ॥
ਪਾਪ ਸਕਲ ਪਈ ਭੂਮਿ ਵਿਚਾਰੀ । ਦੇਵਨਿਪਤਿ ਪੈ ਰੋਇ ਪੁਕਾਰੀ ॥ 153 ॥
ਦੇਵ ਭੂਮਿ ਕਮਲਜੁ[4] ਪਹਿ ਗਏ । ਨਿਜ ਦੁਖ ਸਭੈ ਪੁਕਾਰਤ ਭਏ ।
ਮਲੇਛ ਜਗਤ ਬਹੁ ਪਾਪ ਕਮਾਵੈ ॥ ਧਰਮ ਅੰਸ ਕਹੂੰ ਹੋਨ ਨ ਪਾਵੈ ॥ 154 ॥
ਕਮਲਜੁ ਕਹਾ ਹਮਤੇ ਨਹੀਂ ਸਰਈ । ਅਕਾਲਪੁਰਖ ਪਹਿ ਰਲ ਸਭ ਗਈ ।
ਦੁਖ ਭੰਜਨ ਤਿਹ ਨਾਮ ਉਦਾਰਾ । ਸੋ ਰਛਾ ਕਰਹੈ ਕਰਤਾਰਾ ॥ 155 ॥

## ਦੋਹਰਾ

ਛੀਰਸਿੰਧ ਜਾਵਤ ਭਏ ਕੀਨੀ ਬਿਨੈ ਅਪਾਰ ॥
ਮਹਾਂਰਾਜ ਰਛਾ ਕਰੋ ਅਪਨੋ ਬਿਰਦ ਸੰਭਾਰ ॥ 156 ॥
ਜਬ ਜਬ ਹਮ[5] ਦੁਖ ਹੋਤ ਹੈ ਤਬ ਤਬ ਕਰੋ ਸਹਾਇ ।
ਬ੍ਰਹਮਾ ਸਿਵ ਬਿਨਤੀ ਕਰੀ ਹਮਹਿ ਧੇਨ ਦੁਖ ਜਾਇ ॥ 157 ॥

ਅਕਾਲ ਪੁਰਖੋ ਬਾਚ ਦੇਵਨਿ ਪ੍ਰੀਤ

## ਸਵੈਯਾ

ਸੁਨਿ ਕੈ ਸਬ ਦੇਵਨਿ ਕੀ ਬਿਨਤੀ[6] ਤਬ ਮਧ ਅਕਾਸ ਸਰੂਪ ਦਿਖਾਏ ॥
ਸੂਰ ਹਜਾਰ ਸਮੰ ਲਸਕੈ ਸੁ ਦਿਸਾ ਤਮ ਦੂਰ ਕਰੈ ਮੁਸਕਾਏ ।

---

[1] ੲ ਪੋਥੀ ਖੂਹ [2] ਅ ਤੇ ੲ ਪੋਥੀ ਕਥੀ ਨ ਜਾਈ [3] ਅ ਪੋਥੀ ਸ੍ਰੀ ਗੁਰ ਮੁਖਹੁ ਅਲਾਇ [4] ਅ ਤੇ ੲ ਪੋਥੀ ਬ੍ਰਹਮਾ [5] ਅ ਪੋਥੀ ਹਮਹਿ [6] ਅ ਪੋਥੀ ਬਿਨੀ ੲ ਪੋਥੀ ਬਿਨੈ

ਭੁਜ ਚਾਰ ਗਦਾ ਅਸ ਸੰਗ ਬਿਰਾਜਤ ਪੰਕਜ ਹਾਥ ਸੁ ਸੋਭ ਧਰਾਏ ।
ਤਬ ਬੋਲਤ ਭੇ ਮੁਖ ਪੰਕਜ ਤੇ ਸਭ ਦੇਵ ਕਹੋ ਕਿਹ ਕਾਰਣ ਆਏ ॥ 158 ॥

## ਬ੍ਰਹਮੋਵਾਚ

ਪਦ ਪੰਕਜ ਤੋਹਿ ਨਮੋ[1] ਪ੍ਰਭ ਜੀ ਕੋਊ ਪਾਵਤਿ ਨਹ ਕਛੁ ਮਰਮ ਤੁਮਾਰਾ ।
ਅਮਰ ਧਰਾ ਮਨ ਦੁਖ ਭਯੋ ਜਗ ਬੰਸ ਮਲੇਛ ਬਢੀ ਸੁ ਅਪਾਰਾ ।
ਪਾਪ[2] ਗੋ ਘਾਤ ਕਰੈ ਸਦਹੀ ਸਭ ਛਤ੍ਰਨਿ ਕੋ ਨਿਜ ਦੀਨ ਸੁ ਡਾਰਾ ।
ਪਾਪ ਪ੍ਰਕਾਸ ਭਯੋ ਜਗ ਮਹਿ ਪ੍ਰਭ ਨਾਸ ਮਲੇਛ ਕਰੋ ਕਰਤਾਰਾ ॥ 159 ॥

## ਚੌਪਈ

ਬ੍ਰਹਮਾ ਕੀ ਬਿਨਤੀ ਸੁਨ ਪਾਈ । ਕਾਲ[3] ਪੁਰਖ ਬੋਲੇ ਸੁਖਦਾਈ ।
ਤੁਹਿ ਹਿਤ ਧਰਉ ਜਨਮ ਜਗੁ ਆਏ । ਤੁਮਰੇ ਸਤ੍ਰ ਦੇਉ [ਸਭ][4] ਖਪਾਏ ॥ 160 ॥
ਮਾਤਾ ਗੰਗਾ ਜਾਚਨ ਕੀਨੋ । ਹੁਇ ਪ੍ਰਸੰਨ ਬੁਢੇ ਵਰ ਦੀਨੋ ॥
ਸੰਤ ਬਚਨ ਸਦ ਅਟਲ ਪਛਾਨੋ । ਚਲੈ ਸੁਮੇਰ ਨ ਬਚਨ ਟਲਾਨੋ ॥ 161 ॥
ਸੁਧਾ ਸਰੋਵਰ ਨਿਕਟਿ ਵਡਾਲੀ । ਧਰਉ ਜਨਮ ਤਿਹ ਠਾਂ ਅਰਿ ਟਾਲੀ ।
ਗੁਰ ਅਰਜਨ ਕੇ ਧਾਮ ਮਝਾਰੇ । ਧਰਉ ਰੂਪ ਤੁਮ ਚਿੰਤ ਨਿਵਾਰੇ ॥ 162 ॥
ਅਸ ਕਹਿ ਅੰਤ੍ਰ ਧਿਆਨ ਸੁ ਭਏ । ਸਭ ਦੇਵਨਿ ਮਨ ਆਨੰਦ ਲਏ ।
ਕਮਲਜੁ ਧਰਨੀ ਕੋ ਸਮਝਾਈ । ਨਿਜ ਨਿਜ ਧਾਮ ਗਏ ਸੁਖ ਪਾਈ ॥ 163 ॥

## ਦੋਹਰਾ

ਇਹ ਬਿਧ ਸੋ ਗਾਥਾ ਪਈ ਸੁਨੋ ਜਨਮ ਕੀ ਬਾਤ ।
ਮਾਤਾ ਗੰਗਾ ਸੁਖ ਭਯੋ ਜਾਨ ਸਮਾਂ ਬਿਖਯਾਤ ॥ 164 ॥
ਦਸਮ ਮਾਸ ਕੇ ਭੀਤਰੇ ਸੁਭ ਗ੍ਰਹਿ ਅਵਸਰ ਪਾਇ ॥
ਚਤ੍ਰਭੁਜ ਰੂਪ ਪ੍ਰਭੂ ਬੈਠ ਮਾਤਾ [ਕੇ][5] ਨਿਕਟਾਇ ॥ 165 ॥ ॥

## ਚੌਪਈ

ਸੰਮਤ ਸੋਲਹਿ ਸਹਸ ਬਵੰਜਾ । ਹਾੜ ਇਕੀ ਨਿਸ ਆਧੀ ਮੰਝਾ ॥
ਪੁਖ ਨਿਛਤ੍ਰ ਸੁਧ ਗ੍ਰਹਿ ਸੁਖਦਾਈ । ਕ੍ਰਿਸਨ ਧਖ ਪ੍ਰਗਟੇ ਪ੍ਰਭ ਆਈ ॥ 166 ॥
ਮਾਤ ਉਦਰ ਤੇ ਪਵਨ ਨਿਕਸਾਨੀ । ਚਤੁਰ ਭੁਜ ਰੂਪ ਦੇਖ ਹਰਖਾਨੀ ॥
ਮੋਰੇ ਉਦਰ ਜਨਮ ਇਨ ਲਯੋ । ਚਤੁਰ ਭੁਜ ਰੂਪ ਕਹੋ ਕਿਮ ਭਯੋ ॥ 167 ॥
ਨੀਲ ਕਮਲ ਸਮ ਸੁੰਦਰ ਦੇਹਾ । ਨੈਨ ਸੁਅਰਨ ਕੰਜ ਛਬ ਲੇਹਾ ॥
ਪੀਲੇ ਪਟ ਭੁਜ ਅੰਗਦ ਧਾਰੀ । ਕੁੰਡਲ ਕਾਨਨ ਸੋਭ ਅਪਾਰੀ ॥ 168 ॥
ਗਦ ਗਦ ਮਾਤਾ ਉਸਤਤ[6] ਕੀਨੀ । ਹੇ ਪ੍ਰਭ ਸਭ ਜਗੁ ਤੋਹਿ ਅਧੀਨੀ ।
ਬ੍ਰਹਮ ਰਖੀ ਤੁਮ ਧਿਆਨ ਨ ਪਾਏ । ਮੇਰੇ ਉਦਰ ਕਹੋ ਕਿਮ ਆਏ ॥ 169 ॥

---

[1]ਅ ਪੋਥੀ ਨਮਾਮ [2]ਟ ਪੋਥੀ ਬਿਪ੍ਰ [3]ਅ ਤੇ ਏ ਪੋਥੀ ਅਕਾਲ [4]ਅ ਪੋਥੀ 'ਚੋਂ [5]ਅ ਪੋਥੀ ਵਿਚੋਂ
[6]ਅ ਪੋਥੀ ਉਪਮਾ

### ਦੋਹਰਾ

ਮਾਤਾ ਕੀ ਬਿਨਤੀ ਸੁਨੀ ਬੋਲੇ ਦੀਨਾ ਨਾਥ ।
ਛੀਰ ਸਿੰਧ ਜਾਵਤ ਭਯਉ ਚਤੁਰਾਨਨਿ ਸੁਰ ਸਾਥ ॥ 170 ॥
ਬ੍ਰਹਮਾਂ ਬੀ ਬਿਨਤੀ ਕਰੀ ਬੁਢੇ ਬਚਨ ਜੋ ਕੀਨ ।
ਮਲੇਛ ਨਾਸ ਹਿਤ ਬਪੁ ਧਰਯੋ ਇਛ ਪੂਰ ਤੁਮ ਕੀਨ ॥ 171 ॥

### ਚੌਪਈ

ਇਹ ਮਮ ਰੂਪ ਨਿਹਾਰਯੋ ਜੋਈ । ਸੰਤ ਦਰਸ ਫਲੁ ਜਾਨੋ ਸੋਈ ।
ਸਭ ਹੀ ਜਗ ਹੈ ਮੋਹਿ ਅਧੀਨਾ । ਮੈਂ ਸਦ ਰਹਉ ਸੰਤ ਕੇ ਦੀਨਾ ॥ 172 ॥
ਤਬ ਮਾਤਾ ਮੁਖ ਬਚਨ ਉਚਾਰੇ ॥ ਹੇ ਪ੍ਰਭ ਸਭ ਕੇ ਪ੍ਰਾਨ ਅਧਾਰੇ ॥
ਅਪ੍ਰਮਾਨ ਹੈ ਰੂਪ ਤੁਮਾਰਾ । ਨੇਤਿ ਨੇਤਿ ਜਿਹ ਬੇਦ ਉਚਾਰਾ ॥ 173 ॥
ਇਹਹਿ ਇਛੁ ਹਮ ਪੂਰਨ ਕੀਜੈ । ਭਗਤ ਦਾਨ ਸੰਤਨ ਸੰਗ ਦੀਜੈ ।
ਬਾਲ ਅੰਗ ਕੋਮਲ ਸੁਭ ਕਰੋ । ਦੇਖ ਰੂਪ ਮਮ ਅਤਿ ਹਰਖਰੋ ॥ 174 ॥
ਤਥਾ ਸਤਿ ਕਹਿ ਪ੍ਰਭੁ ਬਚਨ ਅਲਾਇ । ਸੁਨਹੁ ਮਾਤ ਤੁਮ ਨਿਜ ਮਨ ਲਾਇ ।
ਹਮਰਾ ਤੁਹ ਸੰਬਾਦ ਹੈ ਜੋਈ । ਪੜੈ ਸੁਣੈ ਯਾਕੋ ਨਰ ਕੋਈ ॥ 175 ॥

### ਦੋਹਰਾ

ਸੋ ਨਰ ਪਾਵੈ ਰੂਪ ਮਮ ਯਾਮੈ ਸੰਸ[1] ਨ ਕੋਇ ।
ਮਰਨ ਸਮੈ ਤਿਹ ਪੁਰਖ ਕੋ ਸਿੰਮ੍ਰਿਤ ਹਮਰੀ ਹੋਇ ॥ 176 ॥
ਅਸ ਕਹ ਨਿਜ ਮਾਇਆ ਤਜੀ ਮਾਤਾ ਮਤਿ ਭ੍ਰਮ ਲੀਨ ।
ਬਾਲ ਰੂਪ ਹ੍ਵੈ ਤਬ ਹਰੀ ਰੁਦਨ ਬਾਲ ਸਮ ਕੀਨ ॥ 177 ॥

### ਚੌਪਈ

ਦੇਖ ਪੁਤ੍ਰ ਮਾਤਾ ਹਰਖਾਈ । ਬਾਲ ਸਬਦ ਸੁਨ ਦਾਸੀ ਧਾਈ ॥
ਘਰ ਘਰ ਭਯੋ ਕੁਲਾਹਲ ਭਾਰੀ । ਆਵਤ ਮੰਗਲ ਗਾਵਤ ਨਾਰੀ ॥ 178 ॥
ਸ੍ਰੀ ਗੁਰ ਅਰਜਨ ਸੁਨਿਓ ਜਬ ਹੀ । ਪੁਤ੍ਰ ਜਨਮ ਸੁਖ ਪਾਯੋ ਤਬਹੀ ।
ਦਾਨ ਦੀਓ ਜਿਹ ਵਾਰ ਨ ਪਾਰਾ । ਤਬ ਸੁਮੇਰ ਨਿਜ ਭੈ ਮਨ ਧਾਰਾ ॥ 179 ॥
ਮੋਕਉ ਬਾਟ ਗੁਰੂ ਜਿਨ ਦੇਈ । ਚਲੋ ਭਾਜ ਕਿਆ ਜਤਨ ਕਰੇਈ ।
ਤਾ ਸਮੇ ਜੋ ਨਰ ਆਵਤ ਭਯੋ । ਮਨ ਬਾਂਛਤ[2] ਗੁਰ ਤੇ ਤਿਨ ਲਯੋ ॥ 180 ॥

### ਸਵੈਯਾ

ਆਨੰਦ ਧਾਰ ਤਬੈ ਗੁਰ ਅਰਜਨ ਐਸੇ ਮੁਖੋਂ[3] ਸੁਭ ਬਾਤ ਉਚਾਰੀ ।
ਦੇਵਨਿ ਪਛ ਸੁ ਦੀਨਨਿ ਰਛ ਧਰਾ ਦੁਖ ਟਾਰਨਿ ਸਤ੍ਰ ਸੰਘਾਰੀ ।
ਨਭ ਮਹਿ ਤਬ ਦੇਵ ਅਏ ਸਭ ਹੀ ਜੈ ਜੈ ਮੁਖ ਭਾਖ ਸੁ ਫੂਲਨ ਡਾਰੀ ।
ਮੰਗਲ ਹੋਹਿ ਘਰਾ ਘਰ ਮਹਿ ਉਤਰਯੋ ਅਵਿਤਾਰਨ ਕੋ ਅਵਤਾਰੀ ॥ 181 ॥

---

[1]ੲ ਪੋਥੀ ਸੰਕ [2]ਪੋਥੀ ਅ ਚਾਹਤ [3]ੲ ਪੋਥੀ ਮੁਖ ਤੇ

ਬ੍ਰਹਮ ਮੁਨੀ ਸਿਵ ਧਿਆਨ ਨ ਪਾਵਤ ਔਰ ਅਨੇਕ ਮਹਾਂ ਤਪਧਾਰੀ ।
ਬੀਨ ਲੀਏ ਜਿਹ ਖੋਜਤ ਨਾਰਦ ਸਾਰਦ ਸੰਤ ਸਿਵਾ ਮੁਖ ਚਾਰੀ ।
ਨੇਤਿ ਹੀ ਨੇਤਿ ਰਰੈ ਜਿਹ ਬੇਦ ਸੁ ਜੋਗ ਸਮਾਧ ਲਗਾਇ ਅਪਾਰੀ ।
ਮੰਗਲ ਹੋਇ ਘਰਾ ਘਰ ਮਹਿ ਉਤਰਯੋ[1] ਅਵਿਤਾਰਨਿ ਕਉ ਅਵਤਾਰੀ ॥ 182 ॥

**ਦੋਹਰਾ**

ਬਹੁਰੋ ਤਬ ਅਰਜਨ ਗੁਰੂ ਮੁਖ ਸਿਉ ਸਬਦ ਉਚਾਰ ।
ਆਸਾ ਰਾਗ ਮਹਿ ਤਬ ਕਹਾ ਸੁਤ ਪਰਥਾਇ ਬਿਚਾਰ ॥ 183 ॥
ਭਗਤਿ ਸਿੰਘ ਐਸੇ ਕਹਯੋ ਮੋਕੋ ਸਬਦ[2] ਸੁਨਾਇ ।
ਮੋਹਿ ਅਰਥ ਤਾਂਕਾ ਕਹੋ ਕੈਸੇ ਗੁਰੂ ਅਲਾਇ ॥ 184 ॥

**ਚੌਪਈ**

ਮਨੀ ਸਿੰਘ ਤਬ ਮੁਖ ਸਉ ਕਹਾ । ਇਕ ਸੌ ਇਕ ਆਸਾ ਮਹਿ ਲਹਾ ।
ਯਾਕਾ ਅਰਥ ਸੰਕੋਚ ਸੁਨੀਜੈ । ਅਰਥ ਸਮਝ ਚਿਤਿ[3] ਭੀਤਰਿ ਲੀਜੈ ॥ 185 ॥
ਸ੍ਰੀ ਗੁਰੂ ਅਰਜਨ ਐਸ ਅਲਾਇਆ । ਸਤਿਗੁਰ ਸਾਚੇ ਪੁਤ੍ਰ ਪਠਾਇਆ ।
ਚਿਰ ਜੀਵਨ[4] ਬੁਢੇ ਬਚ ਗਾਯੋ । ਮਾਤਾ ਉਦਰ ਨਿਵਾਸ ਕਰਾਯੋ ॥ 186 ॥
ਮਾਤਾ ਮਨ ਮਹਿ ਆਨੰਦ ਪਾਈ । ਭਗਤ ਗੋਵਿੰਦ ਕਾ ਪੁਤ੍ਰ ਲਖਾਈ ॥
ਲਿਖਿਆ ਧੁਰਕਾ ਪਰਗਟਿ ਕੀਨਾ । ਦਸ ਮਾਸੀ ਭਵ ਬਾਲਕ ਲੀਨਾ ॥ 187 ॥
ਮਿਟਿਆ ਸੋਗ ਮਹਾਂ ਸੁਖ ਪਾਵੈ । ਅਮਰ ਗੁਰੂ ਸਖੀ ਮੰਗਲ ਗਾਵੈਂ ।
ਅਮਰ ਗੁਰੂ ਸਾਚੈ ਮਨ ਭਾਯੋ । ਚਿੰਰਜੀਵ ਮੁਖ ਬਚਨ ਅਲਾਯੋ ॥ 188 ॥

**ਦੋਹਰਾ**

ਗੁਰ ਪੀੜੀ ਚਾਲੀ ਤਬੈ ਵਧੀ ਵੇਲ ਸੁਖ ਖਾਨ ।
ਧਰਮ ਕਲਾ ਅਬ ਹੀ ਧਰੇ ਹਰਿਗੋਵਿੰਦ ਬਲਵਾਨ ॥ 189 ॥
ਮਨ ਚਿੰਦਿਆ[5] ਸਤਿਗੁਰ ਦੀਆ ਭਏ ਅਚਿੰਤ ਸੁਤ ਪਾਇ ।
ਗੁਰ ਅਰਜਨ ਐਸੇ ਕਹਾ ਰਹੋ ਏਕ ਲਿਵ ਲਾਇ ॥ 190 ॥

**ਚੌਪਈ**

ਪਿਤਾ ਉਪਰ ਜਿਉ ਬਾਲਕ ਕਰੇ ਮਾਣ । ਤਿਉ ਹਮ ਬੋਲੈ ਗੁਰ ਕੈ ਭਾਣ ।
ਗੁਝੀ ਚਨੀ ਨਾਹੀ ਬਾਤ । ਗੁਰ ਨਾਨਕ ਬੁਢੇ[6] ਸੁਤ ਕਰ ਦਾਤ ॥ 191 ॥

ਆਸਾ ਮ. ੫[7]

ਸਤਿਗੁਰ ਸਾਚੈ ਦੀਆ ਭੇਜਿ । ਚਿਰੁ ਜੀਵਨ ਉਪਜਿਆ ਸੰਜੋਗਿ ।
ਉਦਰੈ ਮਾਂਹਿ ਆਇ ਕੀਆ ਨਿਵਾਸੁ । ਮਾਤਾ ਕੈ ਮਨਿ ਬਹੁਤ ਬਿਗਾਸੁ ॥
ਜੰਮਿਆਂ ਪੂਤੁ ਭਗਤੁ ਗੋਬਿੰਦ ਕਾ । ਪ੍ਰਗਟਿਆ ਸਭ ਮਹਿ ਲਿਖਿਆ ਧੁਰਕਾ ॥
ਰਹਾਉ ॥

---

[1]ੲ ਪੋਥੀ ਅਉਤਰਿਓ [2]ੲ ਪੋਥੀ ਦੇਓ [3]ਅ ਪੋਥੀ ਰਿਦ [4]ੲ ਪੋਥੀ ਚਿਰੰਜੀਵ [5]ਅ ਪੋਥੀ ਬਾਂਛਤ
[6]ੲ ਪੋਥੀ ਬਾਬੇ [7]ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 396.

ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ । ਮਿਟਿਆ ਸੋਗੁ ਮਹਾਂ ਅਨੰਦੁ ਥੀਆ ।
ਗੁਰਬਾਣੀ ਸਖੀ ਆਨੰਦੁ ਗਾਵੈ । ਸਾਚੈ ਸਾਹਿਬ ਕੈ ਮਨਿ ਭਾਵੈ ॥
ਵਧੀ ਵੇਲਿ ਬਹੁ ਪੀੜੀ ਚਾਲੀ । ਧਰਮ ਕਲਾ ਹਰਿ ਬੰਧਿ ਬਹਾਲੀ ।
ਮਨ ਚਿੰਦਿਆ ਸਤਿਗੁਰੂ ਦਿਵਾਇਆ । ਭਏ ਅਚਿੰਤ ਏਕ ਲਿਵ ਲਾਇਆ ॥
ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ । ਬੋਲਾਇਆ ਬੋਲੈ ਗੁਰ ਕੈ ਭਾਣਿ ।
ਗੁਝੀ ਛੰਨੀ ਨਾਹੀ ਬਾਤ । ਗੁਰੂ ਨਾਨਕ ਤੁਠਾ ਕੀਨੀ ਦਾਤਿ ॥ 192 ॥
ਗੁਰ ਅਰਜਨ ਇਹ ਸਬਦ ਉਚਾਰਿਓ । ਆਸਾ ਰਾਗ ਮਾਹਿ ਨਿਰਧਾਰਿਓ ।
ਬਿਲਾਵਲ ਮਾਂਹਿ ਔਰ ਪੁਨ ਕਹਾ । ਬੀਸ ਤੀਨ ਪਰ ਸਬਦਿ ਸੋ ਲਹਾ ॥ 193 ॥

ਬਿਲਾਵਲ ਮਹਲਾ 5[1]

ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮਾਰਿਆ ।
ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ ॥ 1 ॥
ਕਾਰਜੁ ਸਤਿਗੁਰਿ ਆਪਿ ਸਵਾਰਿਆ । ਵਡੀ ਆਰਜਾ ਹਰਿ ਗੋਬਿੰਦ ਕੀ
ਸੂਖ ਮੰਗਲ ਕਲਿਆਣ ਬੀਚਾਰਿਆ ॥ 1 ॥ ਰਹਾਉ ॥
ਵਣਿ ਤ੍ਰਿਣਿ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ ॥
ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ ॥ 23 ॥

## ਅਰਥ

ਸਗਲ ਅਨੰਦੁ ਪਰਮੇਸਰਿ ਕੀਨੋ । ਅਪਨਾ ਬਿਰਦ ਰਾਖ ਇਨ[2] ਲੀਨੋ ।
ਸਾਹਿਬ ਬੁਢਾ ਭਏ ਕ੍ਰਿਪਾਲ । ਸੁਤ ਦੇ ਕੀਓ ਪਰਿਵਾਰ ਨਿਹਾਲ ॥
ਅਪਨਾ ਕਾਰਜ ਜਾਨ ਸਵਾਰਾ । ਹਰਿ ਗੋਬਿੰਦ ਬਡ ਉਮਰ ਸੁਧਾਰਾ ।
ਮੰਗਲ ਸੂਖ ਕਲਿਆਣ ਭਏ ਅਬ । ਗੁਰ ਨਾਨਕ ਕਿਰਪਾਲ[3] ਭਏ ਜਬ ॥ 194 ॥

## ਦੋਹਰਾ

ਵਣ ਤ੍ਰਿਣ ਸਭ ਹਰਿਆ ਭਯੋ ਸਰਬ ਜੀਅ ਸੁਖ ਪਾਇ ।
ਮਨ ਇਛੇ [ਹਮ][4] ਫਲ ਦੀਏ ਸ੍ਰੀ ਗੁਰ ਨਾਨਕ ਰਾਇ । 195 ॥
ਸਭ ਇਛਾ ਪੂਰਨ ਭਈ ਬੁਢੇ ਕੇ ਪਰਸਾਦਿ ।
ਦੁਸਟਿ ਨਾਸ ਅਬ ਹੋਹਿੰਗੇ ਜਨਮਿਓ ਪੁਤ੍ਰ ਅਨਾਦਿ ॥ 196 ॥

## ਚੌਪਈ

ਸੁਤ ਪ੍ਰਥਾਇ ਸਬਦਿ ਗੁਰ ਕਹੇ । ਨਾਰ ਨਾਰੀ ਮਨ ਆਨੰਦ ਲਹੇ ॥
ਤਬ ਲਉ ਚੜਿਓ ਭਾਨ ਕਿਰਨਾਈ ॥ ਜੈਸ ਗੁਰੂ ਜਨਓਮਿ ਸੁਖਦਾਈ ॥ 197 ॥
ਨਿਸਾ ਬੀਤ ਅੰਧੇਰ ਬਿਹਾਯੋ । ਜੈਸ ਜਨਮ ਗੁਰ ਦੁਸਟ ਖਪਾਯੋ ।
ਬੰਦਨਵਾਰ ਬੰਧੇ ਦਰਿ ਆਈ । ਸਭ ਅਬਲਾ[6] ਮਿਲ ਦੇਤਿ ਬਧਾਈ ॥ 198 ॥

---

[1]ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 806 [2]ਅ ਪੋਥੀ ਭਿੰਨ [3]ਏ ਪੋਥੀ ਦਯਾਲ [4]ਅ ਪੋਥੀ ਵਿਚੋਂ [5]ੲ ਪੋਥੀ ਸੂਤ
[3]ਅ ਪੋਥੀ ਨਾਰੀ

ਕਾਗਤ ਧਰਾ ਸਿੰਧ ਮਸ ਕਰੈ ॥ ਬਨਸਪਤਿ ਕਲਮ ਹਾਥ ਨਿਜ ਧਰੈ ।
ਲਿਖੈ ਗਨੇਸ ਗਿਰਾ ਉਚਰਾਵੈ । ਤਊ ਉਤਸਵ ਕਾ ਅੰਤ ਨ ਪਾਵੈ ॥ 199 ॥
ਭੂ ਨਭ ਮਹਿ ਭਯੋ ਮੰਗਲ ਚਾਰਾ ॥ ਸਭ ਦੇਵਨ ਮਨ ਆਨੰਦ ਧਾਰਾ ॥
ਇਹ ਬਿਧ ਸੋਂ ਗੁਰ ਜਨਮ ਬਖਾਨਾਂ । ਕਰੀ ਦਇਆ ਜਬ ਕ੍ਰਿਪਾ ਨਿਧਾਨਾ ॥ 200 ॥

**ਦੋਹਰਾ**

ਹਉ ਅਜਾਨ ਥਾ ਤੁਛ ਮਤਿ ਸ੍ਰੀ ਗੁਰ ਦਯਾ ਅਪਾਰਿ ।
ਅਪਨਾ ਕਾਰਜ ਜਾਨਿ ਪ੍ਰਭੁ ਲੀਨੋ ਆਪ ਸੁਧਾਰਿ ॥ 201 ॥
ਜਨਮ ਕਥਾ ਬਰਨਨ ਕਰੀ ਪ੍ਰਿਥਮ ਧਯਾਇ ਸੁਖ ਪਾਇ ।
ਬਾਲ ਚਰਿਤ੍ਰ ਆਗੇ ਕਹਉ ਸੁਨੋ ਸੰਤ ਮਨ ਲਾਇ ॥ 202 ॥
ਇਤਿ ਸ੍ਰੀ ਗੁਰ ਬਿਲਾਸ ਸ੍ਰੀ ਹਰਿ ਗੋਬਿੰਦ ਜਨਮ ਬਰਨੰਨ ਨਾਮ ਪ੍ਰਿਥਮ ਧਿਆਇ
ਸਮਾਪਤ ਮਸਤ ਸੁਭ ਮਸਤ ॥ ਅਫਜੂ ॥ ਬੋਲਹੁ ਜੀ ਵਾਹਿਗੁਰੂ ।

# ਅਧਿਆਇ ਦੂਜਾ

## ਦੋਹਰਾ

ਪ੍ਰਿਥਮ ਚਰਨ ਬੰਦਉ ਗੁਰੁ ਬਹੁਰ ਸਾਰਦਾ ਮਾਇ ।
ਬਾਲ ਬਿਨੈ ਸੁਨ ਕਰ ਕ੍ਰਿਪਾ ਮੋਰੀ ਕਰੋ ਸਹਾਇ ॥ 1 ॥
ਹਰਿ ਗੋਬਿੰਦ ਗੁਰ ਜਸ ਕਹਉ ਬਾਲ ਚਰਿਤ੍ਰ[1] ਸੁਖ ਖਾਨ ।
ਬਾਲ ਰੂਪ ਹੁਇ ਜੋ ਕਰੇ ਸ੍ਰੀ ਗੁਰ ਕ੍ਰਿਪਾ ਨਿਧਾਨ ॥ 2 ॥

## ਚੌਪਈ

ਚੜਿਓ ਸੂਰ ਜਬ ਕਛੁ ਦਿਨ ਆਯੋ । ਨਰ ਨਾਰੀ ਮਿਲ ਮੰਗਲ ਗਾਯੋ । ।
ਤੁਰਹੀ ਢੋਲ ਨਗਾਰੇ ਬਾਜੇ । ਦੇਵ ਫੂਲੋ ਕੇ ਅੰਜਨ ਸਾਜੇ ॥ 3 ॥
ਦੂਰ ਦੂਰ ਕੀ ਸੰਗਤਿ ਆਵੈ । ਦੇਹਿ ਬਧਾਈ ਅਤਿ ਸੁਖ ਪਾਵੈ ।
ਪਰਸੂਤ ਰੀਤ ਜੇਤਕ ਜਗ ਗਾਂਈ । ਨਰ ਅਨੁਸਾਰ ਸਭ ਮਾਤ ਕਰਾਈ ॥4 ॥
ਸ੍ਰੀ ਗੁਰੂ ਅਰਜਨ ਦੇਵਤ ਦਾਨਾ । ਰੰਕ ਭੂਪ ਹੁਇ ਘਰੈ ਸਿਧਾਨਾ ।
ਤਬ ਲਉ ਸਾਹਿਬ ਬੁਢਾ ਆਇਯੋ । ਸਾਥ ਭਾਈ ਗੁਰਦਾਸ ਲਿਆਯੋ ॥ 5 ॥
ਆਇ ਦਰਸ ਸ੍ਰੀ ਗੁਰ[2] ਕਾ ਕੀਨੋ । ਦਈ ਬਧਾਈ ਆਨੰਦ ਲੀਨੋ ।
ਗੁਰ ਅਰਜਨ ਕੋ ਬਿਨਤੀ ਕੀਨੀ । ਬਾਰੰਬਾਰ ਸੁ ਹੋਇ ਅਧੀਨੀ ॥ 6 ॥

## ਦੋਹਰਾ

ਸਾਹਿਬ ਬੁਢੇ ਕਾ ਤਬੈ ਅਤਿਸੈ ਆਦਰ ਕੀਨ ।
ਸ੍ਰੀ ਗੁਰ ਅਰਜਨ ਦੇਵ ਜੀ ਅਤਿ ਚਿਤ ਹੋਇ ਅਧੀਨ ॥ 7 ॥
ਹਰਿ ਗੋਬਿੰਦ ਕਾ ਰੂਪ ਲਖ[3] ਬੁਢੇ ਆਨੰਦ ਪਾਇ ।
ਕਿਧੋ ਸਸੀ ਕਿ ਦਿਨਪਤੀ ਐਸੋ ਰੂਪ ਸੁਹਾਇ ॥ 8 ॥

## ਚੌਪਈ

ਸਾਹਿਬ ਬੁਢਾ ਔ ਗੁਰਦਾਸ । ਕਿਤਕ ਦਿਵਸ ਰਹੇ ਗੁਰ ਪਾਸ ।
ਪੁਨ ਲੈ ਆਗਿਆ ਦੋਊ ਸਿਧਾਏ । ਸਤਿਗੁਰ ਬੀੜ ਗਏ ਸੁਖ ਪਾਏ ॥ 9॥
ਸੁਧਾ ਸਰੋਵਰ ਕੇ ਨਰ ਨਾਰੀ । ਧਰ ਕੈ ਰੂਪ ਸੁ ਮੰਗਲਕਾਰੀ ।
ਜਾਇ ਵਡਾਲੀ ਦੇਹਿ ਵਧਾਈ । ਬਾਲ ਦਰਸ ਕਰ ਆਨੰਦ ਪਾਈ ॥ 10 ॥

---

[1] ੲ ਪੋਥੀ ਚਰਿਤ [2] ਅ ਪੋਥੀ ਸਤਿਗੁਰ [3] ਅ ਤੇ ੲ ਪੋਥੀ ਸਿਖ

ਦੇਵਾਂਗਨ ਬਪੁ ਨਾਰਿ ਬਨਾਇ । ਸਭ ਨਾਰੀ ਮਹਿ ਮਿਲੀ ਸੁ ਆਇ ।
ਆਨੰਦ ਬੇਸੁ ਕੋਊ ਸਿਆਨ ਨ ਕਰੈ । ਅਪਨ ਬਿਗਾਨਾ ਨਹਿ ਮਨ ਧਰੈ ॥ 11 ॥
ਸਭ ਨਾਰੀ ਮਿਲ ਮੰਗਲ ਗਾਵੈ । ਬਾਲ ਰੂਪ ਦਿਖ ਬਲਿ ਬਲਿ ਜਾਵੈ ।
ਮਾਤ ਗੰਗ ਮਨ ਆਨੰਦ ਪਾਈ[1] । ਬਚਨ ਕਹੇ ਸਭ ਨਾਰ ਸੁਨਾਈ[2] ॥ 12 ॥

## ਸਵੈਯਾ

ਮਾਤ ਆਨੰਦ ਭਰੇ ਮੁਖ ਸਉ ਅਸ ਬੈਨ ਕਹੇ ਸੁਨਹੋ ਮਮ ਪਿਆਰੀ ।
ਬੁਢੇ[3] ਨਿਹਾਲ ਕੀਓ ਹਮ ਕੋ ਜਿਹਕੇ ਬਚ ਪੁਤ੍ਰ ਲਹਿਓ ਸੁਖਕਾਰੀ ।
ਅੰਗਨ[4] ਮੋਰ ਸੁਹਾਤ ਭਯੋ ਜਨ ਦੂਜ ਕੋ ਚੰਦ ਚੜਿਓ ਸੁਖਧਾਰੀ ।
ਆਜ ਕੇ ਦਿਵਸ ਪੈ ਹਉ ਸਜਨੀ ਸੁ ਅਜੈ ਬਲਿ ਜਾਉਂ ਮਹਾਂ ਸੁਖ ਧਾਰੀ ॥ 13 ॥
ਬਾਲ ਕੋ ਰੂਪ ਨਿਹਾਰ ਤਬੈ ਸਭ ਨਾਰਿ ਗਈ ਮਨ ਆਨੰਦ ਪਾਈ ।
ਨਾਰਨਿ ਜਾਇ ਸੁਧਾਸਰ ਮਹਿ ਮੁਖ ਬਾਲਕ ਕੀ ਅਤਿ ਉਪਮਾ[5] ਗਾਈ ।
ਬਾਤ ਸੁਨੀ ਕਰਮੋ ਜਬ ਹੀ ਅਤਿ ਦੁਖਤ ਹ੍ਵੈ ਪਤਿ ਪਾਸ ਸੁਨਾਈ ।
ਹੇ ਪਤਿ ਪੁਤ੍ਰ ਭਯੋ ਤਿਨਕੇ ਤੁਮਰੋ ਬਚ ਝੂਠ ਸੁ ਆਜੁ ਲਖਾਈ ॥ 14

## ਸੋਰਠ

ਕਰਹਉ ਆਜ ਉਪਾਇ ਹੇ ਪਤਿ ਮਮ ਆਗਿਆ ਕਰੋ ।
ਪ੍ਰਿਥੀਏ ਕਹਾ ਸੁਨਾਇ ਕਰੋ ਜਤਨ ਜੋ[6] ਕਰ ਸਕੋ ॥ 15 ॥

## ਦੋਹਰਾ

ਪਤਿ ਕੀ ਆਗਿਆ ਪਾਇਕੈ ਕਰਮੋਂ ਅਤਿ ਮਨ ਅੰਧ ।
ਦਾਈ ਏਕ ਬੁਲਾਇਕੈ ਕੀਓ ਪਾਪ ਕੋ ਧੰਧ । 16 ॥

## ਚੌਪਈ

ਕਰਮੋਂ ਯੋਂ ਦਾਈ ਕੋ ਕਹੇ । ਮੋਰੇ ਬਚਨ ਸਾਚ ਤੁਮ ਲਹੇ ।
ਰੁਪਯਾ ਸੌ ਤੁਮ ਹਮ ਤੇ ਲੇਵਹੁ । ਅਸਥਨ ਵਿਸ[7] ਧਰ ਬਾਲਕ ਦੇਵਹੁ ॥ 17
ਤੁਮਰੋ ਮਾਨ ਸਦਾ ਹਉ ਕਰਉ । ਬਾਲ ਪ੍ਰਾਨ ਜਉ ਨਿਸਚੈ ਹਰਉਂ ।
ਧੰਨ ਕੇ ਲੋਭ ਮਾਨ ਬਚ ਲੀਨੋ । ਪਾਮਰ ਨਾਰੀ ਉਦਮ ਕੀਨੋ ॥ 18 ॥
ਨਿਜ ਤਨ ਭੂਖਨ ਬਸਤ੍ਰ ਸਵਾਰੀ । ਅਸਥਨ ਵਿਸ ਧਰ ਤਬੈ ਸਿਧਾਰੀ ।
ਚਲਤ ਪੰਥ[8] ਮਨ ਗਈ ਬਿਚਾਰੇ । ਕੈਸ ਜਤਨ ਬਿਸ ਬਾਲ ਅਹਾਰੇ ॥ 19 ॥
ਆਗੇ ਮਾਤਾ ਗੰਗ ਪ੍ਰਬੀਨ । ਚਲੀਸਾ ਨਾਇ ਹਰਖ ਮਨ ਲੀਨੁ ।
ਦੇਵਤਿ ਦਾਨ ਬਜਤ[9] ਬਹੁ ਬਾਜੇ । ਭਈ ਭੀਰ ਸ੍ਰੀ ਗੁਰ ਦਰਵਾਜੇ ॥ 20 ॥

## ਦੋਹਰਾ

ਮਾਤ ਗੰਗ ਸੁਖ ਪਾਇਕੈ ਜਾਤ ਕਰਮ ਸਭ ਕੀਨ ।
ਨਿਜ ਉਰ ਬਾਲਕ ਲਾਇਕੈ ਅਸਥਨ ਤਿਹ ਮੁਖ ਦੀਨ ॥ 21 ॥

---

[1]ਅ ਪੋਥੀ ਪਾਇਓ [2]ਅ ਪੋਥੀ ਸੁਨਾਇਓ [3]ਅ ਪੋਥੀ ਬਾਣੀ [4]ਏ ਪੋਥੀ ਆਂਗਨ [5]ਅ ਤੇ ਏ ਪੋਥੀ ਸੋਭਾ [6]ਅ ਪੋਥੀ ਯਦਿ [7]ਅ ਤੇ ਏ ਪੋਥੀ ਬਿਖ [8]ਅ ਪੋਥੀ ਮਗ [9]ਅ ਪੋਥੀ ਵਿਚੋਂ

ਅਸਥਨ ਬਾਲ[1] ਨ ਲੇਵਈ ਮਾਤ ਚਿੰਤ ਮਨ ਪਾਇ ॥
ਬਿਰਧ ਨਾਰ ਜੋ ਥੀ ਤਹਾਂ ਤਿਨ ਕਿਉ ਕਹਾ ਸੁਨਾਇ । 22 ॥

**ਚੌਪਈ**

ਤਿਨੈ ਉਪਾਵ ਕਹੇ ਸੋ ਕੀਨੇ । ਤਉ ਨ ਅਸਥਨ ਬਾਲਕ ਲੀਨੇ ।
ਤਬ ਲਉ ਸੋ ਦਾਈ ਤਿਹ ਆਈ । ਆਇ ਮਾਤ ਕੋ ਦਈ[2] ਬਧਾਈ ॥ 23 ॥
ਮਾਤਾ ਤਿਹ ਬਡ ਆਦਰ ਦੀਨਾ । ਦਾਈ ਜਾਨ ਸੁ ਪੂਛਨ ਕੀਨਾ ।
ਬਾਲਕ ਅਸਥਨ ਲੇਵਤ ਨਾਹੀਂ । ਕਹੋ ਜਤਨ ਜੋ ਤੁਮ ਮਨ ਮਾਹੀਂ ॥ 24 ॥
ਮਾਤ ਗੰਗ ਕੋ ਭਾਖਯੋ ਦਾਈ । ਅਪਨੋ ਅਸਥਨ ਦੇਉਂ ਪਿਆਈ ।
ਜੁਗ ਜੁਗ ਜੀਵੈ[3] ਬਾਲ ਤੁਮਾਰਾ । ਅਸ ਕਹਿ ਨਿਜ ਗੋਦੀ ਮਹਿ ਡਾਰਾ । 25 ॥
ਕਰ ਰਹੀ ਜਤਨ ਨ ਅਸਥਨ ਲਯੋ । ਕਛੁਕ ਕਾਲ ਇਵਹੀ ਬਿਤ ਗਯੋ ।
ਦੇਰ ਕਰਨ ਕਾ ਅਰਥ ਨਿਹਾਰਾ । ਕਛੁਕ ਪ੍ਰਾਨ ਤਿੰਨ ਦੇਹ ਮਝਾਰਾ ॥ 26 ॥

**ਦੋਹਰਾ**

ਜਾਨ ਅੰਤ ਤਿੰਹ ਨਾਰ ਕੋ ਸ੍ਰੀ ਗੁਰ ਅਸਥਨ ਲੀਨ ।
ਗਰਲ ਦੂਧ ਰਤ ਪ੍ਰਾਨ ਕੋ ਕਰਖ ਕ੍ਰਿਪਾ ਨਿਧ ਕੀਨ ॥ 27 ॥
ਪ੍ਰਾਨ ਬਿਨਾ[4] ਦਾਈ ਨਿਰਖ ਮਾਤਾ ਬਿਸਮੈ ਪਾਇ ।
ਤਬ ਗੋਦ ਸੁਤ ਕਉ ਲੀਓ ਅਸਥਨ ਦੀਓ ਬਨਾਇ ॥ 28 ॥
ਤਬੈ ਦਾਈ ਕੀ ਦੇਹ ਤੇ ਨਿਕਸੀ ਰੂਪ[5] ਅਪਾਰ ।
ਦੇਵਾਂਗਨ ਦਿਖ ਰੂਪ ਕੋ ਮੋਹੀ ਦੇਹ ਵਿਸਾਰ ॥ 29 ॥

**ਸਵੈਯਾ**

ਉਸਤਤਿ ਤਾਂਹਿ ਕਹੀ ਮੁਖ ਤੇ ਗੁਰ ਧਾਰ ਕ੍ਰਿਪਾ ਮੁਹਿ ਬੰਦ ਕਟਾਏ ।
ਪ੍ਰਿਥੀਏ ਜੇਊ ਨਾਰ ਮਹਾਂ ਦੁਸਟਾਤਮ[6] ਤਾਂਹਿ ਸਿਖਾਇ ਥੰਨ ਵਿਹੁ ਲਾਏ ।
ਆਜ ਕ੍ਰਿਤਾਰਥ ਹਉ ਜੋ ਭਈ ਮੁਖ ਅਸਥਨ ਦੇ ਭਵ ਬੰਧ ਮਿਟਾਇ ।
ਜੋਗ ਤਪੀ ਨਹੀਂ ਪਾਵਤ ਜੋ ਪਦ ਸੋ ਪਦ ਤੋਹਿ ਕ੍ਰਿਪਾ ਕਰ[7] ਪਾਏ ॥ 30 ॥

**ਚੌਪਈ**

ਅਸ ਕਹਿ ਸੋਇ ਬੈਕੰਠ ਸਿਧਾਰੀ । ਚੜ ਬਿਬਾਨ ਮਨ ਆਨੰਦ ਧਾਰੀ ।
ਮਾਤਾ ਗੰਗ ਤਿਹ ਤਨ ਦੇਖੇ । ਪਰੀ ਬਿਸੁਧ ਹ੍ਵੈ ਕੌਤਕ ਪੇਖੇ ॥ 31 ॥
ਹਰਿ ਗੋਬਿੰਦ ਗੁਰ ਮਾਤ ਦਿਖਾਨੀ । ਬੋਲੇ ਮਧਰ ਬਚਨ ਸੁਖਦਾਨੀ ।
ਉਠਹੋ ਮਾਤ ਤੁਮ ਕਸ ਬਿਸਮਾਏ । ਤਬ ਮਾਤਾ ਮੁਖ ਬਚਨ ਅਲਾਏ ॥ 32 ॥
ਕੋ ਸੀ ਨਾਰ ਕਹੋ ਕਿਮ ਆਈ । ਕਿਆ ਤੁਮ ਕਹਿਓ [ਕੁਚਹਿ][8] ਮੁਖ ਲਾਈ ।
ਇਹੁ ਮੇਰੇ ਮਨ ਮਹਿ ਭ੍ਰਮ ਭਯੋ । ਕਹੋ ਪ੍ਰਭੂ ਇਹ ਜੋ ਤੁਮ ਕਯੋ ॥ 33 ॥

---

[1]ਅ ਤੇ ੲ ਪੋਥੀ ਕੋਇਰ [2]ਅ ਪੋਥੀ ਦੀਓ [3]ੲ ਪੋਥੀ ਚਿਰ ਜੀਵ ਹੋਇ [4]ਅ ਪੋਥੀ ਹੀਣ [5]ਅ ਪੋਥੀ ਜੋਤ
[6]ਅ ਪੋਥੀ ਨੀਚਤਮ [7]ੲ ਪੋਥੀ ਤੇ [8]ਅ ਪੋਥੀ ਵਿਚੋਂ

ਸ੍ਰੀ ਗੁਰ ਕਹਾ ਸੁਨੋ ਮਮ ਮਾਤਾ । ਗੰਧਰਬੀ ਇਹੁ ਤਿਆ ਬਿਖਿਆਤਾ ।
ਏਕ ਸਮੇਂ ਗਾਵਤ ਥੀ ਤਹਾਂ । ਦੇਵ ਸਭਾ ਸੁਰਪਤਿ ਥੋ ਜਹਾਂ ॥ 34 ॥

**ਦੋਹਰਾ**

ਸੁਕ੍ਰ ਗੁਰੁ ਬ੍ਰਿਹਸਪਤਿ ਜੋਊ ਆਯੋ ਸਭਾ ਮਝਾਰ ।
ਤਾਂ ਕੋ ਰੂਪ ਨਿਹਾਰਿ ਕੈ ਉਠੀ ਸਭਾ ਤਤਕਾਰ ॥ 35 ॥
ਸੁਰ [ਸੁਰਪਤਿ][1] ਸਭ ਹੀ ਉਠੇ ਨਿਜ ਗੁਰ ਆਵਤ ਦੇਖ ।
ਤਬੈ ਗੰਧਰਬੀ ਨਾ ਉਠੀ ਰਾਗ ਮਾਨ ਨਿਜ ਲੇਖ ॥ 36 ॥

**ਚੌਪਈ**

ਬ੍ਰਹਸਪਤਿ ਕੋਪ ਕੀਨ ਅਤਿ ਭਾਰੀ । ਦੀਨੋ ਸਰਾਪ ਜਨਮ ਛਿਤਧਾਰੀ ।
ਕਰੋ ਕਰਮ ਜੀਵਨ ਦੁਖਦਾਈ । ਦਾਈ ਅਪਨੋ ਨਾਮ ਸਦਾਈ[2] ॥ 37 ॥
ਤਬੈ ਗਾਂਧਰਬੀ ਬਿਨਤ[3] ਉਚਾਰੀ । ਸਰਾਪ ਕੋ ਅੰਤ ਕਹੋ ਰਿਖ ਭਾਰੀ ।
ਤਬੈ ਬ੍ਰਹਸਪਤਿ ਬਚਨ ਉਚਾਰਾ । ਗੁਰ ਅਰਜਨ ਕੇ ਧਾਮ ਮਝਾਰਾ ॥ 38 ॥
ਲੇਹ ਔਤਾਰ ਗੁਰੂ ਨਿਰੰਕਾਰੀ । ਤਿਨਕੇ ਮੁਖ ਤੁਮ ਅਸਥਨ ਧਾਰੀ ।
ਤੁਮਰੇ ਪ੍ਰਾਨ ਤਬੈ ਵੁਹ ਹਰੈ । ਸਰਾਪ ਕਾਟ ਤੁਮ[4] ਮੁਕਤਿ ਸੁ ਕਰੈ ॥ 39 ॥
ਇਹ ਸੋ ਮੁਕਤਿ ਭਈ ਸੁਨ ਮਾਤਾ । ਗਈ ਬੈਕੁੰਠ[5] ਨੀਕ ਧਰ ਗਾਤਾ ।
ਹਉ ਅਸਥਨ ਇਸਕਾ ਮੁਖ ਲਯੋ । ਜਾਨ ਮਾਤ ਸਮ ਨਿਜ ਪਦ ਦਯੋ ॥ 40 ॥

**ਦੋਹਰਾ**

ਮਾਤ ਗੰਗ ਯਉ ਸੁਨਤ ਹੀ ਉਸਤਤ ਕਰੀ ਅਪਾਰ ।
ਮਮ ਸੁਤ ਕਰ ਜਾਨਯੋ ਤੁਮਹਿ ਬਖਸੋ ਭੁਲ ਹਮਾਰ ॥ 41 ॥

**ਸਵੈਯਾ**

ਬਾਲ ਕੋ ਰੂਪ ਧਰਯੋ ਹਮਰੇ ਗ੍ਰਿਹ ਤੋਹਿ ਸਭੀ ਜੁਗ ਨੇਤਿ ਬਤਾਵੈ ।
ਸੰਕਰ ਅਉ ਚਤੁਰਾਨਨ ਢੂੰਢਤ ਔਰ ਤਪੀ ਬਹੁ ਧਯਾਨ ਲਗਾਵੈ ।
ਨਾਰਦ ਸਾਰਦ ਖੋਜ ਥਕੇ ਸਭ ਮਰਮ[6] ਤੁਮਰਾ ਕੋਊ ਨਹਿ ਪਾਵੈ ।
ਸੋ ਤੁਮ ਬਾਲਕ ਰੂਪ ਬਨਾਇ ਸੁ ਦੇਖਤ ਹੋ ਮਮ ਗੋਦ ਸੁਖਾਵੈ ॥ 42 ॥

**ਦੋਹਰਾ**

ਸ੍ਰੀ ਗੁਰੁ[7] ਜੀ ਤਬ ਸਮਝਿਓ ਮਾਤਾ ਮਨ ਇਹ ਗਿਆਨ ।
ਮਾਯਾ ਨਿਜ ਡਾਰੀ ਪ੍ਰਭੂ ਮਾਤ ਮੋਹ ਮਨ ਠਾਨ ॥ 43 ॥

**ਚੌਪਈ**

ਤਬ ਮਾਤਾ ਬਾਲਕ ਉਰ ਲਾਈ । ਦੇਵਤ ਲੋਰੀ ਅਤਿ ਸੁਖਦਾਈ ।
ਦੋਇ ਬਰਸ ਇਹੁ ਭਾਂਤਿ ਬਿਤਾਏ । ਬਾਲ ਚਰਿਤ ਗੁਰ ਅਨਿਕ ਕਰਾਏ ॥ 44 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਧਰਾਈ [3]ੲ ਪੋਥੀ ਬਿਨੀ [4]ਅ ਪੋਥੀ ਤੋਹਿ [5]ਅ ਪੋਥੀ ਸੁਰਗ [6]ਅ ਪੋਥੀ ਭੇਦ ੲ ਪੋਥੀ ਰਹਸ [7]ਅ ਪੋਥੀ ਸਤਿਗੁਰੂ [8]ਅ ਪੋਥੀ ਦੇਵਹਿ

ਗੁਰ ਸਮਰਥ ਸਗਲ ਘਟਿ ਸੁਆਮੀ । ਮਮ ਕਉ ਜੀਵ ਤੁਛ ਮਤਿ ਕਾਮੀ ।
ਸਤਿਗੁਰ ਚਰਿਤ ਸੇਸ ਨਹਿ ਪਾਵੈ । ਨੇਤਿ ਨੇਤਿ ਮੁਖ ਚਾਰ ਬਤਾਵੈ ॥ 45 ॥
ਸੋ ਮੋਸਨ ਕਹਿ ਜਾਤ ਨ ਕੈਸੇ । ਸਾਕ ਬਨਕਿ ਮਨ ਗੁਰ ਗਨ ਜੈਸੇ ।
ਸ੍ਰੀ ਗੁਰ ਕ੍ਰਿਪਾ ਜਨਮ ਸੁਧ ਕਾਰਨ । ਕਛੁਕ ਕਹਉ ਗੁਰ ਚਰਿਤ ਸੁਧਾਰਨ ॥ 46 ॥
ਬਾਲ ਚਰਿਤ ਗੁਰ ਅਨਿਕ ਪ੍ਰਕਾਰਾ । ਕੀਏ ਵਡਾਲੀ ਬੀਚ ਸੁਧਾਰਾ ।
ਏਕ ਦਿਵਸ ਅਸ [ਚਰਿਤ][1] ਕਰਾਈ । ਸੁਨਹੁ ਸੰਤ ਸਭ ਨਿਜ ਮਨ ਲਾਈ ॥47 ॥

**ਦੋਹਰਾ**

ਕਿਸੀ ਕਾਜ ਮਹਿ ਮਾਤ ਤਬ ਭਈ ਧਿਆਨ ਮੋਂ[2] ਲੀਨ ।
ਰਿੜ੍ਹਤ ਰਿੜ੍ਹਤ ਸ੍ਰੀ ਗੁਰ ਚਲੇ ਤਬੈ ਕਾਜ ਅਸ ਕੀਨ ॥ 48 ॥
ਏਕ ਸਰਪ[3] ਨਿਕਸਿਓ ਤਬੈ ਲਾਂਬੋ ਡੀਲ ਸੁਹਾਇ ।
ਨਿਜ ਕਰ ਮਹਿ ਸ੍ਰੀ ਗੁਰ ਲਯੋ ਦੁਹੂੰ ਹਾਥ ਸੁਖ ਪਾਇ ॥ 49 ॥

**ਚੌਪਈ**

ਤਬ ਮਾਤਾ ਮੁੜ ਨੈਨ ਨਿਹਾਰਯੋ । ਹਾ ਹਾ ਕਰ ਬਡ[4] ਸਬਦ ਪੁਕਾਰਯੋ ।
ਦੌਰ ਮਾਤ ਬਾਲਕ ਕੋ ਗਹਾ । ਮ੍ਰਿਤਕ ਸਰਪ ਗੁਰੁ ਕਰ ਮਹਿ ਲਹਾ ॥ 50 ॥
ਸ੍ਰੀ ਗੁਰ ਡਾਰਿ ਸਰਪ ਭੂਅ ਦੀਨਉ । ਧਰਿਓ ਰੂਪ ਤਿਹ ਤੁਰਤ ਨਵੀਨੋ ।
ਤਬ ਮਾਤਾ ਮਨ ਬਿਸਮੈ ਪਾਈ । ਬੋਲੀ ਬਚਨ ਬਹੁਤ ਭੈ ਖਾਈ ॥ 51 ॥
ਕੋ ਹੈ ਕਹੁ ਤੁਮ ਕਹਿ ਤੇ ਆਯੋ । ਸਰਪ ਜਨਮ [ਕਿਹ][5] ਕਾਰਨੁ ਪਾਯੋ ।
ਤਬ ਤਿਨਿ ਅਪਨੀ ਕਥਾ ਉਚਾਰੀ । ਸੁਨੋ ਮਾਤ ਤੁਮ ਸੁਤ ਅਵਤਾਰੀ ॥ 52 ॥
ਦ੍ਵਿਜ ਕਾ ਜਨਮ ਪੂਰਬ ਮੁਹਿ ਪਾਯੋ । ਪੜ ਵਿਦਿਆ ਬਹੁ ਮਾਨ ਧਰਾਯੋ ।
ਅਪਨੇ ਸਮ ਕਿਸੁ ਸਮਝਉ ਨਾਂਹੀ । ਪ੍ਰਸ਼ਨੋਤਰ[6] ਅਨੇਕ ਕਰਾਹੀ ॥ 53 ॥

**ਦੋਹਰਾ**

ਏਕ ਸਮੇਂ ਨਾਰਦ ਅਏ ਮੁਨ ਹਰਿ ਭਗਤਿ ਉਦਾਰ ।
ਤਾਂ ਸੰਗ ਬਹੁ ਉਤਰ ਕਰੇ ਤਿਸੈ ਨਿਰਾਦਰ ਧਾਰ ॥ 54 ॥
ਔ ਤਿਨ ਕੋ ਹਾਸੀ ਕਰੀ ਹਉ ਅਪਨੇ ਹੰਕਾਰ ।
ਤਬ ਨਾਰਦ ਜੀ ਕੋਪ ਹ੍ਵੈ ਦੀਯੋ ਸ੍ਰਾਪ ਮੁਹਿ ਭਾਰ ॥ 55 ॥

**ਚੌਪਈ**

ਐਸ ਸ੍ਰਾਪ ਨਾਰਦ ਤਬ ਦੀਨਾ । ਅਰੇ ਦੁਸਟ ਬਡ ਕੁਟਿਲ ਪ੍ਰਬੀਨਾ ।
ਤੁਮਰੇ ਮਨ ਮਹਿ ਕੁਟਿਲ ਬਸਾਈ । ਕੁਟਿਲ ਜੋਨ ਧਾਰੋ ਤੁਮ ਜਾਈ ।
ਤੁਮਰੇ ਨਿਕਟ ਨ ਕੋਊ ਆਵੈ । ਸਭੀ ਲੋਕ ਤੁਮਤੇ ਭੈ ਪਾਵੈ[7] ।
ਦੀਨ ਸ੍ਰਾਪ ਨਾਰਦ ਜਬ ਭਾਰੀ । ਤਬੈ ਤੁਸਤਿ ਮੁਹਿ ਬਿਨਤਿ ਉਚਾਰੀ[8] ।

---

[1]ਅ ਪੋਥੀ ਵਿਚੋਂ [2]ਏ ਪੋਥੀ ਮਾਹਿ [3]ਏ ਪੋਥੀ ਨਾਗ [4]ਅ ਤੇ ਏ ਉਚ [5]ਅ ਪੋਥੀ ਵਿਚੋਂ [6]ਅ ਤੇ ਏ ਪੋਥੀ ਸਾਸਤ੍ਰਾਰਥ [7]ਅ ਪੋਥੀ ਡਰ ਖਾਵੈ [8]ਅ ਪੋਥੀ ਅਰਜ ਗੁਜਾਰੀ

ਸ੍ਰਾਪ ਅੰਤ ਕਹੁ ਹੇ ਮੁਨਿ ਨਾਥਾ । ਤ੍ਰਾਹਿ ਤ੍ਰਾਹਿ ਮਮ ਸਰਨਿ ਅਨਾਥਾ ।
ਸੁਨ ਬਿਨਤੀ ਮੁਹਿ ਨਾਰਦ ਗਯਾਨੀ । ਨਿਜ ਮੁਖ ਸਉ ਪੁਨ ਕੀਨ ਬਖਾਨੀ ।
ਸ੍ਰਾਪ ਅਮੋਘ ਜਾਨ ਤੁਮ ਭਾਈ । ਧਰੋ ਸਰਪ ਬਪ ਅਤਿ ਦੁਖਦਾਈ ।
ਅਜੁ ਅਬਨਾਸੀ ਪ੍ਰਭ ਨਿਰੰਕਾਰ । ਗੁਰ ਅਰਜਨ ਗ੍ਰਿਹ ਹੋਈ ਅਵਤਾਰ ॥ 56 ॥

**ਦੋਹਰਾ**

ਗੋ ਦ੍ਵਿਜ ਕੀ ਰਛ ਨਮਿਤ ਧਰ ਹਰਿ[1] ਮਾਨੁਖ ਦੇਹੁ ।
ਹਰਿ ਗੋਬਿੰਦ ਗੁਰ ਨਾਮ ਹ੍ਵੈ ਸੋ ਤੁਮ ਜੂਨ ਕਟੇਹੁ ॥ 57 ॥
ਸੁਨ ਇਹ ਨਾਰਦ ਕੇ ਬਚਨ ਭਯੋ ਸਰਪ ਮਮ ਆਇ ।
ਨਿਸ ਦਿਨ ਹਉ ਚਿਤਵਤਿ ਰਹਉ ਗੁਰ ਦਰਸਨ ਕਬ ਪਾਇ । 58 ॥

**ਸਵੈਯਾ**

ਜਾ ਗੁਣ ਪੂਰ ਰਹੀ ਅਵਨੀ ਸੁਖਸਿੰਧ ਪ੍ਰਭੂ ਤੁਮਰੇ ਗ੍ਰਿਹ ਆਯੋ ।
ਦੀਨ ਪਛਾਨ ਦਇਆ ਚਿਤ ਠਾਂਨ ਦਿਆਲ ਭਏ ਤਨ ਮੋਹ ਗਾਹਾਯੋ ।
ਪਰਸਤ ਹਾਥ ਸੁ ਪ੍ਰਾਨੁ ਤਜੈ ਮਮ ਸੁੰਦਰ ਦੇਹਿ ਸੁਰੰ ਇਹ ਪਾਯੋ ।
ਆਦਿ ਨਾਰਾਇਣ ਹੈ ਸੁਤ ਤੋਹਿ ਧਰੇ ਬਪੁ ਮਾਨੁਖ ਚਰਿਤ ਦਿਖਾਯੋ ॥ 59 ॥

**ਚੌਪਈ**

ਯੋਉ ਕਹਿ ਤਿਨ ਪਰਕਰਮਾ ਕੀਨੀ । ਗੰਗ ਮਾਤ ਕੀ ਹੋਇ ਅਧੀਨੀ ।
ਬਹੁਰੋ ਸ੍ਰੀ ਗੁਰ[2] ਚਰਨ ਗਹਾਨੇ । ਬਾਲ ਰੂਪ ਸੁਦਰ ਸੁਖ ਖਾਨੇ ।
ਬੰਦਨ ਕਰ ਤਬ ਚੜਿਓ ਬਿਬਾਂਨਾਂ । ਗਯੋ ਸੁਰਗ[3] ਗੁਰ ਸੁਜਸ ਬਖਾਨਾ ।
ਤਬ ਮਾਤਾ ਮਨ ਆਨੰਦ ਪਾਈ । ਸੁਤ ਕੀ ਕੀਨੀ ਬਹੁਤ ਵਡਾਈ ।
ਸ੍ਰੀ ਗੁਰ ਸਮਝ ਮਾਤ ਮਨ ਗਿਆਨਾਂ । ਕੌਤਕ ਕਰਨੇ ਹਹਿ ਮਮ ਨਾਨਾਂ ।
ਅਸ ਵਿਚਾਰ ਮੋਹੁ ਮਾਇਆ ਡਾਰੀ । ਗੰਗ ਮਾਤ ਤਬ ਮੁਖਹੁ ਉਚਾਰੀ ।
ਅਬ ਮੇਰੋ ਸੁਤ ਪ੍ਰਭੂ ਬਚਾਯੋ । ਨਾਤਰ ਕਾਲ ਭੁਜੰਗਨ[4] ਖਾਯੋ ।
ਅਸ ਕਹਿ ਦੀਨੇ ਦਾਨ ਬਿਅੰਤਾ । ਕੀਨ ਵਾਰਨੇ ਗੁਰ ਅਤਿਅੰਤਾ ॥ 60 ॥

**ਦੋਹਰਾ**

ਨਿਜ ਮਨ ਮਹਿ ਸੁ ਵਿਚਾਰ ਤਬ ਮਾਤ ਗੰਗ ਅਸ ਕੀਨ ।
ਅਬ ਸੁਤ ਰਛਯਾ ਪ੍ਰਭੂ ਕਰੀ ਨਗਰ ਵਾਸ ਤਜ ਦੀਨ ॥ 61 ॥
ਸ੍ਰੀ ਗੁਰੂ ਅਰਜਨ ਦੇਵ ਜੀ ਪਰੀ ਰੈਨਿ ਗ੍ਰਿਹਿ ਆਇ ।
ਮਾਤ ਗੰਗ ਤਬ ਜੋਰਿ ਕਰ ਬਿਨਤੀ ਕਹੀ ਸੁਨਾਇ ॥ 62 ॥

**ਚੌਪਈ**

ਹੇ ਪਤਿ ਅਬਿ ਸੁਤ ਪ੍ਰਭੂ ਬਚਾਯੋ । ਹਤਿਓ ਸਰਪ ਸੁਤ ਰਛ ਕਰਾਯੋ ।
ਮਤ ਭੈ ਹੋਇ ਔਰ ਡਸ ਮਾਰਾ । ਤਾਂਤੇ ਤਜੀਏ ਠੌਰ ਸਕਾਰਾ ।

---

[1]ਅ ਪੋਥੀ ਪ੍ਰਭੁ [2]ਦ ਪੋਥੀ ਸਤਿਗੁਰ [3]ਅ ਤੇ ਦ ਪੋਥੀ ਬੈਕੁੰਠ [4]ਅ ਪੋਥੀ ਕਾਲੇ ਨਾਗਪਤਿ

ਸ੍ਰੀ ਗੁਰ[1] ਕਹਾ ਨਹੀਂ ਭੈ ਕੋਈ । ਰਹੋ ਪ੍ਰਸੰਨਿ ਚਿੰਤ ਦੁਖ ਖੋਈ ।
ਭਾਵੀ ਮਿਟਤ ਨਾਂਹਿ ਜਹੀ ਜਈਏ । ਤਾਂਤੇ ਗੁਨ ਗੋਬਿੰਦ ਸਦ ਗਈਏ ।
ਸੁਧਾ ਸਰੋਵਰ ਡਰ ਹੈ ਭਾਰਾ । ਭਾਵੀ ਮੇਟਨ ਕੋ ਰਖਵਾਰਾ ।
ਮਾਤ ਕਹਾ ਤਹਿ ਭੈ ਨਹੀਂ ਕੋਈ । ਚਲੋ ਪ੍ਰਾਤ[2] ਸਭ ਦੁਖ ਪ੍ਰਭ ਖੋਈ ।
ਸ੍ਰੀ ਗੁਰ ਮਨ ਮਹਿ ਕਰੀ ਵਿਚਾਰਾ । ਨਾਰ ਸੁਭਾਵ ਇਨੈ ਭੈ ਧਾਰਾ ।
ਅਹਿ ਕਾ ਤ੍ਰਾਸ ਕਹਿਤ ਇਨ ਹੋਈ । ਬਿਨ ਡਰ ਡਰਤ ਨਾਰ ਇਹ ਗੋਈ ।। 63 ।।

## ਦੋਹਰਾ

ਗੰਗ ਮਾਤ ਅਰਜਨ ਗੁਰੂ ਅੰਤ ਇਹੈ ਠਹਿਰਾਇ ।
ਹੋਤਿ ਪ੍ਰਾਤ ਇਹ ਠਾਂਵ[3] ਤਜ ਸੁਧਾ ਸਰੋਵਰ ਜਾਇ ।। 64 ।।
ਬਾਤ ਕਰਤ ਨਿਸ ਜਾਮ ਗੈ ਪੁਨ ਗੁਰ ਗਏ ਬਿਰਾਜ ।
ਤਬ ਇਕ ਕੌਤਕ ਔਰ ਕੀਅ ਹਰਿ ਗੋਬਿੰਦ ਸਿਰਤਾਜ ।। 65 ।।

## ਸਵੈਯਾ

ਮਾਤ ਬਿਰਾਜ ਗਈ ਜਬਹੀਂ ਦਿਖ ਆਪ ਉਠੇ ਗੁਰ ਬਾਲ ਮੁਰਾਰੀ ।
ਸੇਜ ਤੇ ਨਿੰਮ੍ਰ ਹ੍ਵੈ ਬੈਠਤ ਭੇ ਤਬ ਆਵਤਿ ਭੇ ਸਬ ਦੇਵ ਅਪਾਰੀ ।
ਜਾਨ ਇੱਕਤ ਬਿਨੈ ਕਰੀ ਦੇਵ ਸਦਾ ਸ਼ਿਵ ਨਾਰਦ ਔ ਕਲ ਭਾਰੀ ।
ਜੋਗਨੀ ਚੌਸਠ ਬੀਰ ਬਵੰਜਨ ਆਇ ਸਭੈ ਗੁਰ ਅਗ੍ਰ[4] ਪੁਕਾਰੀ ।। 66 ।।

## ਚੌਪਈ

ਸਭ ਮਿਲ ਉਸਤਤਿ ਕਰੀ ਅਪਾਰਾ । ਹੇ ਪ੍ਰਭ ਹਰੋ ਭਾਰ ਮਹੀਂ[5] ਸਾਰਾ ।
ਬਾਲ ਰੂਪ ਜਾ ਹਿਤ ਤੁਮ ਧਾਰਿਯੋ । ਕਰੋ ਦੂਰ ਦੁਖ ਦੇਵ ਪੁਕਾਰਿਯੋ ।
ਨੇਤਿ ਨੇਤਿ ਤੁਹਿ ਬੇਦ ਬਖਾਨੇ । ਮਰਮ ਤੁਮਾਰਾ ਕੋਊ ਨ ਜਾਨੇ ।
ਜੋਗਨਿ ਕਹਾ ਜੁਧ ਪ੍ਰਭ ਜੀਤੋ । ਭਰੇ ਉਦਰ ਹਮ ਆਨੰਦ ਸੇ ਤੋ ।
ਬਹੁ ਚਿਰ ਭਯੋ ਜੁਧ ਨਹ ਹੋਯੋ । ਮਰਹਿ ਭੁਖ ਹਮ ਸਭ ਸੁਖ ਖੋਯੋ ।
ਬਾਲ ਰੂਪ ਪ੍ਰਭ ਤਬ ਮੁਸਕਾਨੇ । ਸ੍ਰੀ ਮੁਖ ਸਉ ਅਸ ਬਚਨ ਬਖਾਨੇ ।
ਧਰੋ ਧੀਰ ਤੁਮ ਚਿੰਤ ਨ ਧਾਰੋ । ਸਨੇ ਸਨੇ ਤੁਮ ਭੂਖ ਨਿਵਾਰੋ ।
ਹੇ ਨਾਰਦ ਤੁਮ ਜੁਧ ਉਪਾਵੋ । ਸਿਵ ਗਰ ਰੁੰਡ ਮਾਲ ਪਹਿਰਾਵੋ ।। 67 ।।

## ਦੋਹਰਾ

ਕਲ ਕੋ ਅਸ ਆਗਿਆ[6] ਕਰੀ ਧਰੋ ਜਨਮ ਤੁਮ ਨਾਰ ।
ਦਿਲੀ ਬੀਚ ਸੁ ਜਾਇ ਕੈ ਚੰਦੂ ਗ੍ਰਿਹ ਅਵਤਾਰ ।। 68 ।।
ਬੀਰ ਬਵੰਜਹਿ ਕੋ ਕਹਾ ਧਾਰੋ ਤੁਮ ਮਾਨੁਖ ਦੇਹਿ ।
ਮੁਹਿ ਸੰਗ ਹੁਇ ਕਰ ਜੁਧ ਕਰਹੁ ਤੁਰਕ ਨਾਸ ਜਸੁ ਲੇਹੁ ।। 69 ।।

---

[1]ੲ ਪੋਥੀ ਸਤਿਗੁਰੂ [2]ਅ ਪੋਥੀ ਸੁਭਾ [3]ਅ ਪੋਥੀ ਠਉਰ [4]ਅ ਪੋਥੀ ਸਮੁਖ [5]ਅ ਪੋਥੀ ਅਵਨੀ [6]ਅ ਪੋਥੀ ਆਇਜ

### ਚੌਪਈ

ਸ੍ਰੀ ਗੁਰ ਆਗਿਆ ਸਿਰ ਪੁਰ ਧਾਰੇ । ਬਦੰਨ ਕਰ ਸਭ ਦੇਵ ਪਧਾਰੇ ।
ਮਾਤਾ ਜਾਗ ਉਠੀ[1] ਪੁਨ ਤਬ ਹੀ । ਜਾਵਤ ਦੇਵ ਪਿਖੇ ਤਿਨ ਸਭ ਹੀ ।
ਨਿਜ ਸੁਤ ਪਿਖਾ ਭੂਮ ਬੈਠਾਨਾ । ਭਰ ਤਬ ਅੰਕ ਪ੍ਰਯੰਕ ਪਰ ਆਨਾ ।
ਸ੍ਰੀ ਗੁਰ ਮਾਯਾ ਮਾਤ ਭੁਲਾਈ । ਮਮ ਸੁਤ ਲੇਵਨਿ ਤਸਕਰ[2] ਆਈ ।
ਮਮ ਜਾਗਤ ਦਿਖ ਗਏ ਪਲਾਏ । ਨਹਿ ਜਾਗਤਿ ਤੌ ਸੁਤ ਲੈ ਜਾਏ ।
ਅਸ ਕਹਿ ਲੀਨੋ ਨਿਜ ਉਰ ਲਾਈ । ਜਾਗਤ ਰਹੀ ਨੀਂਦ ਨਹਿੰ ਪਾਈ ।
ਤਬ ਲਓ ਨਿਸਾ ਅੰਧੇਰ ਬਿਹਾਨਾ । ਕਸਪ ਸੁਤ[3] ਨਿਕਇਓ ਬਲਵਾਨਾ ।
ਮਰੀਚ ਨਿਵਾਸ ਦੇਖ ਸਭ ਹਰਖੇ । ਕਿਰਨਾ ਮਨੋ ਨਿਸਾ ਬਹੁ ਕਰਖੇ ॥ 70 ॥

### ਦੋਹਰਾ

ਮਾਤ ਗੰਗ ਸ੍ਰੀ ਗੁਰੂ ਕੋ ਕਹੀ ਬਾਤ ਸਮਝਾਇ ।
ਤਸਕਰ ਸੁਤ ਲੇਵਨਿ ਅਏ ਮੋਰੀ ਨੀਂਦ ਬਿਹਾਇ ॥ 71 ॥
ਮਮ ਜਾਗਤ ਦਿਖ ਕੈ ਸੋਊ ਗਏ ਛਾਡ ਸੁਤ ਚੋਰ ।
ਇਹ ਤੇ ਅਬ ਪਿਆਨਾ ਕਰਹਿ ਸੁਨ ਬਿਨਤੀ ਪ੍ਰਭ ਮੋਰ ॥ 72 ॥

### ਚੌਪਈ

ਸ੍ਰੀ ਗੁਰ ਮਨ ਮਹਿ ਕੀਨ ਬੀਚਾਰਾ । ਪ੍ਰਭ ਮਾਯਾ ਇਨ ਮਤ ਭ੍ਰਮ ਡਾਰਾ ।
ਗੁਰ ਅਰਜਨ ਤਬ ਮੋਨ ਰਹਾਏ । ਕਵਿ ਕੀ ਬਿਨਤ ਸੁਨੋ ਚਿਤ ਲਾਏ ।
ਸਤਿਗੁਰ ਕੌਤਕ ਕੀਨ ਅਪਾਰਾ । ਵਡਾਲੀ [ਮਾਂਝ][4] ਬਾਲ ਤਨ ਧਾਰਾ ।
ਕਛੁਕ ਕਹਉ ਗੁਰ ਕਿਰਪਾ ਪਾਈ । ਸਤਿਗੁਰ ਪਿਆਨ ਸੁਧਾਸਰ ਜਾਈ ॥
ਸੋ ਗਾਥ ਸੁਨੋ ਸਾਧ ਨਿਰਧਾਰਾ । ਭਏ ਤਿਆਰ ਗੁਰੂ ਨਿਰੰਕਾਰਾ ।
ਰਥ ਹੈ ਬਹਿਲਾਂ ਸਾਜ ਅੰਤਤਾ । ਚੜ ਸੁਖਪਾਲ ਚਲੇ ਭਗਵੰਤਾ ।
ਸੁਨਹਿਰੀ ਜੜਿਓ ਜੜਾਵਨਿ ਭਾਰੀ । ਤਿਹ ਰਥ ਚੜ ਤਬ ਮਾਤ ਸਿਧਾਰੀ ।
ਹਰਿ ਗੋਬਿੰਦ ਗੁਰ ਗੋਦੀ ਲੀਨੇ । ਦਾਨ ਅਪਾਰ ਦ੍ਵਿਜਨ[5] ਕਉ ਦੀਨੇ ॥ 73 ॥

### ਦੋਹਰਾ

ਬਹਿਲਾਂ ਪਰ ਦਾਸੀ ਚੜੀ ਹੈ ਚੜ ਦਾਸ ਅਪਾਰ ।
ਬਾਜ ਬਜਾਵਤਿ ਤਬ ਚਲੇ ਗੁਰ ਅਰਜਨ ਕਰਤਾਰ ॥ 74 ॥
ਦੇਵਨਿ ਤਬ ਬਾਜੇ ਹਨੇ ਫੁਲਨਿ[6] ਕੋ ਬਰਖਾਇ ।
ਮਨ ਮਹਿ ਆਨੰਦ ਪਾਵਹੀ ਜੈ ਜੈ ਮੁਖਹੁ ਅਲਾਇ ॥ 75 ॥
ਵਡਾਲੀ ਮਹਿ ਸਤਿਗੁਰ ਰਹੇ ਤੀਨ ਬਰਸ ਸੁਖ ਪਾਇ ॥
ਸੁਧਾ ਸਰੋਵਰ ਪੁਨ ਅਏ ਬਾਜੇ ਅਧਿਕ ਬਜਾਇ ॥ 76 ॥

---

[1]ਅ ਪੋਥੀ ਮਾਤ ਸੁਚੇਤ ਭਈ [2]ੲ ਪੋਥੀ ਚੋਰਸੁ [3]ਅ ਪੋਥੀ ਦਿਨਕਰ ਆਇ [4]ਅ ਪੋਥੀ ਵਿਚੋਂ [5]ਅ ਪੋਥੀ ਬਿਪ੍ਰਨ [6]ਅ ਤੇ ੲ ਪੋਥੀ ਪੁਰਾਤਨ

### ਸਵੈਯਾ

ਪੁਨ ਤਾਹਿ ਸਮੇਂ ਗੁਰ ਆਗਮ ਪੇਖ ਸੁਧਾਸਰ ਲੋਕ ਸਭੈ ਹਰਖਾਏ ।
ਆਗੇ ਹੀ ਆਇ ਮਿਲੈ ਗੁਰ ਕਉ ਸਭ ਪਾਇ ਖੁਸ਼ੀ ਤਬ ਦੇਤ ਬਧਾਏ ।
ਗੁਰ [ਬੰਦਨਿ][1] ਕੈ ਪੁਰ ਮਾਹਿ ਧਸੇ ਤਬ ਕੌਨ ਕਵੀ ਉਪਮਾਂ ਪੁਰ ਗਾਏ ।
ਸੇਸ ਸੁਰੇਸ ਮਹੇਸ ਜਲੇਸ ਨਹੀਂ ਅਲਕੇਸ ਪੁਰੀ ਇਹ ਭਾਵੇ ॥ 77 ॥
ਆਨੰਦ ਧਾਰ ਕੀਏ ਹਰਖਾਰ ਚਲੇ ਦਰਬਾਰ ਗੁਰੂ ਸੁਖ ਧਾਰੀ ।
ਨਾਂਗੇ ਹੀ ਪਾਦ[2] ਪਿਆਨ ਕੀਓ ਤਬ ਲੀਨ ਕੜਾਹ ਅਰਦਾਸ ਅਪਾਰੀ ।
ਉਪਮਾ ਦਰਬਾਰ ਕੀ ਕੈਸੇ ਕਰਹਿ ਜਨ ਤਾਹ ਜਹਾਜ ਸੁਸਿੰਧ ਮਝਾਰੀ ।
ਪਿਖ ਦਰਬਾਰ ਸ੍ਰੀ ਗੁਰੁ ਅਰਜਨ ਬੰਦਨ ਕੀਨ ਹਰਿ ਅੰਚਰ ਡਾਰੀ ॥ 78 ॥

### ਸੋਰਠਾ

ਪੁਨ ਅਰਦਾਸ ਕਰਾਇ, ਪ੍ਰਸ਼ਾਇ ਵਰਤਾਦਿ ਤਬ ਹੀ ਦਯੋ ।
ਗੁਰ ਅਰਜਨ ਸੁਖ ਪਾਇ, ਕੀਨ ਪਰਿਕਰਮਾ ਪ੍ਰੇਮ ਸਿਉ[3] । 79 ॥

### ਚੌਪਈ

ਬਾਰ ਬਾਰ ਬੰਦਨ ਦਰਬਾਰ । ਗੁਰ ਅਰਜਨ ਕੀਨੀ ਹਰਖਾਰ ।
ਦੇਵਤ ਦਾਨ ਚਲੇ ਸੁਖ ਪਾਈ । ਬਡੀ ਪਰਿਕਰਮਾ ਅਤਿ ਹਰਖਾਈ ।
ਗੁਰ ਅਰਜਨ ਮਨ ਕੀਨ ਵਿਚਾਰ । ਰਾਖਨ ਮ੍ਰਿਜਾਦ ਗੁਰੂ[4] ਕਰਤਾਰਾ ।
ਪ੍ਰਿਥਮੇ ਪ੍ਰਿਥੀਏ ਗ੍ਰਿਹ ਚਲ ਜਯੇ । ਬੰਦਨ ਕਰ ਨਿਜ ਧਾਮ ਸਿਧਯੇ ॥
ਅਸ ਵਿਚਾਰ ਪ੍ਰਿਥੀਏ ਗ੍ਰਿਹ ਆਏ । ਸਮਝ ਭ੍ਰਾਤ ਬਡ ਚਰਨ ਗਹਾਏ ।
ਭਗਤਿ ਸਿੰਘ ਤਬ ਹਾਥ ਜੁਰਾਨੇ । ਬਿਨਤੀ ਕਰੀ ਸੰਕ ਜੀਅ ਆਨੇ ।
ਹੈ ਗੁਰ[5] ਤਿਨ ਬਡ ਵੈਰ ਕਮਾਈ । ਵਿਸ ਦੇ ਪਠੀ ਕਪਟਿ ਧਰਿ ਦਾਈ ।
ਔਰ ਅਨਿਕ ਛਲੁ ਕੀਨੁ ਅਪਾਰਾ । ਗੁਰੁ ਅਰਜਨ ਕਿਉਂ ਬੰਦਨ ਧਾਰਾ ॥ 80 ॥

### ਦੋਹਰਾ

ਮਨੀ ਸਿੰਘ ਐਸੇ ਕਹਾ ਸੁਨ ਸਾਧੂ ਨਿਰਧਾਰ ।
ਸੰਤ ਗੁਰੂ ਸਮ ਚਿਤ ਸਦਾ ਕਪਟਿ ਕਰਹਿ ਨਿਰਵਾਰ ॥ 81 ॥
ਹਿਰਦੇ ਔਰ ਮੁਖ ਗੁਰੂ ਕੇ ਏਕ ਬਾਤ ਸਦ ਹੋਇ ।
ਦੁਸਟਿ ਜੀਵ ਰਿਦਿ ਕਪਟ ਧਰਿ ਮੁਖ ਮੀਠਾ ਰਹਿ ਸੋਇ[6] ॥ 82 ॥

### ਸਵੈਯਾ

ਸਾਂਤਿ ਰਿਦੇ ਗੁਰ ਅਰਜਨ ਜੀ ਤਬ ਕੀਨ ਪਰਣਾਮ ਰਿਦੇ ਹਰਖਾਏ ।
ਮਾਥਾ ਟਿਕਾਇ ਤਬੈ ਨਿਜ ਪੁਤ੍ਰਹਿ ਤੋਹਿ ਕ੍ਰਿਪਾ ਪ੍ਰਭੁ ਬਾਲਕ ਪਾਏ ।

---

[1]ਅ ਪੋਥੀ ਵਿਚੋਂ [2]ੲ ਪੋਥੀ ਪਾਇ [3]ਅ ਪੋਥੀ ਜੁਤ [4]ਅ ਤੇ ੲ ਪੋਥੀ ਮਰਯਾਦਾ ਗੁਰ [6]ਅ ਪੋਥੀ ਸੰਗਿ ਗੁਰੂ
[6]ਅ ਪੋਥੀ ਓਇ

ਤਬ ਮੋਹਰੀ ਧੀਰਜ ਮਨ ਕੀਨਉ । ਨਿਜ ਪੁਰ[1] ਓਰ ਪਿਆਨਾ ਕੀਨਉ ।
ਆਦਰ ਸਿਉ ਬਿਦਿਆ ਨੰਦ[2] ਕੀਨਾਂ । ਤਿੰਹ ਸੁਤ ਸੁੰਦਰ ਸੰਗ ਪ੍ਰਬੀਨਾਂ ।
ਸ੍ਰੀ ਗੁਰੂ ਸਭ ਕੋ ਬਿਦਾ ਕਰਾਏ । ਕਰ ਬੰਦਨ ਸੋ ਧਾਮ ਸਿਧਾਏ ।
ਸੰਖਨਿ ਧੁਨ ਕਰ ਅਗ੍ਰ ਸਿਧਾਰੇ । ਓਰ ਖੂਡਰ [ਸ੍ਰੀ][3] ਗੁਰੁ ਨਿਰੰਕਾਰੇ ॥ 76 ॥

## ਦੋਹਰਾ

ਜਬ ਖਡੂਰ ਪਹੁੰਚਤਿ ਭਏ ਸ੍ਰੀ ਗੁਰੂ ਦਿਖ[4] ਦਰਬਾਰ ।
ਅਨਿਕ ਭਾਂਤ ਪ੍ਰਸਾਦਿ ਲੈ ਕਰੀ ਸੁ ਅਨਿਕ ਜੁਹਾਰ ॥ 77 ॥
ਚਾਰ ਪਰਕ੍ਰਮਾਂ ਪ੍ਰਭ ਕਰੀ ਗੁਰ ਹਰਿ ਧਾਮ ਬੀਚਾਰ ।
ਗੁਰ ਅਰਜਨ ਬਿਨਤੀ ਕਰੀ ਗਰਿ ਮਹਿ ਅੰਚਰ ਡਾਰ ॥ 78 ॥

## ਸਵੈਯਾ

ਹੋਇ ਅਧੀਨ ਕਹਿਓ ਗੁਰ ਅਰਜਨ ਹੇ ਪ੍ਰਭ ਬਿਨਤਿ ਸੁਨੋ ਚਿਤ ਧਾਰੀ ।
ਦੇਵਹੁ ਦਾਨ ਇਹੈ ਹਮਕੋ ਨਿਸ ਬਾਸਰ ਨਾਮ ਜਪਉ ਸੁਖਕਾਰੀ ।
ਤੁਮਰੋ ਪ੍ਰਭ ਨਾਮ ਕਿਧੋ ਤੁਲਹਾ ਭਵਸਿੰਧ[5] ਤਰਾਵਨਿ ਜੰਤ ਅਪਾਰੀ ।
ਤ੍ਰਾਹਿ ਸੋ ਤ੍ਰਾਹਿ ਕਰਉ ਸੁਖ ਸਾਗਰ ਦਾਸ ਅਯੋ ਗੁਰ ਸਰਨਿ ਤਿਹਾਰੀ ॥ 79 ॥

## ਚੌਪਈ

ਕਰ ਬਿਨਤੀ ਗੁਰੂ ਤਹਿੰ ਚਲ ਗਏ । ਜਹਿ ਕਰੀਰ ਸੁੰਦਰ ਛਬ ਲਏ ।
ਕਰ ਪਰਿਕ੍ਰਮਾਂ ਬੰਦਨ ਕੀਨੀ । ਗੁਰੂ ਅਰਜਨ ਅਤਿ ਹੋਇ ਅਧੀਨੀ ॥
ਸ੍ਰੀ ਦਾਤੂ ਜਬ ਇਮ ਸੁਨ ਪਾਯੋ । ਗੁਰ ਅਰਜਨ ਪ੍ਰਭ ਈਹਾਂ ਆਯੋ ।
ਇਹ ਵਿਚਾਰ ਮਨ ਮਾਂਹਿ ਠਹਿਰਾਈ । ਕਰਉ ਦਿਦਾਰ ਨ ਦੇਰ ਸੁਹਾਈ ।
ਸ੍ਰੀ ਗੁਰ ਅੰਗਦ ਪੁਤ੍ਰ ਵਿਚਾਰੇ । ਦਾਤੂ ਨਾਮ ਇਹੈ ਨਿਰਧਾਰੇ ।
ਆਵਤ ਦਾਤੂ ਜਬੈ ਨਿਹਾਰਯੋ । ਸ੍ਰੀ ਗੁਰੂ ਤਿਹ ਸਨਮੁਖ ਪਗ ਧਾਰਯੋ ।
ਜਬੈ ਪ੍ਰਨਾਮ ਦਾਤੂ ਜੀ ਕਰੀ । ਤਾਂ ਕਾ ਕਰ ਗੁਰਿ ਨਿਜ ਸਿਰ ਧਰੀ ।
ਕਰ ਸਿਉ ਕਰ ਗਹਿ ਤਹਾਂ ਲਿਆਏ । ਅਤਿ ਆਦਰ ਆਸਨ ਬੈਠਾਏ ॥ 80 ॥

## ਦੋਹਰਾ

ਦਾਤੂ ਜੀ ਬੰਦਨ ਕਰੀ ਸ੍ਰੀ[6] ਗੁਰੂ ਕਹਾ ਅਜੋਗੁ ।
ਤੁਮ ਗੁਰ ਗੁਰ ਕੇ ਗੁਰ ਬਡੇ ਤਿਨ ਸੁਤ ਬੰਦਨ ਜੋਗੁ ॥ 81 ॥
ਹਮ ਤੁਮ ਕੋ ਬੰਦਨ ਕਰਹਿ ਤੁਮਰੇ ਦਾਸਨਿ ਦਾਸ ।
ਦਾਤੂ ਸੁਨ ਬੋਲਤਿ ਭਯੋ ਸੁਨੋ ਮੋਰ[7] ਅਰਦਾਸ ॥ 82 ॥

## ਚੌਪਈ

ਨਿਜ ਬ੍ਰਿਤੰਤ ਕਹਿ ਤੁਮਹਿ ਸੁਨਾਊਂ । ਤੁਮਤੇ ਅਪਨੀ ਭੂਲ ਛਿਮਾਊ ।
ਸ੍ਰੀ ਗੁਰੂ ਅੰਗਦ ਸੁਧ ਨਰਹਰੈ । ਪਿਤਾ ਮਾਨ ਹਮ ਸੇਵ ਨ ਕਰੈ ।

---

[1]ਅ ਪੋਥੀ ਗ੍ਰਿਹ [2]ਅ ਪੋਥੀ ਆਨੰਦ [3]ੲ ਪੋਥੀ ਵਿਚੋਂ [4]ਅ ਪੋਥੀ ਪਿਖ [5]ਅ ਤੇ ੲ ਪੋਥੀ ਸਾਗਰ [6]ਅ ਪੋਥੀ ਤੁਮ [7]ਅ ਪੋਥੀ ਸੁਨਹੁ ਮਮ

ਅਮਰਦਾਸ ਬਹੁ ਸੇਵ ਕਮਾਈ। ਜੋ ਸਭ[1] ਕਹਉ ਗ੍ਰੰਥ ਬਢ ਜਾਈ।
ਤਾਂਤੇ ਕਹਉ ਸੰਕੋਚ ਸੁਧਾਰੀ। ਸੁਨਹੁ ਪ੍ਰਭੂ ਦੀਨਨ ਦੁਖ ਟਾਰੀ।
ਅਮਰਦਾਸ ਅਸ ਸੇਵ ਕਮਾਈ। ਸ੍ਰੀ ਗੁਰ ਅੰਗਦ ਲਏ ਰਿਝਾਈ।
ਏਕ ਸਮੇਂ ਖਤ੍ਰੀ[2] ਇਕ ਆਯੋ। ਗੋਂਦਾ ਨਾਮ ਬਡੋ ਧਨ ਪਾਯੋ।
ਭੇਟ ਬਹੁਤ ਆਗੇ ਗੁਰ ਰਾਖੀ। ਸ੍ਰੀ ਗੁਰ ਅੰਗਦ ਪੂਛੀ ਸਾਖੀ।
ਕਿਹ ਕਾਰਨ ਤੁਮ ਈਹਾਂ ਆਏ। ਸਭ ਬ੍ਰਿਤੰਤ ਮੁਹਿ ਕਹੋ ਸੁਨਾਏ ॥ 83 ॥

## ਦੋਹਰਾ

ਹਾਥ ਜੋਰ ਗੋਂਦੇ ਕਹਾ ਸੁਨਹੁ ਗਰੀਬ ਨਿਵਾਜ।
ਸ਼ਹਿਰ ਬਿਪਾਸਾ ਤਟ ਰਚੋਂ ਢਾਹਿ ਭੂਤ ਨਿਸ ਸਾਜ ॥ 84 ॥
ਭੂਤ ਵਾਸ ਤਿਹ ਠਾਂ ਪ੍ਰਬਲ ਨਗਰ ਰਚਨ ਨਹਿ ਦੇਂਹੁ।
ਹਉ ਅਨਾਥ[3] ਸਰਨੀ ਪਰਿਓ ਆਪ ਕ੍ਰਿਪਾ ਜਸ ਲੇਹੁ ॥ 85 ॥

## ਚੌਪਈ

ਤਿੰਹ ਬਿਨਤੀ ਸੁਨ ਸ੍ਰੀ ਗੁਰ ਬੋਲੇ। ਧੀਰਜ ਦੈ ਸੁਭ ਬਚਨ ਅਮੋਲੇ।
ਹਮ ਦੁਹੂੰ ਭ੍ਰਾਤਨਿ ਕਉ ਤਬ ਕਹਾ। ਜਾਹੁ ਸਾਥ ਰਛਾ ਹਿਤ ਤਹਾਂ।
ਨਿਸਚਰ ਭੈ ਹਮ ਬਚਨ[4] ਨ ਮਾਨਾ। ਤਬ ਤਹਿੰ ਭਾਖੇ ਕ੍ਰਿਪਾ ਨਿਧਾਨਾਂ।
ਅਮਰਦਾਸ ਪੁਰਖਾ ਤੁਮ ਜਾਵਉ। ਆਸਾ ਹਮਰਾ ਸੰਗ ਰਾਖਵਉ।
ਕਾਰ ਕਢੋ ਇਸ ਸਿਉ ਮਨ ਲਾਈ। ਗੋਂਦ ਨਾਮ ਪਰ ਨਗਰ ਬਸਾਈ।
ਅਮਰਦਾਸ ਗੁਰ ਕੇ ਬਚ ਮਾਨੇ। ਨਿਸਚਰ ਭੈ ਰਿਦ ਮਹਿ ਨਾਹੀ ਠਾਨੇ।
ਅਮਰਦਾਸ ਗੋਂਦੇ ਸੰਗ ਗਏ। ਕਉਤਕ ਕਰਤ ਤਹਾਂ ਸਭ ਭਏ।
ਸਤਿਨਾਮ ਪੜ ਜਲ ਤਿਹ ਡਾਰੀ। ਕਾਰ ਚੌਫੇਰ ਆਸੇ ਸੰਗ ਧਾਰੀ ॥ 86 ॥

## ਦੋਹਰਾ

ਅਮਰਦਾਸ ਅਰਦਾਸ ਕਰ ਦੀਓ ਪ੍ਰਸਾਦਿ[5] ਵਰਤਾਇ।
ਨਗਰ ਨੀਂਵ ਤਬ ਹੀ ਧਰੀ ਸ੍ਰੀ ਗੁਰਿ ਚਰਨ ਮੰਨਾਇ ॥ 87 ॥
ਸ੍ਰੀ ਗੁਰ ਭੈ[6] ਚਿਤ ਧਾਰ ਕੈ ਭੂਤ ਨ ਆਵਹਿ ਨੇਰ।
ਚਿੰਤਾ ਮਨ ਮਾਹਿ ਧਰਾਕਿ ਗਏ ਭਾਗ ਚੌਫੇਰ ॥ 88 ॥

## ਚੌਪਈ

ਗੋਂਦਵਾਲ ਤਿੰਹ ਨਾਮ ਰਖਾਏ। ਪੁਨ ਆਏ ਸ੍ਰੀ ਗੁਰ ਪਹਿ ਧਾਏ।
ਸਭ [ਬ੍ਰਿਤੰਤ][7] ਨਿਜ ਗੁਰਹਿ ਸੁਨਾਯੋ। ਭਏ ਪ੍ਰਸੰਨ ਚਿਤ ਹਰਖਾਯੋ।
ਇਹ ਬਿਧ ਸੇਵਾ ਕਰੀ ਅਪਾਰਾ। ਕੋ ਕਰ ਸਕੈ ਤਾਂਹਿ ਬਿਸਥਾਰਾ।
ਸਵਾ ਪਹਿਰ ਨਿਸ ਜਬੈ ਰਹਾਵੈ। ਗੁਰ ਅੰਗਦ ਇਸਨਾਨ ਕਰਾਵੈ।

---

[1]ਅ ਪੋਥੀ ਯਦਿ [2]ਅ ਤੇ ੲ ਪੋਥੀ ਸੇਵਕ [3]ਅ ਪੋਥੀ ਮਮ [4]ਅ ਪੋਥੀ ਹੁਕਮ [5]ੲ ਪੋਥੀ ਕੜਾਹਿ [6]ਅ ਪੋਥੀ ਸਤਿਗੁਰ [7]ਅ ਪੋਥੀ ਵਿਚੋਂ

ਬਿਪਾਸਾ ਜਲ ਗੁਰ ਅਮਰੁ ਲਿਆਈ । ਦੋਇ ਜਾਮ ਨਿਸ ਰਹਿ ਤਬ ਜਾਈ ।
ਦੋਇ ਕੋਸ ਪੀਛੇ ਪਦ ਜਾਇ । ਕਰ ਬੰਦਨ ਗੁਰ ਅਗ੍ਰ ਸਿਧਾਇ ।
ਏਕ ਕੋਸ ਬਿਆਸਾ ਸਮੁਹਾਇ । ਮਨ ਗੁਰੁ ਚਰਨੋ ਮੈਂ[1] ਲਪਟਾਇ ।
ਇਹ ਬਿਧ ਨਿਜ ਕ੍ਰਿਤ ਪ੍ਰਿਥਮੇ ਕਰੈ । ਗੁਰ ਚਾਦਰ ਦੰਤਨ ਮਲ ਹਰੈ ।
ਤਾਹਿ ਸਕਾਇ ਬਸਤ੍ਰ ਮਹਿ ਧਾਰ । ਹਿਰਦੈ ਸਿਉ ਰਾਖੈ ਕਰ ਪਿਆਰ ।
ਸਭ ਬਿਧ ਕਰ ਫਿਰ ਮਜਨ ਕਰੈ । ਬਿਪਾਸਾ ਜਲ ਗਾਗਰ ਸਿਰ ਧਰੈ ॥ 89 ॥

## ਦੋਹਰਾ

ਗੁਰ ਮੰਤਰ ਜਪੁਜੀ ਪੜਤ ਆਵਤ ਪੰਥ ਮਝਾਰਿ ।
ਏਕ ਕੋਸ ਪਰ ਆਇ ਕੈ ਪਾਵਤ ਭੋਗ ਸੁਧਾਰਿ ॥ 90 ॥
ਧਰ ਗਾਗਰ ਤਿਹ ਠਾਂ ਤਬੈ ਸੁੰਦਰ ਭੂਮ ਦਿਖਾਇ ।
ਸ੍ਰੀ ਗੁਰੁ ਕੋਉ ਪਰਿਨਾਮ ਤਬ ਮਨ ਚਿਤ ਕਰੈ ਬਨਾਇ ॥ 91 ॥

## ਚੌਪਈ

ਅਮਰਦਾਸ ਪੁਨ ਸਿਰ ਧਰ ਗਾਗਰ । ਆਵਤ ਪੰਥ ਬਿਖੈ ਸੁਖ ਸਾਗਰ ।
ਤਿਸੀ ਅਸਥਾਨ ਦਮਦਮਾ ਸੋਹੈ । ਜਗਤ ਕਾਮ ਪੂਰਨ ਮਨ ਮੋਹੈ ।
ਇਹ ਬਿਧ ਅਮਰਦਾਸ ਜਲੁ ਲਿਆਵਹਿ । ਗੁਰ ਅੰਗਦ ਇਸਨਾਨ ਕਰਾਵਹਿ ।
ਏਕ ਦਿਵਸ ਅਸ ਕੌਤਕ ਭਯੋ । ਸੋ ਮੋ ਪੈ[2] ਜਾਤ ਨ ਕਹਿਓ ।
ਏਕ ਸਮੈ ਜਲ ਜਬੈ ਲਿਆਏ । ਆਂਧੀ ਚਲੀ ਬਹੁਤ ਭੈਦਾਏ ।
ਪੰਥ ਸੂਝ ਨਹਿ ਰੈਨ ਅੰਧੇਰੀ । ਚਲਤ ਸਿਤ੍ਰਾਬ ਹੋਇ ਮਤਿ ਦੇਰੀ ।
ਜੁਲਾਹੇ ਖਡੀ ਮੇਖ[3] ਗਡਾਏ । ਤਹਾਂ ਗਿਰੇ ਮੁਖ ਗੁਰ ਉਚਰਾਏ ।
ਗਾਗਰ ਜਲ ਸਿਰ ਗਿਰਨ ਨ ਦੀਨੀ । ਰਖੀ ਸਾਂਭ ਦੁਹ ਕਰ ਦ੍ਰਿੜ ਕੀਨੀ ॥ 92 ॥

## ਦੋਹਰਾ

ਤਬੈ ਜੁਲਾਹੇ ਯਉ ਕਹੀ ਨਿਜ ਨਾਰੀ ਕੇ ਸਾਥ ।
ਹਮਰੇ ਦਰ ਕੋਊ ਗਿਰਾ ਐਸੇ ਸਮੇ ਅਨਾਥ ॥ 93 ॥
ਜੁਲਾਹੀ ਤਬ ਪਤਿ ਕੋ ਕਹਾ ਅਮਰੂ ਹੈ ਨਿਹਥਾਵ ।
ਜਾਂ ਕੋਉ ਰੈਨ ਅਰਾਮ ਨਹਿੰ ਜਲ ਢੋਵਤ[4] ਦੁਖ ਪਾਵ ॥ 94 ॥

## ਸਵੈਯਾ

ਪਤਿ ਬਾਮ ਕਹੇ ਅਸ ਬੈਨ ਜਬੈ ਸੁਨਕੈ ਚਿਤ ਰੋਖ[5] ਕਛੂ ਨਹਿ ਆਨੋ ।
ਅਮਰਦਾਸ ਤਬੈ ਗੁਰ ਕੈ ਢਿਗ ਆਇ ਅਤਿ ਹੀ ਰੁਚ ਸਿਉ ਇਸਨਾਨ ਸੁ ਠਾਨੋ ।
ਕਰਕੈ ਇਸਨਾਨ ਤਬੈ ਗੁਰ ਅੰਗਦ ਬੈਠਤ ਭੇ ਨਿਜ ਲਾਇ ਧਿਆਨੋ ।
ਤਾਸ ਸਮੇ ਗੁਰ [ਮੂਰਤ][6] ਕੀ ਤਬ ਕਵਨ ਕਵੀ ਉਪਮਾਂ ਜੋ ਬਖਾਨੋ ॥ 95 ॥

---

[1]ਅ ਤੇ ੲ ਪੋਥੀ ਚਰਨਨ [2]ਅ ਪੋਥੀ ਹਮ ਤੇ [3]ਅ ਤੇ ੲ ਪੋਥੀ ਅਡੇ [4]ਅ ਪੋਥੀ ਲਿਆਵਤ [5]ਅ ਤੇ ੲ ਪੋਥੀ ਰੋਸ [6]ਅ ਪੋਥੀ ਵਿਚੋਂ

ਜਬ ਰੈਨ ਬਤੀਤ ਭਈ ਸਗਰੀ ਨਿਸਪਤਿ ਕੀ ਜੋਤਿ ਤਬੈ ਕੁਮਲਾਈ ॥
ਦਿਨਪਤਿ ਅਯੋ ਅਪਨੇ ਬਲ ਮਹਿ ਤਬ ਛਾਡੇ ਹਹਿ ਬਾਨ ਮਨੋ ਕਿਰਨਾਈ ॥
ਤਾਂਹਿ ਸਮੈ ਗੁਰ ਲਾਇ ਦਿਵਾਨ ਬੁਢੇ ਤੇ ਆਦਿ ਲੈ ਸਿਖ ਬੁਲਾਈ ।
ਅਮਰਦਾਸ ਬੁਲਾਇ ਹਮਹਿ ਦੁਹੂੰ ਭ੍ਰਾਤਨਿ[1] ਸ੍ਰੀ ਗੁਰੂ ਅੰਗਦ ਪਾਸ ਬਿਠਾਈ ॥ 96॥

### ਦੋਹਰਾ

ਗੁਰੂ ਅੰਗਦ ਪੂਛਤ ਭਏ ਅਮਰਦਾਸ ਕੋ ਆਪ ।
ਪੁਰਖਾ ਨਿਸਾ ਬ੍ਰਿਤੰਤ ਕਹੁ ਕੈਸੇ ਭਯੋ ਅਲਾਪ ॥ 97 ॥

### ਕੁੰਡਲੀਆ

ਮਹਾਰਾਜ ਤੁਮ ਜਾਨਹੁ ਤੁਮ ਤੇ ਛਪੀ ਨ ਕੋਇ ।
ਹਉ ਅਨਾਥ ਸਰਨੀ ਪਰਯੋ ਜੋ ਤੁਮ ਕਰੋ ਸੋ ਹੋਇ ।
ਜੋ ਤੁਮ ਕਰੋ ਸੋ ਹੋਇ ਅਮਰ ਅਸ ਬੈਨ ਉਚਾਰੇ ।
ਹਮਰੇ ਵਸ ਕਛੂ ਨਾਂਹਿ ਦਾਸ ਹਮ ਦੀਨ ਵਿਚਾਰੇ ।
ਗੁਰ ਅੰਗਦ ਪਤਿ ਬਾਂਮ ਸੋਊ ਤਤਕਾਲ ਬੁਲਾਏ ॥
ਜੋਲਾਹੇ ਭੈ ਖਾਇ ਪ੍ਰਭੂ ਕਿ ਨਿਕਟਿ ਸੁ ਆਏ ॥ 98 ॥

### ਚੌਪਈ

ਗੁਰ ਅੰਗਦ ਅਸ ਬੈਨ ਉਚਾਰੇ । ਜੋਲਾਹੇ ਪ੍ਰਤਿ ਸੁਨਹੁ ਪਿਆਰੇ ।
ਜੋ ਤੁਮ ਰੈਨ[2] ਸਮੈ ਬਚ ਕਹੇ । ਸੋ ਭਾਖੋ ਕਛੁ ਭੈ ਨਹੀ ਲਹੇ ।
ਜੁਲਾਹਾ ਗੁਰ ਪ੍ਰਤਾਪ ਕੋ ਦੇਖੇ । ਕਛੂ ਨਹੀ ਕਹੈ ਬਹੁਤ ਭੈ ਪੇਖੇ ॥
ਸ੍ਰੀ ਗੁਰੁ ਕਹ ਚਿਤ[3] ਭੈ ਨਹਿ ਧਾਰੋ । ਸਤਿ ਬਾਤ ਮੁਹਿ ਅਗ੍ਰ ਉਚਾਰੋ ।
ਜੁਲਾਹੀ ਕਹਾ ਸੁ ਦੀਨ ਦਇਆਲਾ । ਪ੍ਰਿਥਮ ਭੂਲ ਛਿਮ ਮੋਹ ਕ੍ਰਿਪਾਲਾ ।
ਮਹਾਰਾਜ ਮੋਹਿੰ ਐਸ ਅਲਾਈ ॥ ਨਿਥਾਵਾਂ ਅਮਰੂ ਰੈਨਿ ਫਿਰਾਈ ।
ਗੁਰ ਅੰਗਦ[4] ਸੁਨ ਗਦ ਗਦ ਭਏ । ਅਮਰਦਾਸ ਅੰਗ ਸਿਉ ਲਾ ਲਏ ।
ਸ੍ਰੀ ਮੁਖ ਸਿਉ ਅਸ ਬਚਨ ਬਖਾਨਾਂ । ਅਮਰਦਾਸ ਜੀ ਮਾਨ ਨਿਮਾਨਾ ॥ 99 ॥

### ਦੋਹਰਾ

ਨਿਥਾਵਿਆਂ ਕੀ[5] ਥਾਂਵ ਤੂੰ ਨਿਓਟਿਆਂ ਕੀ ਤੁਮ ਓਟਿ ।
ਜੋ ਨਰ ਤੁਮ ਦਰਸ਼ਨ ਕਰੈ ਮਿਟੈ ਪਾਪ ਤਿਹ ਕੋਟਿ ॥ 100 ॥
ਜੋਲਾਹਨਿ ਪ੍ਰਤਿ ਸ੍ਰੀ ਗੁਰੂ ਕਹਾ ਇਹ ਗ੍ਰਿਹਿ[6] ਤੁਮ ਛਡ ਦੇਹੁ ।
ਗੁਰੁ ਅਸਥਾਨ ਅਬ ਇਹੁ ਭਇਓ ਔਰ ਧਾਮ ਰਚ ਲੇਹੁ ॥ 101 ॥

### ਸੋਰਠਾ

ਦੀਨੋ ਦਰਬ ਅਪਾਰ ਜੋਲਾਹਨਿ ਕੋ ਗੁਰੂ ਤਬੈ ।
ਸ੍ਰੀ ਗੁਰ ਉਪਮਾ ਉਚਾਰ ਅਤਿ ਹੀ ਸੁੰਦਰ ਗ੍ਰਿਹ ਰਚੇ ॥ 102 ॥

---

[1]ਅ ਪੋਥੀ ਭਾਈਅਨ [2]ਅ ਪੋਥੀ ਨਿਸ [3]ੲ ਪੋਥੀ ਰਿਦ [4]ੲ ਪੋਥੀ ਸਤਿਗੁਰ [5]ਅ ਪੋਥੀ ਕੇ [6]ਅ ਪੋਥੀ ਗ੍ਰਾਮ

## ਸਵੈਯਾ

ਗੁਰ ਅੰਗਦ ਐਸ ਉਚਾਰ ਕਈ ਇਹੁ ਮੇਖ ਕਰੀਰ ਅਬੈ ਸੁਭ ਜੋਈ ।
ਨਰ ਨਾਰ ਜੋਊ ਇਹੁ ਦਰਸ ਕਰੈ ਫਲੁ ਚਾਰ ਲਹੈ ਦੁਖ ਸੰਕਟ ਖੋਈ ।
ਪੁਨ ਐਸੇ ਨਿਦੇਸ[1] ਕਰੀ ਮੁਖ ਸਿਉ ਮਹਿ ਧਾਮ ਰਚੋ ਇਹੁ ਨਾਂ ਸੁਖ ਹੋਈ ।
ਮਮ ਧਾਮ ਕੇ ਅਗ੍ਰਜ ਮੇਖ ਕਰੀਰ ਸੁ ਦਰਸਨ ਤੇ ਅਘ ਓਘਨਿ ਖੋਈ ॥ 103 ॥

## ਚੌਪਈ

ਪ੍ਰਿਥਮੇਂ ਇਸਕਾ ਦਰਸਨ ਪਾਵੈ । ਬਹੁਰੋ ਹਮਰਾ ਦਰਸ ਕਰਾਵੈ ।
ਸੋ ਨਰ[2] ਜਾਵੈ ਪੁਰੀ ਹਮਾਰੀ । ਯਾ ਮਹਿ ਸੰਸਾ ਨਹਿ ਨਿਹਾਰੀ ।
ਐਸ ਬਚਨ ਸ੍ਰੀ[3] ਮੁਖਹੁ ਅਲਾਏ । ਪੁਨ ਹਮ ਦੁਹੁੰਅਨ[4] ਬਚ ਫੁਰਮਾਏ ।
ਦੇਖਿ ਭ੍ਰਾਤ ਤੁਮ ਲਾਗਉ ਚਰਨੀ । ਅਮਰਦਾਸ ਕੀ ਪਰੋ ਸੁ ਸਰਨੀ ॥
ਕ੍ਰੋਧਤ ਹ੍ਵੈ ਹਮ ਬਚਨ ਉਚਾਰੇ । ਅਮਰਦਾਸ ਕਬ ਬੰਦਨ ਧਾਰੇ ।
ਤੁਮਰੇ ਆਗੇ ਮਾਥ ਝੁਕਾਵਹਿ । ਇਸ ਆਗੇ ਨਹੀ ਸੀਸ ਨਿਵਾਵਹਿ ।
ਤੀਨ ਬੇਰ ਸ੍ਰੀ ਗੁਰ ਬਚ ਕਏ । ਹਮ ਨਹੀ ਮਾਨੈ ਕ੍ਰੋਧਤ ਭਏ ।
ਸ੍ਰੀ ਗੁਰੁ[5] ਕਹਾ ਤੁਮ ਸੀਸ ਨ ਨਿਆਵੋ । ਤੁਮ ਹੋ ਜੋਗ ਨ ਅਸ ਫਲ ਪਾਵੋ ॥ 104॥

## ਦੋਹਰਾ

ਸ੍ਰੀ ਗੁਰੁ ਅੰਗਦ ਅਸ ਕਹਾ ਅਬ ਨਯਾਵਤ ਹਉ ਸੀਸ ।
ਏਹ ਅਜਰ ਤੁਮ ਨਹਿ ਜਰੋ, ਇਹੁ ਜਰ ਹੈ ਬਖਸੀਸ ॥ 105 ॥
ਅਸ ਕਹਿ ਮੰਗਾਇ ਨਲੇਰ ਤਬ ਪੈਸੇ ਪਾਂਚ ਧਰਾਇ ॥
ਅਮਰਦਾਸ ਕੇ ਅਗ੍ਰ ਧਰ ਬੰਦਨ ਕੀਨ ਬਨਾਇ ॥ 106 ॥

## ਚੌਪਈ

ਅਮਰਦਾਸ ਗੁਰ ਮੁਖਹੁੰ ਉਚਰਕੈ । ਅਪਨੀ [ਜੋਤ][6] ਤਾਂਹਿ ਮੁਹਿ ਧਰਕੈ ।
ਕੁਸ਼ਾ ਡਾਰ ਨਿਜ ਰੂਪ ਸਮਾਏ । ਗੁਰ ਨਾਨਕ[7] ਕੇ ਪਾਸ ਸਿਧਾਏ ।
ਹਮ ਨਿਜ ਮਨ ਮਹਿ ਬਿਸਮੈਂ ਪਾਯੋ । ਭਈ ਭੂਲ ਲਖ ਸਮਾਂ ਬਿਤਾਯੋ ।
ਮ੍ਰਿਤਕ ਕ੍ਰਿਆ ਹਮ ਸਭੈ ਸਵਾਰੀ । ਕੀਰਤਨ ਭਯੋ ਅਖੰਡ ਅਪਾਰੀ ।
ਤਾਹ ਸਮੇ ਜੁ ਕੁਲਾਹਲ ਭਯੇ । ਰਸਨਾ ਏਕ ਜਾਤ ਨਹੀ ਕਹਿਯੋ ।
ਤਬੈ ਸੁੰਦਰ ਬਿਬਾਨ ਬਨਾਯੋ । ਦੇਖ ਪੁਰੰਦਰ ਜਾਨ ਲੁਭਾਯੋ ।
ਸ੍ਰੀ ਗੁਰ ਦੇਹ ਦਾਹ ਇਹਾਂ ਕੀਨੋ । ਇਹ ਕਰੀਰ ਜੋ ਗੁਰ ਕਹਿ ਦੀਨੋ ।
ਗੁਰ ਅਰਜਨ ਤਿਹ ਬੰਦਨ ਕਰੀ । ਧੰਨ ਗੁਰੂ ਇਹੁ ਮੁਖਹੁੰ ਉਚਰੀ ॥ 107 ॥

## ਦੋਹਰਾ

ਦਾਤੂ ਕੀ ਉਪਮਾਂ ਕਰੀ ਸ੍ਰੀ ਗੁਰ ਅਰਜਨ ਨਾਥ ।
ਸ੍ਰੀ ਗਰ ਗਾਥ ਸੁਨਾਇਕੈ ਹਮ ਕੋ ਕੀਓ ਸਨਾਥ ॥ 108 ॥

---

[1]ਅ ਤੇ ੲ ਪੋਥੀ ਅਦੇਸ [2]ੲ ਪੋਥੀ ਜਨ [3]ਅ ਪੋਥੀ ਗੁਰ [4]ਅ ਤੇ ੲ ਪੋਥੀ ਭ੍ਰਾਤਨ [5]ਅ ਪੋਥੀ ਸਤਿਗੁਰ
[6]ਅ ਪੋਥੀ ਵਿਚੋਂ [7]ਅ ਤੇ ੲ ਪੋਥੀ ਆਦਿ ਗੁਰੂ

ਕਛੁ ਸੰਛੇਪ ਆਗੇ ਕਹਉ ਦਾਤੂ ਕਹਿ ਸੁਨ ਦਿਆਲ ।
ਰੈਨ ਦਿਵਸ ਕੀਰਤਨ ਭਯੋ ਔਰ ਨ ਕੋਊ ਖਿਆਲ ॥ 109 ॥

**ਚੌਪਈ**

ਸੰਮਤ ਸੋਲਾਂ ਸੌ ਗ੍ਰਿਹਿ ਜਾਨੋ । ਮਧ ਮਾਸ ਥਿਤ ਚੌਥ ਪ੍ਰਮਾਨੋ[1] ।
ਸ੍ਰੀ ਗੁਰ ਅੰਗਦ ਇਹਾਂ ਸਮਾਏ । ਜਾਹਿ ਉਪਮਾ ਬ੍ਰਹਮਾਦਿਕ ਗਾਏ ।
ਅਹਿਨਿਸ ਕੀਰਤਨ ਕਰੈ ਅਪਾਰੀ । ਗੰਧਰਬ ਜਛ ਸਭੈ ਤਨ ਧਾਰੀ ।
ਇਹ ਬਿਧ ਤੇਰਹ ਬਰਸ ਬਿਤਾਏ । ਸਭ ਸਿਖਨ ਮਿਲ ਬਚਨ ਅਲਾਏ ।
ਤਬ ਬੁਢੇ ਇਹ ਭਾਂਤ[2] ਬਿਚਾਰਾ । ਅਮਰਦਾਸ ਗੁਰ ਗੁਰੂ ਉਚਾਰਾ ॥
ਐਸ ਬਿਚਾਰ ਤਿਲਕ ਤਿਹ ਲੀਨੋ । ਅਮਰਦਾਸ ਗੁਰ ਮਸਤਕ ਦੀਨੋ ।
ਭਵ ਨਭ ਜੈ ਜੈ ਬਾਜ ਸੁ ਬਾਜੇ । ਅਮਰਦਾਸ ਗੁਰ ਤਖਤ ਬਿਰਾਜੇ ।
ਇਹ ਦਿਖ ਦੇਵ ਦੇਵਪਤਿ ਆਯੋ । ਡਾਰੇ ਫੂਲ ਜੈ ਮੁਖਹੁ ਅਲਾਯੋ ॥ 110 ॥

**ਦੋਹਰਾ**

ਐਸ ਕੁਲਾਹਲ ਦੇਖਕੈ ਮਮ[3] ਮਨ ਭਯੋ ਕ੍ਰੋਧ ।
ਮਾਯਾ ਮਤਿ ਮੁਹਿ ਹਿਰ ਲਈ ਕਛੁ ਨ ਰਹਿਓ ਚਿਤ ਬੋਧ ॥ 111 ॥।
ਨਿਜ ਬਲ ਸਿਉ ਮੋਹਿ ਪਗ ਲਈ ਤਾਂ ਸਿਉਂ ਈਰਖ ਧਾਰ ।
ਹਮਰੇ ਮਨ ਈਰਖ ਬਧੀ ਕੋ ਕਰਿ ਸਕੈਂ ਨਿਵਾਰ ॥ 112 ॥

**ਸਵੈਯਾ**

ਪ੍ਰਤਾਪ ਭਯੋ ਤਬਹੀ ਗੁਰਕਾ [ਅਮਰਦਾਸ][4] ਗੁਰੁ ਜਗ ਮਹਿ ਪ੍ਰਗਟਾਏ ।
ਸੰਗਤਿ ਆਵਤ ਵਾਰਿ ਨ ਪਾਵਤਿ ਚਾਰ ਪਦਾਰਥ ਲੈ ਘਰ ਜਾਏ ।
ਹਮਰੀ ਤਬ ਸੇਵ ਨ ਕੋਊ ਕਰੈ ਇਹ ਤੇ ਹਮ ਈਰਖ ਚਿਤ ਵਸਾਏ ।
ਅਮਰਦਾਸ ਗੁਰੂ ਮਮ ਈਸਖ ਦੇਖ ਬਿਚਾਰ ਕੀਓ ਇਹ ਠੌਰ[5] ਤਜਾਏ ॥ 113 ॥

**ਸੋਰਠਾ**

ਅਮਰਦਾਸ ਗੁਰੁ ਆਪ ਗੋਇੰਦਵਾਲ[6] ਜਾਵਤ ਭਏ ।
ਸਤਿਨਾਮ ਕਰਿ ਜਾਪ ਜੋਤਿ ਪ੍ਰਗਾਸ ਤਹਿ ਠਾਂ ਕਰੀ ॥ 114 ॥

**ਦੋਹਰਾ**

ਬਾਵਲੀ ਸੁੰਦਰ ਤਹਿ ਰਚੀ ਜਾਂਕੀ ਸੋਭ ਅਪਾਰ ।
ਕਥਾ ਬ੍ਰਿਧਿ ਤੇ ਹਉ ਡਰੋਂ ਕਰਹੁੰ ਨ ਤਿਹੰ ਬਿਸਥਾਰ ॥ 115 ॥

**ਕੁੰਡਲੀਆ**

ਤਿਹ ਅਵਸਰ ਪਾਵਤਿ ਭਏ ਅਮਰਦਾਸ ਗੁਰੁ ਸੋਭ ।
ਸੁਨ ਸੁਨ ਮਨ ਮੋਰੋ ਤਪੈ ਬਢੈ ਚਿਤ ਮੈ ਖੋਭ[7] ।

---

[1]ਚੇਤ ਸੁਦੀ ਚੌਥ ਸੰਮਤ 1609. [2]ਅ ਪੋਥੀ ਬਿਧਿ [3]ਅ ਤੇ ੲ ਪੋਥੀ ਹਮਰੇ [4]ਅ ਪੋਥੀ ਵਿਚੋਂ [5]ਅ ਪੋਥੀ ਗ੍ਰਾਮ [6]ੲ ਪੋਥੀ ਗੋਵਿੰਦਵਾਲ [7]ਅ ਪੋਥੀ ਕਸੋਭ

ਬਢੈ ਚਿਤ ਮੈਂ ਖੋਭ ਸੋਭ ਤਿਹ ਨਿਤ ਬਧਾੜੈ ।
ਦੇਸ ਦੇਸ ਸਿਖ ਆਇ ਪੂਜ ਅਨਗਨਤ ਚਢਾਵੈ ॥
ਦੂਖ ਭੂਖ ਤਿਨ ਕੈ ਹਰੈ ਗੁਰੁ ਅਮਰਦਾਸ ਕਿਰਪਾਲ ।
ਮਮ ਈਰਖ ਚਿਤ ਮਹਿ ਬਧੇ ਰਹਹੁੰ ਤਪਤ ਸਦ ਕਾਲ ॥ 116 ॥

### ਛਪੈ

ਪ੍ਰਗਟਿ ਭਯੋ [ਪ੍ਰਤਾਪ][1] ਅਮਰ ਗੁਰ ਸਭ ਫਲਦਾਇਕ ।
ਸੰਗਤ ਆਇ ਅਪਾਰ ਮਾਂਗ ਬਰ ਜੋ ਜਿੰਹ ਲਾਇਕ ।
ਕਿਤਕ ਕਾਲ ਚਲ ਗਯੋ ਪੁਨਹ ਪਖੀ ਮਮ ਜੋਈ ।
ਹਮ ਕੋ ਕਹਿਓ ਸੁ ਆਇ ਤੁਮਹਿ ਗੁਰ ਕੇ ਸੁਤ ਹੋਈ ।
ਜੋ ਖਤ੍ਰੀ ਕਿਹ ਠਾਂਵ ਕੇ ਆਇ ਈਹਾਂ ਗੁਰ ਹੈ ਬਨਿਓ ।
ਜੀਵਤ ਤੁਮ ਮ੍ਰਿਤ ਹੀ ਭਏ ਐਸੇ ਕਹ ਤਿਨ ਸਿਰ ਧੁਨਿਓ ॥ 117 ॥

### ਦੋਹਰਾ

ਬਚਨ ਤਿਨਹੁੰ ਕੇ ਬਾਨ ਸਮ ਲਗੇ ਹ੍ਰਿਦੇ[2] ਮੁਹਿ ਆਇ ।
ਕ੍ਰੋਧ ਪੂਰ ਤਹਿੰ ਕੋ ਗਯੋ ਹਨੋਂ ਤਾਂਹਿ ਕੋ ਜਾਇ ॥ 118 ॥
ਜਦਪਿ ਸੀਲ ਵਿਚਾਰ ਮੈਂ ਧਰ ਧੀਰਜ ਕਰ ਜਾਪ ।
ਤਦਪਿ ਸੰਗ ਕੁਸੰਗ ਕੇ ਹੁਇ [ਪਾਪੀ][3] ਨਿਹਪਾਪ ॥ 119 ॥

### ਚੌਪਈ

ਤੈਸੇ ਈਰਖ ਤ੍ਰਿਨਨ ਸਮਾਨਾ । ਮਮ ਮਨ ਆਗੇ ਕ੍ਰਿਪਾ ਨਿਧਾਨਾ ।
ਘ੍ਰਿਤ ਸਮ ਤਿਨ ਕੇ ਬੈਨ ਸੁਨਾਈ । ਕ੍ਰੋਧ ਅਗਨਿ ਤਾਯੋ ਰਿਦ ਤਾਂਈ ।
ਚਲਤ ਪੰਥ[4] ਮਨ ਐਸ ਵਿਚਾਰੋ । ਅਮਰਦਾਸ ਕੋ ਜਾਇ ਸੰਘਾਰੋ ।
ਤਿਹ ਠਾਂ ਜਾਇ ਦੇਖ ਛਬ ਕੈਸੀ । ਮਨਹੁੰ [ਲੋਕਿੰਦ੍ਰ][5] ਇੰਦ੍ਰ ਨਹਿ ਤੈਸੀ ।
ਲਗਿਯੋ ਦੀਵਾਨ ਗੁਰੂ ਸਮੁਹਾਈ । ਦੇਵ ਸਭਾ ਜਨ ਬਰਨ ਨ ਜਾਈ ॥
ਰਬਾਬੀ ਕੀਰਤਨ ਕਰਹਿ ਸੁਧਾਰੀ । ਮਨਹੁ ਗੰਧ੍ਰਬ ਕਿੰਨਰ ਤਨ ਧਾਰੀ ।
ਮਧ ਦੀਵਾਨ ਸੋਂਹਿ ਗੁਰ ਕੈਸੇ । ਬ੍ਰਹਮ ਸਭਾ ਮਹਿ ਬ੍ਰਹਮਾ ਜੈਸੇ ।
ਐਸੀ ਸੋਭਾ ਮੁਹਿ ਨਹਿੰ ਭਾਈ । ਤਬ ਮੋਹਿ ਗੁਰ ਕਉ ਲਾਤ ਚਲਾਈ ॥ 120 ॥

### ਦੋਹਰਾ

ਲਾਤ ਪ੍ਰਹਾਰ ਜਬਹੀ ਕੀਓ ਵਖਯਸਥਲ ਰਿਸ ਠਾਨ ।
ਸਿੰਘਾਸਨ ਤੇ ਭੂਇ ਪਰੇ[6] ਅਰਮਦਾਸ ਸੁਖ ਖਾਨ ॥ 121 ॥
ਉਠ ਸੰਭਾਰ ਮਮ ਚਰਨ ਗਹਿ ਕਰ ਕਮਲਨ ਕੇ ਮਾਂਹਿ ।
ਲਾਲਨਿ ਕਰ ਬੋਲਤਿ ਭਏ ਐਸੇ ਬਚਨ ਕਹ ਤਾਂਹਿ ॥ 122 ॥

---

[1]ਅ ਪੋਥੀ ਵਿਚੋਂ [2]ੲ ਪੋਥੀ ਰਿਦ ਦੇ [3]ਅ ਪੋਥੀ ਵਿਚੋਂ [4]ੲ ਪੋਥੀ ਰਾਗ [5]ਅ ਪੋਥੀ ਵਿਚੋਂ [6]ਅ ਪੋਥੀ ਗਿਰੇ

### ਸਵੈਯਾ

ਬਜ੍ਰ ਸਮਾਨ ਭਈ ਮਮ ਦੇਹਿ ਸੁ ਢੀਠ ਗਵਾਰ ਨਿਸੰਗ ਸਮਾਨਾਂ ।
ਕੋਮਲ ਹੈ ਚਰਨੰਬੁਜ ਤੋਰ ਲਗੀ ਤੁਮ ਚੋਟ ਛਿਮੋ ਸੁਖ ਖਾਨਾ ।
ਗੁਰੂ ਕੇ ਸੁਤ ਤੋਂਹਿ ਸੁ ਆਵਤ ਦੇਖ ਰਹਿਓ ਮੋਹਿ ਬੈਠ ਧਰੇ ਮਦ ਮਾਨਾ ।
ਆਗੇ ਜੋ ਤੋਰ ਉਠਯੋ ਨ ਕ੍ਰਿਪਾ ਨਿਧਿ ਨੀਤ ਕਰੀ ਇਹ ਤਾੜਨ ਠਾਨਾਂ ; 123 ।
ਜੋ ਕਿਛੁ ਸੇਵ ਕਹੋ ਸੁ ਕਰਉਂ ਮਮ ਭੂਲ ਛਿਮੋ ਨਿਜ ਦਾਸ ਪਛਾਨਉ ।
ਦਾਸਨ ਦਾਸ ਪਛਾਨ ਕ੍ਰਿਪਾਨਿਧ ਰੋਖ ਕਛੂ ਚਿਤ ਮਾਝ[1] ਨ ਆਨਉ ।
ਤਬਹੀ ਮਮ ਏਹੁ ਬਖਾਨ ਕੀਓ ਭਲੀ ਬਾਤ ਇਹੈ ਇਹੁ ਸੇਵ ਕਮਾਨਉ ।
ਇਸ ਠੌਰ ਕੋ ਛਾਡ ਪਿਆਨ ਕਰੋ ਇਹ[2] ਡਿੰਭ ਤੁਮਾਰ ਸੁ ਨਾਂਹਿ ਸੁਖਾਨਉ ॥ 124 ॥

### ਸੋਰਠਾ

ਮਮ ਪਿਤ ਕੀ ਕਰ ਸੇਵ ਛਲ ਸਿਉਂ ਗੁਰਿਆਈ ਲਈ ।
ਗੁਰ ਥੇ ਸੁਧ ਅਭੇਵ ਤੋਹਿ ਕਪਟਿ ਜਾਨਯੋ ਨਹੀਂ ॥ 125 ॥

### ਚੌਪਈ

ਮੋਹਿ ਬਚਨ ਸੁਨ ਚਿਤ ਮਹਿੰ ਰਾਖੇ । ਨਿੰਮ੍ਰ ਬੈਨ ਤਬ ਮੁਖ ਸਿਉ ਭਾਖੇ ।
ਹਮ ਤੋਉ ਤੁਮਰੋ ਦਾਸ ਦਇਆਲਾ । ਜੋ ਕੁਛ ਕਹੋ ਸੁ ਕਰਉ ਕ੍ਰਿਪਾਲਾ ।
ਪੁਨ ਦਿਨ ਲੋਪ ਨਿਸਾ ਜਬ ਆਈ । ਪ੍ਰਗਟਿ ਸਵਾਰੀ ਨਿਜ ਬਲ ਪਾਈ ।
ਨਿਜ ਨਿਜ ਧਾਮ[3] ਸਭੈ ਚਲ ਗਏ । ਨਿਜ ਆਸਨ ਸ੍ਰੀ ਗੁਰੁ ਸੁਖ ਲਏ ।
ਪੁਨ ਨਿਜ ਮਨ ਮਹਿ ਕੀਨ ਵਿਚਾਰਾ । ਈਹਾਂ ਕਲਹਿ ਨਹਿ ਰਹਿਨ ਹਮਾਰਾ ।
ਛੋਰ ਠੌਰ ਇਹ ਕਹਾਂ ਸਿਧਯੇ । ਜੀਵ ਜੰਤ ਜਹਿ ਕੋਊ ਨ ਪਯੇ ।
ਅਸ ਵਿਚਾਰ ਨਿਸ ਅਰਧ ਨਿਹਾਰੀ । ਏਕਲ ਚਲਤ ਭਏ ਸੁਖ ਕਾਰੀ ।
ਕਛੂ ਦਰਬ ਨਿਜ ਸੰਗ ਨ ਲੀਨਉ । ਬਿਨ ਪਦ ਤ੍ਰਾਨ ਪਿਆਨਾਂ ਕੀਨਉ ॥ 126 ॥

### ਦੋਹਰਾ

ਪਸਚਮ ਦਿਸ ਪਿਆਨਾਂ ਕੀਓ ਛਿਨ ਮਹਿ ਪਹੁੰਚੇ ਜਾਇ ।
ਬਾਸਰ ਕੀ ਨਗਰੀ ਉਰੇ ਸੁੰਦਰ ਭੂਮਿ ਲਖਾਇ ॥ 127 ॥
ਧੇਨਪਾਲ ਕੋਠਾ ਤਹਾਂ ਸ੍ਰੀ ਗੁਰ ਤਾਂਕੋ ਚੀਨ ।
ਤਿਹ ਦਰ ਪਰ ਐਸਾ ਲਿਖਯੋ ਸੁਨੋ ਪ੍ਰਭੂ [ਪਰਬੀਨ][4] ॥ 128 ॥

### ਚੌਪਈ

ਇਹ ਦਰ ਜੋ ਨਰ ਆਇ ਉਪਾਰੈ । ਨਾਂਹਿ ਗੁਰੂ ਨਹਿ ਸਿਖ ਹਮਾਰੈ ।
ਲੋਕ ਪ੍ਰਲੋਕ ਦੋਊ ਤਿਹ ਜਾਂਈ ॥ ਹਮ ਤਿਸਕੇ ਨਹਿ ਹੋਹਿੰ ਸਹਾਈ ॥
ਲਿਖ ਅਸ ਦਰ ਪਰ ਚਿਨਿਓ ਸੋਈ । ਤਾਹਿ ਛਪੇ ਜਾਨੈ ਨਹ ਕੋਈ ॥
ਪਦਮਾਸਨ ਕਰ ਲਾਇ ਸਮਾਧ । ਗੁਰੂ ਨਾਨਕ ਪਦ ਚਿਤਿ ਅਰਾਧ ।

---

[1]ਅ ਤੇ ੲ ਪੋਥੀ ਮਾਹਿ [2]ਅ ਪੋਥੀ ਪਾਖੰਡ ਤੁਮਾਰ ਨਾਹਿ ਹਮਰਿ ਸੁਖਾਨੋ [3]ਅ ਪੋਥੀ ਗ੍ਰਿਹ ੲ ਪੋਥੀ ਸੰਦਨ
[4]ਅ ਪੋਥੀ ਵਿਚੋਂ

ਚੜਿਓ ਦਿਵਸ ਜਸ ਰੈਣ[1] ਬਿਹਾਈ ॥ ਗੁਰ ਕਹਿ ਗਏ ਸਭੈ ਸੁਨ ਭਾਈ ।
ਮੋਹਿ ਮਨ ਮਹਿ ਤਬ ਆਨੰਦ ਪਾਯੋ । ਦਰਬ ਸਭੈ ਅਪਨੋ ਲਖ ਪਾਯੋ ।
ਬਸਤ੍ਰ ਗਹਿਨੇ ਅੰਗ ਬਨਾਈ । ਗੁਰੂ ਸਿੰਘਾਸਨ ਬੈਠੋ ਜਾਈ ।
ਮੋਕਉ ਕੋਊ ਨ ਸੀਸ ਨਿਵਾਵੈ । ਸਭ ਹੀ ਸਿਖ ਦਿਖ ਪਾਸ ਸਿਧਾਵੈ ॥ 129 ॥

**ਦੋਹਰਾ**

ਗੁਣ ਬਿਨ ਪੂਜ ਨ ਹੋਵਈ ਨਹਿ ਵਿਦਿਯਾ ਬਿਨ ਮਾਨ ।
ਘੰਟ ਸਹਿਤ ਸੁੰਦਰ ਸੁਰਭ[2] ਦੂਧ ਬਿਨਾਂ ਕਿਹ ਕਾਮ ॥ 130 ॥
ਪਗਤਿ ਸਿੰਘ ਇਕ ਚਿਤ ਸੁਨੋ ਦਾਤੂ ਤਬ ਦੁਖ ਪਾਇ ।
ਅਸ ਵਿਚਾਰ ਮਨ ਮਹਿ ਕੀਯੋ ਪੂਜਾ ਕੋਊ ਨ ਲਯਾਇ ॥ 131 ॥

**ਚੌਪਈ**

ਪੂਜ ਚੜਤ ਕਾਹੂ ਨਹਿ ਦੀਨੀ । ਕਿਸੀ ਸਿਖ ਨਹਿ ਬੰਦਨ ਕੀਨੀ ।
ਤਬ ਮੋਹਿ ਮਨ ਮਹਿ ਕੀਨ[3] ਬਿਚਾਰਾ । ਇਹ ਗੁਰਿਆਈ ਖੇਦ ਪਸਾਰਾ ।
ਕਛੂ ਨ ਇਸ ਮਹਿ ਨਿਜ ਗ੍ਰਿਹ ਜਯੇ । ਜਾਇ ਆਪਨੇ ਧਾਮ ਬਹਯੇ ।
ਅਸ ਵਿਚਾਰ ਕਰ ਧਨ ਇਕਠਾਏ । ਬੇਸਰ[4] ਲਾਦ ਖਡੂਰ ਸਿਧਾਏ ॥
ਘੋਰੀ ਬਿਨ ਸਭ ਹੀ ਧਨ ਲੀਨਉ । ਓਰ ਖਡੂਰ ਪਿਆਨਾ ਕੀਨਉ ।
ਆਵਤ ਪੰਥ ਰੈਨ ਪਰ ਗਈ । ਅਏ ਚੋਰ ਤੁਮਣ ਰਿਸ ਕਈ ।
ਸਭ ਧਨ ਲੀਨ ਬਸਤ੍ਰ ਮੁਹਿ ਛੀਨੇ । ਨਿਜ ਮਾਰਗ ਤਿਹ ਪਯਾਨਾ ਕੀਨੇ ॥ 132 ॥

**ਦੋਹਰਾ**

ਤਬ ਹਉ ਅਤਿ ਦੁਖ ਪਾਇਕੈ ਆਯੋ ਅਪਨਿ ਅਗਾਰ ॥
ਚਿੰਤਾਤੁਰ ਅਤਿ ਹੀ ਭਯੋ[5] ਬੂਡੋ ਸ਼ੋਕ ਮਝਾਰ ॥ 133 ॥
ਮਮ ਬ੍ਰਿਤੰਤ ਐਸੇ ਭਯੋ ਤਿਹ ਠਾਂ ਕੀ ਸੁਨ ਬਾਤ ।
ਸੰਗਤ ਸਭ ਬਯਾਕੁਲ ਭਈ ਬਿਨ ਗੁਰ ਮਨ ਉਤਪਾਤ ॥ 134 ॥

**ਅੜਿਲ**

ਸਿਖ ਸੰਗਤ ਇਕ ਠਾਂ ਦੀਵਾਨ ਲਗਾਇਯੋ ।
ਨਿਜ ਨਿਜ ਬੁਧ ਅਨੁਸਾਰ ਸੁ ਭਾਖ ਸੁਨਾਇਓ ।
ਸ੍ਰੀ ਗੁਰ ਕਿਹ ਠਾਂ ਗਏ ਸਮਝ ਨਹਿ ਕਛੂ ਪਰੈ ।
ਹੋ [ਭਏ][6] ਦੁਖਤ ਬਿਨ ਗੁਰੂ ਕਿਸੂ ਕਲ ਨਹਿ ਪਰੈ ॥ 135 ॥

**ਸਵੈਯਾ**

ਕੋਊ ਕਹੈ ਗੁਰ ਅੰਤਰ ਧਿਆਨ ਸੁ ਕੋਊ ਕਹੈ ਨਿਜ ਲੋਕ[7] ਸਿਧਾਯੇ ।
ਜੋਊ ਕਹੇ ਕਹਿ ਪਿਯਾਨ ਕੀਓ ਗੁਰ ਦਾਤੂ ਕੇ ਬੈਨ ਸੁਨੇ ਦੁਖ ਪਾਏ ॥

---

[1]ਅ ਪੋਥੀ ਨਿਜਾ [2]ਅ ਪੋਥੀ ਕਮਲਾ [3]ੲ ਪੋਥੀ ਐਸ [4]ੲ ਪੋਥੀ ਖੱਚਰ [5]ਅ ਪੋਥੀ ਡੂਬਯੋ [6]ੲ ਪੋਥੀ ਵਿਚੋਂ
[7]ਅ ਪੋਥੀ ਸਚਖੰਡ

ਕੋਊ ਕਹੈ ਹਮ ਖਾਇ ਮਰਹਿ ਕੋਊ ਘਾਇ ਪਰਹਿ ਮੁਖ ਮਾਂਹਿ ਸੁਨਾਏ ।
ਸਿਖ ਸੰਗਤ ਐਸ ਕਲੇਸ਼ ਕਰਹਿ ਗੁਪੀਆਂ ਜਿਮ ਕਾਨ੍ਹ ਬਿਨਾ ਚਿਤ ਤਾਏ ॥ 136 ॥
ਸਭਹੀ ਮਿਲ ਏਹ ਵਿਚਾਰ ਕੀਓ ਰਮਦਾਸ ਚਲੋ ਬੁਢਾ ਜੀ ਸੁਖਦਾਈ ।
ਚਲ ਆਗੇ ਸੁ ਤਾਹ ਪੁਕਾਰ ਕਰਹਿ ਦੁਖ ਸੋਊ ਹਰੈ ਨਿਸਚੈ ਸਮਝਾਈ ।
ਮਿਲਕੈ ਸਭਹੀ ਤਿਤ ਕਉ ਸੁ ਚਲੇ ਤਬ ਜਾਇ ਤਹਾਂ ਮੁਖ ਉਪਮਾ ਗਾਈ ।
ਗੁਰ ਨਾਨਕ ਅੰਗਦ ਰੂਪ ਬਿਰਾਜਤ ਉਪਮਾ ਤੁਮਰੀ ਨਿਤ ਬੇਦ ਅਲਾਈ ॥ 137 ॥
ਭੇਟ ਪ੍ਰਸਾਦਿ ਧਰਯੋ ਤਿਹ ਅਗ੍ਰ[1] ਅੰਚਰ ਡਾਰ ਖਰੇ ਸਮੁਹਾਏ ।
ਸੰਤ ਅਉਤਾਰ ਭਏ ਜਗ ਮਹਿੰ ਪਰ ਪੀਰ ਨਿਵਾਰਨਿ ਕੇ ਹਿਤ ਆਏ ।
ਗੁਰ ਤੀਨ ਕੀ ਸੇਵ ਕਰੀ ਤੁਮਨੇ ਕਛੁ ਭੇਦ ਨਹੀਂ ਹਮ ਲਾਗਤ ਪਾਏ ।
ਤ੍ਰਾਹਿ ਸੁ ਤ੍ਰਾਹਿ ਕਰੋ ਪ੍ਰਭਜੂ [ਘਿਘਿਆਇ][2] ਪਰੇ ਤੁਮਰੀ ਸਰਨਾਏ ॥ 138 ॥

**ਦੋਹਰਾ**

ਬੁਢੇ[3] ਕੇ ਚਰਨਨਿ ਪਰੀ ਸੰਗਤ ਐਸ ਅਲਾਇ ।
ਬੁਢਾ ਜੀ ਪੂਛਤ ਭਏ ਕਾਰਨ ਕਹੋ ਸੁਨਾਇ[4] ॥ 139 ॥
ਸਭ ਬ੍ਰਿਤੰਤ ਸੰਗਤ ਕਹਿਓ ਗੁਰ ਬਿਨ ਭਏ ਅਧੀਨ ।
ਕਿਧੌ ਤਿਲਕ ਕਿਹ ਦੀਜੀਐ ਕਿਧੌ ਦਰਸ ਗੁਰ ਦੀਨ ॥ 140 ॥

**ਰਸਾਵਲ ਛੰਦ**

ਸੁਨੇ ਬੈਨ ਐਸੇ । ਕਹੇ ਤਾਹਿ ਜੈਸੇ ।
ਬੁਢੇ ਮੋਨ ਧਾਰੀ । ਘਟੰ ਏਕ ਸਾਰੀ ॥ 141 ॥
ਗੁਰੂ ਦੇਖ ਲੀਨੋ । ਜਬੈ ਧਿਆਨ ਕੀਨੋ ।
ਪੁਨੰ ਕੀ ਵਿਚਾਰੰ । ਕਹੋਂ ਜੇ ਪੁਕਾਰੰ ॥ 142 ॥
ਕਰਾਮਾਤ ਹੋਈ । ਦੁਖੈ ਦੇਹਿ ਲੋਈ ॥
ਐਸੀ ਭਾਂਤ ਕੀਜੈ । ਨਹੀਂ ਜਾਨ ਲੀਜੈ ॥ 143 ॥
ਮੁਖੈ ਐਸ ਗਾਈ ! ਸਭੂ ਕੋ ਸੁਨਾਈ ।
ਸੁਨੋ ਮੋਰ ਪਿਆਰੇ । ਗੁਰੂ ਕਾਜ ਸਾਰੇ ॥ 144 ॥
ਨਹੀਂ ਚਿੰਤ ਕੀਜੈ । ਗੁਰੂ ਨਾਮ ਲੀਜੈ ।[5]
ਚਲੋ ਗੋਇੰਦਵਾਲੰ । ਹਮਹਿੰ ਸੰਗ ਚਾਲੰ ॥ 145 ॥
ਚਲੇ ਸੰਗ ਐਸੇ । ਮੁਖੰ ਚਾਰ ਜੈਸ ।
ਦੇਵੈ ਸੰਗਿ ਬਿੰਦੰ । ਚਲੇ ਖੀਰ ਸਿੰਧੰ ॥ 146 ॥

**ਦੋਹਰਾ**

ਇਹ ਬਿਧ ਸਿਉ ਬੁਢਾ ਚਲਯੋ ਸੰਗਤਿ ਕੇ ਉਠ ਸਾਥ ।
ਗੋਇੰਦਵਾਲ ਪ੍ਰਾਪਤ ਭਏ ਕਛੂ ਇਕ ਧੀਰਜ ਸਾਥ ॥ 147 ॥

---

[1]ਅ ਪੋਥੀ ਆਗੇ ੲ ਪੋਥੀ ਸਨਮੁਖ [2]ਅ ਪੋਥੀ ਵਿਚੋਂ [3]ੲ ਪੋਥੀ ਬਾਬੇ [4]ਅ ਪੋਥੀ ਮੋਹਿ ਬਤਾਇ [5]ਅ ਪੋਥੀ ਗੁਰੂ ਗੁਰ ਜਪੀਜੈ

ਗੁਰੂ ਚੁਬਾਰੇ ਜਾਇ ਕੈ ਬੁਢੇ ਬਿਨਤ ਉਚਾਰ ।
ਹੇ ਸਤਿਗੁਰ ਸੰਕਟ ਹਰੋ ਦੇਵਹੁ ਨਿਜ ਦੀਦਾਰ ॥ 148 ॥

## ਚੌਪਈ

ਤਬ ਬੁਢੇ ਮਨ ਐਸੇ ਚੀਨੋ । ਗੁਰੂ ਦਰਬ ਸਭ ਦਾਤੂ ਲੀਨੋ ॥
ਘੋਰੀ ਰਹੀ ਗੁਰੂ ਕੀ ਪਿਆਰੀ । ਚੜਨ ਨ ਦੇਇ ਕਿਸੁ ਗੁਰ ਧਾਰੀ ।
ਇਹ ਕਾਰਨ ਦਾਤੂ ਛਡ ਗਯੋ । ਗੁਰੂ ਬਿਨ ਘੋਰੀ ਚੜਨ ਨ ਦਯੋ ।
ਸਭ ਸਿਉ ਬੁਢੇ ਐਸ ਉਚਾਰਾ । ਇਸ ਘੋਰੀ ਕੋ[1] ਕਰੋ ਸਿੰਗਾਰਾ ।
ਜੀਨ ਲਗਾਮ ਪਾਇ ਛਡ ਦੇਵੈਂ । ਜਿਹ ਇਹ ਜਾਇ ਪਾਛੇ ਲਗ ਲੇਵੈਂ ।
ਜੀਨ ਪਾਇ ਘੋਰੀ ਛਡ ਦਈ । ਸੰਗਤ ਮਨ ਧੀਰਜ ਕਛੁ ਭਈ ।
[ਸੂਛਤ][2] ਚਲੇ ਜਨ ਅਸ੍ਵਨੀ ਆਗੇ । ਬੂਢੇ ਜੂਤ ਸਭ ਪਾਛੇ ਲਾਗੇ ।
ਚਲਤ ਚਲਤ ਘੋਰੀ ਤਹਿੰ ਖਰੀ । ਕਛੁਕ ਉਰੁ ਬਾਸਰ ਕੋ ਪੁਰੀ ॥ 149 ॥

## ਦੋਹਰਾ

ਸ੍ਰੀ ਗੁਰੂ ਕੋਉ ਕੋਠਾ ਜਹਾਂ ਦਿਖ ਘੋਰੀ ਹਰਖਾਇ ।
ਤੀਨ ਪਰਕ੍ਰਮਾ ਕਰ ਪ੍ਰਿਥਮ ਪੁਨ ਘੋਰੀ ਹਿਨਨਾਇ ॥ 150 ॥
ਪੁਨ ਬੰਦਨ ਦਰ ਪਰ ਕਰੀ ਘੋਰੀ ਅਤਿ ਹੋਇ ਦੀਨ ।
ਇਹੈ ਭਾਵ ਕਵਿ ਕੇ ਬਸਿਓ ਸੁਨਹੁ ਸੰਤ ਪਰਬੀਨ ॥ 151 ॥

## ਸਵੈਯਾ

ਢੂੰਢਤ ਹੈ ਲਛਮੀ ਪਤਿ ਕੋ ਕਿਧੋਂ ਖੋਜਤ ਵਿਦਿਆ ਬ੍ਰਹਮੇ ਕੋ ਆਈ ।
ਕਿਧੋਂ ਸਾਰਸ੍ਵਤੀ ਗਨ੍ਹਪਤਿ ਨਿਹਾਰਤ ਹੈ, ਅਸ੍ਵਨੀ ਪਤਿ ਖੋਜਨ ਆਈ ।
ਜੀਵ ਸੁ[3] ਬ੍ਰਹਮ ਮਿਲਾਪ ਕੇ ਹੇਤ ਕਿਧੋਂ ਸ੍ਰੁਤਿ ਹ੍ਵੈ ਮੁਖਚਾਰ ਪਠਾਈ ।
ਮੋਹ ਜਰੇ ਪਟ ਹਹਿ ਨਰ ਕੇ ਉਰ ਤੈਸੇ ਜਰੇ ਪਟ ਦੇਹਿ ਦਿਖਾਈ ॥ 152 ॥

## ਦੋਹਰਾ

ਤਬ ਘੋਰੀ ਠਾਢੀ ਭਈ ਸਭ ਕੋ ਦੀਏ ਦਿਖਾਇ ।
ਮੋ ਪਤਿ ਗਰ ਸੋਭਤ ਇਹਾਂ ਇਸ ਮਹਿ ਦੇਖੋ ਜਾਇ ॥ 153 ॥
ਸੰਗਤ ਸਭ ਹਰਖਤ ਭਈ ਦੇਖ ਗੁਰੂ ਕੀ ਸਾਰ ।
ਬੁਢੇ ਤਬ [ਅਛਰ][4] ਪੜੇ ਜੋ ਦਰ ਲਿਖੇ ਮੁਰਾਰਿ ॥ 154 ॥

## ਚੌਪਈ

ਬੁਢੇ ਸਭ ਕਉ ਕਹਾ ਸੁਨਾਈ । ਅਖਰ ਲਿਖੇ ਗੁਰੂ ਸੁਨ ਭਾਈ ।
ਜੋਊ ਆਇ ਇਹੁ ਦਰ ਕਉ ਪਾਰੈ । ਨਾ ਹਮ ਗੁਰ ਨਹਿ ਸਿਖ ਹਮਾਰੈ ।

---

[1]ਅ ਪੋਥੀ ਬ [2]ਅ ਪੋਥੀ ਵਿਚੋਂ [3]ਏ ਪੋਥੀ ਘਰੁ [4]ਅ ਪੋਥੀ ਵਿਚੋਂ

ਹਲਤ ਪਲਤ ਤਿੰਹ ਨਹੀ ਸਹਾਈ । ਜੋ ਸਿਖ ਹਮਰਾ ਬਚਨ ਹਟਾਈ ।
ਸੰਗਤ ਭਈ ਬਿਸਮ ਸੁਨ ਬਾਤਾ । ਗੁਰ ਬਿਨ ਭਯੋ ਬਡੋ ਉਤਪਾਤਾ ।
ਸਭ ਸੰਗਤ ਗਰਿ ਅੰਚਰ ਡਾਰੀ । ਬੁਢੇ ਕੀ ਮੁਖ ਉਪਮ ਉਚਾਰੀ[1] ।
ਤੁਮਹਿ ਕ੍ਰਿਪਾ ਕਰ [ਕੌਤਕ][2] ਕਏ । ਕੀਨੋ ਜਤਨ ਗੁਰੂ ਲਭ ਲਏ ।
ਤੁਮਹੀ ਅਬ ਕੋ ਜਤਨ ਕਰੀਜੈ । ਜਿਹ ਬਿਧਿ ਹਮ ਗੁਰ ਦਰਸਨ ਦੀਜੈ ।
ਬੁਢੇ ਮਨ ਵਿਚਾਰ ਤਬ ਕਯੋ । ਗੁਰ ਬਚ ਦਰ ਖੋਲਨ ਨਹੀ ਧਯੋ ॥ 155 ॥

## ਦੋਹਰਾ

ਇਹ ਦਰ ਛੋਡ ਐਸੇ ਕਰਉ ਪਾਛੇ ਸੰਨ ਲਗਾਇ ।
ਸ੍ਰੀ ਗੁਰ ਕੇ ਚਰਨਨਿ ਪਰਉ ਅਪਨੀ ਭੂਲ ਛਿਮਾਇ ॥ 156 ॥
ਚਰਨ ਬੰਦ ਮਨ ਗੁਰੂ ਕੇ ਬੁਢੇ ਤਬ ਅਸ ਕੀਨ ।
ਸੰਨ ਲਾਇ ਪੂਰਬ ਦਿਸਾ ਸ੍ਰੀ ਗੁਰ[3] ਦਰਸਨ ਲੀਨ ॥ 157 ॥

## ਸੋਰਠਾ

ਧਰ ਧੀਰਜ ਉਰ ਮਾਂਹਿ ਤਬ ਪਰਵੇਸ ਭੀਤਰ ਕੀਓ ।
ਦੇਖੇ ਸ੍ਰੀ ਗੁਰ ਤਾਂਹਿ ਧਿਆਨ ਦ੍ਰਿਸਟ [ਮਹਿਮਾਂ][4] ਅਵਧ ॥ 158 ॥

## ਸਵੈਯਾ

ਦੇਖ ਸਮਾਧ ਭਈ ਗੁਰ ਕੀ ਤਬ ਐਸ ਵਿਚਾਰ ਮਨਹਿ ਠਹਿਰਾਯੋ ।
ਨਾਰਦ ਸਾਰਦ ਪਤਿ ਨਹੀਂ ਘਟ ਜੌਨ[5] ਨਹੀਂ ਇਹ ਭਾਂਤ ਧਿਆਯੋ ।
ਕਪਲ ਚਵਨ ਰਿਖੀ ਕੰਨ ਜੀ ਤਪ ਹੀ ਪੁਨ ਔ ਰਿਖ ਸੰਭ ਨਹੀ ਅਸ ਭਾਯੋ ।
ਔਰ ਨਹੀ ਉਪਮਾ ਉਪਜੈ ਪਿਖ ਐਸ ਸਮਾਧ ਇਹੀ ਮੁਖ ਗਾਯੋ ॥ 159 ॥
ਭਗਤ ਸਿੰਘ ਬੁਢੈ ਅਤਿ ਨਿੰਮ੍ਰਿਤਿ ਹ੍ਵੈ ਗੁਰ ਕੇ ਪਦ ਨੀਰਜ[6] ਬੰਦਨ ਧਾਰੀ ।
ਸਮਾਧ ਵਿਰਾਮ ਭਈ ਗੁਰ ਕੀ ਗੁਰ ਐਸ ਕਹਿਓ ਆਯੋ ਕਿਉਂ ਬਚ ਟਾਰੀ ।
ਬਢੇ ਕਹਿਓ ਬਚ ਰਾਖ ਪ੍ਰਭੂ ਹਮ ਸੰਨ ਲਗਾਇ ਅਏ ਕਰ ਬਾਰੀ ।
ਵਿਆਕੁਲ ਸੰਗਤ ਸਿਖ ਭਏ ਤੁਮ ਆਨ ਛਪੇ ਜਗ ਮੋਂ ਤਮ ਡਾਰੀ ॥ 160 ॥

## ਚੌਪਈ

ਬੁਢੇ ਕੀ ਉਪਮਾਂ ਗੁਰੁ ਕੀਨੀ । ਪਰਉਪਕਾਰ ਬਡੋ ਤੁਮ ਲੀਨੀ ।
ਈਰਖ ਅਗਨਿ ਮਾਹਿਂ ਜਗ ਭਾਰੀ । ਧੀਰਜ ਗਿਆਨ ਸਭੈ ਹਨਿ ਡਾਰੀ ।
ਤ੍ਰਿਸਨਾ ਔ ਆਸਾ ਦੁਖਦਾਈ । ਪੂਰਨ ਰਾਜ ਤ੍ਰਿਲੋਕੀ ਪਾਈ ।
ਕਾਮਾਦਿਕ ਜਗ ਸੁਰ ਅਪਾਰਾ । ਬ੍ਰਹਮਾਦਿਕ ਜੀਤਾ ਜਗ ਸਾਰਾ ।
ਸਮਾਂ ਘੋਰ ਕਲਜੁਗ ਕਾ ਆਯੋ । ਮਾਨ ਤਿਸੀ ਡਰ ਆਨ ਛਿਪਾਯੋ ।
ਤਬ ਬੁਢੇ ਅਸ ਬਚਨ ਉਚਾਰੇ । ਸਭ ਕੌਤਕ ਤੁਮਰੇ ਬਿਸਥਾਰੇ ।

---

[1]ਅ ਪੋਥੀ ਮਹਿਮਾ ਗਾਈ [2]ੲ ਪੋਥੀ ਵਿਚੋਂ [3]ਅ ਪੋਥੀ ਸਤਿਗੁਰੂ [4]ੲ ਪੋਥੀ ਵਿਚੋਂ [5]ੲ ਪੋਥੀ ਕੌਨ [6]ਅ ਪੋਥੀ ਪੰਕਜ

ਤੁਮ ਪਰਮੇਸਰ ਜਬ ਉਪਜਾਵੋ । ਤੁਮ ਅਖੇਦ ਖੇਦ ਨਹਿ ਪਾਵੋ ।
ਅਪਨੀ ਲੀਲਾ ਆਪ ਨਿਹਾਰੋ । ਦੇਖ ਸ੍ਰਿਸਟਿ ਨਿਜ ਆਨੰਦ ਧਾਰੋ ॥ 161 ॥

**ਦੋਹਰਾ**

ਸੰਗਤ ਸਭ ਤੁਮਰੀ ਪ੍ਰਭੂ ਤਿਨ ਕੋ ਦਰਸ ਦਿਖਾਇ ।
ਸਭ ਆਸਾ ਪੂਰਨ ਕਰੋ ਜੋ ਜਿਹ ਕੈ ਮਨ ਭਾਇ ॥ 162 ॥
ਸ੍ਰੀ ਮੁਖ ਤਬ ਐਸੇ ਕਹਾ ਖੋਲ ਅਬੈ ਦਰ ਦੇਹੁ ।
ਸੰਗਤ ਕੋ ਆਗਿਆ ਕਰੋ ਈਹਾਂ[1] ਦਰਸ ਸਭ ਲੇਹੁ ॥ 163 ॥

**ਚੌਪਈ**

ਬੁਢੇ ਮਨ ਮਹਿ ਆਨੰਦ ਪਾਯੋ । ਸ੍ਰੀ ਧਰ ਉਠੇ ਗੁਰੂ ਗੁਨ ਗਾਯੋ ।
ਖੋਲਿਓ ਦਰ ਗੁਰੁ ਆਗਿਆ ਪਾਏ । ਸੰਗਤਿ ਤਬ ਭਾਈ ਦ੍ਰਿਸ਼ਟਾਏ ।
ਸੰਗਤਿ ਸੁਨ ਬੁਢੇ ਕੀ ਆਗਿਆ । ਆਵਤ ਭਈ ਪ੍ਰੇਮ ਰਸ ਪਾਗਿਆ ।
ਹੁਮ ਹੁਮਾਇ ਸਭ ਆਈ ਤਹਾਂ । ਅਮਰਦਾਸ ਗੁਰ ਬੈਠੇ ਜਹਾਂ ।
ਚੜੀ ਭੇਟ ਅਨਗਿਨਤ ਅਪਾਰਾ । ਲਗੇ ਅੰਬਾਰ ਨ ਪਾਇ ਸਮਾਰਾ ॥
ਸੰਗਤ ਕੋ ਗੁਰ ਕਹਾ ਸੁਨਾਈ । ਹੋਇ ਕ੍ਰਿਪਾਲ ਗੁਰੂ ਸੁਖਦਾਈ ।
ਇਹ ਉਪਕਾਰ ਬੁਢੇ ਜੀ ਕੀਨਾ । ਖੇਦ ਬਡੋ ਨਿਜ ਤਨ ਪਰ ਲੀਨਾ ।
ਜੋਇ ਸੰਨ ਕਾ ਦਰਸ਼ਨ ਦੇਖੇ । ਜਮਦੁਆਰ ਸੋ ਬਹੁਰ ਨ ਪੇਖੇ ॥ 164 ॥

**ਦੋਹਰਾ**

ਤਬ ਸੰਨ ਕਾ ਦਰਸ਼ਨ ਕੀਓ ਸੰਗਤ ਮਨ ਹਰਖਾਇ ।
ਬੁਢੇ ਤਬ ਬਿਨਤੀ ਕਰੀ ਸ੍ਰੀ ਗੁਰੁ ਪਗ ਲਪਟਾਇ ॥ 165 ॥
ਗੋਇੰਦਵਾਲ ਪ੍ਰਭ ਜੂ ਚਲਉ ਹ੍ਵੈ ਘੋੜੀ ਅਸਵਾਰ ।
ਬਚਨ ਮਾਨ ਸ੍ਰੀ ਗੁਰ[2] ਉਠੇ ਬਾਹਰ ਦੀਓ ਦੀਦਾਰ ॥ 166 ॥

**ਚੌਪਾਈ**

ਤਬੈ ਅਸੂਨੀ ਗੁਰ ਪਗ ਲਾਗੀ । [ਸਨਮੁਖ][3] ਖੜੀ ਤਬੈ ਬਡਭਾਗੀ ।
ਹਾਥ ਫੇਰ ਸ੍ਰੀ ਗੁਰ ਸੁਖ ਪਾਯੋ । ਗੁਰ ਨਾਨਕ ਉਰ ਮਾਂਹਿ ਧਿਆਯੋ ।
ਭਏ ਸਵਾਰ ਸੁ ਦੀਨ ਦਿਆਲਾ । ਸੰਗਤ ਹਰਖ ਗਯੋ ਦੁਖ ਕਾਲਾ ।
ਚਲਤ ਚਾਲ ਘੋਰੀ ਛਬ ਪਾਵੈ । ਤਾਂਕੀ ਉਪਮਾਂ ਕਹੀ ਨ ਜਾਵੈ ।
ਭੇਟ ਦਰਬ[4] ਬਹੁ ਭਈ ਇਕਠਾਏ । ਸ੍ਰੀ ਗੁਰ ਪਾਛੈ ਲਾਦ ਚਲਾਏ ।
ਭਾਈ ਗੁਰਦਾਸ ਲਗਾਮ ਕਰ ਧਾਰੀ । ਸਾਥ ਹੀ ਚਲੇ ਸੁ ਚਰਨ ਨਿਹਾਰੀ ।
ਸਿਖ ਸੰਗਤ ਪਾਸ ਆਵਤ ਐਸੇ । ਆਨੰਦ ਸਿੰਧ ਉਛਰ ਜਨ ਜੈਸੇ ।
ਇਹ ਬਿਧਿ ਦੀਨਾਨਾਥ ਸੁਆਮੀ । ਗੋਂਦਵਾਲ[5] ਪਹੁੰਚੇ ਸੁਖਧਾਮੀ ॥ 167 ॥

---

[1]ਅ ਪੋਥੀ ਯਾਂਹਿ [2]ਅ ਤੇ ੲ ਪੋਥੀ ਸਤਿਗੁਰੂ [3]ਅ ਪੋਥੀ ਵਿਚੋਂ [4]ਅ ਪੋਥੀ ਮਾਯਾ [5]ਅ ਪੋਥੀ ਗੋਇੰਦਵਾਲ

### ਦੋਹਰਾ

ਸਭ ਕੀ ਬਿਨਤ ਨਿਹਾਰਕੇ ਸ੍ਰੀ ਗੁਰ ਅਤਿ ਸੁਖ ਪਾਇ ।
ਗੁਰਯਾਈ ਤਖਤ ਬੈਠਤ ਭਏ ਸ੍ਰੀ ਗੁਰੂ ਪਾਦ ਮਨਾਇ ॥ 168 ॥
ਨਭ ਭੂਅ ਮਹਿ ਜੈ ਜੈ ਭਯੋ ਸ੍ਰੀ ਗੁਰ ਤਖਤ ਬਿਰਾਜ ।
ਬਾਜੇ ਤਬ ਮੰਗਲ ਬਜੇ ਗਈ ਚਿੰਤ ਸਭ ਭਾਜ ॥ 169 ॥

### ਚੌਪਾਈ

ਮਨ ਇਛਤ ਬਰ ਗੁਰੂ ਤੇ ਪਾਏ । ਬਿਦਾ ਭਈ[1] ਸੰਗਤ ਗੁਨ ਗਾਏ ।
ਬੁਢਾ ਜੀ ਗੁਰੁ ਆਗਿਆ ਪਾਏ । ਰਾਮਦਾਸ ਓਰ ਪਯਾਨ ਸਿਧਾਏ ।
ਜਦਪਿ ਲਾਤ ਰੋਗ ਦੁਖ ਦਾਈ । ਤਦਪਿ ਗਯੋ ਨ ਹਉ ਸਰਨਾਈ ।
ਬਹੁਤ ਕਾਲ ਜਬ ਇਮ ਬਿਤ ਗਯੋ । ਲਾਤ ਰੋਗ ਮੋਹਿ ਕਉ ਦੁਖ ਦਯੋ ।
ਅਮਰਦਾਸ ਸ੍ਰੀ ਗੁਰ ਬਡਭਾਗੇ । ਜੋਤੀ ਜੋਤ ਸਮਾਵਨ ਲਾਗੇ ।
ਹੁਇ ਨਿਲਜ ਹਉਂ ਤਿੰਹ ਠਾਂ ਗਯੋ । ਬਿਨਤੀ ਕਰਤ ਤਹਾਂ ਅਸ ਭਯੋ ।
ਮਹਾਰਾਜ ਮਮ[2] ਛਿਮਾ ਕਰੀਜੈ । ਲਾਤ ਰੋਗ ਕੋ ਦੂਰ ਕਰੀਜੈ ॥
ਅਮਰਦਾਸ ਸ੍ਰੀ ਮੁਖਹੁੰ ਉਚਾਰੇ । ਰਾਮਦਾਸ ਸੁਤ ਚਿੰਤਾ ਡਾਰੇ ॥ 170 ॥

### ਦੋਹਰਾ

ਅਮਰਦਾਸ ਗੁਰੂ ਕੇ ਬਚਨ ਨਿਸ ਦਿਨ ਰਹਉ ਚਿਤਾਰ ।
ਮੋਰ[3] ਕ੍ਰਿਤਾਰਥ ਕਰਨ ਹਿਤ ਤੁਮ ਪ੍ਰਭ ਦੀਓ ਦੀਦਾਰ ॥ 171 ॥
ਗੁਰ ਨਾਨਕ ਅੰਗਦ ਤੁਹੀ ਅਮਰਦਾਸ ਰਾਮਦਾਸ ।
ਤਾਂਤੇ ਹਉ ਚਰਨੀ ਲਗਉਂ ਪੂਰਹਿੰ ਮੋਰੀ ਆਸ ॥ 172 ॥

### ਚੌਪਾਈ

ਸ੍ਰੀ ਗੁਰੂ ਅਰਜਨ ਕਹਾ ਸੁਨਾਈ । ਕਰੋ ਜੋਇ ਤੁਮਰੇ ਮਨ ਭਾਈ ।
ਦਾਤੂ ਤਬ ਗੁਰ ਪਗ ਲਪਟਾਯੋ[4] । ਸ੍ਰੀ ਗੁਰ ਕਰ ਤਿਹ ਲਾਤ ਫਿਰਾਯੋ ।
ਲਾਤ ਰੋਗ ਤਿੰਹ ਛਨ ਭਯੋ ਨਾਸਾ । ਦਾਤੂ ਕੇ ਮਨ ਭਯੋ ਹੁਲਾਸਾ ।
ਪੂਰਨ ਭਯੋ ਦਾਤੂ ਸੰਬਾਦਾ । ਜੋਊ ਪੜੈ ਦੁਖ ਮਿਟੈ ਬਿਬਾਦਾ[5] ।
ਤਬ ਲੌ ਲੋਪੁਰ[6] ਸੰਗਤ ਆਈ । ਕਹੁ ਸੰਬਾਦਤ ਕਥਾ ਵਧਾਈ ।
ਤਾਂਤੇ ਰੈਨ ਕਥਾ ਨਹਿ ਭਾਖੀ । ਚੜਿਯੋ ਦਿਵਸ ਸੁਨੀਏ ਗੁਰ ਸਾਖੀ ।
ਗੁਰ ਅਰਜਨ ਜੀ ਅਤਿ ਸੁਖ ਪਾਏ । ਦਾਸੂ ਕੇ ਦਰਸ਼ਨ ਕੋ ਆਏ ।
ਕੋਠੇ ਮਹਿ ਤਿਸ ਲਗੀ ਸਮਾਧ । ਏਕ ਅਖੰਡ ਤਿੰਹ ਬ੍ਰਿਤ ਅਗਾਧ ॥ 173 ॥

### ਦੋਹਰਾ

ਗੁਰ ਅਰਜਨ ਚਰਨੀ ਪਏ ਦਾਸੂ ਕੇ ਸੁਖ ਪਾਇ ।
ਦੂਤੀਆ ਰੂਪ ਧਰ ਤਾਂਹਿ ਸਿਉ ਦੀਓ ਦਰਸ ਹਰਖਾਇ ॥ 174 ॥

---

[1]ਗ੍ਰਿਹ ਕੋ ਮਈ [2]ਅ ਤੇ ੲ ਪੋਥੀ ਮੋਹਿ [3]ਅ ਪੋਥੀ ਮੋਰਿ [4]ਅ ਤੇ ੲ ਪੋਥੀ ਦਾਤੂ ਪਦ ਪੰਕਜ ਲਿਪਟਾਯੋ
[5]ਅ ਪੋਥੀ ਬਿਖਾਧਾ [6]ਅ ਪੋਥੀ ਤਬ ਲਾਹੌਤ ਤੇ

ਸਮਾਧ ਵਿਰਾਮ ਦਾਸੂ ਭਯੋ ਸ੍ਰੀ ਗੁਰ ਦਰਸ਼ਨ ਦੇਖ ।
ਜੋ ਸਰੂਪ ਰਿਦ ਦੇਖਿਓ[1] ਸੋ ਇਹ ਰੂਪ ਅਲੇਖ ॥ 175 ॥

**ਚੌਪਾਈ**

ਦਾਸੂ ਤਬ ਗੁਰ ਚਰਨੀ ਪਰਿਯੋ । ਗੁਰ ਅਰਜਨ ਕਰ ਕਰ ਤਿੰਹ ਫਰਿਯੋ ।
ਤੁਮ ਗੁਰ ਗੁਰ ਕੇ ਪੁਤ੍ਰ ਅਪਾਰਾ । ਜੋਗੁ ਨਹੀਂ ਤੁਮ ਬੰਦਨ ਧਾਰਾ ।
ਦਾਸੂ ਤਬ ਅਸ ਬਿਨਤ ਉਚਾਰੀ । ਤੁਮ ਹੋ ਗੁਰੁ ਨਾਨਕ ਅਵਤਾਰੀ ।
ਅੰਗਦ ਅਮਰ ਤੁਹੀ ਰਾਮਦਾਸ । ਗੁਰ ਅਰਜਨ ਅਬ ਭਯੋ ਪ੍ਰਕਾਸ ॥
ਸਮਾਧ ਮਾਂਹਿ ਜੋ ਰੂਪ ਨਿਹਾਰਿਯੋ । ਸੋਊ ਰੂਪ ਤੁਮਹਿ ਦ੍ਰਿਸਟਾਰਿਯੋ ।
ਐਸੇ ਕਹਿ ਗੁਰ ਕੇ ਪਗ ਲਾਗਾ । ਮਨ ਕਲੇਸ਼ ਤਤ ਛਿੰਨ ਸਭ ਭਾਗਾ ।
ਪੁਨ ਦਾਸੂ ਅਸ ਬਿਨਤ[2] ਉਚਾਰੀ । ਸਮਾਧ ਬਹੁਤ ਮਮ ਕੀਨ ਮੁਰਾਰੀ ।
ਮੇਰੀ ਇਹ ਪ੍ਰਭ ਪੂਰਹਿੰ ਆਸਾ । ਜਾਵਊਂ ਅਬ ਗੁਰ ਨਾਨਕ ਪਾਸਾ ॥ 176 ॥

**ਦੋਹਰਾ**

ਗੁਰ ਅਰਜਨ ਜੀ ਤਬ ਕਹਾ ਕੁਛ ਦਿਨ ਰਹਿ ਹਹਿੰ ਪ੍ਰਾਨ ।
ਬਹੁਰ ਜੋਰ ਗੁਰ ਜੋਤਿ ਮਹਿ ਮਿਲੈ ਨਾ ਮਨ ਸੰਸਾ ਮਾਨ ॥ 177 ॥
ਐਸੇ ਬਚ ਕਹਿ ਸਤਿਗੁਰੂ ਤਾਂਤੈ ਵਿਦਿਆ ਪਾਇ ।
ਕਰੀਰ ਜਾਇ ਬੰਦਨ ਕਰੀ ਪੁੰਨ ਦਰਬਾਰ ਸੁ ਜਾਇ ॥ 178 ॥

**ਚੌਪਾਈ**

ਗੁਰੁ ਅਰਜਨ ਜੀ ਬਿਨਤ[3] ਉਚਾਰੀ । ਹੈ ਪ੍ਰਭ ਗੁਰੁ ਅੰਗਦ ਸੁਖਕਾਰੀ ।
ਦਾਸ ਜਾਨ ਪ੍ਰਭ ਕਿਰਪਾ ਧਰੋ । ਅਪਨੇ ਕਾਜ ਆਪ ਪ੍ਰਭ ਕਰੋ ।
ਅਸ ਕਹਿ ਚਰਨ ਬੰਦਨਾਂ ਕੀਨੀ । ਕਰ ਪਰਿਕ੍ਰਮਾਂ ਹੋਇ ਅਧੀਨੀ ।
ਕਰ ਪ੍ਰਣਾਮ ਚਲਨੈ ਚਿਤ ਲਏ । ਤਬ ਦਾਸ ਬਹੁ ਬਿਨਤੀ ਕਏ ।
ਮਹਾਰਾਜ ਤੁਮ ਇਹ ਠਾਂ ਰਹੋ । ਸੁਧਾ ਸਰੋਵਰ ਸਮ ਇਹ ਲਹੋ ।
ਸ੍ਰੀ ਗੁਰੂ[4] ਤਾਂ ਕਉ ਧੀਰ ਬੰਧਾਏ । ਖਾਸਾ ਸਾਜ ਚਲੇ ਸੁਖ ਪਾਏ ।
ਰਾਗੀ[5] ਕੀਰਤਨ ਕਰਹਿ ਅਪਾਰਾ । ਬਾਜੇ ਅਨਿਕ ਸੁਮੰਗਲ ਚਾਰਾ ।
ਏਕ ਕੋਸ ਦਾਸੂ ਸੰਗ ਆਯੋ । ਦੇ ਧੀਰਜ ਗੁਰ ਤਾਂਹਿ ਹਟਾਯੋ[6] ॥ 179 ॥

**ਦੋਹਰਾ**

ਨਗਨ ਚਰਨ ਸ੍ਰੀ ਗੁਰੂ ਚਲੇ ਖਾਸਾ ਕੰਧ ਉਠਾਇ ।
ਪੰਥ ਚਰਿਤ ਸੁੰਦਰ ਅਧਿਕ ਕਹਉ ਗ੍ਰੰਥ ਬਢ ਜਾਇ ॥ 180 ॥
ਸੁਧਾ ਸਰੋਵਰ ਕੋਸ ਦੁਇ ਜਾਮ ਦਿਵਸ ਰਹਿਓ ਆਇ ।
ਕ੍ਰਿਪਾ ਸਿੰਧ ਸ੍ਰੀ ਮੁਖ ਕਹਿਯੋ ਇਹ ਠਾਂ ਸੋਚ ਕਰਾਇ ॥ 181 ॥

---

[1]ਅ ਪੋਥੀ ਪੇਖਿਓ [2]ਅ ਤੇ ੲ ਪੋਥੀ ਬਿਨੀ [3]ਅ ਤੇ ੲ ਪੋਥੀ ਬਿਨੀ [4]ਅ ਪੋਥੀ ਸਤਿਗੁਰੂ [5]ੲ ਪੋਥੀ ਰਬਾਬੀ [6]ਅ ਪੋਥੀ ਫਿਰਾਯੋਂ

### ਦੋਹਰਾ

ਡੇਰਾ ਤਹ ਕਰ ਸ੍ਰੀ ਗੁਰੂ[1] ਸਭੈ ਸੌਚ ਤਬ ਕੀਨ ।
ਮਜਨ ਕਰ ਬੈਠੇ ਪ੍ਰਭ ਕਛੁਕ ਧਯਾਨ ਮਹਿ ਲੀਨ ॥ 182 ॥

### ਸਵੈਯਾ

ਤਿਹ ਠਾਂ ਗੁਰ ਆਗਮ ਕੋ ਸੁਨ ਕੈ ਹਰਿ ਗੋਬਿੰਦ ਮਨ ਆਨੰਦ ਪਾਏ ।
ਭਾਈ ਗੁਰਦਾਸ ਬੁਢਾ ਧਰ ਸੰਗ ਸੁਧਾਸਰ ਸਿਖ ਸਭੈ ਸੰਗਿ ਧਾਏ ।
ਬਿਨਾਂ ਪਦ ਤ੍ਰਾਨ ਪਿਆਨ ਕੀਓ ਹਰਿ ਗੋਬਿੰਦ ਗੁਰ ਕੇ ਸਮੁਹਾਏ ।
ਜਾਇ ਪ੍ਰਨਾਮ ਕਰੀ ਗੁਰ ਕੋ ਗੁਰ ਕੇ ਪਦ ਪੰਕਜ ਸਿਉਂ ਲਪਟਾਏ ॥ 183 ॥
ਪੂਛਤ ਭੇ ਤਬ ਹੀ ਗੁਰ ਅਰਜਨ ਕੁਸ਼ਲ ਆਨੰਦ ਸਭੈ ਮਨ ਲਾਈ ।
ਬੁਢੇ ਗੁਰਦਾਸ ਕਹਿਓ ਕਰ ਜੋਰ ਸੁ ਤੋਰ ਕ੍ਰਿਪਾ ਸਭ ਆਨੰਦ ਪਾਈ ॥
ਫੂਲ ਪ੍ਰਸਾਦਿ ਲਏ ਸਿਖ ਸੰਗਤ ਆਵਤ ਭੇ ਮਨ ਹਰਖ ਧਰਾਈ ।
ਆਇ ਪ੍ਰਨਾਮ ਕਰੀ ਗੁਰ ਕੋ ਸੁਰ ਪੋਥੀ ਆਨ ਪ੍ਰਸਾਦਿ ਚੜ੍ਹਾਈ ॥ 184 ॥

### ਦੋਹਰਾ

ਸੰਗਤ ਕੋ ਧੀਰਜ ਦੀਓ ਸ੍ਰੀ ਗੁਰ ਹੋਇ ਕ੍ਰਿਪਾਲ ।
ਸ੍ਰੀ ਮੁਖ ਤਬ ਆਗਿਆ ਕਰੀ ਚਲੋ ਅਬੈ ਤਤਕਾਲ ॥ 185 ॥
ਅਰਧ ਜਾਮ ਦਿਨ ਜਬ ਰਹਾ ਸ੍ਰੀ ਗਰੁ ਭਏ ਤਿਆਰ ।
ਕਮਰ ਬਾਂਧ ਸ੍ਰੀ ਗੁਰੁ ਉਠੇ[2] ਮੂਰਤ ਸ੍ਰੀ ਕਰਤਾਰ[2] ॥ 186 ॥

### ॥ ਭੁਜੰਗ ਪ੍ਰਯਾਤ ਛੰਦ ॥

ਧੁੰਨ ਸੰਖ ਹੋਈ ਮਹਾਂ ਨਾਦ ਬਾਜੇ । ਇਕ ਓਰੰ ਭਾਈ ਗੁਰੂ ਜੀ ਬਿਰਾਜੇ ।
ਦੁਤੀ ਓਰ ਬੁਢਾ ਸੋਭੰ ਹਰਿ ਗੋਬਿੰਦ । ਲਿਓ ਖਾਸਾ ਕੰਧੈ ਮਨੈ ਕੈ ਆਨੰਦ ॥187 ॥
ਬਿਨਾ ਪਾਦ ਤ੍ਰਾਨ ਚਲੇ ਚਾਰ ਚਿਤ੍ਰੰ । ਸੂ ਤੂਤੀ ਨਗਾਰੇ ਬਜਾਏ ਬਚਿਤ੍ਰੰ ।
ਭਯੋ ਹੈ ਅਨੰਦ ਮਨੋ [ਬਿਯਾਹ][3] ਜੈਸੇ । ਕਹੋ ਮੋ ਨ ਆਵੇ ਕਥਹੁੰ ਤਾਂਹ ਕੈਸੇ ॥188॥

### ਚੌਪਾਈ

ਆਨੰਦ ਮਗਨ ਭਏ ਨਰ ਨਾਰੀ । ਸੁਧਾ ਸਰੋਵਰ ਸੰਗਤ ਸਾਰੀ ।
ਮੱਧ ਅਕਾਸ ਸਰ ਆਨੰਦ ਪਾਈ । ਫੂਲਹਿ ਫੂਲਜ ਮੁਖਹੁੰ ਅਲਾਈ ।
ਇਹ ਬਿਧਿ ਸੁਧਾ ਸਰੋਵਰ ਆਏ । ਅਤਿ ਆਨੰਦ ਸ੍ਰੀ ਗੁਰ ਮਨ ਪਾਏ ।
ਖਾਸੇ ਸਹਿਤ ਪਰਿਕ੍ਰਮਾ ਕੀਨੀ । ਅਥਿਤ ਦਾਨ ਬਰਖਾ ਸਮ ਦੀਨੀ ।
ਸੁਧਾ ਸਰੋਵਰ ਤਟ ਸੁਖ ਧਾਰੀ । ਪੂਰਬ ਦਿਸ ਨਿਜ ਬੜਾ[4] ਨਿਹਾਰੀ ।
ਤਿਹ ਠਾਂ ਖਾਸਾ ਗੁਰ ਰਖਿ ਦੀਨੋ । ਪਰਿਕ੍ਰਮਾ ਕਰ ਪੁਨ ਬੰਦਨ ਕੀਨੋ ।
ਕੁਛਕ ਕਾਲ ਬੈਠੇ ਤਹਿ ਜਾਈ । ਅਥਿਯੋ[5] ਸੂਰ ਪੁਨ ਨਿਸ ਪ੍ਰਗਟਾਈ ।
ਤਬ ਭਾਈ ਸੋ ਕਹਾ ਸੁਨਾਏ । ਖਾਸੇ ਨਿਕਟ ਰਹੋ ਸੁਖ ਪਾਏ ॥ 189 ॥

---

[1]ਪੋਥੀ ਅ ਤੇ ਏ ਕੀਓ ਸਤਿਗੁਰੂ [2]ਅ ਪੋਥੀ ਸ੍ਰੀ ਰਾਮਚੰਦ੍ਰ ਅਵਤਾਰ [3]ਅ ਪੋਥੀ ਵਿਚੋਂ [4]ਅ ਤੇ ਏ ਪੋਥੀ ਇਕ [5]ਅ ਪੋਥੀ ਅਸਤਿਓ

## ਦੋਹਰਾ

ਹਰਿ ਗੋਬਿੰਦ ਕੋ ਨਾਲ[1] ਲੈ ਸ੍ਰੀ ਗੁਰ ਗਏ ਦਰਬਾਰ ।
ਪ੍ਰਸਾਦਿ ਭੇਟ ਆਗੇ ਧਰੀ ਕੀਨੀ ਬਿਨਤ ਅਪਾਰ ॥ 190 ॥
ਬੇਦ[2] ਪਰਿਕ੍ਰਮਾ ਕਰ ਗੁਰੂ ਪੁਨ ਪ੍ਰਭ ਬੰਦਨ ਕੀਨ ।
ਨਿਜ ਮਹਿਲੀ ਸ੍ਰੀ ਗੁਰ ਗਏ ਨਿਜ ਮਨ ਆਨੰਦ ਲੀਨ ॥ 191 ॥

## ਚੌਪਾਈ

ਸ੍ਰੀ ਗੁਰ ਅਰਜਨ ਭਏ ਕ੍ਰਿਪਾਲਾ । ਸਭ ਪਰਿਵਾਰ ਕੀਓ ਨਿਹਾਲਾ ॥
ਕੁਸਲ ਖੇਮ ਪ੍ਰਭ ਪੂਛਨ ਕੀਨੋ । ਪ੍ਰੋਖਾ ਪ੍ਰੋਖ ਸਭਹਨ ਕਹ ਦੀਨੋ ।
ਗੰਗ ਮਾਤ ਗੁਰ ਚਰਨੀ ਲਾਗੀ । ਹਰਿ ਗੋਬਿੰਦ ਮਾਤਾ ਬਡ ਭਾਗੀ ।
ਮੁਹਰੀ ਨਾਰਿ ਸੰਦੇਸ ਗੁਰ ਕਹੇ । ਸੁਨ ਮਾਤਾ ਮਨ ਆਨੰਦ ਲਹੇ ।
ਗੁਰ ਅਰਜਨ ਤਬ ਭੋਜਨ ਕੀਨਾ । ਪਲੰਘ ਪੌਢ ਮਨ ਆਨੰਦ ਲੀਨਾ ।
ਹਰਿ ਗੋਬਿੰਦ ਜੀ ਨਿਕਟ ਬਿਰਾਜੇ । ਕੋਟ ਕਾਮ ਦਿਖ ਛਬ ਕੋ ਲਾਜੇ ।
ਜਾਮ ਨਿਸਾ ਰਹਿ ਗਈ[3] ਗੁਰ ਜਾਗੇ । ਗੁਰ ਨਾਨਕ ਕੇ ਰਸ ਮੋ ਪਾਗੇ ।
ਸਭੀ ਸੌਚ ਮੁਖ ਮਜਨ ਕੀਨਾ । ਦੀਨਾ ਨਾਥ ਪ੍ਰਭੂ ਪਰਬੀਨਾ ।
ਪ੍ਰਿਥਮ ਕੂਪ ਪਰ ਮਜਨ ਕੀਨਾ । ਕਰ ਸਨਾਨ ਸੁਧਾਸਰ ਸੁਖ ਲੀਨਾ ।
ਬੈਠੇ ਤਹਾਂ ਧਿਆਨ ਲਗਾਏ । ਅਜਪਾ ਜਾਪ ਗੁਰ ਮੰਤ੍ਰ ਧਿਆਏ ॥ 192 ॥

## ਦੋਹਰਾ

ਨਿਸਾ ਗਈ ਰਵਿ ਆਇਓ ਭਈ ਲੌਅ[4], ਸੰਸਾਰ ।
ਸ੍ਰੀ ਦਰਬਾਰ ਬੰਦਨ ਕਰੀ ਸ੍ਰੀ ਗੁਰ ਰੂਪ ਮੁਰਾਰਿ ॥ 193 ॥
ਬੜੀ ਪਰਿਕ੍ਰਮਾ ਕਰ ਪ੍ਰਭੂ ਆਏ ਬੜੇ ਸੁਖ ਖਾਨ ।
ਪੋਥੀਅਨ ਕੋ ਬੰਦਨ ਕਰੀ ਸ੍ਰੀ ਗੁਰ ਕਿਰਪਾ ਨਿਧਾਨ ॥ 194 ॥

## ਸਵੈਯਾ

ਸਤਿ ਗੁਰ ਲਾਇ ਦੀਵਾਨ ਤਬੈ ਅਤਿ ਆਨੰਦ ਸਿਉ ਇਹ ਭਾਂਤ ਅਲਾਈ ।
ਭਾਈ ਗੁਰਦਾਸ ਸੁਨੋ ਚਿਤ ਦੇ ਅਬ ਸਤਿ ਰਚਉ ਭਵ ਸਿੰਧ ਤਰਾਈ ।
ਗ੍ਰਿੰਥ ਜਹਾਜ ਕਰਉਂ ਇਨ ਪੋਥੀਅਨ ਪੜੈ ਸੁਨ ਹੈ ਨਰ ਜੋ ਦਰਸਾਈ ।
ਮ੍ਰਿਤ ਜੰਮਣ ਤਾਂਹਿ ਮਿਟੈ ਨਰ ਕੋ ਪੁਨ ਅੰਤ ਸਮੇਂ ਗੁਰ ਸਿਮ੍ਰਿਤ ਪਾਈ ॥ 195 ॥

## ਚੌਪਈ

ਉਤਮ ਠੌਰ ਇਕੰਤ[5] ਨਿਹਾਰਉ । ਜਹਾ ਬੈਠ ਕੇ ਬੀੜ ਸੁਧਾਰਉ ।
ਦੁਇ ਕਰ ਜੋੜ ਕਹਾ ਗੁਰਦਾਸ । ਹੇ ਪ੍ਰਭ ਮੋਰ ਸੁਨੋ ਅਰਦਾਸ ।

---

[1]ੲ ਪੋਥੀ ਸਾਥਿ [2]ੲ ਪੋਥੀ ਚਾਰ [3]ਅ ਪੋਥੀ ਰਹਿਤੀ [4]ਅ ਤੇ ੲ ਪੋਥੀ ਭਯੋ ਪ੍ਰਗਾਮ [5]ੲ ਪੋਥੀ ਏਕਾਂਤ

ਉਤਮ ਠੌਰ ਹੋਇ ਹੈ ਸੋਈ । ਕ੍ਰਿਪਾ ਸਿੰਧ ਕੋ ਭਾਵੈ ਜੋਈ ।
ਸ੍ਰੀ ਮੁਖ ਕਹਾ ਚਲੌ ਅਬ ਭਾਈ । ਸੁੰਦਰ ਠੌਰ ਇਕੰਤ ਦਿਖਾਈ ।
ਸ੍ਰੀ ਗੁਰ ਚਲੇ ਹਰਖ ਚਿਤ ਧਾਰੇ । ਸਾਥ ਬੁਢਾ ਗੁਰਦਾਸ ਪਧਾਰੇ ।
ਸੇਵਕ ਕਛੁਕ ਸਾਥ ਗੁਰ ਚਲੇ । ਧੀਰਜ [ਗਿਆਨਵਾਨ][1] ਮਨ ਭਲੇ ।
ਜਹ ਤਹ ਸ੍ਰੀ ਗੁਰ ਠੌਰ ਨਿਹਾਰੈ । ਮਨ ਭਾਵਤ ਨਹਿ ਕਹੀਂ ਦਿਖਾਰੈ ।
ਏਕ ਠੌਰ ਸ੍ਰੀ ਗੁਰ ਮਨ ਭਾਈ । ਗਾੜੋ ਬਨ ਸੁੰਦਰ ਸੁਖਦਾਈ ॥ 196 ॥

**ਦੋਹਰਾ**

ਪੀਪਰ[2] ਬੇਰੀ ਤਹਿੰ ਘਨੀ ਜੰਡ ਕਰੀਰ ਅਪਾਰ ।
ਨਿਵੜ ਛਾਵ ਸੁੰਦਰ ਘਨੀ ਠੌਰ ਇੰਕਤ ਨਿਹਾਰ ॥ 197 ॥
ਮੈਦਾਨ ਮਧ ਬਨ ਤਾਸ ਕੋ ਛਪੜੀ ਨਿਕਟ ਨਵੀਨ ।
ਸ੍ਰੀ ਗੁਰੂ ਮਨ ਹਰਖਤਿ ਪਏ ਪੰਚਬਟੀ ਸਮ ਚੀਨ ॥ 198 ॥

**ਕੁੰਡਲੀਆ**

ਤਬ ਗੁਰਦਾਸ ਕੋ ਗੁਰ ਕਹਾ ਇਹ ਅਕੰਤ[3] ਅਸਥਾਨ ।
ਭਾਈ ਦਿਖ ਹਰਖਤ ਭਯੋ ਭੂਮ ਸੁ ਏਕ ਸਮਾਨ ।
ਸੁੰਦਰ ਕ੍ਰਿਪਾ ਨਿਧਾਨ ਠੌਰ ਯਾ ਸਮ ਨਹੀਂ ਕੋਈ ।
ਦਰਸ਼ਨ ਤੇ ਦੁਖ ਜਾਂਹਿ ਸਾਂਤ ਦਿਖ ਮਨ ਕੋ ਹੋਈ ।
ਪੰਚਬਟੀ ਸਮ ਠੌਰ ਸ੍ਰੀ ਗੁਰ ਮੁਖਹੁੰ ਅਲਾਈ ।
ਤੰਬੂ ਇਹੁ ਮੈਦਾਨ ਲਾਇ ਸੁੰਦਰ ਸੁਖਦਾਈ ॥ 199 ॥

**ਸਵੈਯਾ**

ਸੇਵਕ ਬੋਲ ਨਿਦੇਸ ਕਰੀ ਪ੍ਰਭੁ ਤੰਬੂ ਕਨਾਤ ਇਹਾਂ ਤੁਮ ਲਾਏ ।
ਹਮ ਆਵਨਿ ਆਗੇ ਤਿਆਰ ਕਰੋ ਤੁਮ ਹੋਇ ਪਵਿਤ੍ਰ ਰਿਦੇ ਸੁਖ ਪਾਏ ।
ਕਰ ਸੋ ਕਰ ਧਾਰ ਤਬੈ ਗੁਰਦਾਸ ਕੋ ਆਪ ਗੁਰੂ [ਸਿਖ][4] ਸਿੰਧ ਸਿਧਾਏ ।
ਬੰਦਨ ਕੈ[5] ਗੁਰ ਪੋਥੀਆਨ ਨਿਕਟਿ ਸੁ ਬੈਠਤ ਭੈ ਮਨ ਮਹਿ ਹਰਖਾਏ ॥ 200 ॥
ਪੁਨ ਖਾਸ ਚੌਫੇਰ ਸੁ ਚਾਰੋ ਲਗੇ ਸੁ ਗੁਰੂ ਗੁਰ ਪੁਤ੍ਰ ਬੁਢਾ ਘਰ ਭਾਈ ॥
ਧੁਨ ਸਖੈਨ ਕੀ ਸੁ ਅਪਾਰ ਭਈ ਮਿਲ ਦੇਵ ਬਧੂ ਸਭ ਦੇਖਨ[6] ਆਈ ।
ਸੰਗਤ ਭੀਰ ਘਨੀ ਸੁ ਭਈ ਉਪਮਾ ਕਵਿਕੇ ਮਨ ਮਹਿ ਏਹ ਆਈ ।
ਰਾਮ ਕੋ ਜਨਮ ਸੁਨਿਯੋ ਪੁਰ ਬਾਸਿਨ ਨਾਰ ਨਰੈ ਜਨ ਦੇਤ ਵਧਾਈ ॥ 201 ॥

**ਦੋਹਰਾ**

ਅਤਿ ਅਨੰਦ ਤਬ ਹੀ ਭਏ ਕਿਹ ਮੁਖ ਕਹਉਂ ਬਖਾਨ ।
ਤਿਸੀ ਠੌਰ ਪ੍ਰਾਪਤ ਭਏ ਸ੍ਰੀ ਗੁਰ ਕ੍ਰਿਪਾ ਨਿਧਾਨ ॥ 202 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਬਟੁਅਰ [3]ਅ ਪੋਥੀ ਏਕੰਤ ੲ ਪੋਥੀ ਏਕਾਂਤ [4]ਅ ਪੋਥੀ ਵਿਚੋਂ [5]ੲ ਪੋਥੀ ਕਰਿ [6]ਅ ਪੋਥੀ ਮੇਖਨ

ਤੰਬੂ ਕਨਾਤ ਆਗੇ ਲਗੀ [ਅਤਿ][1] ਸੁੰਦਰ ਸੋਭ ਅਪਾਰ ।
ਖਾਸਾ ਤਬ ਤਿੰਹ ਠਾਂ ਧਰਿਓ ਸ੍ਰੀ ਗੁਰ ਰੂਪ ਮੁਰਾਰਿ ॥ 203 ॥

## ਚੌਪਾਈ

ਸ੍ਰੀ ਗੁਰ ਅਰਜਨ ਮਨ ਹਰਖਾਏ । ਸੁੰਦਰ ਤਹਾਂ ਦੀਵਾਨ ਲਗਾਏ ।
ਜਾਮ ਏਕ ਦਿਨ ਜਬ ਹੀ ਰਹਾ । ਸ੍ਰੀ ਗੁਰ ਤਬ ਸੰਗਤ ਕੋ ਕਹਾ ।
ਜੋ ਛਪੜੀ ਕੀ ਕਾਰ ਕਢਾਵੈ । ਜਨਮ ਮਰਨ ਕੋ ਸੰਸ ਮਿਟਾਵੈ ।
ਸੰਗਤ ਸਿਖ ਸਭੈ ਉਠ ਧਾਏ । ਕਾਰ[2] ਕਢਹਿੰ ਨਿਜ ਸੀਸ ਉਠਾਏ ।
ਜਾਮ ਏਕ ਤਹਿੰ ਕਾਰ[2] ਕਢਾਨੀ । ਪੁਨ ਸ੍ਰੀ ਗੁਰ ਕੋ ਬੰਧਨ ਠਾਨੀ ।
ਸਭ ਸੰਗਤ ਮਿਲ ਉਪਮ ਉਚਾਰੀ । ਮਹਾਰਾਜ ਸਾਹਿਬ ਅਵਤਾਰੀ ॥
ਯਾਹਿ ਨਾਮ ਸ੍ਰੀ ਮੁਖਹੁੰ ਉਚਾਰੋ । ਸਬ ਸੰਗਤ ਕਾ ਸੰਸ ਨਿਵਾਰੋ ।
ਸੰਗਤ ਕੀ ਬਿਨਤੀ ਸੁਨ ਪਾਈ । ਗੁਰ ਅਰਜਨ ਜੋ ਸਭ ਸੁਖਦਾਈ ॥ 204 ॥

## ਦੋਹਰਾ

ਬੁਢੇ ਕੋ ਸ੍ਰੀ ਗੁਰ ਕਹਾ ਤੀਰਥ ਨਾਮ ਉਚਾਰ ।
ਭਾਈ ਜੀ ਬੁਢੇ ਕਹੀ ਤੁਮ ਹੀ ਕਹੋ ਮੁਰਾਰਿ ॥ 205 ॥
ਸ੍ਰੀ ਮੁਖਤੇ ਸ੍ਰੀ ਗੁਰੁ ਕਹਾ ਪੰਚਬਟੀ ਸਮ ਠੌਰ ।
ਤਹਾਂ ਰਾਮ ਕਛੁ ਦਿਨ ਰਹੇ ਈਹਾਂ ਗ੍ਰਿੰਥ ਸਿਰਮੌਰ ॥ 206 ॥

## ਚੌਪਾਈ

ਰਾਮ ਗ੍ਰਿੰਥ[4] ਮਹਿ ਭੇਦ ਸੁ ਨਾਹੀ[4] । ਰਾਮ ਨਾਮ ਪ੍ਰਗਟ ਯਾ ਮਾਂਹੀ ।
ਤਾਤੇ ਯਾ ਤੀਰਥ ਕਉ ਨਾਮਾ । ਰਾਮ ਸਰੋਵਰ ਸਦ ਸੁਖ ਧਾਮਾਂ ।
ਤਿਨੀ ਪ੍ਰਥਾਇ ਸ਼ਬਦ ਗੁਰ ਕਹਾ । ਗਉੜੀ ਰਾਮ ਪਛਾਨਵੋ ਲਹਾ ।
ਭਗਤ ਸਿੰਘ ਸੁਨ ਬਡ ਸੁਖ ਪਾਈ । ਗਦ ਗਦ ਹੈ ਪੁਲਕਾਵਲ ਆਈ ।

## ਰਾਗ ਗਉੜੀ ਮਹਲਾ ੫[5]

ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ । ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ।
॥ ਰਹਾਉ ॥
ਨਿਰਮਲ ਉਦਕੁ ਗੋਬਿੰਦ ਕਾ ਨਾਮ । ਮਜਨੁ ਕਰਤ ਪੂਰਨ ਸਭਿ ਕਾਮ ॥ 1 ॥
ਸੰਤ ਸੰਗਿ ਤਹ ਗੋਸਟਿ ਹੋਇ । ਕੋਟਿ ਜਨਮ ਕੇ ਕਿਲਵਿਖ ਖੋਇ ॥ 2 ॥
ਸਿਮਰਹਿ ਸਾਧ ਕਰਹਿ ਆਨੰਦੁ । ਮਨ ਤਨਿ ਰਵਿਆ ਪਰਮਾਨੰਦੁ ॥ 3 ॥
ਜਿਸਹਿ ਪਰਾਪਤਿ ਹਰਿ ਚਰਣ ਨਿਧਾਨ । ਨਾਨਕ ਦਾਸ ਤਿਸਹਿ ਕੁਰਬਾਨ ॥ 4 ॥

---

[1]ੲ ਪੋਥੀ ਵਿਚੋਂ [2]ਅ ਤੇ ੲ ਪੋਥੀ ਗਾਰਿ [3]ਅ ਪੋਥੀ ਸਤਿਗੁਰੂ [4]ਅ ਪੋਥੀ ਬ੍ਰਿਬ ਨਹਿ ਭਾਈ [5]ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 198

### ਚੌਪਾਈ

ਹਾਥ ਜੋਰ ਪੁਨ ਬਿਨਤ ਉਚਾਰੀ । ਮਨੀ ਸਿੰਘ ਆਗੇ ਸੁਖ ਧਾਰੀ ।
ਮਹਾਰਾਜ ਮਮ[1] ਸਮਝ ਨ ਪਯੋ । ਅਰਥ ਸ਼ਬਦ ਕਾ ਭਾਖ ਸੁਨਯੋ ।
ਯੋਂ ਕਹਿ ਪਰਾ ਚਰਨ ਲਪਟਾਈ । ਮਨੀ ਸਿੰਘ ਤਬ ਕਹਿਓ ਸੁਨਾਈ ।
ਉਠਹੁ ਉਠਹੁ ਹੇ ਗੁਰ ਕੇ ਪਿਆਰੇ । ਸ੍ਰੀ ਗੁਰ ਜਸੁ ਸੁਨੀਏ ਬਿਸਥਾਰੇ । 207 ।

### ਦੋਹਰਾ

ਸੰਗਤ ਕੀ ਬਿਨਤੀ ਸੁਨੀ ਬੋਲੇ ਦੀਨ ਦਿਆਲ ।
ਸਭ ਸੰਗਤ ਇਕ ਚਿਤ ਸੁਨ ਸ੍ਰੀ ਗੁਰੂ ਭਏ ਕ੍ਰਿਪਾਲ ॥ 208 ॥
ਯਾਕਾ ਅਰਥ ਸੰਕੋਚ ਸਿਉ ਕਰਉਂ ਸੁਨਉਂ ਨਿਰਧਾਰ ।
ਅਰਥ ਅਨਿਕ ਹਹਿ ਯਾਹਿ ਕੇ ਆਸਾ ਅਪਰ ਅਪਾਰ ॥ 209 ॥

### ਕਬਿੱਤ

ਨਿਤ ਪ੍ਰਤਿ ਨਾਵਣ ਸੁ ਕੀਜੈ ਰਾਮ ਸਰ ਪਰ ਝੋਲ ਅੰਮ੍ਰਿਤ ਸੁ ਪਾਨ ਕਰ ਲੀਜੀਏ ।
ਨਿਰਮਲ ਉਦਕ ਗੋਬਿੰਦ ਨਾਮ ਪੂਰ ਸਦਾ ਮਜਨ ਕੋ ਫਲ ਪੂਰ ਕਾਮ ਕੋ ਕਰੀਜੀਏ ।
ਸੰਤਨ ਕੋ ਸੰਗ ਬੀੜ ਗ੍ਰਿਥ ਸੁ ਨਵੀਨ ਹੋਇ ਜਹਿ ਕੇ ਦਰਸ ਅਘ ਦੂਰ ਕਰ ਦੀਜੀਏ।
ਸਿਮਰਹ ਸਾਧ ਸੁ ਆਨੰਦ ਮਨ ਪਰਮਾਨੰਦ ਰਾਮਸਰ ਨਿਕਟ ਸਗਲ ਸ੍ਰਮ ਛੀਜੀਏ ॥
210 ॥

### ਦੋਹਰਾ

ਜਿਹ ਪ੍ਰਾਪਤਿ ਸੋਊ ਲਹੈ ਇਹੁ ਸਰ ਪਰਮ ਨਿਧਾਨ ।
ਗੁਰੂ ਨਾਨਕ ਬਲਿ ਬਲਿ ਤਿਸ ਸਦ ਸਦ ਤਿਸ ਕੁਰਬਾਨ ॥ 211 ॥
ਇਸਨਾਨ ਸਮੈ ਨਰ ਜੋ ਪੜੈ ਯਾਹਿ ਸਬਦ ਹਿਤ ਧਾਰ ॥
ਰਾਮਸਰ ਕੇ ਇਸਨਾਨ ਕਾ ਫਲ ਹੋਵੈ ਦੁਖਟਾਰ ॥ 212 ॥

### ਚੌਪਈ

ਮਨੀ ਸਿੰਘ[3] ਪੁਨ ਕਥਾ ਉਚਾਰੀ । ਭਗਤਿ ਸਿੰਘ ਸੁਨੀਏ ਨਿਰਧਾਰੀ ।
ਅਥਿਓ ਦਿਨੇਸ ਨਭੈ ਨਿਸ ਆਈ । ਸਭ ਸੰਗਤ ਨਿਜ ਘਰੈ[4] ਸਿਧਾਈ ।
ਸ੍ਰੀ ਗੁਰ ਅਰਜਨ ਤਹਾਂ ਰਹਾਏ । ਹਰਿ ਗੋਬਿੰਦ ਨਿਜ ਮਹਿਲ ਮੋਂ ਆਏ ।
ਭਾਈ ਗੁਰਦਾਸ ਬੁਢਾ ਤਹਿੰ ਰਹੇ । ਗੁਰ ਕੇ ਚਰਨ ਨਿਕਟ ਸੁਖ ਲਹੇ ॥
ਕ੍ਰਿਪਾ ਸਿੰਧ[5] ਕੀ ਆਗਿਆ ਪਾਏ । ਸੇਵਕ ਸ੍ਰੀ ਗੁਰੂ ਨਿਕਟ ਰਹਾਏ ।
ਨਾਨਾ ਭਾਂਤਿ ਪ੍ਰਸਾਦ ਬਨਾਏ । ਨਿਪੁੰਨ ਸੁਆਰ ਗੁਰ ਢਿਗ[6] ਲਯਾਏ ।
ਸ੍ਰੀ ਸਤਿਗੁਰੁ ਤਬ ਭੋਜਨ ਕੀਨੋ । ਭਾਈ ਸਹਿਤ ਸੇਵਕ ਸੁਖ ਲੀਨੋ ।
ਘਰੀ ਚਾਰ ਨਿਸ ਜਬੈ ਬਿਹਾਈ । ਸ੍ਰੀ ਗੁਰ ਕਉ ਸੁ ਇਕੰਤ ਦਿਖਾਈ ॥ 213 ॥

---

[1]ਅ ਪੋਥੀ ਮੋਹਿ [2]ਅ ਪੋਥੀ ਮਜਨ [3]ਅ ਪੋਥੀ ਕੇਹਰ [4]ਅ ਤੇ ੲ ਪੋਥੀ ਗ੍ਰਿਹਿ [5]ਅ ਪੋਥੀ ਨਿਧਾਨ [6]ਅ ਪੋਥੀ ਨਿਕਟ

### ਦੋਹਰਾ

ਭਾਈ ਜੀ ਬਿਨਤੀ ਕਰੀ ਸ੍ਰੀ ਗੁਰ ਦੀਨ ਦਿਆਲ ।
ਚੰਦ ਕਿਰਨ ਨਹਿ ਪਹੁੰਚ ਹੈ ਗਾੜੋ ਬਨ ਕ੍ਰਿਪਾਲ ॥ 214 ॥
ਪੁਨ ਸ੍ਰੀ ਮੁਖ ਤਬ ਗੁਰ ਕਹਾ ਸੁਨ ਭਾਈ ਨਿਰਭਾਰ ।
ਤੀਨ ਲੋਕ ਮਹਿ ਯਾਹ ਸਮ ਠੋਰ ਨ ਕੋਊ[1] ਨਿਹਾਰ ॥ 215 ॥

### ਚੌਪਾਈ

ਪੁਨ ਸ੍ਰੀ ਸਤਿਗੁਰ ਤਹਾਂ ਬਿਰਾਜੈ । ਨਿਰਖ ਸੋਭ ਨਿਸ ਪਤਿ ਮਨ ਲਾਜੇ ।
ਤੀਨ ਪਹਿਰ ਨਿਸ ਜਬੈ ਬਿਹਾਈ । ਜਾਗੇ ਗੁਰ ਸਭ ਕੋ ਸੁਖਦਾਈ ।
ਸਭੀ ਸੋਚ ਕਰ ਕੀਨ ਸਨਾਨਾ । ਗੁਰ ਨਾਨਕ ਕਾ ਪੁਨ ਧਰ ਧਿਆਨਾ ।
ਜੁਗਲ ਘਰੀ ਨਿਸ ਜਬੈ ਰਹਾਈ । ਦਯਾ ਸਿੰਧ ਕੇ ਮਨ ਇਹੁ ਆਈ ॥
ਬੋਲ ਹਜ਼ੂਰ ਬੁਢਾ ਗੁਰਦਾਸ । ਤਿਨ ਕੋ ਮੁਖ ਤੇ ਕੀਓ ਪ੍ਰਗਾਸ ।
ਬੁਢੇ ਕਉ ਆਗਿਆ ਅਸ[2] ਦੀਨੀ । ਸਤਿ ਬਚਨ ਹਮਰੇ ਚਿਤ ਚੀਨੀ ।
ਸਭ ਸੰਗਤ ਕੋ ਜਾਇ ਉਚਾਰੋ । ਇਹ ਠਾਂ ਨਹਿ ਆਵੈ ਹਰਿ ਪਿਆਰੋ ॥
ਸੁਧਾ ਸਰੋਵਰ ਦਰਸ਼ਨ ਕਰੈ । ਇਹ ਠਾਂ ਆਵਨ ਕੋਉ ਨ ਰਰੈ ॥ 216 ॥

### ਦੋਹਰਾ

ਤੁਮ ਭੀ ਤਿਹ ਠਾਂ ਹੀ ਰਹੋ ਸੁਧਾ ਸਰੋਵਰ ਜਾਇ ।
ਇਹੁ ਠਾਂ ਤੁਮ ਨਹੀਂ ਆਵਨਾਂ ਦੇਹਿੰ ਦਰਸ ਹਮ ਆਇ ॥ 217 ॥
ਬਚਨ ਮਾਨ ਬੁਢਾ ਗਯੋ ਸੁਧਾ ਸਰੋਵਰ ਓਰ ।
ਸੰਗਤ ਕਉ ਬੁਢੇ ਕਹੇ ਸ੍ਰੀ ਗੁਰੁ [ਬਚਨ][3] ਬਹੋਰ ॥ 218 ॥

### ਚੌਪਾਈ

ਤਬ ਲੈ ਚੜਯੋ ਦਿਵਸ ਨਿਸ ਗਈ । ਸਭੈ[4] ਸ੍ਰਿਸਟਿ ਤਬ ਹਰਖਤਿ ਭਈ ।
ਰਹੋ ਸ੍ਰੀ ਗੁਰੁ ਅਰੁ ਗੁਰਦਾਸ । ਔਰ ਸਿਖ ਨਹੀਂ ਆਵੇ ਪਾਸ ।
ਸੇਵਕ ਦੂਰ ਕਨਾਤ ਬਿਠਾਏ । ਸ੍ਰੀ ਗੁਰੁ ਨਿਕਟ ਨਾ ਕੋਊ ਜਾਏ ।
ਤਬ ਸ੍ਰੀ ਗੁਰ ਅਸ ਮੁਖਹੁ ਉਚਾਰੇ । ਸੁਨ ਭਾਈ ਗੁਰਦਾਸ ਪਿਆਰੇ ।
ਰਚੋ ਬੀੜ ਗੁਰੁ ਗ੍ਰਿਥ ਅਪਾਰਾ । ਗੁਰਮੁਖਿ ਅਖਰਨਿ[5] ਮਹਿੰ ਸੁਖਧਾਰਾ ।
ਮਮ ਭਾਖਉ ਤੁਮ ਲਿਖੋ ਬਨਾਏ । ਚਾਰ ਗੁਰੂ ਬਾਣੀ ਸੁਖ ਪਾਏ ।
ਪੋਥੀਆਂ ਇਹ ਗੁਰ ਬੇਦ ਸੁ ਬਾਣੀ । ਹਮ ਲਯਾਏ ਤੁਮ ਪਹਿ ਇਕਠਾਣੀ ।
ਜਥਾ ਸਮਝ ਅਸਥਾਨ ਬਨਾਏ । ਹਮ ਭਾਖਯੋ[6] ਤੁਮ ਲਿਖੋ ਬਨਾਏ ॥ 219 ॥

---

[1]ੲ ਪੋਥੀ ਅਵਰ [2]ਅ ਪੋਥੀ ਯਹਿ [3]ਅ ਪੋਥੀ ਵਿਚੋਂ [4]ੲ ਪੋਥੀ ਸਗਲੀ [5]ਅ ਤੇ ੲ ਪੋਥੀ ਅਛਰਨਿ
[6]ਅ ਪੋਥੀ ਲਿਵਾਵਹਿ

**ਦੋਹਰਾ**

ਤਉ ਗੁਰਦਾਸ ਬਿਨਤੀ ਕਰੀ ਸੁਨ ਗੁਰ ਦੀਨ ਦਯਾਲ।
ਤੁਛ ਜੀਵ ਮਮ ਅਲਪ ਬੁਧ ਕੈਸੇ ਲਖਉਂ ਕ੍ਰਿਪਾਲ ॥ 220 ॥
ਸੁਤਿਗੁਰ ਕੀ ਬਾਨੀ ਅਗਮ ਕਹਾਂ ਤੁਛ ਮਮ ਜੀਵ ।
ਨਤਿ ਨਤਿ ਕਮਲਜ[1] ਕਹੈ ਪਰੈ ਨ ਗਣਪਤਿ ਸੀਵ ॥ 221 ॥

**ਚੌਪਾਈ**

ਮੋਹਿ ਅਜਾਨ ਕੈਸੇ ਤਿੰਹ ਜਾਨਹੂੰ । ਇਹ ਅਖਰ ਨਹ ਭੇਦ ਪਛਾਨਹੂੰ ।
ਅਸ ਕਹ ਪਰਾ ਚਰਨ ਲਪਟਾਈ । ਦਯਾ ਸਿੰਧ ਤਬ ਅਸ ਫੁਰਮਾਈ ॥
ਤੁਮ ਕਉ ਸਮਝ ਐਸ ਬਿਧ ਹੋਈ । ਜਥਾ ਦੇਖੀਏ ਬਾਲਕ ਕੋਈ ।
ਮਾਤ ਪਿਤਾ ਤਿਹ ਸਦਨ ਮਝਾਰੇ । ਵਹਿ ਅੰਙਣ ਖੇਲਤ ਹਰਖਾਰੇ ॥
ਪੂਛੇ ਆਇ ਬਾਲ ਨਰ ਕੋਈ । ਤੁਮ ਗ੍ਰਿਹਿ ਮਹਿ ਬੋਲਤ ਕਹਿ ਸੋਈ ।
ਬਾਲ ਬਚਨ ਸੁਨ ਬੋਲਤ ਐਸੇ । ਭੀਤਰ ਤੇ ਸੁਨੀਏ ਬਚ ਜੈਸੇ ।
ਇਹੁ ਮਮ ਮਾਤਾ ਇਹੁ ਮਮ ਤਾਤ। ਇਹ ਮਮ ਭਾਈ ਹਿਤ ਬਖਯਾਤ ।
ਸਭ ਕੁਟੰਬ ਕਉ ਨਾਮ ਬਤਾਵੈ । ਤਿਸ ਜਨ ਮਨ ਪ੍ਰਤੀਤ ਤਬ ਆਵੈ ॥ 222 ॥

**ਦੋਹਰਾ**

ਇਹ ਬਿਧ ਸਿਉ ਤੁਮ ਸਮਝਹੁ ਚਾਰ ਗੁਰੂ ਪਰਤਾਪ ।
ਅਬ ਉਦਮ ਮਨ ਮੋ ਧਰੋ ਗੁਰੁ ਨਾਨਕ ਕਰ ਜਾਪ ॥ 223 ॥
ਤਬ ਭਾਈ ਬੰਦਨ ਕਰੀ ਸ੍ਰੀ ਗੁਰ ਚਰਨ ਮਝਾਰ ।
ਪ੍ਰਥਮ ਸੁ ਪੋਥੀ ਖੋਲ ਕੈ ਸ੍ਰੀ ਗੁਰ ਕੀਨ[2] ਦਿਦਾਰ ॥ 224 ॥

**ਚੌਪਾਈ**

ਕ੍ਰਿਪਾ ਦ੍ਰਿਸ਼ਟਿ[3] ਸ੍ਰੀ ਗੁਰੂ ਜਬ ਜੋਈ । ਤੀਨ ਕਾਲ ਕੀ ਸੋਝੀ ਹੋਈ ।
ਤਤ ਕਾਲ ਪਤਰੇ ਰਚ ਲੀਨੇ । ਏਕ ਤਾਵ ਕੇ ਚਾਰ ਸੁ ਕੀਨੇ ।
ਪ੍ਰਥਮ ਬੰਦਨਾ ਗੁਰੁ ਕੋ ਧਾਰੀ । ਗੁਰੁ ਨਾਨਕ ਕੇ ਚਰਨ ਮਝਾਰੀ ।
ਗੁਰੁ ਅਰਜਨ ਜੀ ਭਾਖ ਸੁਨਾਵਹਿੰ । ਜਥਾ ਜੋਗੁ ਬਾਨੀ ਜਹਿ ਪਾਵਹਿ ।
ਪ੍ਰੀਤ ਧਾਰ ਗੁਰਦਾਸ ਲਿਖਾਰੀ । ਚਰਨ ਕਮਲ ਗੁਰ ਕੇ ਮਨ[4] ਧਾਰੀ ।
ਸਿਰੀ ਰਾਗ ਪੂਰਨ ਕੀਓ ਦਿਖੇ । ਭਗਤ ਸ਼ਬਦ ਪਾਛੇ ਤਬ ਲਿਖੇ ।
ਦੋਇ ਜਾਮ ਗੁਰ ਤਾਂਹਿ ਬਿਤਾਵਹਿੰ । ਬਹੁਰੋ ਸ੍ਰੀ ਦਰਬਾਰ ਸੁ ਆਵਹਿੰ ।
ਸੰਗਤ ਕੋ ਆਇ ਦਰਸ਼ਨ ਦੇਈ । ਪੂਰ ਮਨੋਰਥ ਸਭਹੀ ਲੇਈ ॥ 225 ॥

**ਦੋਹਰਾ**

ਜਾਮ ਦਿਵਸ ਜਬ ਹੀ ਰਹੈ ਫਿਰ ਜਾਵੈ ਤਿਤ ਓਰ ।
ਜਾਇ ਸਬਦ ਸ੍ਰੀ ਮੁਖ ਰਹੈ ਲਿਖ ਭਾਈ ਕਰ ਜੋਰ ॥ 226 ॥

---

[1] ੲ ਪੋਥੀ ਬ੍ਰਹਮਾ [2] ਅ ਪੋਥੀ ਕੀਓ [3] ਅ ਤੇ ੲ ਪੋਥੀ ਨਦਰਿ [4] ਅ ਪੋਥੀ ਰਿਦ

ਇਹ ਬਿਧਿ ਸਿਉਂ ਨਿਤ ਪ੍ਰਤਿ ਕਰਹਿ ਕ੍ਰਿਪਾ ਸਿੰਧ ਸੁਖ ਰੂਪ ।
ਰੈਣ ਦਿਵਸ ਤਿਹ ਠਾਂ ਰਹਹਿੰ ਰਾਮਸਰ ਭੂਮ[1] ਅਨੂਪ ॥ 227 ॥

**ਚੌਪਾਈ**

ਸ੍ਰੀ ਗੁਰ ਤੰਬੂ ਤੇ ਕਛੁ ਦੂਰੇ । ਤੰਬੂ ਔਰ ਲਗੋ ਅਤਿ ਰੂਰੇ ।
ਤਹਾਂ ਭਾਈ ਜੀ ਰੈਨ[2] ਬਸਾਵੈ । ਪ੍ਰਾਤ ਸਮੇਂ ਇਸਨਾਨ ਸੁ ਪਾਵੈ ॥
ਪੁਨ ਸ੍ਰੀ ਗੁਰ ਕੇ ਨਿਕਟ ਪਧਾਰੈ । ਕਰ ਬੰਦਨ ਗੁਰ ਉਪਮਾ ਉਚਾਰੈ ।
ਪੁਨ ਸ੍ਰੀ ਗੁਰ ਕੀ ਆਗਯਾ ਪਾਏ । ਬੈਠਤ ਸ੍ਰੀ ਗੁਰੁ ਕੇ ਨਿਕਟਾਇ ।
ਬਹੁਰ ਬੰਦਨਾ ਪੋਥੀਅਨ ਕਰਹਿੰ । ਬਾਣੀ ਕਾ ਪੁਨ ਉਦਮ ਕਰਹਿੰ ।
ਜਥਾ ਜੋਗ ਗੁਰੁ ਆਪ ਦਸਾਹੀਂ । ਭਾਈ ਲਿਖਤ ਤੌਨ ਸਮਝਾਈ ।
ਇਹ ਬਿਧਿ ਸਿਉ ਕਰ ਨਿਤ[3] ਬਿਵਹਾਰਾ । ਭਾਈ ਜੀ ਅਰ ਗੁਰ ਕਰਤਾਰਾ ।
ਏਕ ਦਿਵਸ ਗੁਰ ਚਰਿਤ ਬਿਚਾਰੇ । ਤਰੈ ਸੁਖੈਨ ਸਿੰਧ ਨਰ ਪਾਰੇ ॥ 228 ॥

**ਦੋਹਰਾ**

ਦੋਇ ਜਾਮ ਦਿਨ ਜਾਨਕੈ ਸੁਧਾ ਸਰੋਵਰ ਆਇ ।
ਸੰਗਤ ਕੋ ਦਰਜਨ ਦੀਓ ਭੁਗਤਿ ਜੁਗਤਿ[4] ਵਰਤਾਇ ॥ 229 ॥
ਜਾਮ ਦਿਵਸ ਜਬ ਹੀ ਰਹਿਓ ਗਏ ਰਾਮਸਰ ਆਪ ।
ਬਾਵਨ ਅਖਰੀ ਤਬ ਰਚੀ ਸ੍ਰੀ ਮੁਖ ਸ੍ਰੀ ਗੁਰ ਜਾਪ ॥ 230 ॥

**ਚੌਪਾਈ**

ਸ੍ਰੀ ਮੁਖ ਤਾਂ ਕੀ ਉਪਮਾ[5] ਕਹੀ । ਗਉੜੀ ਰਾਗ ਮਧ ਇਹ ਲਹੀ ।
ਤੀਨ ਲੋਕ ਮਹਿ ਜੋ ਨਰ ਪੜੈ । ਜਨਮ ਜਨਮ ਅਘ ਛਿਨ ਮਹਿ ਸੜਹਿੰ ।
ਆਦਿ ਅੰਤਿ ਜੋ ਕਹਾ ਸਲੋਕ । ਸ੍ਰੀ ਗੁਰ ਮਹਿਮਾਂ ਕਹਿ ਦੁਹੂੰ ਲੋਕ ।
ਆਦਿ ਅੰਤ ਗੁਰ ਏਕ ਸਮਾਨਾ । ਜਿਹ ਆਸ੍ਰਿਤ ਜਗੁ ਸਿੰਧ ਤਰਾਨਾਂ ।
ਸ੍ਰੀ ਗੁਰ ਮੁਖ ਤਿੰਹ ਵਾਕ ਅਲਾਵਹਿੰ । ਲਿਖਤ ਪੌਨ ਸਮ[6] ਭਾਈ ਜਾਵਹਿ ।
ਅਤਿ ਪ੍ਰਸੰਨ ਮਨ ਭਾਈ ਹੋਇ । ਸ੍ਰੀ ਮੁਖ ਸੁਨੇ ਲਿਖੇ ਦੁਖ ਖੋਇ ।
ਬਾਵਨ ਅਖਰੀ ਭੋਗ ਗੁਰ ਪਾਯੋ । ਦਿਨ ਪਤਿ ਲੋਪ ਨਿਸਾਗਮ ਪਾਯੋ ।
ਭਾਈ ਜੀ ਨਿਜ ਡੇਰੇ ਆਏ । ਸ੍ਰੀ ਗੁਰ ਨਿਜ ਸੇਜਾ ਸੁਖ ਪਾਏ ॥ 231 ॥

**ਦੋਹਰਾ**

ਜਾਮ ਨਿਸਾ ਜਬ ਹੀ ਗਈ ਮਨ ਵਿਚਾਰ ਗੁਰ ਕੀਨ ।
ਸਮਾ ਘੋਰ ਕਲ ਆਇਓ[7] ਸਭ ਨਰ ਵਿਖਿਅਨ ਲੀਨ ॥ 232 ॥
ਏਕ ਘਰੀ ਨਹਿ ਹਰਿ ਭਜੈ ਨਹਿੰ ਧਨ ਦਾਨ ਕਰੇਹਿੰ ।
ਅਤਿ ਅਚਰਜ ਮੋ ਮਨ ਭਯੋਂ ਮੁਕਤਿ ਕੈਸ ਬਿਧ ਲੇਹਿੰ ॥ 233 ॥

---

[1]ਅ ਪੋਥੀ ਧਰਤ [2]ਅ ਤੇ ੲ ਪੋਥੀ [3]ਅ ਪੋਥੀ ਰੋਜ [4]ਅ ਪੋਥੀ ਰਿਧਿ ਸਿਧਿ ੲ ਪੋਥੀ ਜੋਗਿ ਜੁਗਤਿ [5]ਅ ਪੋਥੀ ਮਹਿਮਾ [6]ੲ ਪੋਥੀ ਗਰੂਤਿ [7]ਅ ਪੋਥੀ ਕਲਯੁਗ ਅਯੋ

## ਚੌਪਾਈ

ਸਿੰਮ੍ਰਿਤ ਸ਼ਾਸਤ੍ਰ ਬੇਦ ਬਖਾਨੇ । ਚਵੀ ਹਜਾਰ ਸ੍ਵਾਸ ਨਰ ਪਾਨੇ ।
ਅਸ ਉਪਾਵ ਕਰੀਏ ਕੋਊ ਤਾਂਤੇ । ਸ੍ਵਾਸ ਸਫਲ ਹੋਵਹਿੰ ਸਭ ਯਾਂਤੇ ।
ਅਸ ਵਿਚਾਰ ਪ੍ਰਭ ਨਿੰਦ੍ਰਾ ਪਾਈ । ਪਰਉਪਕਾਰ[1] ਗੁਰੂ ਸੁਖਦਾਈ ।
ਤੀਨ ਜਾਮ ਨਿਸ ਜਬੈ ਬਿਹਾਨੀ । ਜਾਗੈ ਕ੍ਰਿਪਾ ਸਿੰਧ ਗੁਰ ਗਿਆਨੀ ।
ਪ੍ਰਿਥਮ ਸੌਚ ਗੁਰ ਮਜਨ ਕਰਾਏ । ਪੁਨ ਗੁਰਦਾਸ ਕੀ ਓਰ ਸਿਧਾਏ ।
ਤਾਂਕੋ ਸੰਗ ਲੈ ਸ੍ਰੀ ਗੁਰ ਆਏ । ਰਾਮ ਸਰੋਵਰ[2] ਅਤਿ ਸੁਖ ਪਾਏ ।
ਤਿਹੰ ਠਾਂ ਦੁਹੂੰਅਨ ਮਜਨ ਕੀਨੋ । ਸ੍ਰੀ ਗੁਰੂ ਅਰ ਭਾਈ ਸੁਖ ਲੀਨੋ ।
ਸਰ ਈਸਾਣ ਕੋਣ ਇਕ ਬੇਰੀ । ਗੁਰ ਅਰਜਨ ਨਿਜ ਨੈਨਨ ਹੇਰੀ ॥ 234 ॥

## ਦੋਹਰਾ

ਤਾਂਹਿ ਤਰੇ ਬੈਠਤ ਭਏ ਕ੍ਰਿਪਾ ਸਿੰਧ ਸੁਖ ਪਾਇ ।
ਤਬ ਭਾਈ ਬੈਠਤ ਭਯੋ ਸਨਮੁਖ ਭੂਮ ਬਨਾਇ ॥ 235 ॥
ਕ੍ਰਿਪਾ ਸਿੰਧ ਬੋਲਤ ਭਏ ਸੁਨ ਭਾਈ ਗੁਰਦਾਸ ।
ਸਮਾਂ ਘੋਰ ਕਲ ਆਇਓ ਕਰ ਕੋਊ ਜਤਨ[3] ਪ੍ਰਕਾਸ਼ ॥ 236 ॥

## ਚੌਪਾਈ

ਸ੍ਰੀ ਗੁਰ ਬਚਨ ਸੁਨਤ ਗੁਰਦਾਸ । ਹਾਥ ਜੋਰ ਇਮ ਕਰਿ ਅਰਦਾਸ ।
ਗਰੀਬ ਨਿਵਾਜ ਨਾਮ ਪ੍ਰਭ ਤੋਰਾ । ਕਲਜੁਗ ਨੇ ਪਾਯੋ ਅਤਿ ਜੋਰਾ ।
ਤਾਂਤੇ ਕ੍ਰਿਪਾ ਐਸ ਪ੍ਰਭ ਕਰੀਯੈ । ਜਾਂਤੇ ਜਨਮ ਸਫਲ ਨਰ ਰੀਯੈ ।
ਸ੍ਰੀ ਗੁਰ ਸ੍ਰੀ[4] ਮੁਖ ਭਾਖੇ ਬਚਨਾਂ । ਸੁਨ ਭਾਈ ਜਿਮ ਨਰ ਕੀ ਰਚਨਾ ॥
ਪੁੰਨ ਪਾਪ ਈਹਾਂ ਜੋਊ ਕਮਾਵੈ । ਤਿਸ ਕੈ[5] ਫਲ ਜਾਇ ਆਗੇ ਪਾਵੈ ॥
ਪੁੰਨ ਅਧਿਕ ਸੁਰ ਦੇਹਿ ਸਵਾਰੈ । ਪਾਪ ਅਧਿਕ ਤਾਮਸੁ ਬਪੁ ਧਾਰੈ ।
ਪਾਪ ਪੁੰਨ ਮਿਸ੍ਰਿਤ ਜਬ ਹੋਈ । ਮਾਤ ਉਦਰ ਨਰ ਤਨ ਧਰ ਸੋਈ ।
ਅਤਿ ਮਲੀਨ ਵਿਸਟਾ ਮਹਿ ਵਾਸਾ । ਉਲਟੋ ਰਹੈ ਨਾਭ ਮੁਖ ਗ੍ਰਾਸਾ ॥ 237 ॥

## ਦੋਹਰਾ

ਅਨਿਕ ਦੁਖ ਤਿਹ ਠਾਂ ਧਰੈ ਜਾਕੋ ਵਾਰ ਨਾ ਪਾਰ ।
ਜਠਰਾਗਿਨ ਸਾੜੇ ਪ੍ਰਬਲ ਬੁਢੇ ਦੁਖ ਤਨ ਧਾਰ ॥ 238 ॥
ਸਹੰਸ੍ਰ[6] ਜਨਮ ਸੁਧ ਹੋਇ ਤਬ ਪਾਪ ਪੁੰਨ ਜੋ ਕੀਨ ।
ਸੋ ਵਿਚਾਰ ਲਜਾ ਮਰੈ ਤਬ ਭਗਵਤ ਹੁਇ ਦੀਨ ॥ 239 ॥

---

[1]ਅ ਤੇ ੲ ਪੋਥੀ ਪਰੋਪ੍ਰਕਾਰ [2]ਅ ਪੋਥੀ ਰਾਮਸਰ ਮਹਿ [3]ਅ ਪੋਥੀ ਕੋਈ [4]ਅ ਪੋਥੀ ਸਤਿਗੁਰੂ [5]ੲ ਪੋਥੀ ਤਾਕਉ [6]ਅ ਪੋਥੀ ਲਾਖ

## ਚੌਪਾਈ

ਤੁਹੀ ਤੁਹੀ ਤਬ ਮੁਖਹੁੰ ਉਚਾਰੈ । ਹੇ ਪ੍ਰਭ ਕਾਟੋ ਖੇਦ[1] ਹਮਾਰੇ ।
ਨਾਮ ਅਧਾਰ ਦੇਹਿ ਤਹਿੰ ਰਹੈ । ਜਠਰਾਗਿਨ ਤਾਂਤੇ ਨਹੀਂ ਦਹੈ ।
ਸ੍ਵਾਸ ਸ੍ਵਾਸ ਤੁਹੀ ਤੁਹੀ ਉਚਾਰੈ । ਹੇ ਪ੍ਰਭ ਛਿਮਹੁ ਭੂਲ ਇਹੁ ਵਾਰੈ ।
ਤਬ ਤਕਰਾਰ ਇਸੋ ਇਹੁ ਕਰੈ । ਕਾਢੋ ਪ੍ਰਭੂ ਦੇਹਿ ਮਮ ਜਰੈ ।
ਸ੍ਵਾਸ ਸ੍ਵਾਸ ਤਵ ਨਾਮ ਉਚਾਰੋ । ਔਰ ਕਛੂ ਚਿਤ ਮਾਂਝ ਨ ਧਾਰੋ ।
ਬਡੋ ਖੇਦ ਸਿਉ ਨਰ ਭਵ ਪਾਵੇ । ਆਇ ਈਹਾਂ ਜਸ ਤਾਂਹਿ ਭੁਲਾਵੈ ।
ਚਵੀ ਹਜਾਰ ਸਵਾਰ ਨਰ ਲੇਈ । ਸੋ ਸਭ ਸ੍ਵਾਸ ਬਿਰਥੇ ਕਰ ਦੇਈ ।
ਨਿਸ ਦਿਨ ਮਾਯਾ ਕੈ ਮਦ ਮਾਤਾ । ਜਪੈ ਨ ਤਾਹਿ ਗਰਭ ਜੋ ਤ੍ਰਾਤਾ ॥ 240 ॥

## ਦੋਹਰਾ

ਤਾਂਤੇ ਜਤਨ ਕੋ[2] ਕੀਜੀਏ ਸ੍ਵਾਸ ਸਫਲ ਜਿਹ ਹੋਇ ।
ਜਾਹਿ ਪਠੇ ਫਲ ਕੋ ਲਹੈ ਸ੍ਵਾਸ ਸਫਲ ਸਭ ਸੋਇ ॥ 241 ॥
ਨਿਸ ਬਿਤੀਤ ਤਬ ਲੌ ਭਈ ਚੜੇ ਭਾਨ ਸੁਖ ਪਾਇ ।
ਕ੍ਰਿਪਾ ਸਿੰਧ ਪ੍ਰਸੰਨ ਹੋਇ ਸ੍ਰੀ ਮੁਖ ਅਸ[3] ਫੁਰਮਾਇ ॥ 242 ॥

## ਚੌਪਾਈ

ਤਬ ਗੁਰ ਮੁਖ ਸੁਖਮਨੀ ਉਚਾਰੀ । ਮਣਿਨ ਮਾਲ ਮਾਨੋ ਉਰ ਧਾਰੀ ।
ਚਵੀ ਹਜ਼ਾਰ ਅਛਰ ਇਹ ਧਰੇ । ਯਾਕੀ ਉਪਮਾ ਸ੍ਰੀ ਮੁਖ ਰਰੇ ॥
ਚਾਰ ਪੌੜੀਆਂ ਅੰਤ ਜੋ ਧਾਰੀ । ਤਾਂ ਕੇ ਮਧ ਗੁਰ ਉਪਮ ਬਿਥਾਰੀ ।
ਇਛਾ ਤਿਹ ਸਭ ਪੂਰਨ ਹੋਈ । ਪ੍ਰਧਾਨ ਪੁਰਖ ਨਰ[4] ਸਭਨੀ ਲੋਈ ।
ਉਚ ਅਸਥਾਨ ਸਭਨ ਤੇ ਪਾਵੈ । ਜਨਮ ਮਰਨ ਤੇ ਸੋ ਰਹਿ ਜਾਵੈ ।
ਖੇਮ ਸਾਂਤਿ ਤਿਹ ਰਿਧ ਸਿਧ ਹੋਈ । ਨਿਰਮਲ ਬੁਧ ਗਯਾਨ ਮਲ਼ ਧੋਈ ।
ਜਪ ਤਪ ਜੋਗ ਧਯਾਨ ਦਮ ਜੋਊ । ਚਾਰ ਬੇਦ ਸ਼ਾਸਤ੍ਰਨਿ ਫਲ ਹੋਊ ।
ਰਾਜਸੂਇ ਹੈ ਮੇਧ ਫਲ ਹੋਈ । ਜਨਮ ਬੀਚ ਨਹਿ ਆਵੇ ਸੋਈ ॥ 243 ॥

## ਦੋਹਰਾ

ਪ੍ਰਾਤ ਸਮੈ ਜੋ ਸੁਖਮਨੀ ਪੜੈ ਕੋਊ ਹਿਤ ਧਾਰ ।
ਤਾਕੇ ਫਲ ਸਭਹੀ ਲਹੈ ਸੁਨੈ ਲਹੈ ਫਲ ਚਾਰ ॥ 244 ॥
ਊਚ ਨੀਚ ਜਨ ਜੇ ਪੜੈ ਕਾਲ ਨਿਕਟਿ ਨਹਿ ਆਇ ।
ਅੰਤ ਸਮੇ ਸਿੰਮ੍ਰਿਤ ਸੁ ਗੁਰ ਪਰਮ ਧਾਮ ਪੁਨ ਪਾਇ[5] ॥ 245 ॥

---

[1]ਅ ਤੇ ੲ ਪੋਥੀ ਦੂਖ [2]ਅ ਪੋਥੀ ਪ੍ਰਭੂ [3]ਅ ਤੇ ੲ ਪੋਥੀ ਯਾਹਿ [4]ਅ ਪੋਥੀ ਪੁਰਖੁ [5]ਅ ਤੇ ੲ ਪੋਥੀ ਕਉ ਜ਼ਾਇ

## ਚੌਪਾਈ

ਸੁਖਮਨੀ ਫਲੁ ਐਸ ਉਚਾਰਾ । ਕ੍ਰਿਪਾ ਸਿੰਧ ਕੀਆ ਪਰ ਉਪਕਾਰਾ ।
ਬਹੁਰੋ ਭਾਈ ਜੀ ਐਸ ਉਚਾਰੀ । ਭਗਤ ਸਿੰਘ ਸੁਨੀਏ ਹਿਤ ਧਾਰੀ ।
ਰਾਮਸਰ ਨਿਕਟਿ ਇਹ ਬੇਰ ਬਿਰਾਜੈ । ਜਿਹ ਤਰ ਸ੍ਰੀ ਗੁਰ ਆਸਨ ਛਾਜੈ ।
ਸੁਖਮਨੀ ਜਿਹ ਠਾਂ ਬੈਠ ਉਚਾਰੀ । ਜੋਊ ਦਰਸ ਕਰਹਹਿ ਨਰ ਨਾਰੀ ।
ਸੁਖਮਨੀ ਫਲ ਤਿੰਹ ਪ੍ਰਾਪਤਿ ਸੇਵੈ । ਚਾਰ ਪਦਾਰਥ ਘਰ ਹੀ ਲੇਵੈ ।
ਬੇਰੀ ਪਾਪ ਤਾਹਿ ਨਿਬੇਰੀ ਜਾਨੋ । ਜਾਂਕੇ ਦਰਸ[1] ਸਗਲ ਅਘ ਹਾਨੋ ।। 246 ।।

## ਦੋਹਰਾ

ਭਗਤਿ ਸਿੰਘ ਸ੍ਰੀ ਗੁਰ ਕਿਹੀ ਭਾਈ ਲਿਖੀ ਬਨਾਇ ।
ਸੁਖਮਨੀ ਕੋ ਫਲ ਮੇਰ ਸਮ ਸ੍ਰੀ ਮੁਖ ਕਹਿਓ ਸੁਨਾਇ ।। 247 ।।
ਸ੍ਰੀ ਗੁਰ ਕੋ ਇਹ ਬਿਰਦ ਹੈ ਜਿਉਂ ਤਿਉਂ ਦਾਸ ਉਧਾਰਿ ।
ਦਾਸ ਦੁਖ ਨਹਿ ਦਿਖ ਸਕਹਿ ਕਰਹਿ ਤਾਹਿ ਭਵਪਾਰਿ ।। 248 ।।

## ਸਵੈਯਾ

ਸ੍ਰੀ ਗੁਰ ਚਰਿਤ ਦਿਖਾਵਨ ਹੇਤ ਮਹਾਂ ਸੁਖ ਕੇਤ ਸੁ ਬਯੋਤ ਬਨਾਯੋ ।
ਰਾਗ ਸੁ ਗਉੜੀ ਮਹਿ ਧਾਰ ਪ੍ਰਭੂ ਜੀ ਨੇ ਪਾਇਕੈ ਭੋਗ ਗੁਰੂ ਹਰਖਾਯੋ ।
ਵਾਰਾਂ ਲਿਖਾਇ ਗੁਰੁ ਸੁਖ ਪਾਇਕੇ ਭਗਤਨਿ ਕੇ ਪੁਨ ਸਬਦ ਲਿਖਾਯੋ ।
ਬਿਸਮੈ ਮਨ ਪਾਇ ਸੁ ਭਾਈ ਲਿਖੈ ਹਰਿ ਮਾਯਾ ਜਬੈ ਮਨ ਤਾਂਹਿ ਭੁਲਾਯੋ ।। 249 ।।

## ਦੋਹਰਾ

ਤਬ ਭਾਈ ਚਿੰਤਾ ਕਰੈ ਮਨ ਮਹਿ ਐਸ ਵਿਚਾਰ ।
ਚਤਰ[2] ਗੁਰ ਬਾਣੀ ਰਚੀ ਪਰਮ ਆਪ ਉਚਾਰ ।। 250 ।।
ਬਹੁਰ ਸ਼ਬਦ ਸ੍ਰੀ ਮੁਖ ਕਹਿਹਿੰ ਭਗਤ ਨਾਮ ਧਰ ਦੇਹਿੰ ।
ਆਪ ਰਰਹਿ ਹਮਹੂੰ ਲਿਖਹਿ ਭਗਤ ਨ ਕੋ ਦ੍ਰਿਸ਼ਟਹਿ[3] ।। 251 ।।

## ਚੌਪਾਈ

ਸ੍ਰੀ ਸਤਿਗੁਰ ਤਿਹ ਮਨ ਕੀ ਜਾਂਨੀ । ਮਾਯਾ ਭ੍ਰਮਾਯੋ ਮਨ ਅਨਮਾਨੀ ।
ਪੁਨ ਭਾਈ ਕੋ ਆਗਯਾ ਕੀਨੀ । ਪ੍ਰਾਤ ਸਮੇਂ ਆਵੋ ਮਤ ਭੀਨੀ ।
ਦੋਇ ਘਰੀ ਆਗੇ ਹੀ ਆਵੋ । ਬੈਠ ਕਨਾਤ ਬਾਹਰ ਸੁਖ ਪਾਵੋ ।
ਭੀਤਰ ਤੁਮਹਿ ਬੁਲਾਵਹਿ[4] ਜਬਹੀ । ਹਮਰੇ ਨਿਕਟਿ ਆਉ ਤੁਮ ਤਬਹੀ ।
ਸਤਿ ਬਚਨ ਭਾਈ ਯੌ ਗਾਯੋ । ਲੈ ਆਗਯਾ ਨਿਜ ਡੇਰੇ ਆਯੋ ।
ਪ੍ਰਾਤ ਸਮੈ ਸੁ ਘਰੀ ਦੁਇ ਆਗੇ । ਇਸਨਾਨ ਕੀਓ ਭਾਈ ਵਡਭਾਗੇ ।
ਪੁਨ ਸ੍ਰੀ ਗੁਰ ਕੇ ਢਿਗ[5] ਚਲ ਗਯੋ । ਕਨਾਤ ਬਾਹਰ ਜਾਇ ਬੈਠਤ ਭਯੋ ।
ਭੀਤਰ ਸ੍ਰੀ ਗੁਰ ਚਰਚਾ ਕਰਹਿੰ । ਭਗਤਨਿ ਸਾਥ ਹਰਖ ਮਨ ਧਰਹਿੰ ।। 252 ।।

---

[1]ਅ ਪੋਥੀ ਧਖਹਿ [2]ਅ ਪੋਥੀ ਚੌਥੇ ੲ ਪੋਥੀ ਚਤੁਰਥ [3]ਅ ਤੇ ੲ ਪੋਥੀ ਕੋਈ ਨਦਹੀ ਆਦਿ [4]ਅ ਪੋਥੀ ਪੁਕਾਰਹਿੰ [5]ਅ ਪੋਥੀ ਨਿਕਟਿ

### ਦੋਹਰਾ

ਕਨਾਤ ਬਾਹਰ ਬੈਠ ਕੋ ਤਹਾਂ ਭਾਈ ਮੋਨ[1] ਸੁ ਧਾਰ ।
ਨਿਕਸ ਕਨਾਤ ਤੇ ਜਬ ਚਲਹਿ ਭਗਤ ਸਰੂਪ ਅਪਾਰ ॥ 253 ॥
ਪ੍ਰਿਥਕ ਪ੍ਰਿਥਕ ਸਭਹਿਨ ਕੀਓ ਭਾਈ ਕਉ ਪ੍ਰਨਾਮ ।
ਨਿਜ ਨਿਜ ਨਾਮਨ ਕੋ ਕਹਿਤ ਗਏ ਸਭੇ ਨਿਜ ਧਾਮ ॥ 254 ॥

### ਚੌਪਾਈ

ਤਬ ਭਾਈ ਮਨ ਬਿਸਮੈ ਪਾਈ । ਭਗਤ ਨਾਮ ਕਹਿ ਕਹਿਤ ਸੁਨਾਈ ।
ਕਬੀਰ ਤ੍ਰਿਲੋਚਨ ਬੇਣੀ ਜਾਨੋ । ਨਾਮ ਦੇਵ ਰਵਿਦਾਸ ਪਛਾਨੋ ।
ਫਰੀਦ ਧੰਨਾ ਭੀਖਨ ਜੈਦੇਵਾ । ਪੀਪਾ ਸਧਨਾ ਸੈਣ ਸੁ ਭੇਵਾ ।
ਪਰਮਾ ਨੰਦ[2] ਰਾਮ ਨੰਦ ਗਏ । ਸੂਰਦਾਸ ਪਾਛੇਂਹ ਏ ਭਏ ।
ਪੰਦਰਾਂ ਨਾਮ ਭਗਤਿ ਏ ਕਹੇ । ਆਗੇ ਸੁਨੋ ਔਰ ਸੁਖ ਲਹੇ ।
ਸੰਮਨ ਮੂਸਨ ਔਰ ਜਮਾਲ । ਮਸਕਨ ਚਾਰ ਭਏ ਨਿਹਾਲ ।
ਇਹ ਕਾਰਨ ਗੁਰ ਰੂਪ ਦਿਖਾਏ । ਦਾਸ ਚਿਤ ਭ੍ਰਮ ਰਹਿਨ ਨ ਪਾਏ ।
ਸਭੈ ਭਗਤ ਦੇਖੇ ਗੁਰਦਾਸ । ਤਬ ਮਾਯਾ ਮਨ ਭਾਈ ਉਦਾਸ ॥ 255 ॥

### ਦੋਹਰਾ

ਭਾਈ ਮਨ ਬਿਸਮੈ ਭਯੋ ਨਿਜ ਅਪਰਾਧ ਵਿਚਾਰਿ ।
ਕ੍ਰਿਪਾ ਸਿੰਧ ਆਗਯਾ ਕਰੀ ਆਵ ਨਿਕਟ ਹਮਾਰ ॥ 256 ॥
ਤਬ ਭਾਈ ਭੀਤਰ ਗਯੋ ਸ੍ਰੀ ਗੁਰ ਕੇ ਸਮੁਹਾਇ ।
ਗਰਿ ਅੰਚਰ ਬਿਨਤੀ ਕਰੀ ਸ੍ਰੀ ਗੁਰ[5] ਪਗ ਲਪਟਾਇ ॥ 257 ॥

### ਸਵੈਯਾ

ਦੀਨ ਹ੍ਵੈ ਭਾਈ[6] ਕਰੀ ਉਪਮਾ ਤੁਮਹੀਂ ਗਹਿ ਕੰਸ ਤੈ ਕੰਸ ਪਛਾਰਯੋ ।
ਤੁਮ ਹੀ ਰਘੁਬੀਰ ਹ੍ਵੈ ਰਾਵਨ ਮਾਰ ਬਭੀਖਨ ਔਰ ਸੁਗ੍ਰੀਵ ਉਬਾਰਯੋ ।
ਤੁਮਹੀਂ ਹਰਨਾਖਸ ਕਉ ਉਰ ਫਾਰ ਕੈ ਹ੍ਵੈ ਨਰਸਿੰਘ ਪ੍ਰਹਿਲਾਦ ਉਧਾਰਯੋ ।
ਪਤਿਤ ਅਨੇਕ ਉਧਾਰ ਕਰੈ ਤੁਮ ਭੂਲ ਛਿਮੋ ਹਮ ਦਾਸ ਬਿਚਾਰਯੋ ॥ 258 ॥

### ਚੌਪਾਈ

ਗਯੋ ਭਰਮ ਬਿਨਤੀ ਸੁਨ ਬੋਲੇ । ਦਯਾ ਸਿੰਘ ਸੁਖ ਸਿੰਧ ਅਡੋਲੇ ।
ਜੋ ਮਾਗੋ ਸੋਈ ਬਰ ਦੇਵਹੁ । ਜੋ ਰੁਚ ਹੋਇ ਭਾਈ ਤੁਮ ਲੇਵਹੁ ।
ਸ੍ਰੀ ਗੁਰ ਕੋ ਤਬ ਬਚਨ ਸੁਨਾਏ । ਭਾਈ ਬੋਲਯੋ ਅਤਿ ਸੁਖ ਪਾਏ ।
ਮਹਾਰਾਜ ਕ੍ਰਿਪਾ ਅਸ[7] ਕੀਜੈ । ਭਗਤ[illegible] ਦਰਸ਼ਨ ਮੋਹਿ ਦੀਜੈ ।

---

[1]ਅ ਪੋਥੀ ਮਸਟ [2]ਅ ਪੋਥੀ ਰਾਮਾਨੰਦ [3]ਅ ਪੋਥੀ ਰਵਿਦਾਸ [illegible] [4]ਅ ਪੋਥੀ ਆਇਸੁ [illegible] [5]ਇ ਪੋਥੀ ਸਤਿਗੁਰੁ [6]ਇ ਪੋਥੀ ਗੁਰਦਾਸ [7]ਅ ਪੋਥੀ ਯਹਿ

ਜਸ ਤੁਮ ਚਰਚਾ ਕਰੋ ਬਨਾਈ । ਸੋ ਸਭ ਸੁਨਉ ਗੁਰੂ ਸੁਖਦਾਈ ।
ਆਵਤ ਜਾਤ ਦ੍ਰਿਸ਼ਟਿ[1] ਮੋਹ ਪਰੈ । ਤਥਾ ਸਤ ਬਚਨ ਸ੍ਰੀ ਗੁਰ ਕਰੈ ।
ਕ੍ਰਿਪਾ ਸਿੰਧ ਪੁਨ ਸਬਦਿ ਉਚਾਰੇਂ । ਭਾਈ ਲਿਖੇ ਦੇਰ ਨਹਿ ਧਾਰੇਂ ।
ਸਭ ਰਾਗਿਨ ਕੀ ਕਥਾ ਸੁਨਾਊ । ਬਢੈ ਕਥਾ ਬਹੁਤ ਡਰ ਪਾਊ ॥ 259 ॥

## ਦੋਹਰਾ

ਅਤਿ ਸੁਖ ਸੋ ਭਾਈ ਲਿਖੋ ਸ੍ਰੀ ਗੁਰ ਮੁਖਹੁ ਉਚਾਰ ।
ਭਗਤਿ ਸਬਦ ਪਾਛੈ ਲਿਖੇ ਸਨਮੁਖ ਦੇਹਿ ਦਿਦਾਰ ॥ 260 ॥
ਰਾਮਕਲੀ ਸੁਭ ਰਾਗ ਮਹਿ ਆਨੰਦ ਲਿਖ ਸੁਖ ਖਾਨ ।
ਸੁੰਦਰ ਸਦ ਪਾਛੇ ਲਿਖਯੋ ਸ੍ਰੀ ਗੁਰ ਕ੍ਰਿਪਾ ਨਿਧਾਨ ॥ 261 ॥

## ਸੋਰਠਾ

ਭਗਤ ਸਿੰਘ ਇਕ ਗਾਥ ਗੁਰੂ ਗ੍ਰੰਥ ਕੀ ਜੋ ਸੁਨੈ ।
ਸ੍ਰੀ ਗੁਰੂ ਕਰੈ ਸਨਾਥ ਰੰਕ ਭੂਪ ਤਤ ਛਿਨ ਕਰੈ ॥ 262 ॥

## ਚੌਪਾਈ

ਜਿਹ ਨਰ ਕਉ ਜਗ ਕੋਊ ਨ ਜਾਨੇ । ਨਾਮ ਜਪਤ ਸੇ ਚਹੁੰ ਕੁੰਟ ਮਾਨੇ ।
ਸਤਾ ਅਰੁ ਬਲਵੰਤ ਮਿਰਾਸੀ । ਤਾਂਕੀ ਕਟੀ[2] ਗੁਰੁ ਭਵ ਫਾਸੀ ।
ਤਿਨਹਿੰ ਵਾਰ ਗੁਰ ਉਪਮ[3] ਉਚਾਰੀ । ਸ੍ਰੀ ਗ੍ਰੰਥ ਮਹਿ ਲਿਖ ਗੁਰ ਧਾਰੀ ।
ਰਾਮਕਲੀ ਦੁਇ ਵਾਰ ਲਿਖੀ ਜਬ । ਤਾਂ ਪਾਛੇ ਸੋ ਵਾਰ ਲਿਖੀ ਤਬ ।
ਇਹ ਸੁਨ ਭਗਤਿ ਸਿੰਘ ਬਿਸਮਾਯੋ । ਸੰਸਾ ਧਰ ਮੁਖ ਬੈਨ ਸੁਨਾਯੋ ॥
ਮਨੀ ਸਿੰਘ ਕੀ ਉਪਮਾ ਕਰੀ । ਹ ਗੁਰ ਤੁਮ ਹੋ ਸੰਸੈ ਹਰੀ ।
ਮੇਰੋ ਮਨ ਅਸ ਸੰਸਾ ਭਯੋ । ਡੂਮ ਨਾਮ ਐਸੇ ਤੁਮ ਲਯੋ ।
ਤਿਨੇ ਵਾਰ ਸੋ ਕੈਸ ਉਚਾਰੀ । ਕੈਸੇ ਗੁਰੂ ਗ੍ਰੰਥ ਲਿਖ ਧਾਰੀ ॥ 263 ॥

## ਦੋਹਰਾ

ਛੋਰ ਕਥਾ ਸਭ ਹੀ ਕਹੋ ਹੇ ਪ੍ਰਭ ਦੀਨਾਨਾਥ ।
ਤੁਮ ਕ੍ਰਿਪਾਲ ਸੁਆਮੀ ਸਦਾ ਹੰਉ ਤੁਮ ਦਾਸ ਅਨਾਥ ॥ 264 ॥
ਭਗਤ ਸਿੰਘ ਕੀ ਬਿਨਤ[4] ਸੁਨ ਮਨੀ ਸਿੰਘ ਗੁਨ ਗਾਨ ।
ਹੁਇ ਪ੍ਰਸੰਨ ਬੋਲਤ ਭਏ ਪਰਮ ਪ੍ਰੀਤਿ ਤਿੰਹ ਜਾਨ ॥ 265 ॥

## ਚੌਪਾਈ

ਭਗਤ ਸਿੰਘ ਤੁਮਰੇ ਸਮ ਕੋਈ । ਤੀਨ ਲੋਕ ਮਹਿ ਹੋਇ ਨ ਹੋਈ ।
ਸਤਿਗੁਰੁ ਉਪਮ ਸੁਨਨ ਕੀ ਚਾਹਾ । ਤੁਮਰੇ ਮਨ ਮਹਿ ਅਧਿਕ ਉਮਾਹਾ ।

---

[1]ਅ ਪੋਥੀ ਨਜਰਿ [2]ਅ ਤੇ ੲ ਪੋਥੀ ਕਾਟੀ [3]ੲ ਪੋਥੀ ਸਿਫਤ [4]ਅ ਪੋਥੀ ਅਰਜ

ਅਬ ਸੋਂ ਕਥਾ ਸੁਨੋਂ ਮਨ ਲਾਈ । ਕਹੌ ਸੁ ਵਾਰ ਮੁਕਤਿ ਜਿਮਿ ਪਾਈ ।
ਬਡੋ ਭ੍ਰਾਤ ਬਲਵੰਡ ਪ੍ਰਮਾਨੋ[1] । ਸਤਾ ਤਾਂਕੋ ਅਨੁਜ ਪਛਾਨੋ ।
ਧਨ ਬਿਨ ਦੋਹੂ ਭ੍ਰਾਤ ਦੁਖ ਪਾਯੋ । ਬਲਵੰਡ ਤਬ ਕਿਹ ਦੇਸ ਸਿਧਾਯੋ ।
ਸਤਾ ਰਹਯੋ ਗੁਰੂ ਨਿਕਟਾਰੇ । ਗੁਰ ਅਰਜਨ ਤਿੰਹ ਖੇਦ[2] ਨਿਵਾਰੇ ।
ਸਤਾ ਗੁਰ ਢਿਗ ਕੀਰਤਨ ਕਰੈ । ਜੋ ਚਾਹੈ ਸੋਈ ਕਰ ਪਰੈ ॥
ਦੇਸ ਦੇਸ ਫਿਰ ਬਡ ਦੁਖ ਪਾਯੋ । ਬਲਵੰਡ ਅੰਤ ਸਤਿਗੁਰ ਢਿਗ[3] ਆਯੋ ॥ 266 ॥

## ਦੋਹਰਾ

ਸ੍ਰੀ ਗੁਰ ਕੀ ਉਪਮਾ ਕਰੀ ਬਲਵੰਡ ਕਬਿਤ ਬਨਾਇ ।
ਸ੍ਰੀ ਸਤਿਗੁਰ ਤਿੰਹਿ ਧੀਰਜ ਦੇ ਐਸੇ ਕਹਿਓ ਸੁਨਾਇ ॥ 267 ॥
ਇਤਰ ਬੈਨ ਤੁਮ ਨਾ ਰਰੋ ਮੁਹਿ ਆਗਿਆ ਇਹ ਮਾਨ ।
ਮਿਲ ਸਤੇ ਕੀਰਤਨ ਕਰੋ ਸੁਨੋ ਰਾਇ ਬੁਧ ਵਾਨ ॥ 268 ॥

## ਚੌਪਾਈ

ਰਾਇ ਬਲਵੰਡ ਤਿੰਹ ਨਾਮ ਉਚਾਰਾ । ਬਹੁ ਧਨ ਦੀਨੋ ਤਾਂਹਿ ਮੁਰਾਰਾ ।
ਰਾਇ ਬਲਵੰਡ ਹਰਖ ਅਤਿ ਭਯੋ । ਆਗਯਾ ਧਨ ਲੈ ਧਾਮ ਨਿਜ ਗਯੋ ॥
ਦੋਊ ਭ੍ਰਾਤ ਮਿਲ ਰੁਚ ਸਿਉ ਗਾਵਹਿ । ਕਰ ਕੀਰਤਨ ਬਡ ਸੋਭਾ ਪਾਵਹਿ ।
ਕਿਤਕ ਕਾਲ ਇਹ ਭਾਂਤ ਬਿਤਾਯੋ । ਬਿਆਹ ਸਮਾਂ ਭਗਨੀ[4] ਤਿਹ ਆਯੋ ।
ਦੁਹੂ ਭ੍ਰਾਤ ਗੁਰ ਕੇ ਢਿਗ ਜਾਈ । ਗੁਰ ਅਰਜਨ ਕੀ ਉਪਮ ਸੁਨਾਈ ।
ਪਾਛੇ ਗੁਰ ਕੋ ਐਸ ਅਲਾਯੋ । ਨਿਕਾਹਿ ਬਹਿਨ ਕਾ ਪ੍ਰਭ ਜੀ ਆਯੋ ।
ਕਰ ਕ੍ਰਿਪਾ ਗੁਰ ਦਰਬ ਸੁ ਦਯੈ[5] । ਦਾਸ ਜਾਨ ਹਮ ਕਾਰਜ ਕਯੈ[6] ।
ਸ੍ਰੀ ਗੁਰ ਕਹਾ ਧੀਰ ਤੁਮ ਧਾਰੋ । ਗੁਰ ਨਾਨਕ ਕਾ ਅਲਖ[7] ਭੰਡਾਰੋ ॥ 269 ॥

## ਦੋਹਰਾ

ਪ੍ਰਾਤ ਕਾਲ ਪੂਜਾ ਚੜ੍ਹੈ ਸਭ ਹੀ ਦਰਬ[8] ਤੁਮਾਰ ।
ਗੁਰ ਅਰਜਨ ਜੀ ਅਸ ਕਹਿਓ ਕਾਰਜ ਲੇਵੋ ਸਾਰ[9] ॥ 270 ॥
ਦੁਹੂਅਨ ਮਨ ਧੀਰਜ ਭਯੋ ਗੁਰ ਕੇ ਬੈਨ ਸੁਨਾਇ ।
ਗੁਰ ਜਸ ਕਹਿ ਗ੍ਰਿਹ ਕਉ ਗਏ[10] ਕਰਿਯੋ ਅਰੰਭ ਸੁ ਜਾਇ ॥ 271 ॥[10]

## ਸਵੈਯਾ

ਹੋਤ ਪਰਾਤ ਭਯੋ ਜਬ ਹੀ ਤਬ ਸ੍ਰੀ ਗੁਰ ਦਰਸ਼ਨ ਕੋ ਸਿਖ ਆਏ ।
ਸਭ ਏਕ ਰੁਪਯਾ ਸੁ ਭੇਟ ਧਰੀ ਸਭ ਹੀ ਸਿਖ ਸੰਗਤ ਹ੍ਵੈ ਇਕਠਾਏ ।
ਸੁਖ ਸਿੰਧ ਬੁਲਾਇ ਤਬੈ ਦੁਹੂੰ ਭ੍ਰਾਤਿਨ ਦੀਨੇ ਸੋਊ ਤਿਨ ਲੈ ਦੁਖ ਪਾਏ ।
ਸ੍ਰੀ ਗੁਰੂ ਅਗ੍ਰ ਵਗਾਇ ਦੀਏ ਹਮ ਲੇਵਤਿ ਨਾ ਤੁਮ ਹਾਸ ਕਹਾਏ ॥ 272 ॥

---

[1]ਅ ਤੇ ੲ ਪੋਥੀ ਤੁਮ ਜਾਨੋ [2]ੲ ਪੋਥੀ ਭੁਖ [3]ਅ ਪੋਥੀ ਪਹਿ [4]ਅ ਤੇ ੲ ਪੋਥੀ ਪੁਤ੍ਰੀ [5]ਅ ਪੋਥੀ ਦੀਜੈ [6]ਅ ਪੋਥੀ ਕੀਜੈ [7]ਅ ਪੋਥੀ ਅਮੁਕ [8]ਅ ਤੇ ੲ ਪੋਥੀ ਧਨ ਮਾਲ [9]ੲ ਪੋਥੀ ਮਵਾਰ [10]ਅ ਤੇ ੲ ਪੋਥੀ ਅਰੰਭਿਓ ਕਾਰਜ ਜਾਇ

ਜੈਸੇ ਦ੍ਰਜੋਧਨ ਨਿਕਟ ਗਏ ਥੇ ਕ੍ਰਿਸਨ ਬਰ ।
ਹੋ ਨਹਿੰ ਮਾਨੇ ਥੇ ਬੈਨ ਰਾਜ ਕੋ ਮਾਨ ਧਰ[1] ॥ 280 ॥

**ਚੌਪਾਈ**

ਤੈਸੇ ਸ੍ਰੀ ਗੁਰੁ ਤਹਾਂ ਸਿਧਾਏ । ਬਲਵੰਡ ਸਤੇ ਗ੍ਰਿਹਿ ਗੁਰ ਆਏ ।
ਆਗੇ ਬੈਠ ਰਹੇ ਧਰ ਮਾਨ । ਸ੍ਰੀ ਗੁਰੂ ਕੋ ਨਹਿੰ ਆਦਰ ਠਾਂਨ ।
ਬੈਠ ਸ੍ਰੀ ਗੁਰ[2] ਬਚਨ ਅਲਾਏ । ਕਾਰਨ ਕੌਨ[3] ਤੁਮਹਿ ਰਿਸ ਖਾਏ ।
ਜਿਤਨੋ ਦਰਬ ਚਹੁ ਅਬ ਲੇਵੋ । ਗੁਰ ਨਾਨਕ ਭੰਡਾਰ ਅਭੇਵੋ ॥
ਬਲਵੰਡ ਕਹਾ ਹਮ ਕਛੁ ਨ ਦੇਖਾ । ਤੁਮ ਭਾਖਤ[4] ਭੰਡਾਰ ਅਲੇਖਾ ।
ਸਹੰਸ੍ਰ ਰੁਪਯਾ ਲਗੇ ਬਿਵਾਹਾ । ਤਮ ਦੀਓ ਸਤ ਏਕ ਉਮਾਹਾ ।
ਤੁਮਰੇ ਸਾਥ ਨਹੀਂ ਹਮ ਜਾਵਹਿੰ । ਔਰ ਜਗਤ ਤੇ ਮਾਂਗ ਲਿਆਵਹਿ ।
ਸ੍ਰੀ ਗੁਰ ਕਹਾ ਕ੍ਰੋਧ[5] ਨਹੀਂ ਧਾਰੋ । ਗੁਰ ਨਾਨਕ ਕੇ ਬੈਨ ਚਿਤਾਰੋ ॥ 281 ॥

**ਦੋਹਰਾ**

ਭਗਤ ਸਿੰਘ ਪੂਛਤ ਭਯਾ ਹੇ ਪ੍ਰਭ ਕਿਆ ਬਚ ਭਾਖ ।
ਗੁਰ ਨਾਨਕ ਕਿਆ ਬਚ ਕਹੈ ਸੋਊ[6] ਸੁਨਾਵੋ ਸਾਖ ॥ 282 ॥
ਮਨੀ ਸਿੰਘ ਐਸੇ ਕਹਾ ਸੁਨਹੁ ਸਿਖ ਨਿਰਧਾਰ ।
ਏਕ ਸਮੇਂ ਜਾਵਤ ਭਏ ਰਾਵੀ ਤਟ ਨਿਰੰਕਾਰ ॥ 283 ॥

**ਚੌਪਾਈ**

ਏਕ ਅਨੀਹ ਰੂਪ ਗੁਰੂ ਨਾਨਕ । ਰਾਵੀ ਤਟ [ਬੈਠੇ][7] ਸੁਖ ਖਾਨਕ ।
ਦਾਲ ਡੂਮ ਸਾਥ ਮਰਦਾਨੇ । ਢੂੰਢਤ ਆਏ ਗੁਰੁ ਨਿਕਟਾਨੇ ।
ਮਰਦਾਨੇ ਕੋ ਤਬ ਗੁਰੁ ਕਹਾ । ਰਬਾਬ ਬਜਾਵੋ ਰਾਗ ਸੁ ਗਹਾ ।
ਰਬਾਬ ਬਜਾਯੋ ਤਿੰਹ ਬਡ ਭਾਗੇ । ਆਪ ਦਾਲੇ ਸਿਉ ਗਾਵਨਿ ਲਾਗੇ ।
ਘੜੀ ਜੁਗਲ ਦਿਨ ਜਬੈ ਰਹਾਈ ॥ ਆਸਾ ਰਾਗਨੀ ਸ੍ਰੀ ਗੁਰ ਗਾਈ ।
ਸੁਨਤ ਰਾਗ ਪੰਛੀ ਮ੍ਰਿਗ ਮੋਹੈ । ਬੈਰ ਭਾਵ ਨਿਜ ਮਨ ਨਹੀਂ ਜੋਹੈ ॥
ਮਾਨ ਕੀਓ ਮਰਦਾਨੇ ਦਾਲੇ । ਮ੍ਰਿਗ ਪੰਛੀ ਮੋਹ ਹਮ ਖਿਆਲੇ ।
ਗੁਰੁ ਨਾਨਕ ਤਬ ਮੋਨ[8] ਸੁਧਾਰੀ । ਦਾਲੇ ਕਹਿਓ ਮੋਨ[8] ਕਿਮ ਸਾਰੀ ॥ 284 ॥

**ਦੋਹਰਾ**

ਸ੍ਰੀ ਗੁਰੂ ਨਾਨਕ ਤਬ ਕਹਾ ਤੁਮੈ ਮਾਨ ਅਬ ਕੀਨ ।
ਮਾਨ ਸਹਿਤਿ ਕਲਿਆਨ ਨਹਿੰ ਕਰੋ ਜਤਨ ਚਿਤ ਚੀਨ ॥ 285 ॥
ਤਬ ਦੁਹੂੰਅਨ ਬਿਨਤੀ ਕਰੀ ਹੇ ਪ੍ਰਭ ਬਖਸ ਦਿਆਲ ।
ਸ੍ਰੀ ਗੁਰ ਨਾਨਕ ਤਬ ਕਹਾ ਲਿਖਾ ਇਹੀ ਬਿਧ ਭਾਲ ॥ 286 ॥

---

[1]ਅ ਪੋਥ ਮਧ [2]ੲ ਪੋਥੀ ਸਤਿਗੁਰੂ [3]ਅ ਪੋਥੀ ਕਹਿ [4]ਅ ਪੋਥੀ ਉਚਰਹਿ [5]ਅ ਪੋਥੀ ਰਿਸ [6]ੲ ਪੋਥੀ ਹਮਰਿ
[7]ਅ ਪੋਥੀ ਵਿਚੋਂ [8]ਅ ਪੋਥੀ ਮਸਟ

### ਚੌਪਾਈ

ਪੰਚਮ ਦੇਹ ਜਬੈ ਮੈ ਧਰਹੂੰ । ਕੌਤਕ ਅਨਿਕ ਜਗਤ [ਮਹਿ][1] ਕਰਹੂੰ ।
ਰਾਗ ਮਾਨ ਤਬ ਭੀ ਤੁਮ ਕਰਹੋ । ਬਹੁਤ ਨਿਰਾਦਰ ਹਮਰਾ ਧਰਹੋ ।
ਜੈਸੇ ਮਾਨ ਅਬੈ ਤੁਮ ਕੀਨਾ । ਇਸ ਤੇ ਅਧਿਕ ਕਰੋ ਰਿਸ ਲੀਨਾ ।
ਪ੍ਰਿਥਮੈ ਪਠਹੁ ਸਿਖ ਤੁਮ ਪਾਸ । ਬਹੁਰ ਕਰਹੁ ਅਪਨੀ[2] ਅਰਦਾਸ ।
ਬਚ ਹਮਰੇ ਤੁਮ ਮਾਨਹੁ ਨਾਹੀਂ । ਪੁਨ ਪਛਤਾਇ ਸਰਨਿ ਤੁਮ ਪਾਹੀ ।
ਕਥਾ ਬਡੀ ਸੰਕੋਚ[3] ਬਖਾਨੀ । ਥੋਰੇ ਮਹਿ ਤੁਮ ਜਾਨਹੁ ਗਿਆਨੀ ।
ਸੋ ਦਾਲੇ ਬਲਵੰਡ ਬਪ ਪਾਯੋ । ਮਰਦਾਨਾ ਸਤਾ ਹ੍ਵੈ ਆਯੋ ।
ਮਸੇਰ ਭ੍ਰਾਤ ਦਾਲਾ ਮਰਦਾਨਾ । ਸੁਕੇ ਭ੍ਰਾਤ ਇਹ ਠਾਂ ਹਮ ਜਾਨਾ ॥ 287 ॥

### ਸੋਰਠਾ

ਸ੍ਰੀ ਗੁਰ ਨਾਨਕ ਰੂਪ ਗੁਰੁ ਅਰਜਨ ਪਰਤਖ ਹਰਿ ।
ਹਰਿਤ ਦਾਸ ਤਮ ਕੂਪ ਜਾਸ ਕ੍ਰਿਪਾ ਸੋਊ ਲਖੈ ॥ 288 ॥

### ਦੋਹਰਾ

ਯਾਦ ਕਰਾਏ ਬਚਨ ਸੋ ਗੁਰ ਅਰਜਨ ਸੁਖ ਖਾਨ ।
ਭਾਵੀ ਵਸ ਮਾਨੇ ਨਹੀਂ ਗੁਰੁ ਕੀ ਨਿੰਦਾ ਠਾਂਨ ॥ 289 ॥
ਗੁਰੁ ਨਾਨਕ ਜਗ ਮਹਿ ਭਏ ਬਾਲਾ ਸੰਗ[4] ਸੁਜਾਨ ।
ਮਰਦਾਨੇ ਕੇ ਸਬਦ ਤੇ ਸੋਭਾ ਬੜੀ ਮਹਾਨ ॥ 290 ॥

### ਚੌਪਾਈ

ਅੰਗਦ ਅਮਰ [ਗੁਰੂ][5] ਰਾਮਦਾਸ । ਕੀਰਤਨ ਤੇ ਜਗ ਭਯੋ ਪ੍ਰਗਾਸ ।
ਤੁਮਰੇ ਨਿਕਟ ਹਮ ਕੀਰਤਨ ਕਰਹਿ । ਗੁਰੂ ਗੁਰੂ ਤੋਂ ਕਉ ਜਗੁ ਰਰਹਿ ।
ਗੁਰ ਅਰਜਨ ਨਿਜ ਨਿੰਦਾ ਸੁਨਕੇ । ਕਛੁ ਨ ਕ੍ਰੋਧ ਉਪਜਿਓ ਤਨ ਮਨ ਕੈ ।
ਗੁਰੂ ਨਾਨਕ ਕੀ ਨਿੰਦਾ ਸੁਨੇ । ਕੋਪ ਉਪਜਿਓ ਅਤਿ ਹੀ ਮਨੇ ।
ਸ੍ਰੀ ਗੁਰ ਊਠ ਤਹਾਂ ਤਬ ਆਏ । ਥੜੇ ਬੈਠ ਜਿਸ ਕਾਰ ਕਢਾਏ ।
ਥੜੇ ਬੈਠ ਦੀਵਾਨ ਲਗਾਯੋ । ਨਿਜ ਸਿਖਨ ਕਉ ਬਚਨ ਸੁਨਾਯੋ ।
ਵਹਿ ਨਹੀਂ ਆਵਹਿੰ ਮਦ ਕੇ ਮਾਤੇ । ਤੁਮ ਹੀ ਕਰੋ ਰਾਗ[6] ਅਬ ਤਾਂਤੇ ।
ਵਿਦਿਆ ਰਾਗ ਸਭੀ ਤੁਮ ਪਾਵਹੂੰ । ਤਿਨਕਾ ਤੁਮ ਸਭ ਮਾਨ ਗਵਾਵਹੂੰ ॥ 291 ॥

### ਦੋਹਰਾ

ਤਬ ਸਿਖਨ ਕੀਰਤਨ ਕਰਯੋ[7] ਸਤਿਗੁਰ ਕੇ ਬਚ ਮਾਨ ।
ਆਗੇ ਸਮਝ ਨ ਰਾਗ ਕੀ ਗੁਰ ਬਚ ਪਰੀ ਸਿਆਨ ॥ 292 ॥

---

[1] ਅ ਪੋਥੀ ਵਿਚੋਂ [2] ਅ ਪੋਥੀ ਨਿਜ ਆਇ [3] ਅ ਪੋਥੀ ਸੰਖੇਪ [4] ਅ ਪੋਥੀ ਸਾਥ [5] ਅ ਤੇ ਏ ਪੋਥੀ ਵਿਚੋਂ
[6] ਅ ਪੋਥੀ ਕੀਰਤਨ [7] ਅ ਤੇ ਏ ਪੋਥੀ ਕੀਓ

ਚੌਦਸ ਵਿੱਦਿਆ ਰਿਦੇ ਮਹਿ ਰਾਗ ਰੂਪ ਤਿੰਹ ਚਾਲ ।
ਗੁਰ ਆਗੇ ਕੀਰਤਨ ਕਰਹਿ ਪੁਨ ਗੁਰ ਹੋਹਿ ਕ੍ਰਿਪਾਲ ॥ 293 ॥

**ਚੌਪਾਈ**

ਪਟਨੇ ਤੇ ਸੰਗਤਿ ਤਬ ਆਈ । ਸ੍ਰੀ ਗੁਰ ਕੀ ਚਰਨੀ ਲਪਟਾਈ ।
ਆਇ ਪੂਜਾ ਗੁਰ ਆਗੇ ਠਾਨੀ । ਪੁਨ ਸੰਗਤ ਅਸ ਬੋਲੀ ਬਾਨੀ ।
ਬਲਵੰਡ ਔ ਸਤਾ ਕਹਾ ਸਿਧਾਏ । ਕੀਰਤਨ ਕਰਹਿ ਸਿਖ ਮਨ ਲਾਏ ।
ਸ੍ਰੀ ਗੁਰੁ ਇਹ ਬਾਤ ਉਚਾਰੀ । ਵਹਿ ਫਿਟ ਗਏ ਮਾਨ ਮਦ ਮਾਰੀ ।
ਅਬ ਤਿਨਕੋ ਜੋਊ ਮਸਤਕਿ[1] ਲਾਗੇ । ਤਿਨ ਕਉ ਦੁਖ[2] ਹੋਵੈ ਬਡ ਆਗੇ ।
ਤਿਨਕੀ ਅਰਜ ਜੋਊ ਸਿਖ ਕਰਹਿ । ਤਾਹਿੰ ਸਜਾਇ ਐਸ ਹਮ ਧਰਹਿ ।
ਮੂੰਹ ਕਾਲਾ ਕਰ ਸੀਸ ਮੁੰਡਾਵਹਿੰ । ਗਰਧਭ[3] ਚਾੜ ਸੁ ਨਗਰ ਫਿਰਾਵਹਿੰ ।
ਐਸੇ ਬਚਨ ਸ੍ਰੀ ਗੁਰ ਕੇ ਸੁਨੇ । ਸਭ ਸੰਗਤ ਨਿਜ ਮਸਤਕ ਧੁਨੇ ॥ 294 ॥

**ਦੋਹਰਾ**

ਸ੍ਰੀ ਗੁਰ ਕੇ ਇਹ ਬਚਨ ਸੁਨ ਤਿਨ ਮੁਖ ਲਗੇ ਨ ਲੋਗੁ ।
ਤਬਹੀ [ਤਿਨ][4] ਤਨ ਫਿਟ ਗਏ ਸੁਵਯੋ ਤਾਂਹਿ ਬਡ ਰੋਗ ॥ 295 ॥
ਰੋਸ ਗ੍ਰਸਤਿ ਬਯਾਕੁਲ ਭਏ ਭਯੋ ਰਬਾਬ ਸੁ ਲੋਪ ।
ਮਾਂਗਨ ਜਾਵਹਿ ਜਿਸੈ ਗ੍ਰਿਹ ਆਗੇ ਹੋਵੇ ਕੋਪ ॥ 296 ॥

**ਸਵੈਯਾ**

ਸਾਹਿਬ ਸਿਉ ਜੋਊ ਮਾਨ ਕਰੈ ਦੁਖ ਸੋਇ ਭਰੈ ਇਮ ਬੇਦ ਬਖਾਨੇ ।
ਦੁਯੋਜਨ ਮਾਨ ਕੀਓ ਸ੍ਰੀ ਕ੍ਰਿਸ਼ਨ ਸਿਉ ਦੇਹ ਸਮੇਤ ਸਭੈ ਕੁਲ ਹਾਨੇ ।
ਆਪ ਮਨਾਵਨ ਗੇ ਸੁਖ ਸਿੰਧ ਨ ਮਾਨਤ ਭੇ ਮਨੁ ਰਾਗ ਗੁਮਾਨੇ ।
ਲਾਇਕ ਐਸ ਸਜਾਇ ਭਏ ਤਨ ਫਟਿ ਗਯੋ ਕੋਊ ਭੀਖ ਨ ਠਾਨੇ ॥ 297 ॥
ਅਤਿ ਹੀ ਦੁਖ ਪਾਇ ਦੋਊ ਪਛੁਤਾਇ ਸਹੀ ਗੁਰ ਕੋ ਪਰਮੇਸ਼ਰ ਜਾਨਿਯੋ ।
ਹਾਰ ਰਹੇ ਬਿਨਤੀ ਕਰਿ ਅਰਜ ਸੁ ਕੌਨ ਕਰੈ ਗੁਰ ਕਾ ਭੈ ਮਾਨਿਯੋ ॥
ਮੂੰਡ ਮੁੰਡਾਇ ਕਹਹਿ ਮੂੰਹ ਕਾਲੋ ਜੁ ਅਰਜ ਕਰੇ ਗੁਰ ਬੈਨ ਬਖਾਨਯੋ ।
ਤਬਹੀ ਖਿਸਿਆਇ ਮਹਾਂ ਦੁਖ ਪਾਇ ਸੁ ਸ਼ੋਕ ਕੇ ਸਿੰਧ[5] ਭਏ ਗਲਤਾਨਯੋ ॥
॥ 298 ॥

**ਦੋਹਰਾ**

ਤਬੈ ਦੋਹੂ ਚਿੰਤਾ ਕਰੀ ਅਰਜ ਨ ਕੋਊ ਉਚਾਰਿ ।
ਮਾਨੁਖ ਕਰਿ ਜਾਨਯੋ ਹਮਹਿ ਸ੍ਰੀ ਗੁਰ ਰੂਪ ਮੁਰਾਰਿ ॥ 299 ॥
ਔਰ ਜਤਨ ਅਬ ਕੋ ਨਹੀਂ ਲਧਾ ਰਹੈ ਲਾਹੌਰ ।
ਪਰਉਪਕਾਰੀ ਨਾਮ ਤਿੰਹ ਚਲਹਿੰ ਤਿਸੀ ਕੀ ਓਰ ॥ 300 ॥

---

[1]ਅ ਤੇ ੲ ਪੋਥੀ ਮਾਥੈ [2]ਅ ਪੋਥੀ ਕਸਟ [3]ੲ ਪੋਥੀ ਖਰਪਰਿ [4]ਅ ਪੋਥੀ ਵਿਚੋਂ [5]ਅ ਪੋਥੀ ਸਾਗਰ

### ਚੌਪਾਈ

ਬਲਵੰਡ ਸਤਾ ਦੋਊ ਚਲੇ । ਓਰ ਲਾਹੌਰ ਰੋਗ ਬਡ ਦਲੇ ।
ਜਾਵਤ ਪੰਥ ਸੁ ਐਸ ਵਿਚਾਰਿਹਿੰ । ਭਾਈ ਲਧਾ ਪਰਉਪਕਾਰੀਹਿੰ ।
ਭਾਈ ਗੁਰਦਾਸ ਕਹਾ ਨਿਰਧਾਰੀ । ਭਾਈ ਲਧਾ ਪਰਉਪਕਾਰੀ ।
ਤਾਂਤੇ ਹਮ ਕਉ ਸੋ ਬਖਸਾਵੈ । ਕ੍ਰਿਪਾ ਸਿੰਧ ਕਾ ਦਰਸ ਕਰਾਵੈ ।
ਪੰਥ ਰੈਨ ਬਸ ਪਹੁੰਚੇ ਤਹਾਂ । ਭਾਈ ਲਧੇ ਕਾ ਘਰ[1] ਜਹਾਂ ।
ਜੋਊ ਸਿਖ ਤਿਨ ਨੇਤ੍ਰੀ ਜੋਵੈ । ਬਚਨ ਮਾਨ ਗੁਰ ਅੰਚਰ ਲੇਵੈ ।
ਭਾਈ ਲਧੇ ਜਬ ਇਮ ਸੁਨ ਪਾਏ । ਬਲਵੰਡ ਸਤਾ ਮੁਹਿ ਗ੍ਰਿਹ [ਹਿ][2] ਆਏ ।
ਤਬ ਕਿਵਾਰ ਨਿਜ ਦਰ ਕਉ ਦੀਨੋ । ਬਚਨ ਮਾਨ ਗੁਰ ਕਉ ਸੁਖ ਲੀਨੋ ॥ 301 ॥

### ਦੋਹਰਾ

ਤਬ ਦੁਹੂੰਅਨ[3] ਬਿਨਤੀ ਕਰੀ ਹਮਰੀ ਕਰੋ ਸਹਾਇ ।
ਤ੍ਰਾਹਿ ਤ੍ਰਾਹਿ ਕਹਿ ਪਦ ਗਹੇ ਪਰਉਪਕਾਰ ਕਰਾਇ ॥ 302 ॥
ਪਰਉਪਕਾਰੀ ਨਾਮ ਤੁਮ ਸੁਨ ਆਏ ਤੁਮ ਪਾਸਿ ।
ਨਾਮ ਲਾਜ ਪਾਲੋ ਪ੍ਰਭੂ ਹਮਰੀ ਕਰਿ ਅਰਦਾਸ ॥ 303 ॥

### ਚੌਪਾਈ

ਖੋਲੋ ਦਰ ਹਮ ਅਰਜ[4] ਸੁਨਾਈ । ਪਰਉਪਕਾਰ ਕਰੋ ਮਨ ਲਾਈ ।
ਤਬ ਲਧੇ ਮਨ ਇਹ ਵਿਚਾਰਾ । ਸਭ ਤੇ ਅਧਿਕ ਸੁ ਪਰਉਪਕਾਰਾ ।
ਖੋਲ ਕਿਵਾੜ ਭੀਤਰ ਬੈਠਾਏ । ਸੰਸਾ ਤਜਹੁ ਸੁ ਧੀਰ ਧਰਾਏ ।
ਤੁਮਰੇ ਹਿਤ ਮੈਂ ਜਤਨ ਸੁ ਕਰਹੂੰ । ਮੂੰਹ ਕਾਲਾ ਕਰ ਗਰਧਬ ਚੜ੍ਹੂੰ ।
ਮੂੰਡ ਮੂੰਡਾਇ ਮੋਰ ਕਿਆ ਜਾਵੈ । ਸਫਲ ਦੇਹ ਜੋ ਪਰ ਹਿਤ ਲਾਵੈ ।
ਮੂੰਡੇ ਬਾਲ ਹੋਇ ਮੁਖ ਖੋਵਹੁ । ਬਖਸ਼ਾਇ ਗੁਰੂ ਤੇ ਤੁਮ ਦੁਖ ਖੋਵਹੁ ।
ਐਸੇ ਕਹਤਿ ਰੈਨ ਤਹਿ ਸੋਏ । ਭਈ ਪ੍ਰਭਾਤ ਤਯਾਰ ਤਬ ਹੋਏ ।
ਪ੍ਰਥਮੇ[5] ਲਧੇ ਮੂੰਡ ਮੁੰਡਾਯੋ । ਮੂੰਹ ਕਾਲਾ ਕਰ ਗੁਰੁ ਮਨ ਧਯਾਯੋ ॥ 304 ॥

### ਦੋਹਰਾ

ਗਰਧਬ ਏਕ ਮੰਗਾਇਕੈ ਚੜਿਓ ਸੁ ਗੁਰੂ ਚਿਤਾਰ ।
ਪਾਛੈ ਢੋਲ ਬਜਾਇਓ ਦੇਖੈ ਲੋਕ ਹਜਾਰ ॥ 305 ॥
ਰੈਨ ਪੰਥ ਬਸ ਆਇਓ ਸੁਧਾਸਰ ਕੇ ਨਿਕਟਾਇ ।
ਪ੍ਰਿਥਮ ਪਰਿਕ੍ਰਮਾ ਨਗਰ ਕੀ ਲਧੈ ਕਰੀ ਬਨਾਇ ॥ 306 ॥

### ਚੌਪਾਈ

ਬਾਜਤ ਢੋਲ ਗਧੇ[6] ਅਸਵਾਰਾ । ਨਗਰ ਪ੍ਰਵੇਸ ਅਯੋ ਗੁਰ ਦਵਾਰਾ ।
ਕੌਤਕ ਦੇਖ ਸਭੈ ਨਰ ਨਾਰੀ । ਲਧੇ ਕੀ ਮੁਖ ਉਪਮ ਉਚਾਰੀ ॥

---

[1]ਅ ਪੋਥੀ ਘਰ [2]ਅ ਤੇ ੲ ਪੋਥੀ ਵਿਚੋਂ [3]ਅ ਪੋਥੀ ਰਬਾਬੀਅਨ [4]ਅ ਪੋਥੀ ਬਿਨੀ [5]ਅ ਪੋਥੀ ਪ੍ਰਾਤਹਿ [6]ਅ ਪੋਥੀ ਖਰਹਿ

ਪਰ ਹਿਤ ਐਸ ਜਤਨ ਜਉ ਕੀਨੋ । ਹਾਂਨ ਲਾਭ ਚਿਤ ਰੰਚ ਨ ਚੀਨੋ ।
ਸੁਧਾ ਸਰੋਵਰ ਲਧਾ ਗਯੋ । ਬਡੇ ਸੁਨੇ ਸ੍ਰੀ ਗੁਰ ਹਰਖਾਯੋ ॥
ਢੋਲ ਬਜਾਵਤ ਤਬ ਤਹਿ ਆਯੋ । ਢੋਲ ਸਬਦ ਸ੍ਰੀ ਗੁਰ ਸੁਨ ਪਾਯੋ ।
ਪੂਛਤ ਭਏ ਕੌਨ ਇਹੁ ਆਵੈ । ਬਾਜਤ ਢੋਲ ਭੀਰ ਬਡ ਪਾਵੈ ।
ਤਬ ਲੌ ਲਧਾ ਗੁਰ ਨਿਕਟਾਯੋ । ਗਰਧਬ ਪਰ ਠਾਢਾ ਸਮੁਹਾਯੋ ।
ਮੂੰਹ ਕਾਲਾ ਕੀਓ[1] ਮੂੰਡ ਮੂੰਡਾਈ । ਸ੍ਰੀ ਗੁਰ ਉਪਮਾ ਕਰੀ ਬਨਾਈ ॥ 307 ॥

### ਸਵੈਯਾ

ਹੇ ਕਰੁਨਾਨਿਧ[2] ਹੇ ਸੁਖ ਸਾਗਰ ਆਚੁਤ ਹੇ ਬਿਨਤੀ ਸੁਨ ਲਯੈ ।
ਭੂਲ ਛਿਮੋ ਹਮਰੀ ਪ੍ਰਭ ਆਪਹਿ ਦਾਸ ਅਯੋ ਤੁਮਰੀ ਸਰਨਯੈ ।
ਮਾਨ ਲਏ ਪ੍ਰਿਥਮਹਿੰ ਬਚ ਆਪਕੇ ਅਰਜ ਕਰਹੁੰ ਇਨਹੁੰ ਸੁਖ ਦਯੈ ।
ਔਰ ਸਜਾਇ ਜੋ ਹੋਇ ਪ੍ਰਭੂ ਸੋਈ ਮੁਹਿ ਕਰੋ ਕਛੁ ਦੇਰ ਨ ਕਯੈ ॥ 308 ॥
ਸ੍ਰੀ ਗੁਰ ਦੇਖ ਵੈਰਾਗ ਕੀਓ ਨਿਜ ਨੈਨਨਿ ਤੇ ਅਤਿ ਨੀਰ ਬਹਾਯੋ ।
ਮੋਰ[3] ਬਧੀ ਸੁ ਛੁਡਾਵਤ ਭਗਤ ਤੇ ਮਧ ਦੀਵਾਨ ਸ੍ਰੀ ਮੁਖ ਗਾਯੋ ॥
ਐਸੇ ਉਚਾਰ ਗੁਰੂ ਕਰਤਾਰ ਗਧੇ[4] ਤੇ ਉਤਾਰ ਸਨਾਨ ਕਰਾਯੋ ॥
ਇਸਨਾਨ ਕਰੇ ਲਧੇ ਸੁਖ ਮਾਨ ਸ੍ਰੀ ਗੁਰ ਪਾਇਨ ਸਿਉ ਲਪਟਾਯੋ ॥ 309 ॥

### ਦੋਹਰਾ

ਸ੍ਰੀ ਗੁਰ ਤਬ ਪੂਛਤ ਭਏ ਕਾਰਨ ਕਹੋ ਸੁਨਾਇ ।
ਜਾਂ ਕਾਰਨ ਐਸਾ ਕੀਓ ਕੋਊ ਨ ਸਕੈ ਕਰਾਇ ॥ 310 ॥
ਹਾਥ ਜੋਰ ਲਧੇ ਕਹਾ ਤੁਮਤੇ ਛਪੀ[5] ਨ ਕੋਇ ॥
ਸਤੇ ਔ ਬਲਵੰਡ ਕੀ ਭੂਲ ਛਿਮਾਪਨ ਹੋਇ ॥ 311 ॥

### ਚੌਪਾਈ

ਸ੍ਰੀ ਮੁਖ ਸਿਉਂ ਤੁਮ ਐਸ ਅਲਾਏ । ਜੋ ਸਿਖ ਇਨਕੀ ਅਰਜ ਕਰਾਏ ।
ਮੂੰਹ ਕਾਲਾ ਤਿੰਹ ਮੂੰਡ ਮੂੰਡਾਵਊ । ਚਾੜ ਗਧੇ[6] ਤਿੰਹ ਨਗਰ ਫਿਰਾਵਊ ।
ਪ੍ਰਥਮਹਿੰ ਤੁਮਰੇ ਬਚਨ ਕਮਾਏ । ਪਾਛੇ ਇਨਕੀ ਅਰਜ ਸੁਨਾਏ ।
ਅਤਿ ਪ੍ਰਸੰਨ ਭਏ ਕ੍ਰਿਪਾ ਨਿਧਾਨਾ । ਪਰਉਪਕਾਰੀ ਲਧਾ ਜਾਨਾ ।
ਸ੍ਰੀ ਗੁਰ ਲਧੇ ਕੋ ਤਬ ਕਹਾ । ਐਸ ਖੇਦ ਕਾਹੇ ਤੁਮ ਲਹਾ ।
ਤੁਮਰੇ ਬਚਨ ਬਖਸ਼ ਹਮ ਦੇਤੇ । ਖੇਦ ਲਹੇ ਕਾਹੇ ਤੁਮ ਏਤੇ ।
ਅਬ ਤਿਨ ਕੋ ਤੁਮ ਲੇਹੁ ਬੁਲਾਈ । ਲਧੇ ਮਾਨੁਖ ਦੀਓ ਪਠਾਈ ।
ਆਗਿਆ ਸੁਨ ਦੋਊ ਤਬ ਆਏ । ਅਤਿ ਨਿੰਮਰ ਗਰਿ ਅੰਚਰ ਪਾਏ ॥ 312 ॥

---

[1]ਅ ਪੋਥੀ ਕਰਿ [2]ਏ ਪੋਥੀ ਨਿਧਾਨ [3]ਅ ਪੋਥੀ ਹਮਰੋ [4]ਅ ਤੇ ਏ ਪੋਥੀ ਗੁਧਬ [5]ਏ ਪੋਥੀ ਗੁਪਤ [6]ਅ ਪੋਥੀ ਖਰਹਿ

## ਦੋਹਰਾ

ਬਲਵੰਡ ਸਤਾ ਧਰ ਪਰੇ ਸਨਮੁਖ ਗੁਰੂ ਹਿਤਧਾਰ ।
ਕਪਟਿ ਮਾਨ ਸਭ ਹੀ ਤੇਜਯੋ ਭਏ ਸੁਧ ਤਿੰਹ ਵਾਰ ॥ 313 ॥
ਸ੍ਰੀ ਗੁਰ ਸ੍ਰੀ ਮੁਖ ਤਬ ਕਹਾ ਜੋ ਲਧੇ ਮੁਖ ਭਾਖ ।
ਤੁਮਹਿ ਹਮ ਬਖਸ਼ਯੋ ਅਬੈ ਪਰਉਪਕਾਰੈ ਸਾਖ[1] ॥ 314 ॥

## ਚੌਪਾਈ

ਤਬ ਲਧੇ ਪੁਨ ਬਿਨਤ ਉਚਾਰੀ । ਇਨਕੋ ਬਖਸ਼ ਪ੍ਰਭੂ ਦੁਖ ਟਾਰੀ ।
ਦੇਹ ਅਰੋਗ ਇਨਕੀ ਅਬ ਕਯੋ । ਗਾਵਹਿ ਸ਼ਬਦ[2] ਰਬਾਬ ਦਵਯੈ ।
ਸ੍ਰੀ ਗੁਰ ਕਹਾ ਨਿੰਦ ਗੁਰ ਕੀਨੀ । ਦੇਹ ਰੋਗ ਤਾਂਤੇ ਇਨ ਲੀਨੀ ।
ਜਿੰਹ ਮੁਖ ਸਿਉਂ ਗੁਰ ਨਿੰਦਾ ਕਰੀ । ਤਾਤੇ[3] ਉਪਮ ਕਰਹਿ ਦੁਖ ਟਰੀ ।
ਤਬ ਦੋਨਹੂੰ ਕਉ ਲਧੇ ਕਹਾ । ਤੁਮਰੋ ਰੋਗ ਅਬੈ ਸਭ ਦਹਾ ।
ਦੁਖ ਭੰਜਨ ਇਸਨਾਨ ਸੁ ਕਰੋ । ਗੁਰ ਨਾਨਕ ਬਿਸ਼ਨ ਏਕ ਚਿਤ ਧਰੋ ।
ਪਾਂਚੋ ਗੁਰ ਕੀ ਉਪਮਾਂ ਗਾਵੋ । ਭਿੰਨ ਭਿੰਨ ਕਰ ਸਭੈ[3] ਧਿਆਵੋ ।
ਦੁਖ ਭੰਜਨ ਤਿਨ ਮਜਨ ਕੀਨਾ । ਬਲਵੰਡ ਸਤੇ ਆਨੰਦ ਲੀਨਾ ॥ 315 ॥

## ਦੋਹਰਾ

ਸ੍ਰੀ ਗੁਰ ਸਨਮੁਖ ਆਇਕੈ ਕੀਨੀ ਵਾਰ ਉਚਾਰ ।
ਰਾਮਕਲੀ ਸੁਭ ਰਾਗ ਮਹਿਂ ਪਉੜੀ ਅਸਟ ਸੁਧਾਰ ॥ 316 ॥
ਸ੍ਰੀ ਗੁਰ ਨਾਨਕ ਜਸ ਕਹਾ ਪਉੜੀ ਚਾਰ ਸੁ ਆਦਿ ।
ਬ੍ਰਹਮ ਰੂਪ ਵਰਨਨ ਕਰੇ ਸ੍ਰੀ ਗੁਰ ਰੂਪ ਅਨਾਦਿ ॥ 317 ॥

## ਚੌਪਾਈ

ਅੰਗਦ ਅਮਰਦਾਸ ਰਾਮਦਾਸ । ਇਕ ਇਕ ਪਉੜੀ ਜਸ ਪਰਕਾਸ਼ ।
ਇਕ ਪਉੜੀ ਮਹਿਂ ਉਪਮ ਉਚਾਰੀ । ਗੁਰ ਅਰਜਨ ਪਰਤਖ ਨਿਹਾਰੀ ।
ਭਗਤ ਸਿੰਘ ਤਬ ਬਿਨਤੀ ਕਰੀ । ਮਹਾਰਾਜ ਮੇਰੇ ਪ੍ਰਭ ਹਰੀ ।
ਕੋਊ ਕਹੇ [ਅਮਰ][5] ਗੁਰੁ ਆਗੇ । ਕਰੀ ਵਾਰ ਇਨ ਅਤਿ ਅਨੁਰਾਗੇ ।
ਰਾਮਦਾਸ ਆਗੇ ਕੋਊ ਭਾਖੇ । ਤੁਮ ਭਾਖਤ ਹੋ ਅਰਜਨ ਸਾਖੇ ।
ਇਹ ਭਰਮ ਹਰਉ ਦਾਸ ਮਮ ਜਾਨੀ । ਮਨੀ ਸਿੰਘ ਤਬ ਬੋਲੇ ਬਾਨੀ ।
ਕਪੋਲਕ ਕਹਹਿ ਪ੍ਰਮਾਣ ਨ ਕੋਈ । ਪ੍ਰਤਖ ਪ੍ਰਮਾਣ ਜਾਣ ਇਹ ਹੋਈ ।
ਅਸ਼ਟਮ ਪਉੜੀ ਉਸਤਤ ਕਰੀ । ਗੁਰ ਅਰਜਨ ਕੀ ਹਿਤ ਸਿਉਂ ਭਰੀ ॥ 318 ॥

---

[1]ਅ ਪੋਥੀ ਸਾਬ [2]ਏ ਪੋਥੀ ਕਰਹਿਂ ਕੀਰਤਨ [3]ਏ ਪੋਥੀ ਤਿਸ [4]ਏ ਪੋਥੀ ਤਿਨਹਿ [5]ਅ ਪੋਥੀ ਵਿਚੋਂ

### ਦੋਹਰਾ

ਪ੍ਰਤਖ ਬੈਠੇ ਅਰਜਨ ਗੁਰੁ ਇਹ ਬਚ ਪ੍ਰਗਟਿ ਉਚਾਰ ।
ਤਾਂਤੇ ਗੁਰ ਅਰਜਨ ਨਿਕਟਿ ਕਹੀ ਵਾਰ ਨਿਰਧਾਰ ॥ 319 ॥
ਕ੍ਰਿਪਾ ਸਿੰਧ[1] ਹਰਖਤਿ ਭਏ ਸੁਨੀ ਵਾਰ ਸੁਖ ਖਾਨ ।
ਤਤਕਾਲ ਤਬ ਹੀ ਲਿਖੀ ਸ੍ਰੀ ਗ੍ਰਿੰਥ ਮਹਿ ਆਨ ॥ 320 ॥

### ਸੋਰਠਾ

ਪਾਛੇ ਭਯੋ ਅਲੋਪ ਰਬਾਬ ਗੁਰੂ ਰਿਸ ਦੇਖ ਕੈ ।
ਪੁਨ ਆਯੋ ਧਰ ਓਪ ਬਲਵੰਡ ਸਤਾ ਹਰਖ ਭੇ ॥ 321 ॥

### ਚੌਪਾਈ

ਬਲਵੰਡ ਸਤੈ ਭਈ ਦੇਹ ਅਰੋਗ । ਭਯੋ ਕੰਠ ਕੋਕਲ ਸਮ ਜੋਗ ।
ਉਪਮ ਵਾਰ ਕੀ ਸ੍ਰੀ ਗੁਰ ਕੀਨੀ । ਕਸਟਿ ਨਿਵਾਰਨ ਅਤਿ ਸੁਖ ਦੀਨੀ ।
ਜਿੰਹ ਨਰ ਕੋ ਬਡ ਰੋਗ ਦੁਖਾਵੈ । ਯਾਹਿ ਪੜ੍ਹੈ[2] ਦੁਖ ਦੂਰ ਪਰਾਵੈ ।
ਔਰ ਕਸ਼ਟ ਕਉ ਰਹਿਨ ਨ ਪਾਈ । ਪੜੈ ਵਾਰ ਜੋ ਨੇਮ ਧਰਾਈ ।
ਆਗੇ ਕਥਾ ਅਨੇਕ[3] ਪ੍ਰਕਾਰਾ । ਬਧੈ ਗ੍ਰਿੰਥ ਜੋ ਕਹਹੂੰ ਸੁਧਾਰਾ ।
ਡੂਮ ਵਾਰ ਤੁਮ ਪੂਛੀ ਸਾਖੀ । ਭਗਤ ਸਿੰਘ ਮੈਂ ਤੋ ਕਉ ਆਖੀ ॥ 322 ॥

### ਦੋਹਰਾ

ਭਗਤਿ ਸਿੰਘ ਗੁਰ ਕੋ ਬਿਰਦ ਸੇਵਕ ਸਦਾ ਸਹਾਇ ।
ਪੈਜ ਭਗਤਿ ਜੁਗ ਜੁਗ ਰਖੈ ਬੰਧੀ ਭਗਤਿ ਛੁਡਾਇ ॥ 323 ॥
ਲਧੇ ਕੀ ਉਪਮਾ ਕਰੀ[4] ਮਧ ਦੀਵਾਨ ਗੁਰ ਆਪ ।
ਲਧੇ ਵਸ ਮੋ ਕਉ ਕੀਓ ਪਰਉਪਕਾਰ ਪ੍ਰਤਾਪ ॥ 324 ॥

### ਸਵੈਯਾ

ਪਰਉਪਕਾਰ ਔ ਨਾਮ ਕੇ ਤੁਲ ਨਹੀਂ ਜਗ ਤੀਰਥ ਤਪ ਤਾਪ ਕਰਾਰੇ ।
ਪਰਉਪਕਾਰ ਕਰੋ ਨ੍ਰਿਪ ਬਿਕ੍ਰਮ ਤਾਹਿ ਭਨਹਿੰ ਜਗ ਮਹਿ ਜਸ ਸਾਰੇ ।
ਪਰਉਪਕਾਰ ਨ ਨਾਮ ਜਪੈ ਨਰ ਪੂੰਛ ਬਖਾਨ ਬਿਨਾ ਪਸੁਆਰੇ ।
ਸਫਲ ਜਨਮ ਤਿਸਹੀ ਜਗ ਮਹਿ ਜੋਊ ਨਾਮ ਜਪੈ ਚਿਤ ਪਰਉਪਕਾਰੇ ॥ 325 ॥

### ਅੜਿਲ

ਲਧਾ ਗੁਰ ਨਿਕਟਾਇ ਰਹਿਓ ਸੁਖ ਪਾਇਕੈਂ ।
ਕਿਤਕ ਦਿਵਸ ਕਰ ਪ੍ਰੇਮ ਸੁ ਖੇਦ ਗਵਾਇਕੈ ।
ਪੁਨ ਲਧੇ ਅਸ ਭਾਖ ਦਯਾ[5] ਪ੍ਰਭ ਕੀਜੀਏ ।
ਹੋ ਦਾਸਨ ਦਾਸ ਪਛਾਨ ਬਿਦਾ ਪ੍ਰਭ ਦੀਜੀਏ ॥ 326 ॥

---

[1]ਅ ਪੋਥੀ ਨਿਧਿ [2]ਅ ਤੇ ੲ ਪੋਥੀ ਪਠੈ [3]ਅ ਪੋਥੀ ਅਨਿਕ [4]ਅ ਪੋਥੀ ਕਹੀ [5]ਅ ਤੇ ੲ ਪੋਥੀ ਗਯਾ

## ਚੌਪਾਈ

ਲਧਾ ਸ੍ਰੀ ਗੁਰ ਵਿਦਿਆ ਕੀਨੋ । ਅਤਿ ਪ੍ਰਸੰਨ ਹੁਇ ਬਡ ਸੁਖ ਲੀਨੋ ।
ਚਰਨ ਬੰਦਨਾ ਪਰਿਕ੍ਰਮਾ ਕਰੀ । ਸ੍ਰੀ ਗੁਰੁ ਕੀ ਲਧੇ ਸੁਖ ਭਰੀ ।
ਮਥਾ ਟੇਕ ਦਰਬਾਰ ਜੀ ਆਯੋ । ਪੁਨ ਲਾਹੌਰ ਕੀ ਓਰ ਸਿਧਾਯੋ ।
ਇਹ ਠਾਂ ਸਤਿਗੁਰ ਕਰਹਿਂ ਉਪਾਈ । ਜੋ ਉਚਰਿਹਿਂ ਭਾਈ ਲਿਖ ਜਾਈ ॥
ਕਹਹੁੰ ਰਾਗ ਸਭ ਕਥਾ ਬਧਾਇ । ਤਾਂਤੇ ਕਰਿ ਸੰਕੋਚ ਸੁਨਾਏ ।
ਬਸੰਤ ਰਾਗ ਲਿਖ ਵਾਰ ਉਚਾਰੀ । ਤ੍ਰੈ ਪੌੜੀ ਹੀ ਰਚੀ ਮੁਰਾਰੀ ।
ਭਗਤ ਸਿੰਘ ਤਬ ਸੰਸਾ ਕੀਨਾ । ਤ੍ਰੈ[1] ਪਉੜੀ ਕਿਸੈ ਵਾਰ ਨ ਚੀਨਾ ।
ਮਨੀ ਸਿੰਘ ਇਹੁ ਕਹਾ ਸੁਨਾਏ । ਸ੍ਰੀ ਗੁਰੁ ਚਰਿਤ ਨ ਕੋਇ ਲਖਾਏ ॥ 327 ॥

## ਦੋਹਰਾ

ਜਬੈ ਵਾਰ ਸ੍ਰੀ ਮੁਖ ਰਰੀ ਪਉੜੀ ਤ੍ਰੈ ਸੁਖ ਖਾਨ ।
ਲਾਂਗ੍ਰੀ ਤਤ ਛਿਨ[2] ਆਇ ਕੇ ਐਸੇ ਕੀਓ ਬਖਾਨ ॥ 328 ॥
ਪ੍ਰਸਾਦਿ ਤਿਆਰ ਅਬੈ ਭਯੋ ਆਯੋ ਜੀਉ[3] ਮਹਾਰਾਜ ॥
ਦੇਖ ਪ੍ਰਸਾਦ ਤਬੈ ਉਠੇ ਆਪਿ ਗਰੀਬ ਨਿਵਾਜ ॥ 329 ॥

## ਚੌਪਾਈ

ਤ੍ਰੈ ਪੌੜੀ ਇਹ ਹੇਤ ਰਹਾਈ । ਔਰ ਬਾਤ ਗੁਰ ਕੇ ਮਨ ਆਈ ।
ਦੋਇ ਪਹਿਰ ਭਾਈ ਈਹਾਂ ਰਹੈ । ਬਾਣੀ ਬਹੁਰ ਜਾਇ ਨਿਜ ਕਹੈ ।
ਦੋਇ ਪਉੜੀ ਇਨ ਸਾਥ ਮਿਲਾਈ । ਬਸੰਤ ਮਾਂਹਿ ਗਾਵੈ ਸੁਖ ਪਾਈ ।
ਬਹੁਰ ਗੁਰੁ ਕੀ ਗੁਰ ਹੀ[4] ਜਾਨੈ । ਕੌਨ ਸੰਦੇਹਿ ਚਿੰਤ ਮਹਿ ਠਾਨੇ ।
ਗੁਰਬਾਣੀ ਦੁਇ ਜਾਮ ਲਿਖਾਈ । ਬਹੁਰ ਲਿਖਹਿਂ ਬਾਣੀ ਨਿਜ ਭਾਈ ।
ਗੁਰਬਾਣੀ ਕੀ ਛਾਯਾ ਧਾਰੈ । ਵਾਰ ਕਬਿਤ ਸੁ ਪ੍ਰਗਟਿ ਉਚਾਰੈ ।
ਇਹ ਮਮ ਕਥਾ ਔਰ ਸੁਨ ਲੀਜੈ । ਭਗਤ ਸਿੰਘ ਅਸਥਿਰ ਚਿਤ ਕੀਜੈ ।
ਲਧਾ ਜਬ ਲਾਹੌਰ ਘਰ[5] ਗਯੋ । ਸ੍ਰੀ ਗੁਰ ਜਸ ਤਹਿ ਬਰਨਤ ਭਯੋ ॥ 330 ॥

## ਦੋਹਰਾ

ਚਾਰ ਭਗਤਿ ਤਿਹ ਠਾਂ ਰਹਿਹੰ ਕਾਨਾ ਛਜੂ ਜਾਨ ।
ਸ਼ਾਹ ਹੁਸੈਨ ਪੀਲੋ ਭਗਤ ਮਨ ਮਹਿ ਭਗਤਿ ਗੁਮਾਨ । 331 ।
ਲਧੇ ਸਿਉ ਪੂਛਤ ਭਏ ਕਹੁ ਨਿਜ ਗੁਰ ਕੀ ਬਾਤ ।
ਕਿਆ ਰਹਿਣੀ ਕਿਆ ਕਰਤ ਹੈ ਤੁਮ ਦੇਖਯੋ ਬਿਖਯਾਤ ॥ 332 ॥

---

[1]ਅ ਪੋਥੀ ਤਿੰਨ [2]ਅ ਤੇ ੲ ਪੋਥੀ ਤਤਹੀ [3]ਅ ਪੋਥੀ ਗੁਰੂ [4]ੲ ਪੋਥੀ ਸਤਿਗੁਰ [5]ਅ ਤੇ ੲ ਪੋਥੀ ਗ੍ਰਿਹ

**ਚੌਪਾਈ**

ਲਧੇ ਕਹਾ ਸ਼ਾਂਤ ਚਿਤ ਭਾਰੀ । ਅਜ ਅਬਿਨਾਸ਼ੀ ਪਰਉਪਕਾਰੀ ।
ਗੁਰ ਬਾਣੀ ਕਾ ਗ੍ਰਿੰਥ ਬਨਾਯੋ । ਤਾਰਨ ਜਗਤ ਜਹਾਜ ਸੁਹਾਯੋ ॥
ਸਭ ਭਗਤਨਿ ਕੇ ਸਬਦਿ ਲਿਖਾਏ । [illegible] ।
ਇਹ ਸੁਨ ਤਿਨ[1] ਕ੍ਰੋਧ ਮਨ ਕੀਨਾ । ਦੇਹਿ ਗੇਹਿ ਜਿਹ ਭਗਤਿ ਨ ਚੀਨਾ ।
ਤਾਂਤੇ ਸਬਦ ਲਿਖੇ ਗੁਰ ਤੋਰੇ । ਸਮਝੇ ਬਿਨ ਪ੍ਰਮਾਣ ਨਹਿ ਮੋਰੇ ।
ਚਾਰਹੁੰ ਨਿਜ ਮਨ ਏਹ ਬਿਚਾਰੀ । ਸੁਧਾ ਸਰੋਵਰ ਚਲਹਿੰ ਨਿਹਾਰੀ ।
ਅਸ ਵਿਚਾਰ ਚਾਰਹੁੰ ਤਬ ਆਏ । ਸ੍ਰੀ ਗੁਰ ਨਿਕਟ ਮਾਨ ਤਿਜ ਜਾਏ ।
ਸ੍ਰੀ ਗੁਰ ਉਠੇ ਦੇਖ ਤਿਨ ਆਵਤ । ਪਰਸਪਰ ਬੰਦਨ ਕਰ ਸੁਖ ਪਾਵਤ ॥ 333 ॥

**ਦੋਹਰਾ**

ਹਰਖ ਸਹਿਤ[2] ਬੈਠਤਿ ਭਏ ਸ੍ਰੀ ਗੁਰ ਮੁਖਹੁ ਉਚਾਰ ।
ਬਡ ਕਿਰਪਾ ਹਮ ਪਰ ਕਰੀ ਦੀਓ ਦਾਸ ਇਹ ਵਾਰ ॥ 334 ॥
ਕਾਨਾ ਤਬ ਬੋਲਤਿ ਭਯੋ ਇਹਾਂ ਕਾਰਣ ਹਮ ਆਇ ।
ਰਚਯੋ ਗ੍ਰਿੰਥ ਤੁਮ ਹਮ ਸੁਨਯੋ ਭਗਤਨਿ ਸਬਦ ਲਿਖਾਇ ॥ 335 ॥

**ਚੌਪਾਈ**

ਦੇਹ ਗੇਹ ਤਿਨਕੇ ਨਹਿ ਕੋਈ । ਕਹਾਂ ਭਏ ਠਰ ਜਾਨ ਨ ਹੋਈ ।
ਤਿਨਕੇ ਤੁਮ ਇਹ ਸਬਦ ਲਿਖਾਏ । ਹਮ ਜੀਵਤ ਨਹਿ ਬੋਲ ਪਠਾਏ ॥
ਹਮਰੀ ਬਾਣੀ ਨਾਹਿ ਚੜਾਵਹੁ । ਤੁਮ ਪ੍ਰਮਾਣ ਗ੍ਰਿੰਥ ਕਸ ਧਾਵਹੁ ।
ਸ੍ਰੀ ਗੁਰੁ ਕਹਾ ਬਾਣੀ ਨਿਜ ਰਰ । ਪ੍ਰਿਥਕ ਪ੍ਰਿਥਕ ਜਿਉ ਇਛਾ ਧਰ ।
ਕਾਨੇ ਮੁਖ ਅਸ ਬਾਨੀ ਕਹੀ । "ਓਹੀ ਰੇ ਮੈਂ ਓਹੀ ਸਹੀ" ।
ਸ੍ਰੀ ਗੁਰੁ ਕਹਾ ਪ੍ਰਮਾਨ ਨ ਬੈਨਾ । ਭਗਤਿ ਪੰਥ ਇਹ ਜਗ ਸੁਖ ਦੈਨਾ ॥
ਕਾਨੇ ਕਹਾ ਹਮ ਬੈਨ ਹਟਾਏ । ਯਾਂਤੇ[4] ਤੁਮ ਬਡ ਲਹੁ ਸਜਾਏ ।
ਸ੍ਰੀ ਗੁਰੁ ਕਹਾ ਦੇਰ ਖਿਰ ਨਾਂਹੀ । ਤੁਮ ਭੀ ਮਰ ਪੰਡੋ[5] ਕੇ ਮਾਂਹੀ ॥ 336 ॥

**ਦੋਹਰਾ**

ਕਾਨੇ ਤਬ ਐਸੀ ਚਿਤੀ ਜਾਨੋ ਜੋਗ ਅਭਯਾਸ [illegible]
ਕਾਲ ਨਿਕਟ ਆਵੈ ਨਹੀਂ [illegible] ॥ 337 ॥
ਪੀਲੋ ਕੋ ਆਗਯਾ ਕਰੀ ਸ੍ਰੀ ਗੁਰ [illegible]
ਨਿਜ ਬਾਨੀ ਤੁਮ ਭੀ ਕਹੋ ਪੀਲੋ ਕਹਾ ਸੁਨਾਇ ॥ 338 ॥

---

[1]ਅ ਪੋਥੀ ਤਿਨਹਿ [2]ਦ ਪੋਥੀ ਯੁਤ [3]ਅ ਤੇ ਦ ਪੋਥੀ ਮਿਲਾਇ [4]ਅ ਪੋਥੀ ਤਾਂਤੇ [5]ਅ ਤੇ ਦ ਪੋਥੀ ਮਾਰਗ

"ਅਸਾਂ ਨਾਲੋਂ ਸੇ ਭਲੇ ਜਨਮਤ ਹੀ ਮਰ ਜਾਤ ।
ਬਿਖੈ ਕੀਚ ਆਲੂਦ ਨਹਿ ਭਏ ਨ ਜਗ ਕੀ ਤਾਤ" । 339 ॥
ਜੀਵਤ ਹੀ ਹਰਿ ਕਉ ਲਹਹਿੰ[1] ਸਤਿਗੁਰ ਭਾਖੇ ਬੈਨ ।
ਛਜੂ ਤਬ ਬੋਲਤਿ[2] ਭਯੋ ਮਨਹੁ ਮਾਨ ਕੋ ਐਨ ॥ 340 ॥

### ਚੌਪਾਈ

"ਕਾਗਦ ਕੀ ਜੇ ਹੋਵੈ ਨਾਰੀ । ਵਿਸ ਗੰਦਲ ਅਰ ਜਾਂਨ ਕਟਾਰੀ ।"
ਸ੍ਰੀ ਗੁਰੂ ਕਹਾ ਬੈਨ ਭਲ ਨਾਹੀਂ । ਗ੍ਰਿਸਤੀ[3] ਪੰਥ ਰਚਯੋ ਜਗ ਮਾਹੀਂ ।
ਸ਼ਾਹ ਹੁਸੈਨ ਤਬ ਕਹਾ ਸੁਨਾਈ । ਬੋਲਣ ਦੀ ਇਹ ਠਾਂ ਜਾ ਨਾਹੀ ।
ਚੁਪ ਵੇ ਅੜਿਆ ਚੁਪ ਕਰ ਜਾਇ । ਤਬ ਸਤਿਗੁਰੁ ਬੋਲੇ ਹਰਖਾਇ ।
ਭਲਾ ਕਹਿਓ ਰਖ ਚੁਪ ਮੁਦਾਮਾਂ । ਚਾਰੋ ਚਲੇ[4] ਆਪਨੇ ਧਾਮਾਂ ।
ਕਾਨਾਂ ਰਥ ਪਰ ਚੜ ਕੈ ਆਯੋ । ਰਥ ਚੜ ਸੋ ਲਾਹੌਰ ਕੋ ਧਾਯੋ ।
ਸ੍ਰੀ ਸਤਿਗੁਰ ਬਚ ਯਾਦ ਧਰਾਏ । ਦਸਮ ਦੁਆਰ ਨਿਜ ਸਵਾਸ ਚੜਾਏ ।
ਤੀਨੋ ਭਗਤਿ ਤੁਰੇ ਸੰਗ ਜਾਵਹਿੰ । ਕਾਨਾ ਰਥ ਪਰ ਚਿਤ ਗਰਬਾਵਹਿੰ ॥ 341 ॥

### ਦੋਹਰਾ

ਅਗਮ ਪੌਨ[5] ਚਾਲੀ ਤਬੈ ਜਬੈ ਕੜਛ ਖੜਕਾਇ ।
ਕਾਨੇ ਸਿਰ ਚਕ ਤਰ ਅਯੋਂ ਮਰਯੋ ਮਿਝ ਨਿਕਸਾਇ ॥ 342 ॥
ਤੀਨੋ ਅਸ ਪ੍ਰਾਪਤ ਭਏ ਨਿਜ ਗ੍ਰਿਹ ਧਾਮ ਲਾਹੌਰ ॥
ਮਹਾਂ ਪੁਰਖਨ ਸਿਉ ਜੋ ਅੜੈ ਪੁਜੈ ਨ ਕਿਤ ਹੀ ਠੌਰ ॥ 343 ॥

### ਚੌਪਾਈ

ਪ੍ਰਭਾਤੀ ਰਾਗੁ ਭੋਗੁ ਗੁਰ ਪਾਏ । ਤੀਹ ਰਾਗ ਭੇ ਪੂਰ ਸੁਹਾਏ ।
ਭਗਤ ਸਿੰਘ ਤਬ ਅਰਜ ਸੁਨਾਈ । ਸਭ ਰਾਗਨਿ ਦੇਹੁ ਨਾਮ ਬਤਾਈ ।
ਮਨੀ ਸਿੰਘ ਕਹਾ ਸੁਨਹੁ ਪਿਆਰੇ । ਭਿੰਨ ਭਿੰਨ ਸੁਨ ਰਾਗ ਸੁਧਾਰੇ ।
ਸ੍ਰੀ ਰਾਗ ਪੁਨ ਮਾਝ ਪਛਾਨੋ । ਗਉੜੀ ਆਸਾ ਗੁਜਰੀ ਜਾਨੋ ।
ਦੇਵ ਗੰਧਾਰ ਬਿਹਾਗ ਅਨੂਪ । ਵਡਹੰਸ ਸੋਰਠਿ ਧਨਾਸਰੀ ਰੂਪ ।
ਜੈਤਸਿਰੀ ਟੋਡੀ ਬੈਰਾੜੀ । ਤਿਲੰਗ ਸੂਹੀ ਬਿਲਾਵਲ ਗਾੜੀ ।
ਗੌਂਡ ਰਾਮਕਲੀ ਔ ਨਟ ਧਾਰੀ । ਮਾਲੀ ਗੌੜਾ ਮਾਰੂ ਤੁਖਾਰੀ ।
ਕੇਦਾਰਾ ਭੈਰੋਂ ਬਾਸੰਤ । ਸਾਰੰਗ ਮਲਾਰ ਕਾਨੜਾ ਸੰਤ ॥ 344 ॥

### ਦੋਹਰਾ

ਕਲਯਾਨ ਪ੍ਰਭਾਤੀ ਵਿੰਸ ਦਸ ਕਹੇ ਰਾਗ ਪ੍ਰਗਟਾਇ ।
ਸਹੰਸਕ੍ਰਿਤੀ ਸਲੋਕੁ ਪੁਨ ਆਗੇ ਲਿਖੇ ਬਨਾਇ । 345 ॥

---

[1] ਅ ਪੋਥੀ ਮਿਲਹਿੰ [2] ੲ ਪੋਥੀ ਉਚਰਤ [3] ਅ ਪੋਥੀ ਗ੍ਰਿਹੀ [4] ਅ ਪੋਥੀ ਗਵਨੇ [5] ਅ ਤੇ ੲ ਪੋਥੀ ਮਾਰੁਤਿ

ਮਨੀ ਸਿੰਘ ਕੇ ਬਚਨ[1] ਸੁਨ ਭਗਤ ਸਿੰਘ ਇਮ ਆਖ[2] ।
ਸਲੋਕ ਸਹੰਸਕ੍ਰਿਤ ਕਿਮ ਲਿਖੇ ਸੋਊ ਸੁਨਾਵਹੁ ਸਾਖ ॥ 346 ॥

**ਚੌਪਾਈ**

ਮਨੀ ਸਿੰਘ ਕਹਿ ਕਥਾ ਨਵੀਨ । ਬਡ ਬਿਸਥਾਰ ਯਾਹਿ ਕਾ ਚੀਨ ।
ਕਰ ਸੰਕੋਚ ਸੁ ਤੁਮਹਿਂ ਸੁਨਾਊ । ਤਾਂਤੇ ਤੁਮਰਾ ਰਿਦਾ ਸਿਰਾਊਂ ।
ਏਕ ਸਮੇਂ ਪੰਡਿਤ ਦੋ ਆਏ । ਕਾਂਸ਼ੀ ਤੇ ਬਡ ਗੁਨੀ ਸੁਨਾਏ ।
ਕ੍ਰਿਸਨ ਲਾਲ ਹਰਿਲਾਲ ਸੁ ਨਾਮ । ਦੋਊ ਭ੍ਰਾਤ ਸੁੰਦਰ ਸੁਖ ਧਾਮ ।
ਆਵਤ ਪੰਥ ਏਹੁ ਮਨ ਧਾਰੀ । ਗੁਰ ਨਾਨਕ ਥੇ ਰੂਪ ਮੁਰਾਰੀ ।
ਤਾਸ[3] ਤਖਤ ਅਰਜਨ ਗੁਰੂ ਸੋਹਤਿ । ਦੇਖ ਪ੍ਰਤਾਪ ਸੁਨੇ ਮਨ ਮੋਹਤਿ ।
ਯੋਂ ਸੁਨ ਗੁਰੁ ਅਰਜਨ ਢਿਗ ਆਏ । ਚਰਨ ਬੰਦ ਮਨ ਮਹਿਂ ਸੁਖ ਪਾਏ ।
ਬਹੁ ਆਦਰ ਤਿਨਕਾ ਗੁਰ ਕੀਨੋ । ਲੀਏ ਬਠਾਇ ਨਿਕਟਿ ਸੁਖ ਦੀਨੋ ॥ 347 ॥

**ਦੋਹਰਾ**

ਸ੍ਰੀ ਸਤਿਗੁਰੁ ਪੂਛਤ ਭਏ ਕਹ ਤੇ ਆਵਨ ਕੀਨ ।
ਦੋਊ ਭ੍ਰਾਂਤ ਬੋਲਤਿ ਭਏ ਹੇ ਪ੍ਰਭ ਤੁਮ ਸਭ ਚੀਨ ॥ 348 ॥
ਤਦਪਿ ਪੁਛਯੋ ਕਰ ਕ੍ਰਿਪਾ ਕਾਂਸੀ ਤੇ ਹਮ ਆਇ ।
ਦਰਸ ਤੁਮਾਰੇ ਹਿਤ ਅਏ ਜਸ ਸੁਨਿਓ ਅਧਿਕਾਇ[4] ॥ 349 ॥

**ਚੌਪਾਈ**

ਏਕ ਸਮੇਂ ਨਾਨਕ ਨਿਰੰਕਾਰੀ । ਕਾਂਸ਼ੀ ਗਏ ਗੁਰੁ ਸੁਖ ਧਾਰੀ ।
ਮੁਹਿ ਦਾਦੇ ਸਿਉ ਸੰਗਤ ਭਈ । ਅਨਿਕ ਭਾਂਤ ਕੀ ਚਰਚਾ ਕਈ ॥
ਬਹੁਰ ਉਪਦੇਸ਼ ਗੁਰੂ ਜੀ ਕੀਨੋ । ਚਾਰ ਸਲੋਕ ਪਠੇ ਸੁਖ ਦੀਨੋ ।
ਸੋ ਸਲੋਕ ਹਹਿ ਕੰਠ ਹਮਾਰੇ । ਸੁਨੋ ਪ੍ਰਭੂ ਹਮ ਕਹਿਹੰ ਸੁਧਾਰੇ[5] ।
ਪੜ ਪੁਸਤਕ ਅਰੁ ਸੰਧਿਆ ਬਾਦ[6] । ਇਹ ਬਿਧ ਭਾਖੇ ਰੂਪ ਅਨਾਦਿ ।
ਆਪ ਕ੍ਰਿਪਾ ਕਰ ਅਵਰ ਸੁ ਕਹਹੁ । ਜਾਂਤੇ ਮੁਕਤਿ ਪਦਾਰਥ ਲਹਹੁ ।
ਚਾਰ ਸਲੋਕ ਲਿਖੇ ਗੁਰੁ ਸੋਊ । ਸ੍ਰੀ ਮੁਖ ਕਹਾ ਸੁਨੋ ਤੁਮ ਦੋਊ ।
ਸ੍ਰੀ ਮੁਖ ਕਰੇ ਸਲੋਕ ਬਖਾਨ । ਸਤਾਹਠ[7] ਸਹੰਸਕ੍ਰਿਤੀ ਮਾਹਿ ਜਾਨ ॥ 350 ॥

**ਦੋਹਰਾ**

ਕਤੰਚ ਮਾਤਾ ਤੇ ਆਦਿ ਲੈ ਗਾਥਾ ਦੀਓ ਸੁਨਾਇ ।
ਦੋਊ ਭ੍ਰਾਤ ਆਨੰਦ ਭਰੇ ਰਹੇ ਚਰਨ ਲਪਟਾਇ ॥ 351 ॥
ਸੋ ਸਲੋਕ ਗੁਰੂ ਗ੍ਰਿੰਥ ਲਿਖ ਬਿਪ੍ਰਨਿ[8] ਦਏ ਸੁਨਾਇ ।
ਆਪਨਿ ਦੇਸ ਕਲਿਆਨ ਹਿਤ ਪੰਡਤਨਿ ਲਿਖੇ ਬਨਾਇ ॥ 352 ॥

---

[1]ਅ ਪੋਥੀ ਸੁਖਨ [2]ਅ ਤੇ ੲ ਪੋਥੀ ਭਾਖ [3]ੲ ਪੋਥੀ ਤਾਹਿ [4]ਅ ਤੇ ੲ ਪੋਥੀ ਬਹੁ ਭਾਇ [5]ਅ ਪੋਥੀ ਉਚਾਰੇ [6]ਇਹਨਾਂ ਸਲੋਕਾਂ ਦਾ ਸੁਧ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1353 ਦਰਜ ਹੈ । [7]ਸ੍ਰੀ ਗੁਰੂ ਗ੍ਰੰਥ ਵਿਚੋਂ ਇਹ ਸਲੋਕ 1353 ਤੋਂ 1360 ਦੇ ਦਰਜ਼ ਹਨ [8]ਅ ਪੋਥੀ ਦ੍ਵਿਜਨਹ

## ਚੌਪਾਈ

ਹਾਥ ਜੋਰ ਭਾਈ ਹੁਇ ਦੀਨ । ਭਾਖੇ ਬਚਨ ਨਿੰਮਰ ਆਧੀਨ ।
ਸਾਹਿਬ ਤਖਤ ਸੇਵਕ ਤੁਮ ਲਾਇਕ । ਦਾਸਨ ਦਾਸ ਦਾਸ ਹਮ ਪਾਇਕ ।
ਕਹਾ[1] ਪਟਬੀਜਨ ਕਹਾ[1] ਰਵਿ ਜੋਤਿ । ਸਾਹਿਬ ਸਮਸਰ ਦਾਸ ਨ ਹੋਤਿ ।
ਗੁਰੂ ਬਾਣੀ ਸਮਸਰ ਕਿਮ ਪਾਵੈ । ਸੇਵਕ ਬਾਣੀ ਅਲਪ ਕਹਾਵੈ ।
ਤੀਨ ਬੇਰ ਸ੍ਰੀ ਮੁਖ ਬਚ ਕਹਾ । ਭਾਈ ਅਲਪ ਤਾਂਹਿ ਕੋ ਲਹਾ ।
ਅਤਿ ਪ੍ਰਸੰਨ ਸ੍ਰੀ ਸਤਿਗੁਰੂ ਹੋਏ । ਦੀਨੋ ਵਰ ਭਾਈ ਰੁਚ ਜੋਏ ।
ਭਾਈ ਜੀ ਸੁਨੀਏ ਨਿਰਧਾਰ । ਤੁਮਰੀ ਬਾਣੀ ਅਪਰ[2] ਅਪਾਰ ।
ਮਨਹੁ ਗ੍ਰੰਥ ਕੀ ਟੀਕਾ ਭਯੋ । ਯਾਹਿ ਪੜੇ ਦੁਖ ਸਗਲਾ ਗਯੋ ॥ 360 ॥

## ਦੋਹਰਾ

ਜੀਵ ਟੂਟੇ ਕੋ ਮੇਲ ਹੈ ਤੁਮ ਬਾਨੀ ਨਿਰਧਾਰ ।
ਸਿਖੀ ਪ੍ਰਾਪਤ ਹੋਇ ਤਿੰਹ ਜੋਊ ਪੜੈ ਹਿਤ ਧਾਰ ॥ 361 ॥
ਜਨਮ ਮਰਨ ਸੰਸਾ ਮਿਟੈ ਤੁਮ ਬਾਣੀ ਪਰਤਾਪ ।
ਐਸੇ ਕਹ ਦਸਖਤ ਕਰੇ ਤਿਸੀ ਆਦਿ ਗੁਰ ਆਪ ॥ 362 ॥

## ਚੌਪਾਈ

ਗੁਰੂ ਅਰਜਨ ਪੁਨ ਕਹਾ ਸੁਨਾਈ । ਸੁਨਹੁ ਸ੍ਰਵਨ ਦੈ ਬਚ ਮਮ[3] ਭਾਈ ।
ਵਾਰ ਚਲੀਸ ਰਚੋ ਤੁਮ ਪੂਰੀ । ਜਾਕੇ ਪੜੇ ਹੋਇ ਭ੍ਰਮ ਦੂਰੀ ॥
ਕਵਿਤ ਰਚੋ ਪੰਜ ਸੈ ਛਿਪੰਜਾ । ਜਾਕੈ ਪੜਹਿ ਮਿਟੈ ਮਨ ਡੰਝਾ ।
ਸੁਨ ਭਾਈ ਗੁਰ ਚਰਨਨਿ ਪਰਿਓ । ਬਡ ਆਨੰਦ ਚਿਤ ਅਪਨੇ ਧਰਿਓ ।
ਕਰ ਚਰਚਾ ਸਭ ਭਗਤ ਸਿਧਾਏ । ਬਹੁਰੋਂ ਬੇਦ ਦੇਹ ਧਰ ਆਏ ।
ਭਗਤ ਸਿੰਘ ਤਬ ਬਿਨਤੀ ਕਾਏ । ਕਾਂਕੀ ਦੇਹਿ ਬੇਦ ਧਰ ਆਏ ॥
ਮਨੀ ਸਿੰਘ ਤਿੰਹ ਸੰਕ ਮਿਟਾਈ । ਬਿਪ੍ਰ[4] ਦੇਹ ਬਦਨ ਥੀ ਪਾਈ ।
ਤਾਂਕੀ ਕਥਾ ਬਹੁਤ ਵਿਸਤਾਰਾ । ਕਾਂਸ਼ੀ ਮਹਿ ਕੀਏ ਚਰਿਤ ਅਪਾਰਾ ॥ 363 ॥

## ਦੋਹਰਾ

ਏਕ ਸਮੈ ਕੀਓ ਤਿਨੈ ਅਧਿਕ ਮਾਨ ਰਿਦ ਬੇਦ ।
ਨਭ ਬਾਨੀ ਤਬਹੀ ਭਈ ਬਿਨ ਗੁਰੁ ਮਿਟੈ ਨ ਖੇਦ ॥ 364 ॥
ਬੇਦ ਬਿਸਮ ਪਾਵਤ ਭਏ ਕੀਨ ਬਿਨੈ ਹੁਇ ਦੀਨ ।
ਮਹਾਰਾਜ ਆਗਯਾ ਕਰਹੁ ਕਹਾਂ ਗੁਰੂ ਹਮ ਚੀਨ ॥ 365 ॥

---

[1]ਅ ਪੋਥੀ ਕਹਿ ਉਡਗਨ ਕਹਿਹ [2]ਅ ਪੋਥੀ ਅਗਮ [3]ਅ ਪੋਥੀ ਹਮ [4]ਅ ਪੋਥੀ ਦ੍ਵਿਜਨ

### ਚੌਪਾਈ

ਨਭ ਬਾਨੀ ਤਬ ਕਹਾ [ਸੁਨਾਈ][1] । ਧਰੋ ਜਨਮ ਜਗੁ ਮਹਿ ਤੁਮ ਜਾਈ ।
ਚਤਰ ਚਤਰ ਤੁਮ ਰੂਪ ਸੁ ਧਾਰੋ । ਬਿਪ੍ਰ ਦੇਹਿ ਧਰਿ ਕਾਜ ਸਵਾਰੋ ।
ਜਿੰਹ ਕੇ ਮਿਲੇ ਸ਼ਾਂਤਿ ਮਨ ਆਵੈ । ਸੋ ਗੁਰੁ ਕਰਹੁ ਖੇਦ ਸਭ ਜਾਵੈ ।
ਚਤੁਰਾਨਨਿ[2] ਕੋ ਕਹਾ ਸੁਨਾਏ । ਜਾਵੋ ਧਰ ਇਨ ਰਛ ਕਰਾਏ ।।
ਜਬ ਲੌ ਰਹੇ ਬੇਦ ਧਰ ਮਾਹੀਂ । ਤਬ ਲੋ ਰਹੇ ਇਨੈ ਨਿਕਟਾਹੀ ।
ਤਬ ਬਾਨੀ ਅਸ ਕਹਿ ਅਰ ਗਾਈ । ਬੇਦ ਬ੍ਰਹਮੇ ਜੁਤ ਬਿਸਮੈ ਪਾਈ ।।
ਧਰੇ ਰੂਪ ਪੁਨ ਜਗ ਮੇ ਆਇ । ਚਾਰ ਚਾਰ ਨਰ ਤਨ ਕੋ ਪਾਇ ।
ਏਕ ਰੂਪ ਚਤੁਰਾਨਨ[2] ਕੀਨੋ । ਰਛਾ ਕਰ ਸਭ ਕੋ ਸੁਖ ਦੀਨੋ ।। 366 ।।

### ਦੋਹਰਾ

ਆਗਯਾ ਸਭ ਮਾਨਤ ਭਏ ਕਮਲਜ ਕੀ ਸੁਖ ਮਾਨ ।
ਭਗਤ ਸਿੰਘ ਇਨ ਸਭਨ ਕੇ ਕਰਹੂੰ ਨਾਮ ਬਖਾਨ ।। 367 ।।
ਭਿਖੇ ਬਪੁ ਬ੍ਰਹਮਾ ਧਰਯਾ ਬੁਧ ਬਿਦਯਾ ਪਰਬੀਨ ।
ਚਾਰ ਚਾਰ ਬੇਦਨਿ ਧਰੇ ਸੁੰਦਰ ਬਪ ਦ੍ਵਿਜ ਕੀਨ ।। 368 ।।

### ਚੌਪਾਈ

ਚਾਰ ਦੇਹਿ ਸ਼ਾਮ ਬੇਦ ਕੀ ਗਾਈ । ਮਥਰਾ ਹਰਿਬੰਸ ਜਾਲਪ ਬਲ ਪਾਈ ।
ਰਿਗ ਬੇਦਹਿੰ ਚਾਰੇ ਬਪ ਧਾਰੇ । ਕਲਸਹਾਰ ਜਲਣ ਨਲ ਚਾਰੇ ।
ਦਲ ਸਲ ਜਲ ਬਲ ਕਹਾਏ । ਜੁਜਰ[3] ਬੇਦ ਬਪ ਚਾਰ ਬਨਾਏ ।
ਕੀਰਤ ਗੋਇੰਦ ਦਾਸ ਸਦਰੰਗ । ਅਥਰਬਣ ਬੇਦ ਚਾਰ ਦੇਹਿ ਅੰਗ ।
ਭਿਖੇ ਦੇਹ ਕਮਲਜ ਕਉ ਪਾਈ । ਸਭ ਤੇ ਅਧਿਕ ਭਯੋ ਸੁਖਦਾਈ ।
ਬਿਪ੍ਰ ਦੇਹ ਸੰਗਯਾ ਭਵ ਪਾਏ । ਸਤਿਗੁਰ ਕਉ ਖੋਜਹਿ ਹਰਖਾਏ ।।
ਢੂੰਢਤ ਗੁਰੁ ਜਗਤ ਮੇਂ ਫਿਰਹਿੰ । ਸ਼ਾਤਿ ਨ ਪਾਵਹਿ ਬਿਨ ਗੁਰ ਕਰਹਿੰ ।
ਜੋਗੀ ਸੰਨਿਆਸਨ ਕੇ ਗਏ । ਬ੍ਰਹਮਚਾਰੀ ਤਪਸੀ ਦਿਖਲਏ ।। 369 ।।

### ਦੋਹਰਾ

ਬਰਸ ਏਕ ਜਗ ਮਹਿ ਫਿਰੇ ਸਭੀ ਪੰਥ ਦਿਖ ਆਇ ।
ਸਾਂਤਿ ਪ੍ਰਦੈ ਸੁਖਸਿੰਧ[4] ਗੁਰੁ ਕਹੂੰ ਨ ਨੈਨਨਿ ਪਾਇ ।। 370 ।।
ਸੁਧਾ ਸਰੋਵਰ ਮਹਿ ਅਏ ਫਿਰਤ ਫਿਰਤ ਸਭ ਦੇਸ ।
ਗੁਰੁ ਅਰਜਨ ਜੀ ਜਬ ਪਿਖੇ ਭਈ ਸ਼ਾਂਤਿ ਚਿਤ ਏਸ ।। 371 ।।

---

[1] ਅ ਪੋਥੀ ਵਿਚੋਂ [2] ਅ ਪੋਥੀ ਬ੍ਰਹਿਮਾ [3] ਅ ਤੇ ੲ ਪੋਥੀ ਅਯੁਰਵੇਦ [4] ੲ ਪੋਥੀ ਸਾਗਰ

## ॥ ਰਸਾਵਲ ਛੰਦ ॥

ਭਿਖੇ ਬੈਨ ਸੋਏ । ਗੁਰੂ ਦਰਸ ਹੋਏ । ਸਭੈ ਪਾਪ[1] ਜਾਂਹੀ । ਮਨੰ ਸਾਂਤ ਪਾਂਹੀ ॥
ਐਸ ਬੈਨ ਗਾਏ । ਗੁਰੂ ਪਾਸ ਆਏ । ਦਿਖਾ ਰੂਪ ਆਗੇ । ਮਹਾਂ ਜੋਤ ਜਾਗੇ ॥373॥
ਮਹਾਂ ਮਾਇ ਦੇਖੀ । ਮਲੈ ਪਾਦ ਲੇਖੀ । ਸੁਭੇ ਸੇਖ ਸਾਂਈ । ਗੁਰੂ ਸੋਭ ਪਾਈ ॥374॥
ਬਡੀ ਜੋਤ ਸੋਹੇ । ਸਭੈ ਦੇਖ ਮੋਹੇ । ਪਰੇ ਪਾਦ ਕੰਜ । ਮਨੰ ਖੇਦ ਭੰਜੰ ॥ 375 ॥

## ਦੋਹਰਾ

ਪੁਨ ਉਸਤਤਿ ਗੁਰੁ ਕੀ ਕਰੀ ਮਹਾਂ ਬਿਸ਼ਨ[2] ਦਿਖ ਰੂਪ ।
ਸਭ ਮਿਲ ਅਸ ਭਾਖਤ ਭਏ ਤੁਹੀਂ ਜਗਤ ਗੁਰੁ ਭੂਪ ॥ 376 ॥

## ॥ ਭੁਜੰਗ ਛੰਦ ॥

ਅਜੰਨਮ ਰੂਪੰ ਅੰਜ ਆਪ ਹੋਏ । ਰਚੇ ਜੀਵ ਜੰਤੰ ਅੰਸ ਨਾਹਿ ਕੋਏ ।
ਬਿਸ਼ਨ ਰੂਪ ਹ੍ਵੈਕੈ ਕਰੋ ਰਛ ਪਾਲੰ । ਤੁਮੀ ਸੰਭੂ ਹ੍ਵੈਕੈ ਕਰੋ ਜੀਵ ਕਾਲੰ ॥ 377 ॥
ਇਦਾਂਨੀ ਧਰਯੋ ਰੂਪ ਸੁੰਦ੍ਰ ਅਪਾਰੀ । ਪਰਹਿੰ ਤੋਂਹ ਪਾਦੰ ਹੋਰ ਮੋਹ ਭਾਰੀ ।
ਤੁਹੀਂ ਰਾਮ ਹ੍ਵੈਕੈ ਦੰਸਗ੍ਰੀਵ ਮਾਰਯੋ । ਤੁਹੀ ਕਾਨ ਹ੍ਵੈ ਕੰਸ ਕੇਸੀ ਬਿਦਾਰਯੋ ॥378॥
ਅਲੇਪੰ ਸਦਾ ਲੇਪ ਲਾਗੈ ਨ ਕੋਈ । ਕਟੇ ਤਾਂਹਿ ਜਾਲੰ ਤੁਮੈ ਦਾਸ ਜੋਈ ।
ਪ੍ਰਭੋ ਤੋਹਿ ਅੰਤ ਹਮੈ ਨਾਹਿੰ ਪਾਯੋ । ਸਦਾ ਨੇਤਿ ਨੇਤਿੰ ਤੁਮਹਿ ਰੂਪ ਗਾਯੋ ॥ 379 ॥

## ਦੋਹਰਾ

ਇਹ ਬਿਧ ਉਸਤਤਿ ਕਹਿ ਸਭੈ ਪਰੇ ਚਰਨ ਪਰ ਆਇ ।
ਦਯਾ ਸਿੰਧੂ ਸ੍ਰੀ ਮੁਖ ਕਹਾ ਮਾਂਗੋ ਬਰ ਰੁਚ ਪਾਇ ॥ 380 ॥

## ਚੌਪਾਈ

ਭਿਖੇ ਤਬ ਅਸ ਬੈਨ ਉਚਾਰੈ । ਸਭ ਕੀ ਇਛਾ ਇਹੀ ਮੁਰਾਰੇ ।
ਇਨ ਸਭ ਕੋ ਪ੍ਰਭ ਸਿਖ ਕਰੀਜੈ । ਗੁਰ ਦੀਖਯਾ ਦੇ ਸ਼ਾਂਤਿ ਮਨ ਕੀਜੈ ।
ਸ੍ਰੀ ਗੁਰ ਕਹਾ ਸੁਨਹੁ ਚਿਤ ਲਾਏ । ਬੇਦ ਦੇਹ ਧਰ ਤੁਮ ਹੋ ਆਇ ।
ਸ੍ਰੀ ਭਗਵਤ ਜਸ ਇਹ ਠਾਂ ਰਹੋ । ਗੁਰੁ ਨਾਨਕ ਕਾ ਜਸ ਉਚਰੋ ।
ਤਿਨੈ ਕਹਾ ਇਹ ਸਮਝ ਨ ਪਾਵਹਿ । ਕਿਹ ਬਿਧ ਉਸਤਤ[3] ਗੁਰ ਕੀ ਗਾਵਹਿੰ ।
ਆਪ ਸਮਝਾਇ ਚਾਲ ਹਮ ਦੇਵੋਂ । ਹੇ ਸਤਿਗੁਰ ਗਤਿ ਅਲਖ ਅਭੇਵੋਂ ॥
ਬੀਸ ਸਵਯੇ ਸ੍ਰੀ ਮੁਖ ਰਰੇ । ਗੁਰ ਨਾਨਕ ਜਸ ਬਰਨਨ ਕਰੇ ।
ਸਮਝ ਚਾਲ ਤਿਹ ਜਗ ਪ੍ਰਗਟਾਯੋ । ਗੁਰੁ ਨਾਨਕ ਜਸ ਪ੍ਰਿਥਮੇ ਗਾਯੋ ॥ 381 ॥

## ਦੋਹਰਾ

ਸ੍ਰੀ ਗੁਰੁ ਨਾਨਕ ਜਸ ਕਹਾ ਸਵੈਯੇ ਗ੍ਰਹ ਕੇ ਮਾਂਹਿ ।
ਧਾਰ ਪ੍ਰੀਤ ਜੋ ਨਰ ਪੜਹਿੰ[3] ਭੁਗਤਿ ਮੁਕਤਿ ਫਲ ਪਾਂਹਿ ॥ 382 ॥

---

[1]ਅ ਪੋਥੀ ਅਘ [2]ਅ ਪੋਥੀ ਬ੍ਰਹਮ [3]ਅ ਤੇ ੲ ਪੋਥੀ ਮਹਿਮਾ ਪਠਹਿੰ

ਗੁਰ ਅੰਗਦ ਕਾ ਜਸ ਕਹਾ ਸਵੈਯੇ ਦਸ ਪ੍ਰਗਟਾਇ ।
ਭਗਤ ਗਿਆਨ ਤਿੰਹ ਉਰ ਬਸੈ ਜੋਊ ਪੜੈ ਚਿਤ ਲਾਇ ।। 383 ।।

### ਚੌਪਾਈ

[ਅਮਰਦਾਸ][1] ਕਾ ਜਸ ਸੁਖ ਕੰਦਾ । ਬਾਈ ਸਵੈਯੇ ਰਹੈ ਅਨੰਦਾ ।
ਸ੍ਰੀ ਗੁਰੁ ਰਾਮਦਾਸ ਜਗੁ ਸੁਆਮੀ । ਸਾਠ ਸਵੈਯੇ ਪੂਰਨ ਕਾਂਮੀ ।
ਮੁਕਤ ਜੁਗਤਦਾਇਕ ਗੁਰ ਸੂਰਾ । ਗੁਰ ਅਰਜਨ ਕਾ ਜਸ ਜਗ ਰੂਰਾ ।
ਬੀਸ ਏਕ ਸਵੈਯੇ ਗੁਨ ਗਾਏ । ਇਕ ਸੌ ਬਾਈ ਭੇ ਸਮੁਦਾਏ ।
ਇਹ ਬਿਧ ਸਭਨੇ ਜਸ ਪ੍ਰਗਟਾਯੋ[2] । ਸਭੀ ਭਟ ਮਨ ਆਨੰਦ ਪਾਯੋ ।
ਔਰ ਉਪਮ ਬਹੁ ਭਾਂਤ ਉਚਾਰੀ । ਗੁਰ ਪਗ ਪਰੇ ਸੁ ਮਾਨ ਨਿਵਾਰੀ ।
ਅਤਿ ਪ੍ਰਸੰਨ ਭਏ ਕ੍ਰਿਪਾ ਨਿਧਾਨਾ । ਲਿਖੇ ਸਵੈਯੇ ਗ੍ਰਿੰਥ ਮਨ ਮਾਨਾ ।
ਮਨ ਇਛਤ ਸਭ ਕੋ ਵਰ ਦੀਨੋ । ਕੀਨ ਸਿਖ ਭ੍ਰਮ ਤਿਨ ਕਾ ਛੀਨੋ ।। 384 ।।

### ਦੋਹਰਾ

ਬਾਰ ਬਾਰ ਬੰਦਨ ਕਰੀ ਸ੍ਰੀ ਗੁਰੁ ਆਗਯਾ ਪਾਇ ।
ਸਭੀ ਭਾਟ ਵਿਦਿਆ ਭਏ ਸ੍ਰੀ ਗੁਰੁ ਪਾਦ ਮਨਾਇ ।। 385 ।।
ਵਾਰ ਵਧੀਕ ਸਲੋਕ ਲਿਖ ਮੁੰਦਾਵਣੀ ਔਰ ਲਿਖਾਇ ।
ਤਤਕਰਾ ਲਿਖ ਸਭ ਗ੍ਰਿੰਥ ਕਾ ਭੋਗ ਗ੍ਰਿੰਥ ਜੀ[3] ਪਾਇ ।। 386 ।।

### ਚੌਪਾਈ

ਤਬ ਲੌ ਰਾਗ ਸਭੀ ਇਕਠਾਏ । ਗੁਰੁ ਅਰਜਨ ਕੇ ਸਨਮੁਖ ਆਏ ।
ਕ੍ਰਿਪਾਸਿੰਧ ਉਸਤਤਿ ਕਰੀ । ਭਾਂਤ ਭਾਂਤ ਮਨ ਆਨੰਦ ਭਰੀ ।
ਉਸਤਤਿ ਕਰ ਗੁਰੂ ਪਗ[4] ਲਪਟਾਏ । ਦਯਾ ਸਿੰਧ ਪੂਛਿਓ ਮਨ ਲਾਏ ।
ਨਿਜ ਆਵਨ ਕਾ ਕਾਰਨ ਕਹੋ । ਤਿਨੈ ਕਹਾ ਤੁਮ ਸਭ ਕਿਛ ਲਹੋ ।
ਹਮ ਜਗ ਮੈ ਅਤਿ ਹੀ ਦੁਖ ਪਾਏ । ਆਏ ਤਕਿ ਤੁਮਰੀ ਸਰਨਾਇ ।
ਇਹ ਬਿਧ ਹਮ ਜਗੁ ਮਹਿ ਦੁਖ ਪਾਵਹਿੰ । ਪੁਤ੍ਰੀ ਸਾਥ ਪਿਤਾ ਨਰ ਗਾਵਹਿੰ ।
ਔਰ ਸਨੁਖਾ ਸਾਥ ਸਸੁਰਾਰੇ । ਪੂਤ ਮਾਤ ਕਰਹਹਿ ਇਕ ਠਾਰੇ ।
ਸਮਝ ਨ ਪ੍ਰਾਤ ਸਮਾ ਮਧਿਆਨਾਂ । ਵਿਪਰਜੇ ਗਾਵਹਿੰ ਧਾਰ ਗੁਮਾਨਾਂ ।। 387 ।।

### ਦੋਹਰਾ

ਤਾਂਤੇ ਜਤਨ ਕੋਊ ਅਸ ਕਰੋ ਹੇ ਪ੍ਰਭ ਦੀਨਾ ਨਾਥ ।
ਭਿੰਨ ਭਿੰਨ ਸਭ ਕੋ ਲਿਖੋ ਹਮ ਸਭ ਕਰਹੁ ਸਨਾਥ ।। 388 ।।
ਰਾਗਨਿ ਕੀ ਬਿਨਤੀ ਸੁਨੀ ਗੁਰ ਅਰਜਨ ਸੁਖ ਖਾਂਨ ।
ਰਾਗ ਮਾਲ ਤਬ ਹੀ ਲਿਖੀ ਭੋਗ ਤਾਂਹਿ ਪਰ ਠਾਂਨ ।। 389 ।।

---

[1]ਅ ਪੋਥੀ ਵਿਚੋਂ [2]ਅ ਤੇ ੲ ਪੋਥੀ ਮਹਿਮਾ ਗਾਯੋ [3]ਅ ਪੋਥੀ ਕੋ [4]ਅ ਪੋਥੀ ਚਰਨ

### ਚਪਾਈ

ਕਹੇ ਰਾਗ ਖਟ ਤੀਹ ਸੰਗ ਨਾਰੀ । ਅਸਟਿ ਅਸ਼ਟਿ ਸੁਤ ਕਹੇ ਉਚਾਰੀ ।
ਅਠਤਾਲੀ ਸੁਤ ਸਭ ਕੇ ਭਏ । ਅਤਿ ਅਨੰਦ ਮਨਿ ਰਾਗਨਿ ਲਏ ॥
ਸ੍ਰੀ ਗੁਰ ਭੋਗ ਗ੍ਰਿੰਥ ਜੀ ਪਾਯੋ । ਭਾਂਤਿ ਭਾਂਤਿ ਪਰਸ਼ਾਦਿ ਕਰਾਯੋ ।
ਕੜਾਹ ਪ੍ਰਸ਼ਾਦਿ ਸੁ ਭਯੋ ਬਿਅੰਤਾ । ਆਗਯਾ ਕਰੀ ਗੁਰੂ ਭਗਵੰਤਾ ।
ਹੁਮ ਹੁਮਾਇ ਸੰਗਤ ਸਭ ਆਈ । ਰਾਮਸਰੈ ਮਨ ਆਨੰਦ ਪਾਈ ।
ਸ੍ਰੀ ਗੁਰ ਸਨਮੁਖ ਕਲਜੁਗ ਆਯੋ । ਉਸਤਤਿ ਕਰੀ ਅਨਕ ਮਨ ਲਾਯੋ ।
ਬਹੁਰੋ ਕਹਾ ਪ੍ਰਭੂ ਸੁਖ ਸਾਗਰ । ਬਿਨਤੀ ਹਮੈ ਸੁਨੋ ਗੁਨ ਆਗਰ ।
ਰਚਯੋ ਗ੍ਰਿੰਥ ਭਵ ਸਿੰਧ ਜਹਾਜ । ਹਮੈ ਕਲਿਆਨ ਕਰੋ ਮਹਾਰਾਜ ॥ 390 ॥

### ਦੋਹਰਾ

ਗ੍ਰੰਥ ਪਾਠ ਜਹਾਂ ਪ੍ਰੇਮ ਸਿਉਂ ਕਰਹਿਹ ਸਿਖ ਉਚਾਰ ।
ਤਹਾਂ ਰਹਿਨ ਹਮਾਰਾ ਨਹੀਂ ਤਜਉ ਠੌਰ ਤਤਕਾਰ ॥ 391 ॥
ਸੰਗਤ ਮੋ ਆਵਨਿ ਪ੍ਰਭੂ ਕਿਸੀ ਕਾਲ ਹਮ ਦੇਹੁ ।
ਹਉਂ ਅਨਾਥ ਸਰਨੀ ਪਰਿਓ ਕ੍ਰਿਪਾ ਸਿੰਧ ਰਖ ਲੇਹੁ ॥ 392 ॥

### ਚੌਪਾਈ

ਤਿਹ ਬਿਨਤੀ ਸੁਨ ਸ੍ਰੀ ਗੁਰ ਬੋਲੇ । ਸੁਨੋ ਕਲੂ ਤੁਮ ਬਚਨ ਅਮੋਲੇ ।
ਨਿਰ ਵਿਕਲਪ ਜਾਹਿਂ ਸੰਗਤ ਹੋਵੈ । ਤਾਂਕੋ ਤੁਮ ਨਹੀਂ ਨੈਨਨ ਜਾਵੈ ।
ਜਬ ਕੜਾਹ ਸੰਗਤ ਮਹਿ ਆਵੈ । ਤਿਹ ਛਿਨ ਤੁਮ ਭੀ ਦਰਸ਼ਨ ਪਾਵੈ ।
ਜਬ ਲਗ ਵਰਤਤ ਰਹੈ ਕੜਾਇ । ਤਬ ਲੌ ਵਾਸ ਕਰੋ ਤੁਮ ਤਾਹਿ ॥
ਭਯੋ ਪ੍ਰਸੰਨ ਕਲੂ ਮਨ ਮਾਂਹੀ । ਮਨੋ ਰੰਕ ਜਿਮ ਨਵ ਨਿਧੀ ਪਾਹੀ ।
ਸ੍ਰੀ ਗੁਰ ਕੀ ਸਿਖ ਆਗਯਾ ਪਾਏ । ਕੜਾਹ ਪ੍ਰਸਾਦਿ ਲਗੇ ਵਰਤਾਏ ।
ਸਮਾਂ ਜਾਨ ਕਲਜੁਗ ਤਹਿਂ ਆਯੋ : ਦੇਖ ਪ੍ਰਭੂ ਮਨ ਮਹਿਂ ਮੁਸਕਾਯੋ ।
ਕੜਾਹ ਸਾਸ ਕਲਜੁਗ ਚਲ ਆਵੈ । ਸੰਗਤ ਮਹਿ ਗੋਗਾ ਪੜ ਜਾਵੈ ॥ 393 ॥

### ਦੋਹਰਾ

ਅਬ ਲੋ ਬਾਤ ਪ੍ਰਤਖ ਏਹਿ ਦੇਖਹੁ ਸਮਝ ਵਿਚਾਰ ।
ਪ੍ਰਸਾਦਿ ਵਰਤਾਇ ਤਬੈ ਦਯੋ ਸੰਗਤ ਕੋ ਤਿੰਹ ਵਾਰ ॥ 394 ॥
ਗਰ ਸਿਖ ਬੰਨੋ[1] ਅਯੋ ਸੰਗਤ ਸਾਥ ਅਪਾਰ ॥
ਮਾਂਗਟ ਵਾਸੀ ਤਾਂਹਿ ਕੀ ਦਰਸ਼ਨ ਗੁਰੂ ਨਿਹਾਰ ॥ 395 ॥

### ਚੌਪਾਈ

ਕਾਰ ਭੇਟ ਆਗੈ ਗੁਰ ਧਾਰੀ । ਕਰੀ ਬਿਨਤ ਗਰਿ ਅੰਚਰ ਡਾਰੀ ।
ਸ੍ਰੀ ਗੁਰ ਸਭ ਕਾ ਆਦਰ ਕੀਨੋ । ਮਨ ਇਛੱਤ ਸਭ ਕੋ ਵਰ ਦੀਨੋ ।

---

[1] ਅ ਪੋਥੀ ਭਾਈ ਬੰਨੋ ਆਇਓ

ਬੰਨੋ ਕੋ ਨਿਜ ਸਿਖ ਗੁਰ ਜਾਨਾਂ । ਸ੍ਰੀ ਗੁਰ[1] ਤਾਕੋ ਬਚਨ ਬਖਾਨਾ ॥
ਲਾਹੌਰ ਬੀਚ ਬੰਨੋ ਤੁਮ ਜਾਵੋ । ਸ੍ਰੀ ਗ੍ਰੰਥ ਕੀ ਜਿਲਤ ਬਨਾਵੋ[2] ॥
ਕਾਰੀਗਰ[3] ਇਹ ਠਾਂ ਅਬ ਨਾਹੀਂ । ਸਮਾਂ ਪਾਇ ਸਭ ਇਹਾਂ ਰਹਾਹੀ ॥
ਹਾਥ ਜੋਰ ਬੰਨੋ ਤਬ ਕਹਾ । ਏਕ ਬੇਨਤੀ ਮੇਰੀ ਪ੍ਰਭ ਅਹਾ ।
ਹੁਕਮ ਹੋਇ ਤੌਉ ਮਾਂਗਟ ਜਾਵਹਿ । ਸੰਗਤ ਕਉ ਦਰਸ਼ਨ ਕਰਵਾਵਹਿ ॥
ਗੁਰ ਤਬ ਕਹਾ ਏਕ ਨਿਸ ਬਸਨਾਂ । ਤਿਨ ਹੋ ਕਰਾ ਜੌਊ ਗੁਰ ਰਸਨਾ ॥ 396 ॥

## ਦੋਹਰਾ

ਏਕ ਰੈਨ ਖਾਰੇ ਰਹੇ ਦੁਤੀਆ ਟਿਕੇ ਜੰਡੋਰੇ ਆਇ ।
ਸਿਖ ਸੰਗਤਿ ਦਰਸ਼ਨ ਕਰੀਓ ਮਨ ਮਹਿ ਅਤਿ ਸੁਖ ਪਾਇ ॥ 397 ॥
ਗੁਰੁ ਗ੍ਰੰਥ ਕੀ ਚੜ੍ਹਤ ਮਹਿ ਕਹੀ ਸਿਖ ਕੀ ਬਾਤ ।
ਭਗਤ ਸਿੰਘ ਅਬ ਸੋ ਸੁਨਹੁ ਗੁਰੁ ਕਹੀ ਜਿਹ ਭਾਂਤਿ ॥ 398 ॥

## ਚੌਪਾਈ

ਤੁਰਕ ਰਾਜ ਬਹੁ ਦਿਨ ਨਹੀਂ ਬਹਿਨਾ । ਜਿਤਕ ਜਰੂਰ ਹੋਇ ਤਿਤ ਰਹਿਨਾ ।
ਸਨਿ ਬਚਨ ਬੰਨੋ ਮੁਖ ਗਾਈ । ਭਯੋ ਤਯਾਰ ਚਲਯੋ ਸੁਖ ਪਾਈ ॥
ਸੈਂਚੀਆਂ ਲੈ ਗੁਰ ਚਰਨ ਮਨਾਏ । ਸੰਗਤ ਚਲੀ ਸਾਥ ਅਧਿਕਾਏ[4] ।
ਤਬ ਬੰਨੋ ਮਨ ਮਾਹਿ ਇਹ ਆਈ । ਦੁਤੀਆ ਸਰੂਪ ਗ੍ਰੰਥ ਜੀ ਪਾਈ ॥ 399 ॥

## ਦੋਹਰਾ

ਸੁਧਾ ਸਰੋਵਰ ਤੇ ਚਲਯੋ ਮਨ[5] ਮਹਿ ਕੀਓ ਵਿਚਾਰ ।
ਗ੍ਰੰਥ ਜਹਾਜ ਸਤਿਗੁਰ ਰਚਯੋ ਭਈ ਜਿਲਤ ਇਕ ਵਾਰ ॥ 400 ॥
ਗੁਰ ਗ੍ਰਿਹਿ ਭਯੋ ਤਬ ਲਿਖੈ ਕਉ ਸੰਗਤ ਕੈਸ ਕਰਾਇ ।
ਤਾਂਤੇ ਜਤਨ ਐਸਾ ਕਰਹੁ ਤਾਰੋ ਦੇਸ ਬਨਾਇ ॥ 401 ॥

## ਚੌਪਾਈ

ਸ੍ਰੀ ਗੁਰ ਕਹਾ ਰੈਨ ਇਕ ਰਹੀਓ । ਆਵਤ ਜਾਵਤ ਬੀਚ ਨ ਬਹੀਓ ।
ਪੰਥ ਰੈਨ ਕਛੁ ਭਾਖੀ ਨਾਹੀਂ । ਤਾਂਤੇ ਜਤਨ ਕਰਹੁ ਮਗ ਮਾਹੀ ॥
ਭੇਜ ਸਿਖ ਕਾਗਜ ਮੰਗਵਾਏ ॥ ਪਤੇ ਰਚੇ ਅਧਿਕ ਚਿਤ ਲਾਏ ॥
ਸੰਗਤ ਕਉ ਇਹ ਆਗਯਾ ਦਈ ॥ ਪਾਂਚ ਕੋਸ ਕੀ ਮੰਜਲ ਕਈ ॥
ਸੰਗਤ ਸਿਖ ਲਿਖੇ ਮਨ ਲਾਈ । ਰੈਨ ਦਿਵਸ ਨਹਿ ਬਿਲਮ[6] ਲਗਾਈ ।
ਜਾਵਤ ਜਾਵਤ ਸਭ ਲਿਖ ਲਯੋ । ਜਾਇ ਲਾਹੌਰ ਭੋਗ ਤਬ ਪਯੋ ॥
ਬਾਣੀ ਕਛੁਕ ਵਧੀਕ ਲਿਖਾਈ । ਸਿਖਨਿ ਤੇ ਸੋ ਪੋਥੀ ਪਾਈ ॥
ਸਾਰੰਗ ਸਬਦ ਸੂਰ ਕਾ ਗਾਯੋ । ਤਹਿ ਤੁਕ ਏਕ ਸਾਰਾ ਇਹਾਂ ਪਾਯੋ ॥ 402 ॥

---

[1]ਅ ਪੋਥੀ ਸਤਿਗੁਰ [2]ੲ ਪੋਥੀ ਬੰਧਾਵੋ [3]ਅ ਪੋਥੀ ਜਿਲਦਸਾਜ [4]ੲ ਪੋਥੀ ਹਰਖਾਇ [5]ਅ ਤੇ ੲ ਪੋਥੀ ਚਿਤ [6]ਅ ਪੋਥੀ ਬਿਲੰਭ

## ਦੋਹਰਾ

ਛਾਡ ਮਨ ਹਰਿ ਬਿਮੁਖਨਿ ਕੋ ਸੰਗ ਸਬਦ ਲਿਖ ਲੀਨ ।
ਮੀਰਾਂ ਬਾਈ ਸਬਦ ਪੁਨ ਔਰ ਲਿਖੇ ਚਿਤ ਚੀਨ ॥ 403 ॥
ਮਨੁ ਹਮਾਰੋ ਬਾਂਧਿਓ ਗੁਨ ਮਾਰੂ ਸਬਦਿ ਲਿਖਾਇ ।
ਜਿਤ ਦਰ ਲਖ ਮਹੰਮਦਾ ਸਲੋਕ ਤੀਨ ਲਿਖ ਪਾਇ ॥ 404 ॥

## ਚੌਪਾਈ

ਬਾਦਿ ਆਤਸ ਸੋਲਾਂ ਸਲੋਕ । ਰਤਨਮਾਲ ਲਿਖ ਲਈ ਅਲੋਕ ॥
ਰਾਹ ਮੁਕਾਮ ਦੀ ਸਾਖਿ[1] ਲਿਖਾਈ । ਰਾਗ ਮਾਲ ਪਾਛੇ ਲਿਖ ਪਾਈ ॥
ਦੁਹੂ ਗ੍ਰਿੰਥ ਕੀ ਜਿਲਤ ਬਨਾਈ । ਚਲੇ ਗੁਰੂ ਪਹਿ ਦੇਰ ਨ ਲਾਈ ॥
ਜਿਲਤ ਬਨਾਇ ਸੁ ਆਵਤ ਭਏ । ਸ੍ਰੀ ਗੁਰ ਚਰਨ ਕਮਲ ਮਨ ਦਏ ॥ 405 ॥

## ਦੋਹਰਾ

ਆਵਤਿ ਦੇਖ ਗੁਰੁ ਗ੍ਰਿੰਥ ਕੋ ਉਠੇ ਪ੍ਰਭੂ ਹਰਖਾਇ ।
ਕਰ ਬੰਦਨ ਸ੍ਰੀ ਗ੍ਰਿੰਥ ਕੋ ਬੈਠੇ ਢਿਗ ਤਬ ਆਇ ॥ 406 ॥
ਦੋਇ ਗ੍ਰਿੰਥ ਜੀ ਦੇਖ ਕੈ ਸ੍ਰੀ ਮੁਖ[2] ਕੀਨ ਉਚਾਰ ।
ਭਾਈ ਬੰਨੋ ਕਿਆ ਕੀਓ ਕਹੋ ਸਤਿ ਨਿਰਧਾਰ ॥ 407 ॥

## ਚੌਪਾਈ

ਬੰਨੋ ਕਹਾ ਪ੍ਰਭੂ ਤੁਮ ਜਾਨਹੁ । ਸੰਗਤ ਹਿਤ ਮੋਹਿ ਉਦਮ ਠਾਨਹੁ ।
ਪਰਉਪਕਾਰ ਗੁਰ ਤਹਿ ਦਿਖਰਾਏ । ਦਸਖਤ ਕਰੇ ਸੁ ਪ੍ਰਭ ਸੁਖਦਾਏ ।
ਸ੍ਰੀ ਮੁਖ ਕਹਾ ਬੀੜ ਦੋ ਭਈ । ਇਕ ਗੁਰਦਾਸ ਇਕ[3] ਬੰਨੋ ਕਈ ।
ਗੁਰਦਾਸ ਬੀੜ ਪਰ ਦਸਖਤ ਕਰੇ । ਸੰਮਤ ਲਿਖਯੋ ਅਧਿਕ ਸੁਖ ਭਰੇ ।
ਸੰਮਤ ਸੋਲਾਂ ਸੈ ਸੁਖ ਕਾਰੀ । ਇਕਸਠ ਤਾਂਕੋ ਊਪਰ ਧਾਰੀ ।
ਭਾਦੋਂ ਸੁਦਿ ਏਕਮ ਸੁਖਦਾਈ । ਸ੍ਰੀ ਗ੍ਰਿੰਥ ਭਯੋ ਪੂਰ ਸੁਹਾਈ ।
ਤਤਕਰੇ ਮਹਿ ਸੰਮਤ ਲਿਖ ਧਾਰਾ । ਦਯਾ ਸਿੰਧ ਕੀਆ[4] ਪਰਉਪਕਾਰਾ ।
ਬੰਨੋ ਕਉ ਅਸ ਬਚ ਫੁਰਮਾਏ । ਤਾਰੋ ਦੇਸ ਸੁ ਆਨੰਦ ਪਾਏ ॥ 408 ॥

## ਦੋਹਰਾ

ਮਮ ਆਗਿਆ ਸਬਹੀ ਸੁਨੋ ਸਤਿ ਬਾਤ ਨਿਰਧਾਰ ।
ਗ੍ਰਿੰਥ ਗੁਰੂ ਸਮ ਮਾਨੀਓ ਭੇਦ ਨ ਕੋਊ ਬਿਚਾਰ ॥ 409 ॥
ਜੋਊ ਗ੍ਰਿੰਥ ਇਸ ਥੋਂ ਲਿਖੇ ਸੋਧਉ ਇਸੈ ਬਨਾਇ ॥
ਗੁਰਦਾਸ ਬੀੜ ਤੇ ਜੋ ਲਿਖੇ ਤਾਂਤੇ ਸੋਊ ਸੁਧਾਇ ॥ 410 ॥

---

[1]ਅ ਪੋਥੀ ਹਕੀਕਤ [2]ਅ ਤੇ ੲ ਪੋਥੀ ਸਤਿਗੁਰੂ [3]ਅ ਪੋਥੀ ਦੂਈ [4]ਅ ਪੋਥੀ ਕੀਓ

## ਚੌਪਾਈ

ਸ੍ਰੀ ਸਤਿਗੁਰ ਦਿਖ ਲਗੋ ਦਿਵਾਨਾ । ਬੁਢੇ ਆਦਿਕ ਸਭ ਇਕ ਠਾਨਾ ।
ਹਰਿ ਗੋਬਿੰਦ ਕਉ ਕਹਾ ਸੁਨਾਈ ! ਆਗਿਆ ਮੋਰ[1] ਸੁਨਹੁ ਚਿਤ ਲਾਈ ।
ਸਾਹਿਬ ਬੁਢੇ ਬਚਨ ਬਖਾਂਨਾਂ । ਤੁਮ ਕਰਨੇ ਜੁਧ ਮਹਾ ਭੈਆਨਾਂ ।
ਗ੍ਰੰਥ ਬੀਚ ਹਮ ਜੋਇ ਲਿਖਾਈ । ਬਾਈ ਵਾਰ ਸੁਨਹੁ ਮਨ ਲਾਈ ।
ਮਨ ਪਸੰਦ ਸੁਨ ਵਾਰ ਜੁ ਪਾਵੋ । ਤਬੈ ਧੁਨਾਂ ਤੁਮ ਤਾਹਿ ਚੜਾਵੋ ।
ਬਾਨੀ ਔਰ ਨਹੀਂ ਤੁਮ ਕਰਨੀ । ਸਤਿ ਬਚਨ ਸੁਨ ਹੋ ਮਮ ਸ੍ਰਵਨੀ ।
ਦੀਨ ਹੇਤ ਜੋ ਸੀਸ ਉਤਾਰੇ । ਚਾੜ੍ਹੇ ਬਾਣੀ ਮੁਖਹੁ ਉਚਾਰੇ ।
ਔਰ ਕਿਸੀ ਕੀ ਚੜੇ ਨ ਬਾਣੀ । ਸਤਿ ਬਚਨ ਹਮਰੇ ਤੁਮ ਜਾਣੀ ॥ 411 ॥

## ਦੋਹਰਾ

ਗੁਰੁ ਗ੍ਰਿੰਥ ਕਲਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ ।
ਦਸ ਪਾਤਿਸ਼ਾਹੀਆਂ ਰੂਪ ਇਹ ਗੁਰੂ ਗ੍ਰਿੰਥ ਜੀ ਜਾਨ ॥ 412 ॥
ਗੁਰ ਦਰਸ ਜਿਹ ਦੇਖਨਾਂ ਸ੍ਰੀ ਗ੍ਰਿੰਥ ਦਰਸਾਇ ।
ਬਾਤ ਕਰਨਿ ਗੁਰ ਸਿਉ ਚਹੈ ਪੜੈ ਗ੍ਰਿੰਥ ਮਨ ਲਾਇ[2] । 413 ॥

## ਚੌਪਾਈ

ਆਗਿਆ[3] ਔਰ ਸੁਨੋ ਮਨ ਲਾਇ । ਸਭ ਹੀ ਮਨ ਧਾਰੋ ਸੁਖ ਪਾਇ ।
ਪਾਛੇ ਚਲੀ ਰੀਤ ਇਹ ਆਈ । ਮਿਰਤਕ ਪਾਛੇ ਐਸ ਕਰਾਈ ।
ਗਰੜ ਪੁਰਾਨ ਪਢਾਵਤ ਕੋਊ । ਔਰ ਪੁਰਾਨ ਪੜਨ ਮਤ ਲੋਊ ।
ਬੇਦ ਪੁਰਾਨ ਅਬ ਸਭ ਮਥ ਲੀਨੇ । ਸਭ ਕਾ ਸਾਰ ਗ੍ਰਿੰਥ ਜੀ ਕੀਨੇ ।
ਮ੍ਰਿਤ ਪਾਛੇ ਇਹ ਰੀਤ ਸੁ ਕਰੇ । ਗੁਰੂ ਗ੍ਰਿੰਥ ਕਾ ਪਾਠ ਸੁ ਧਰੇ ।
ਪਾਵੇ ਭੋਗ ਰਾਗ ਮਾਲਾ ਕੋ ਪੜ । ਛਿਨ ਮਹਿ ਪਾਪ ਜਾਹਿ ਤਾਂਕੇ ਸੜ ।
ਕੜਾਹ ਪ੍ਰਸਾਦਿ ਤਿਹ ਨਮਿਤ ਕਰਾਵੈ । ਨਰਕ[4] ਦੁਆਰ ਕੋ ਸੋ ਨਹਿ ਜਾਵੈ ।
ਪਾਛੇ ਮ੍ਰਿਤਕ ਐਸ ਬਿਧ ਕਰੋ । ਜੀਵਤ ਜਤਨ ਐਸ ਬਿਧ ਧਰੋ ॥ 414 ॥

## ਦੋਹਰਾ

ਧਾਰ ਪ੍ਰੇਮ ਗੁਰ ਗ੍ਰਿੰਥ ਕਾ ਪਾਠ ਕਰੈ ਮਨ ਲਾਇ ।
ਰਾਗ ਮਾਲ ਪੜ ਪ੍ਰੇਮ ਸਿਉਂ ਭੋਗ ਜਪੁਜੀ ਤੇ ਪਾਇ ॥ 415 ॥
ਕੜਾਹ ਕਰਾਵੈ ਹਰਖ ਸਿਉਂ ਕੋਟਿ ਜਗ ਫਲ ਚੀਨ ।
ਸਭ ਸੰਗਤ ਸੁਨ ਬੈਨ[5] ਗੁਰਿ ਚਿਤ ਮਹਿ ਧਰਿ ਲੀਨ ॥ 416 ॥

---

[1] ਅ ਤੇ ੲ ਪੋਥੀ ਆਇਸ ਹਮਰੀ [2] ਅ ਪੋਥੀ ਪਾਠਾਂਤਰ
ਜੋ ਸਿਖ ਗੁਰ ਦਰਸਨ ਕੋ ਚਾਹੇ ॥ ਦੇਖ ਗ੍ਰਿੰਥ ਵਿਚਾਰੇ ਜਾਹੇ ॥
ਜੋ ਚਾਹਤ ਕਰ ਗੁਰ ਸੰਗ ਬਾਤ ॥ ਪੜੇ ਗ੍ਰਿੰਥ ਬੀਚਾਰੇ ਸਾਥ ॥
[3] ੲ ਪੋਥੀ ਆਇਸ [4] ਅ ਪੋਥੀ ਜਗ [5] ਅ ਪੋਥੀ ਬਚਨ

ਜੋ ਇਛਾ ਕੋਊ ਕਰੈ ਸੋ ਸਭ ਪੂਰਨ ਹੋਇ ।
ਸ੍ਰੀ ਮੁਖ ਤੇ ਐਸੇ ਕਹਾ ਜਾਨ ਲੇਹੁ ਸਭ ਕੋਇ ॥ 417 ॥

**ਚੌਪਾਈ**

ਸ੍ਰੀ ਮੁਖ ਬਹੁਰ ਕਰੈ ਅਸ ਬੈਨਾ । [ਰਾਮਸਰ][1] ਤਟ ਉਤਰ ਸੁਖ ਦੈਨਾ ।
ਰਚੀ ਬੀੜ ਇਹ ਠਾਂ ਮਨ ਲਾਈ । ਉਪਮ ਠਾਂਵ ਕੀ ਕਹੀ ਨਾ ਜਾਈ ।
ਬਹੁ ਦੁਖ ਤਪਤ ਇਹਾਂ ਜੋ ਆਵੈ । ਦੇਖਤ ਦਰਸ ਸ਼ਾਂਤਿ ਹੁਇ ਜਾਵੇ ।
ਭਾਦੋਂ ਸੁਦਿ ਏਕਮ ਜੋ ਹੋਈ । ਕਰੈ ਦਰਸ ਜੋ ਮਨ ਚਿਤ ਕੋਈ ।
ਗ੍ਰੰਥ ਭੋਗ ਕਾ ਫਲ ਤਿਹ ਹੋਵੈ । ਜਨਮ ਮਰਨ ਅਘ ਸੰਕਟਿ ਖੋਵੈ ।
ਇਹ ਅਸਥਾਨ ਕੀ ਉਪਮ ਮਹਾਂਨਾਂ । ਗੁਰੁ ਗ੍ਰੰਥ ਬੀੜ ਜਿਹ ਠਾਨਾਂ ।
ਸਭ ਦਿਵਾਨ ਸ੍ਰੀ ਮੁਖ ਸੁਨ ਬੈਨਾ । ਬੰਦਨ ਕਰ ਪਾਯੋ ਅਤਿ ਚੈਨਾ ।
ਪੁਨ ਬੰਨੋ ਨੇ ਦੋਏ ਕਰ ਜੋਰੇ । ਆਗਯਾ ਦੇਹੁ ਜਾਉਂ ਗ੍ਰਿਹ ਓਰੇ ॥ 418 ॥

**ਦੋਹਰਾ**

ਲੈ ਆਗਯਾ ਸ੍ਰੀ ਗੁਰੂ ਤੇ ਬੰਨੋ ਉਦਮ ਕੀਨ ।
ਪਾਲਕੀ ਨਿਜ ਮੰਗਾਇ ਗੁਰੁ [ਗੁਰੂ][2] ਗ੍ਰੰਥ ਧਰ ਦੀਨ ॥ 419 ॥
ਨਿਜ ਦੇਸੈ ਮਾਂਗਟ ਗਯੋ ਕਰਹੂੰ ਨ ਕਥਾ ਬਿਥਾਰ ।
ਗ੍ਰੰਥ ਬਢਨ ਤੇ ਹਉਂ ਡਰੋਂ ਸੂਖਮ ਕਰਿਓ ਉਚਾਰ ॥ 420 ॥

**ਚੌਪਾਈ**

ਏਕ ਗ੍ਰੰਥ ਜੀ ਤਹਾਂ ਸਿਧਾਯੋ । ਈਹਾਂ ਧਿਆਇ ਪੂਰਨ ਕਵਿ ਗਾਯੋ ।
ਗ੍ਰੰਥ ਬੀੜ ਧਿਆਇ ਪੂਰਨ ਭਯੋ । ਜੋਊ ਪੜੈ[3] ਤਾਂਕਾ ਦੁਖ ਗਯੋ ।
ਭਗਤ ਸਿੰਘ ਤਿਹ ਫਲੁ ਅਧਿਕਾਈ । ਜੋਊ ਧਿਆਇ ਪੜਹੈ ਮਨ ਲਾਈ ॥
ਗ੍ਰੰਥ ਭੋਗ ਕੇ ਫਲੁ ਕੋ ਪਾਵੈ । ਜਨਮ ਬੀਚ [ਉਹ][4] ਬਹੁਰ ਨਹਿ ਆਵੈ ॥ 421 ॥

**ਦੋਹਰਾ**

ਆਗੇ ਇਹ ਕਥ ਹੋਇਗੀ ਗੁਰੂ ਗ੍ਰੰਥ ਅਸਥ਼ਾਨ ।
ਹਰਿ ਗੋਬਿੰਦ ਕੇ ਬਿਆਵ ਕੀ ਹੁਇ ਹੈ ਕਥਾ ਮ੍ਹਾਨ ॥ 422 ॥
ਇਤਿ ਸ੍ਰੀ ਗੁਰ ਬਿਲਾਸੇ ਸ੍ਰੀ ਗ੍ਰੰਥ ਸਾਹਿਬ ਜੀ ਕੀ ਬੀੜ
ਬਰਨੰਨ ਨਾਮ ਚਤੁਰਥੋ ਧਿਆਇ ਸਮਾਪਤ ਮਸਤ ਸੁਭ ਮਸਤ ॥ 4 ॥ ਅਫਜੂ ॥
॥ ਬੋਲਹੁ ਜੀ ਵਾਹਿਗੁਰੂ ॥

---

[1] ਅ ਪੋਥੀ ਵਿਚੋਂ [2] ਏ ਪੋਥੀ ਵਿਚੋਂ [3] ਅ ਪੋਥੀ ਪਠੈ [4] ਅ ਪੋਥੀ ਵਿਚੋਂ

# ਅਧਿਆਇ ਪੰਜਵਾਂ

**ਦੋਹਰਾ**

ਸ੍ਰੀ ਗੁਰੂ ਨਾਨਕ ਕੋ ਨਮੋ ਤਾਂਹਿ ਚਰਨ ਉਰਧਾਰ ।
ਕਥਾ ਸੁ ਪੰਚਮ ਧਿਆਇ ਕੀ ਬਰਨਨ ਕਰਉ ਅਪਾਰ ॥ 1 ॥
ਕ੍ਰਿਪਾ ਸਿੰਧ ਸ੍ਰੀ ਸਤਿਗੁਰੂ ਗੁਰ ਅਰਜਨ ਸੁਖ ਖਾਨ ।
ਸਭ ਕੋ ਨਿਕਟਿ ਬੁਲਾਇ ਕੈ ਲਾਯੋ ਤਬੈ ਦੀਵਾਨ ॥ 2 ॥

**ਚੌਪਾਈ**

ਗੁਰਦਾਸ ਬੁਢਾ ਸਭ ਹੀ ਇਕਠਾਏ । ਗੁਰ ਅਰਜਨ ਤਬ ਬਚਨ ਸੁਨਾਏ ।
ਕਹੋ ਵਿਚਾਰ ਸਭੈ ਅਸਥਾਨਾ । ਜਹਾਂ ਗ੍ਰਿੰਥ ਅਸਥਾਪਨ ਠਾਨਾ ।
ਬੁਢੇ ਕਹਾ ਆਪ ਪ੍ਰਭ[1] ਜਾਨੋ । ਤੁਮਤੇ ਪ੍ਰਭ ਜੀ ਕਵਨ ਸਿਆਨੋ ।
ਸ੍ਰੀ ਗ੍ਰਿੰਥ ਲਾਇਕ ਦਰਬਾਰਾ । ਔਰ ਅਸਥਾਨ ਨਾ ਕੋਈ ਮੁਰਾਰਾ ।
ਇਹ ਸੁਨ ਸ੍ਰੀ ਗੁਰ ਭਯੋ ਅਨੰਦਾ । ਮਾਨੋ ਦਿਖਯੋ ਦੂਜ ਕਉ ਚੰਦਾ ।
ਸ੍ਰੀ ਦਰਬਾਰ ਕੀ ਉਪਮ ਉਚਾਰੀ । ਇਹ ਸਮ ਨਹੀ ਤਿਲੋਕੀ[2] ਸਾਰੀ ।
ਸਮ ਜਹਾਜ ਬਨ ਹੈ ਦਰਬਾਰ । ਤਰਹਿੰ ਜੀਵ ਭਵ ਸਿੰਧ[3] ਅਪਾਰ ।
ਨਿਤ ਨੂਤਨ ਮੰਗਲ ਇਹਾਂ ਹੋਵੈ । ਇਹ ਦਰਸ਼ਨ ਅਘ ਸਗਲੇ ਖੋਵੈ ॥ 3 ॥

**ਦੋਹਰਾ**

ਸਾਹਿਬ ਬੁਢਾ ਜੀ ਸੁਨੋ ਮਹਿਮਾਂ ਅਪਰ ਅਪਾਰ ।
ਪਰਤਖ ਰੂਪ ਰਾਮਦਾਸ ਕੋ ਸੋਭਤ ਸ੍ਰੀ ਦਰਬਾਰ ॥ 4 ॥
ਹਰਿਮੰਦਰ ਹਰਿ ਰੂਪ ਹੈ ਲਛਮੀ ਚਰਨ ਬਸਾਇ ।
ਜੋਊ ਸ਼ਰਨਿ ਇਹ ਕੀ ਪੜੈ ਦਾਰਦ[4] ਰਹੈ ਨ ਕਾਇ ॥ 5 ॥

**ਚੌਪਾਈ**

ਦਯਾ ਸਿੰਧ ਭਾਖੈ[5] ਪੁਨ ਬੈਨਾਂ । ਇਹਾਂ ਰਹੈ ਸਭ ਹੀ ਹਮ ਰੈਨਾ ।
ਪ੍ਰਾਤ ਕਾਲ ਚਲੀਏ ਦਰਬਾਰਾ । ਅਸਥਾਪਨ ਗੁਰੂ ਗ੍ਰਿੰਥ ਅਵਤਾਰਾ ।
ਭੂਮਾਸੰਨ ਸਭ ਤਹਾਂ ਬਿਰਾਜੈ । ਗੁਰ ਗ੍ਰਿੰਥ ਮੰਜੀ ਪਰ ਰਾਜੇ[6] ।
ਦਿਨ ਪਤਿ ਅਥਿਓ ਰੈਨ ਪਰ ਆਈ । ਨਖਯਤ੍ਰਨਿ ਸਿਉਂ ਮਿਲ ਸੋਭਾ ਪਾਈ ॥

---

[1]ਅ ਪੋਥੀ ਗੁਰ [2]ਅ ਤੇ ੲ ਪੋਥੀ ਸ੍ਰਿਸ਼ਟਿ [3]ਅ ਪੋਥੀ ਸਾਗਰ [4]ਅ ਪੋਥੀ ਕਸ਼ਟ [5]ਅ ਤੇ ੲ ਪੋਥੀ ਉਚਰੈ [6]ਅ ਪੋਥੀ ਸਾਜੇ

ਭੂਮਾਸਨ ਸਤਿਗੁਰ ਜੀ ਕੀਨੋ । ਗੁਰੂ ਗ੍ਰਿੰਥ ਅਦਬ ਚਿਤ ਲੀਨੋ ।।
ਨਿਜ ਨਿਜ ਆਸਨ ਸਭ ਹੀ ਬੈਠੇ । ਦਯਾ ਸਿੰਧ ਮਨ ਐਸੀ ਪੈਠੇਂ ।
ਨਿਜ ਮਨ ਏਹੁ ਵਿਚਾਰਤ ਭਏ । ਗੁਰੂ ਗ੍ਰਿੰਥ ਸੇਵਕ ਕਿੰਹ ਕਏ ।
ਬੇਦੀ ਸੋਢੀ ਕਊ ਦੇਊ ਸੇਵਾ । ਬੰਸ ਉਚ ਮਾਨੈ ਨਿਜ ਭੇਵਾ ।। 6 ।।

## ਦੋਹਰਾ

ਚਾਰ ਗੁਰੂ ਸੇਵਾ ਕਰੀ ਪਾਯੋ ਪਰਮ ਨਿਧਾਨ ।
ਸੇਵਕ ਕੀ ਇਹ ਬਸਤ ਹੈ ਸ੍ਰੀ ਮੁਖ ਕੀਓ ਬਖਾਨ ।। 7 ।।
ਗੁਰੂ ਗ੍ਰਿੰਥ ਸੇਵਾ ਨਿਪੁੰਨ ਜੋ ਸੇਵਾ ਸੁਖ ਕਾਰ ।
ਸੋ ਅਸਥਾਪਨ ਕੀਜੀਏ ਸੇਵਕ ਸ੍ਰੀ ਦਰਬਾਰ ।। 8 ।।

## ਚੌਪਾਈ

ਕਰਤ ਵਿਚਾਰ ਏਹੁ ਠਹਿਰਾਈ । ਬੁਢਾ ਜੀ[1] ਸੇਵਾ ਨਿਪੁੰਨਾਈ ।
ਗੁਰ ਨਾਨਕ ਇਨ ਦਰਸ਼ਨ ਕਰੇ । ਸੇਵਾ ਮੈਂ ਅਤਿ ਹਿਤ ਇਹ ਧਰੇ ।।
ਅਸੁ[2] ਵਿਚਾਰ ਸ੍ਰੀ ਗੁਰੂ ਖਿਰਾਜੈ । ਕ੍ਰਿਪਾ ਸਿੰਧ ਦੀਨਨ ਸੁਖ ਸਾਜੈ ।
ਤੀਨ ਜਾਮ ਨਿਸ ਜਬੈ ਬਿਹਾਨੀ । ਜਾਗੇ ਦਯਾ ਸਿੰਧ ਸੁਰ ਗਯਾਨੀ ।
ਭਾਈ ਗੁਰਦਾਸ ਸਭੈ ਸਿਖ ਜਾਗੇ । ਸਾਹਿਬ ਬੁਢਾ ਗੁਰ ਰਸ ਪਾਗੇ ।।
ਪ੍ਰਿਥਮ ਸੌਚ ਸਭ ਹੀ ਗੁਰ ਕੀਨੋ । ਰਾਮਸਰੈ ਮਜਨ ਪੁਨ ਕੀਨੋ ।
ਮਜਨ ਕੀਓ ਸਭਨਿ ਤਿੰਹ ਵਾਰਾ । ਰਾਮਸਰੇ ਮਧ ਲਹਿ ਫਲ ਚਾਰਾ ।
ਤਰੇ ਬੇਰ [ਸ੍ਰੀ][3] ਗੁਰ ਲਾਇ ਧਿਆਨਾ । ਕਛੁਕ ਕਾਲ ਬੈਠੇ ਸੁਖ ਖਾਨਾ ।। 9 ।।

## ਦੋਹਰਾ

ਜੁਗਲ ਘਰੀ ਨਿਸ ਜਬ ਰਹੀ ਉਠੇ ਗੁਰੂ ਸੁਖ ਪਾਇ ।
ਸ੍ਰੀ ਮੁਖ ਤਬ ਆਗਿਆ ਕਰੀ ਚਲੋ ਸਭੈ ਹਰਿ ਧਿਆਇ ।। 10 ।।
ਬੁਢੇ ਕਉ ਸ੍ਰੀ ਗੁਰੂ ਕਹਾ ਸੀਸ ਆਪਨੇ ਧਾਰ ।
ਗੁਰੂ ਗ੍ਰਿੰਥ ਜੀ ਪ੍ਰੇਮ ਸਿਉਂ ਮਨ ਮਹਿ ਸਤਿ[4] ਵਿਚਾਰ[4] ।। 11 ।।

## ਚੌਪਾਈ

ਸਤਿ ਬਰਨ ਮੁਖ ਤੇ ਉਚਰਾਇ । ਗੁਰੂ ਗ੍ਰਿੰਥ ਸਿਰ ਲਯੋ ਉਠਾਇ ।
ਸ੍ਰੀ ਗੁਰੂ ਚੌਰ ਆਪ[5] ਕਰ ਧਾਰਿਓ । ਬਜੈ ਸੰਖ ਧੁਨ ਅੰਤ ਨ ਪਾਰਿਯੋ ।।
ਸਾਹਿਬ ਬੁਢਾ ਆਗੇ ਕੀਨਾ । ਤਿੰਹ ਪਾਛੇ ਸਤਿਗੁਰ ਸੁਖ ਲੀਨਾ ।
ਗਾਵਨ ਰਾਗੀ ਸਬਦਿ ਅਪਾਰਾ । ਬੁਢੇ ਆਗੇ ਭਾਟ ਪਧਾਰਾ ।
ਔਰ ਸਿਖ ਸਭ ਪਾਛੇ ਲਾਗੇ । ਗੁਰੂ ਗ੍ਰਿੰਥ ਕੇ ਪਗ ਰਜ ਪਾਗੇ ।
ਹਰਿ ਗੋਬਿੰਦ ਜੀ ਸੋਹਿਤ ਸੰਗਾ । ਲਖੇ[6] ਰੂਪ ਲਜ ਕੋਟਿ ਅੰਨਗਾ ।

---

[1]ਅ ਪੋਥੀ ਬਹੁ ਸੇਵ ਕਮਾਈ [2]ਅ ਪੋਥੀ ਯਹਿ [3]ਅ ਤੇ ੲ ਪੋਥੀ ਵਿਚ [4]ਅ ਪੋਥੀ ਪ੍ਰਭੂ ਉਚਾਰ [5]ੲ ਪੋਥੀ ਆਪਨ [6]ਅ ਪੋਥੀ ਪੇਖ

ਧੁੰਨ ਸੰਖਨਿ ਕੀ ਹੋਤ ਅਪਾਰਾ । ਇਹ ਬਿਧ ਪਹੁੰਚੇ ਸ੍ਰੀ ਦਰਬਾਰਾ ।
ਗੁਰੂ ਗ੍ਰਿੰਥ ਅਸਥਾਪਨ ਕੀਨਉ । ਪੂਰਬ ਦਿਸ ਹਰਿ ਮੰਦਰ ਚੀਨਉ ॥ 12 ॥

**ਦੋਹਰਾ**

ਏਕ ਘਰੀ ਨਿਸ ਜਬ ਰਹੀ ਸ੍ਰੀ ਗੁਰ ਆਗਿਆ ਪਾਇ ।
ਸਾਹਿਬ ਬੁਢੇ ਅਦਬ ਸਿਉਂ ਖੋਲਯੋ ਗ੍ਰਿੰਥ ਬਨਾਇ ॥ 13 ॥
ਆਪ ਚਵਰ ਸ੍ਰੀ ਗੁਰ ਕਰਹਿੰ ਬੁਢੇ ਲਈ ਅਵਾਜ ।
ਏਕ ਚਿਤ[2] ਸੰਗਤਿ ਸੁਨੇ ਸਭ ਮਨ ਸ਼ਾਂਤ ਬਿਰਾਜ ॥ 14 ॥

**ਚੌਪਾਈ**

ਏਹੁ ਅਵਾਜ਼ ਗ੍ਰਿੰਥ ਗੁਰ ਆਈ । ਸੁਨ ਗੁਰ ਸਿਖ ਮਨ ਅਨੰਦ ਪਾਈ ।
ਸੰਤ[3] ਕੇ ਕਾਰਜ ਆਪ ਖਲੋਆ । ਕਾਰ ਕਢਨ ਹਿਤ ਕਾਮਾ ਹੋਆ ।
ਭਗਤ ਸਿੰਘ ਸੁਨ ਸੰਸਾ ਪਾਯੋ । ਹੇ ਪ੍ਰਭ ਕਿਹ ਪਰਥਾਇ ਸੁਨਾਯੋ ।
ਯਾਕਾ ਅਰਥ ਕਹੋ ਸੁਖ ਪਾਏ । ਕਾਰ ਕਢਨ ਹਿਤ ਕਿਮ ਪ੍ਰਭ ਆਏ ।
ਮਨੀ ਸਿੰਘ ਮਨ ਆਨੰਦ ਪਾਯੋ । ਧੰਨ ਧੰਨ ਬਚ ਮੁਖਹੁੰ ਅਲਾਯੋ ।
ਪੁਰਾਤਨ ਪੂਛੀ ਬਾਤ ਸਿਧਾਰੀ । ਸੁਨਹੁ ਸਿਖ ਤੁਮ ਪਰਉਪਕਾਰੀ ।
ਕਹਉਂ ਸੰਕੋਚ[4] ਸੁਨਹੁੰ ਮਨ ਲਾਈ । ਭਾਖਉਂ ਅਰਥ ਕਥਾ ਬਧ ਜਾਈ ।
ਏਕ ਸਮੇਂ ਗੁਰ ਅਰਜਨ ਦੇਵਾ । ਕਾਰ ਕਢਾਵਤ ਅਲਖ ਅਭੇਵਾ ॥ 15 ॥

**ਦੋਹਰਾ**

ਕਾਰ ਕਢਾਵਤ ਭਏ ਥੇ ਕਛੁਕ ਦਿਵਸ ਤਿੰਹ ਵਾਰ ।
ਮਹਾਂ ਬਿਸ਼ਨ ਭਗਵੰਤ ਜੋ ਮਨ ਮਹਿੰ ਕੀਨ ਵਿਚਾਰ ॥ 16 ॥
ਮਹਾਂ ਮਾਯਾ ਜੋ ਲਛਮੀ ਤਾਂ ਸਿਉਂ ਕਹਾ ਸੁਨਾਇ ।
ਰਾਮਦਾਸ ਗੁਰ ਰੂਪ ਮਮ ਯਾ ਮਾਹਿ ਭੇਦ ਨ ਪਾਇ ॥ 17 ॥

**ਚੌਪਾਈ**

ਤਿਨ ਸੁਤ ਗੁਰ ਅਰਜਨ ਸੁਖਕਾਰੀ । ਮੋਹਿ ਸਰੂਪ ਸੋ ਪ੍ਰਗਟ ਨਿਹਾਰੀ ।
ਬਨਾਵਨ ਮਮ[5] ਮੰਦਰ ਹੈ ਲਾਗਾ । ਸੁਧਾ ਸਰੋਵਰ ਅਤਿ ਵਡਭਾਗਾ ॥
ਚਲੋ ਤਾਂਹਿ ਹਮ ਜਾਇ ਨਿਹਾਰਹਿੰ । ਕੈਸੇ ਕਰਹਹਿੰ ਪਰਉਪਾਰਹਿੰ ।
ਲਛਮੀ ਜੁਤ ਆਏ ਭਗਵੰਤਾ । ਗਾਵਤ ਜਸ ਜਿਹ ਬੇਦ ਅਨੰਤਾ ।
ਪ੍ਰਭੂ ਕਹਾ ਲਛਮੀ ਸੁਨ ਬੈਨਾਂ । ਇਹ ਸਰੂਪ ਦਰਸ਼ਨ ਨਹਿ ਦੈਨਾਂ ।
ਭਗਵੰਤ ਮਜੂਰ ਵੇਸ ਕਰ ਲਯੋ । ਲਛਮੀ ਭੀ ਔਰੇ ਬਪ ਕਯੋ ।
ਏਕ ਠੌਰ ਲਛਮੀ ਬੈਠਾਈ । ਕੌਤਕ[6] ਕੀਓ ਆਪ ਜਗ ਸਾਂਈ ॥
ਕੰਧੇ ਕਹੀ ਟੋਕ੍ਰੀ ਸਿਰ ਧਾਰੇ । ਇਹ ਬਿਧ ਬਨਿਓ ਮਜੂਰ ਮੁਰਾਰੇ ॥ 18 ॥

---

[1]ਅ ਪੋਥੀ ਸਤਿਗੁਰੂ [2]ਅ ਤੇ ੲ ਪੋਥੀ ਇਕਮਨ [3]ਅ ਪੋਥੀ ਸੰਤਾਂ [4]ਅ ਪੋਥੀ ਸੰਖੇਪ [5]ਅ ਤੇ ੲ ਪੋਥੀ ਹਮ
[6]ਅ ਪੋਥੀ ਕਰਤਵ

**ਦੋਹਰਾ**

ਮਜੂਰਨ ਤੇ ਤਬ ਸੋ ਗੁਨੀ ਕਢੈ [ਕਾਰ][1] ਭਗਵੰਤ ।
ਟੋਕਰੀ ਜਾਵਤ ਨਹਿ ਲਖੈ ਕੈਸੇ ਛਪੈ ਅਨੰਤ ॥ 19 ॥
ਅਗਨਿ ਛਪੈ ਜਿਮ ਛਾਰ ਮਹਿ ਤੈਸੇ ਰੂਪ ਛੁਪਾਇ ।
ਭਗਤਿ ਹੇਤ ਭਗਵੰਤ ਨੇ ਕੌਤਕ ਕੀਨੋ ਆਇ ॥ 20 ॥

**ਕਵਿਓ ਵਾਚ ॥ ਸਵੈਯਾ ॥**

ਜਾਂਹਿ ਧਿਆਨ ਧਰੇ ਨਿਸ ਬਾਸਰ ਖੋਜ ਫਿਰੇ ਸਭ ਅੰਤ[2] ਨ ਪਾਯੋ ।
ਸਿਧ ਸਮਾਧਿ ਲਗਾਇ ਰਹੇ ਰਿਖ ਨਾਰਦ ਸਾਰਦ ਧਿਆਨ ਨ ਆਯੋ ।
ਨੇਤਿ ਹੀ ਨੇਤਿ ਰਰੈ ਨਿਸ ਬਾਸਰ ਬੇਦ ਬਿਅੰਤ ਨ ਅੰਤ ਲਖਾਯੋ ।
ਸੋ ਭਗਵੰਤ ਭਯੋ ਵਸ ਸੰਤ ਮਜੂਰ ਧਰੇ ਬਪੁ ਕਾਰ ਕਢਾਯੋ ॥ 21 ॥

**ਚੌਪਾਈ**

ਗੁਰ ਅਰਜਨ ਦਿਖ ਬਿਸਮੇ ਪਾਯੋ । ਇਹ ਮਜੂਰ ਨੌਤਨ ਹੈ ਆਯੋ ।
ਯਾ ਕੇ ਤਨ [ਛਾਯਾ][3] ਨਹਿ ਪਰੈ । ਇਹ ਭਗਵੰਤ ਔਰ ਨਹਿ ਨਰੇ ।
ਤਬ ਭਗਵੰਤ ਕੀ ਉਸਤਤ ਗਾਏ । ਦਸਵਾਂ ਛੰਦ ਸੂਹੀ ਉਚਰਾਏ ।

**ਸੂਹੀ ਮਹਲਾ ੫ ਛੰਦ[4]**

ਸੰਤਾਂ ਕੇ ਕਾਰਜਿ ਆਪਿ ਖਲੋਇਆ ਹਰਿ ਕੰਮ ਕਰਾਵਣਿ ਆਇਆ ਰਾਮ ।
ਧਰਤਿ ਸੁਹਾਵੀ ਤਾਲ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ।
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ।
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ।
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ।
ਆਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥

**ਅਰਥ ॥ ਚੌਪਾਈ ॥**

ਸਤੰਨ ਕਾਰਜ ਆਪ ਖਲੋਆ । ਕੰਮ ਕਰਾਵਣ ਕਾਮਾਂ ਹੋਆ ।
ਅਚੁਤ ਪੁਰਖ ਬੇਦ ਜਿਸ ਗਾਵੈ । ਆਪਨਾ ਬਿਰਦ ਆਪ ਇਹੁ ਭਾਵੇ ।
ਭਗਵੰਤ ਸੁਨੀ ਉਸਤਤ ਸੁਖ ਪਾਏ । ਆਨੰਦ ਵਸ ਹੁਇ ਦੇਹਿ ਭੁਲਾਏ ।
ਸ੍ਰੀ ਜੁਤ ਚਤਰ ਭੁਜ ਰੂਪ ਬਨਾਯੋ । ਗੁਰੁ ਅਰਜਨ ਕਉ ਗਰਿ ਮਾਹਿ ਲਾਯੋ[5] ।
ਜੁਗਤਿ ਸਭੀ ਭਗਵੰਤ ਸਿਖਾਈ । ਹਰਿ ਮੰਦਰ ਇਹ ਭਾਂਤਿ ਬਨਾਈ ॥ 22 ॥

**ਦੋਹਰਾ**

ਹਰਿ ਮੰਦਰ ਕੇ ਚਾਰ ਦਰ ਸੁੰਦਰ ਰਚਿਓ ਅਪਾਰ ।
ਤਲਾਵ ਮਧ ਮੰਦਰ ਰਚੇ ਕਰਹੁ ਪੁਲ ਸੁਖ ਧਾਰ ॥ 23 ।

---

[1]ਅ ਪੋਥੀ ਵਿਚੋਂ [2]ਅ ਪੋਥੀ ਭੇਦ [3]ਅ ਪੋਥੀ ਵਿਚੋਂ [4]ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 783. [5]ਅ ਤੇ ੲ ਪੋਥੀ ਅੰਕਿ ਮਿਲਾਯੋ

ਇਹ ਮੰਦਰ ਮਮ ਰੂਪ ਹੈ ਹਰਿ ਮੰਦਰ ਇਹ ਨਾਮ ।
ਰਿਧਿ ਸਿਧਿ ਇਹ ਠਾਂ ਰਹੈ ਨਿਸ ਦਿਨ ਆਠੋ ਜਾਮ ॥ 24 ॥

**॥ ਛੰਤ ਕੀ ਦੂਜੀ ਪਉੜੀ ॥**[1]

ਨਵ ਨਿਧਿ ਰਿਧਿ ਸਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ।
ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ।
ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ।
ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੇ ਆਇਆ ।
ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ।
ਨਾਨਕ ਗੁਣ ਗਾਵਹਿ ਸੁਆਮੀ ਕੇ ਅਸਚਰਜੁ ਜਿਸੁ ਵਡਿਆਈ ਰਾਮ ॥

**ਅਰਥ ॥ ਚੌਪਾਈ ॥**

ਵਾਇ ਕੌਨ ਰਿਧਿ ਸਿਧੀ ਬਾਵੈ । ਨਿਸ ਦਿਨ ਅੰਤਰ ਕਬੀ ਨ ਪਾਵੈ ।
ਲਛਮੀ ਕਉ ਹਰਿ ਕਹਾ ਸੁਨਾਏ । ਇਹਾਂ ਨਿਵਾਸ ਕਰੋ ਹਰਖਾਏ ।
ਸਤਿ ਬਰਨ ਲਛਮੀ ਮੁਖ ਗਾਂਈ । ਸ੍ਰੀ ਗੁਰ ਸ੍ਰੀ ਮੁਖ ਅਸ ਉਚਰਾਈ ॥

**॥ ਛੰਦ ਕੀ ਤੀਜੀ ਪਉੜੀ ॥**

ਜਿਸਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ।
ਭਗਤਿ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥
ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧ ਸੰਗਤਿ ਸੰਗਿ ਬਨੀ ।
ਜਿਨਿ ਉਦਮੁ ਕੀਆ ਤਾਲ ਕੇਰਾ ਤਿਸਕੀ ਉਪਮਾ ਕਿਆ ਗਨੀ ।
ਅਠਸਠਿ ਤੀਰਥ ਪੁੰਨ ਕਿਰਿਆ ਮਹਾਂ ਨਿਰਮਲ ਚਾਰਾ ।
ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸ਼ਬਦ ਅਧਾਰਾ ॥

**॥ ਕਵਿ ਵਾਚ ॥ ਅਰਥ ॥ ਚੌਪਾਈ ॥**

ਜਿਸਕਾ ਕਾਰਜ ਤਿਨ ਹੀ ਕਿਆ । ਮਾਨਸ ਕਾਜਾ ਵੇਚਾਰਾ ਜੀਆ ।
ਪੁਨ ਭਗਵਤ ਅਸੁ[3] ਮੁਖਹੁੰ ਸੁਨਾਏ । ਅਠਸਠਿ ਤੀਰਥ ਇਹੁ ਪਗ ਲਾਏ ।
ਤਬ ਭਗਵਤ ਗੁਰ ਕਰ ਕਰ ਧਾਰੇ । ਜੁਗਤ ਬਤਾਵਤਿ ਫਿਰੇ ਅਪਾਰੇ ।
ਹਰਿ ਮੰਦਰ ਪਛਮਿ ਦਿਸ ਜਾਈ । ਗੁਰੂ ਗ੍ਰਿੰਥ ਕਉਂ ਠਾਂਵ ਬਤਾਈ ।
ਹਰਿ ਮੰਦਰ ਮੇਰੋ ਅਸਥਾਨਾ । ਤੋਹਿ ਨਿਵਾਸ ਈਹਾਂ ਪਰਵਾਨਾ ॥ 25 ॥

**ਦੋਹਰਾ**

ਨਿਸ ਦਿਨ ਤੁਮ ਇਹ ਠਾਂ ਰਹੋ ਸਨਮੁਖ ਮੋਹਿ ਸੁਹਾਇ ।
ਤੁਮਰੋ ਸੁਤ ਤੁਮ ਨਿਕਟਿ ਹੀ ਮੇਰੋ ਤਖਤ ਬਨਾਇ ॥ 26 ॥

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨੇ 783-84 [2]ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 784 [3]ਅ ਪੋਥੀ ਇਮ

ਨਿਸ ਦਿਨ ਹਉਂ ਇਹੁ ਠਾਂ ਰਹਉ ਹਰਿ ਮੰਦਰ ਸੁਖ ਧਾਰ।
ਕਥਾ ਕੀਰਤਨ ਅਧਾਰ ਕਲ ਹੁਇ ਹੈ ਅਪਰ ਅਪਾਰ ॥ 27 ॥

## ਚੌਪਾਈ

ਸ੍ਰੀ ਗੁਰ ਹਰਿ ਉਪਮਾਂ ਮੁਖ ਗਾਈ। ਭਗਤਿ ਵਛਲ ਪ੍ਰਭੂ ਸਦਾ ਸਹਾਈ।
ਗੁਣ ਨਿਧਾਨ ਮੇਰਾ ਪ੍ਰਭ ਕਰਤਾ। ਉਸਤਤਿ ਨੇਤਿ ਬੇਦ ਜਿਹੰ ਰਰਤਾ ॥

## ॥ ਛੰਤ ਕੀ ਚੌਥੀ ਪਉੜੀ ॥[1]

ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ।
ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ।
ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ।
ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥
ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥
ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥ 4 ॥

## ਚੌਪਾਈ

ਸੁਨ ਭਗਵਤ ਮਨ ਆਨੰਦ ਪਾਯੋ। ਪਕਰ ਭੁਜਾ[2] ਗੁਰੁ ਗਰਿ ਸਿਉਂ ਲਾਯੋ।
ਮਿਲ ਗੁਰ ਸਿਉ ਅਤਿ ਆਨੰਦ ਪਾਏ। ਸ੍ਰੀ ਭਗਵਤ ਭਏ ਲੋਪ ਤਦਾਏ ॥
ਪ੍ਰਭ ਆਗਿਆ ਗੁਰ ਸਿਰ ਪਰ ਧਾਰੀ। ਨਿਜ ਅਸਥਾਨ ਗੁਰ ਤਹਾਂ ਸਵਾਰੀ।
ਤਖਤ ਕਥਾ ਕਹਉਂ ਅਗ੍ਰ ਸੁਧਾਰਾ। ਇਸ ਕਾਰਨ ਇਹ ਸ਼ਬਦ ਉਚਾਰਾ।
ਸੁਨ ਅਵਾਜ਼ ਸੰਗਤ ਸੁਖ ਲੀਨੋ। ਬੁਢੇ ਪਾਠ ਜਪੁਜੀ ਕਾ ਕੀਨੋ।
ਸਭ ਸੰਗਤ ਧੰਨਿ ਧੰਨਿ ਉਚਾਰੈ। ਬੁਢੇ ਕੀ ਉਪਮਾ ਵਿਸਥਾਰੈ। 28 ॥

## ਸੋਰਠਾ

ਸ੍ਰੀ ਗੁਰ ਅਰਜਨ ਨਾਥ ਦੇਖ ਰੂਪ ਸ੍ਰੀ ਗ੍ਰਿੰਥ ਕੋ।
ਮਨ ਮਹਿੰ ਭਏ ਸਨਾਥ ਅਤ ਅਨੰਦ ਗਦ ਗਦ ਭਏ ॥ 29 ॥

## ਦੋਹਰਾ

ਨਿਕਸ ਦਰਬਾਰ ਸਨਮੁਖ ਖਰੇ ਉਸਤਤ ਕੀਨ ਉਚਾਰ।
ਖੀਰ[3] ਸਿੰਧ ਕੋਉ ਤਿਆਗ ਕੈ ਇਹ ਠਾਂ ਅਏ ਮੁਰਾਰ ॥ 30 ॥

## ਸਵੈਯਾ

ਜਿਹੰ ਨਾਮ ਲੀਏ ਅਘ ਬ੍ਰਿੰਦ ਟਰਹਿੰ ਭਵ ਸਾਗਰ ਤੇ ਨਰ ਪਾਰ ਉਤਾਰੇ।
ਜਿਹ ਨਾਮ ਲੀਏ ਜਲ ਸੈਲ ਤਰੇ ਭਵ ਫੰਧ ਮਿਟੇ ਨਹਿੰ ਰੰਚਕ ਬਾਰੇ।
ਸੋਈ ਮੁਰਾਰਿ ਬਨਯੋ ਨਿਰਧਾਰ ਸ੍ਰੀ ਰਾਮਦਾਸ ਗੁਰੂ ਦਰਬਾਰੇ।
ਤਾਂਹਿ ਸਰੂਪ ਗ੍ਰਿੰਥ ਬਿਰਾਜ ਗੁਰੂ ਕਲ ਮਹਿ ਜਗ ਕੋ ਨਿਸਤਾਰੇ ॥ 31 ॥

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 784 [2]ਅ ਪੋਥੀ ਬਾਰੇ [3]ਅ ਪੋਥੀ ਛੀਰ

ਯਾਹਿ ਕੇ ਤੁਲ ਨਹੀਂ ਜਗ ਮਹਿ ਸੁਰ ਮਹਿ ਸੋ ਲੋਕ ਪੁਰੀ ਨ ਕੁਬੇਰਾ ।
ਕਮਲਜ[1] ਬਰਨ ਨਹੀਂ ਤੁਲ ਪਾਵਤ ਸ੍ਰੀ ਪਤ ਧਾਮ ਸਮਾਨ ਨ ਚੇਰਾ ।
ਕਾਂਸੀ ਦੁਆਰਕਾ ਗਯਾ ਸਮ ਨਾਹਿਨ ਭਗਵੰਤ ਕਹਿਓ ਇਹ ਧਾਮ ਹੈ ਮੇਰਾ ।
ਤੁਲ ਨਾ ਪਾਵਤਿ ਯਾਹਿ ਕੇ ਕੋਇਕ ਯਾ ਸਮ ਧਾਮ ਇਹੀ ਹਮ ਹੇਰਾ ॥ 32 ॥

## ਚੌਪਾਈ

ਕਰ ਉਸਤਤ ਗੁਰ ਬੰਦਨ ਧਾਰੇ । ਦਰਬਾਰ ਬਾਹਰ ਬੈਠੇ ਹਰਖਾਰੇ ।
ਭਗਤ ਸਿੰਘ ਤਬ ਪ੍ਰਸ਼ਨ ਸੁ ਕੀਨੋ । ਬਾਹਰ ਬੈਠਨਿ ਕਿਉਂ ਗੁਰ ਲੀਨੋ ॥
ਮਨੀ ਸਿੰਘ ਕਹਿ ਸੁਨ ਗੁਰ ਰੀਤ । ਗੁਰ ਅਰਜਨ ਮਨ ਧਾਰ ਪ੍ਰਤੀਤ ॥
ਪਰਿਕ੍ਰਮਾਂ ਬੰਦਨ ਬਾਹਿਰ ਕਰਹਿਂ । ਭੀਤਰ ਨਿਜ ਪਦ ਕਦੇ ਨ ਧਰਹਿਂ ॥
ਸ੍ਰੀ ਗੁਰ ਅਚੁਤ ਧਾਮ ਬਿਚਾਰੈ । ਕਰਹਿਂ ਅਦਬ[2] ਰਹਿਹਿ ਬਾਹਰ ਵਾਰੇ ।
ਭਗਤ ਸਿੰਘ ਗੁਰ ਚਰਿਤ ਅਨੰਤਾ । ਜਨਮ ਸਫਲ ਹਿਤ ਬਰਨਤ ਸੰਤਾ ।
ਬੁਢੇ ਪੂਛਯੋ ਸ੍ਰੀ ਗੁਰ ਪਾਸ । ਹੇ ਪ੍ਰਭੁ ਮੋਹਿ ਸੁਨੋ ਅਰਦਾਸ ॥
ਗੁਰੂ ਗ੍ਰਿੰਥ ਰੈਨ ਜਹਿ ਬਸੈ । ਸ੍ਰੀ ਮੁਖ ਕਹੋ ਸੰਸ ਮੁਹਿ ਨਸੈ ॥ 33 ॥

## ਦੋਹਰਾ

ਗੁਰੂ ਅਰਜਨ ਸ੍ਰੀ ਮੁਖ ਕਹਾ ਸੁਨੋ ਰੀਤਿ ਹਿਤ ਧਾਰ ।
ਅਚੁਤ ਗੁਰ ਦਰਬਾਰ ਇਹ ਗ੍ਰਿੰਥ ਸਰੂਪ ਮੁਰਾਰ ॥ 34 ॥
ਡੇਢ ਜਾਮ ਨਿਸ ਜਾਇ ਜਬ ਸੋਹਿਲਾ ਪੜ੍ਹਿ ਚਿਤ ਲਾਇ ।
ਗ੍ਰਿੰਥ ਵਸੈ ਜਿਹ ਠਾਂ ਵਿਖੇ ਸੋਊ ਸੁਨੋ ਸੁਖਦਾਇ ॥ 35 ॥

## ਚੌਪਾਈ

ਸ੍ਰੀ ਭਗਵਤ ਕੀ ਆਗਿਆ[3] ਪਾਏ । ਰਚੀ ਕੋਠੜੀ ਹਮ ਅਪਨਾਏ ।
ਤਹਿਂ ਨਿਵਾਸ ਗੁਰ ਗ੍ਰਿੰਥਹਿ ਕਰੋ । ਸਗਰੀ ਰੀਤਿ ਇਹੋ ਚਿਤ ਧਰੋ ।
ਸ੍ਰੀ ਦਰਬਾਰ ਕਰਾਇ ਇਸਨਾਨਾ । ਨਵੀਨ ਪੁਸ਼ਾਕ ਸਿੰਘਾਸਨ ਥਾਨਾਂ ।
ਸਦਾ ਘ੍ਰਿਤ ਕੀ ਜੋਤਿ ਜਗਾਵੋ । ਇਹ ਬਿਧ ਕਰ ਸੇਵਾ ਫਲ ਪਾਵੋ ।
ਏਕ ਜਾਮ ਨਿਸ ਜਬ ਰਹਿ ਜਾਏ । ਰਾਗੀ ਆਇ ਵਾਰ ਈਹਾਂ ਲਾਏ ।
ਜੁਗਲ[4] ਘੜੀ ਜਬ ਨਿਸ ਰਹਿ ਜਾਵੈ । ਗੁਰੂ ਗ੍ਰਿੰਥ ਜੀ ਪੁਨਿ ਹਿਆਂ ਆਵੈ ।
ਲੈ ਆਵਾਜ਼ ਜਪੁਜੀ ਕਾ ਪਾਠ । ਹਜਾਰੇ ਸ਼ਬਦ ਗੁਰੂ ਸਿਉਂ ਗਾਂਠ ॥
ਸਾਰੋ ਦਿਵਸ ਸੁ ਕੀਰਤਨ ਹੋਵਹਿਂ । ਕਬਹੂੰ ਕਥਾ ਸੰਤ ਸੰਗਿ ਜੋਵਹਿਂ ॥ 37 ॥

## ਦੋਹਰਾ

ਅਸਿ ਮ੍ਰਿਜਾਦ ਦਰਬਾਰ ਕੀ ਸ੍ਰੀ ਮੁਖ ਕੀਨ[5] ਉਚਾਰ ।
ਬੁਢੇ ਔ ਸੰਗਤ ਸੁਨੀ ਲਈ ਹਿਰਦੈ ਮਹਿ ਧਾਰ ॥ 37 ॥

---

[1]ਅ ਪੋਥੀ ਬ੍ਰਹਮਾ [2]ੲ ਪੋਥੀ ਆਦਰ [3]ੲ ਪੋਥੀ ਆਇਸ [4]ਅ ਤੇ ੲ ਪੋਥੀ ਦੋਇ [5]ਅ ਪੋਥੀ ਸਤਿਗੁਰੂ ਕੀਓ

ਜਾਮ ਏਕ ਨਿਸ ਜਬ ਗਈ ਕੀਰਤਨ ਹੋਤ ਬਿਅੰਤ ॥
ਕਾਨੜੇ ਕੀ ਚੌਕੀ ਭਈ ਸ੍ਰੀ ਗੁਰੂ ਸੁਨਹਿ ਅਨੰਤ ॥ 38 ॥

### ਚੌਪਾਈ

ਡੇਢ ਜਾਮ ਨਿਸ ਜਬੈ ਬਿਹਾਈ । ਕੀਰਤਨ[1] ਸੋਹਿਲਾ ਪੜਿਓ ਤਦਾਈ ।
ਕਰਿ ਅਰਦਾਸ ਬੁਢੇ ਸੁਖ ਪਾਯੋ । ਗੁਰੂ ਗ੍ਰਿੰਥ ਜੀ ਸੀਸ ਉਠਾਯੋ ॥
ਸ੍ਰੀ ਗੁਰ ਕਰ ਮਹਿ ਚੌਰ[2] ਸੁਹਾਯੋ । ਸੰਖਨਿ ਕੀ ਧੁਨ ਅਤਿ ਛਬਿ ਪਾਯੋ ।
ਪੁਲ ਉਪਰ ਤੇ ਇਹ ਬਿਧ ਜਾਵਹਿੰ । ਖੀਰ ਸਿੰਧ ਮਹਿ ਸਿਹਜ ਬਿਛਾਵਹਿ ।
ਭਗਵੰਤ[3] ਨਿਦੇਸ਼ ਰਚਿਓ ਜੋ ਧਾਮਾ । ਗੁਰ ਅਰਜਨ ਕੋ ਕਰ ਬਿਸ੍ਰਾਮਾਂ ।
ਸਭ ਨਿਸ ਈਹਾਂ ਬਿਸ੍ਰਾਮਹਿ ਪਾਵਹਿੰ । ਨਿਜ ਮਹਲੀਂ ਗੁਰ ਕਬੈ ਸੁ ਜਾਵਹਿੰ ।
ਭਗਤਿ ਸਿੰਘ ਸੁਨ ਕੋਠੀੜੀ ਸੋਈ । [ਕਲਪ][4] ਬ੍ਰਿਛ ਸਮ ਜਗ ਮਾਹਿ ਹੋਈ ।
ਗੁਰੂ ਗ੍ਰਿੰਥ ਕਾ ਵਾਸਾ ਭਯੋ । ਜਾਂਹਿ ਪੇਖ ਦੁਖ ਸਗਲਾ ਗਯੋ ॥ 39 ॥

### ਦੋਹਰਾ

ਨਵੀਨ ਪਲੰਘ ਗੁਰ ਆਪਨੋ ਦੀਨੋਂ ਤਬੈ ਡਸਾਇ ।
ਸੇਜ ਬੰਦ ਕਸ ਪ੍ਰੇਮ ਸਿਉਂ ਗ੍ਰਿੰਥ ਬਿਸਰਾਮ ਕਰਾਇ ॥ 40 ॥
ਭੂਮ ਸੈਨ ਨਿਤ ਪ੍ਰਤਿ ਕਰਹਿੰ ਗੁਰੂ ਗ੍ਰਿੰਥ ਕੇ ਪਾਸ ।
ਗੁਰੂ ਗ੍ਰਿੰਥ ਭਗਵੰਤ ਸਮ ਜਾਨਹਿੰ ਕਰ ਅਰਦਾਸ ॥ 41 ॥

### ਕਵਿਯੋ ਵਾਚ ॥ ਸਵੈਯਾ ॥

ਜਗ ਤਾਰਨ ਹੇਤ ਨਿਕੇਤ ਰਚਿਓ ਗੁਰੂ ਗ੍ਰਿੰਥ ਕੋ ਧਾਮ ਮਹਾਂ ਛਬ ਪਾਏ ।
ਨਰ ਨਾਰ ਜੋਊ ਇਹ ਦਰਸ ਕਰੈ ਲਛਮੀ ਪੈ ਪੁਤ ਕੀ ਇਛ ਪੁਰਾਏ ।
ਗੁਰ ਕੋ ਜਸ ਲਾਲਚ ਏਸ ਕਰਹੁੰ ਭਵ ਫੰਧ ਮਿਟੈ ਮਨ ਸੁਧ ਕਰਾਏ ॥
ਔਰ ਕੁਛ ਨਹਿ ਇਛ ਧਰਉਂ ਮਨ ਤੇ [ਗੁਰੁ][5] ਹਰਿਗੋਬਿੰਦ ਕੇ ਗੁਨ ਗਾਏ ॥ 42 ॥

### ਦੋਹਰਾ

ਗੁਰੂ ਗ੍ਰਿੰਥ ਜੀ ਕੀ ਕਥਾ ਭਈ ਸੰਪੂਰਨ ਆਇ ।
ਆਗੈ ਹਰਿ ਗੋਬਿੰਦ ਕੇ ਬਯਾਹ ਕੀ ਕਥਾ ਕਹਉਂ ਹਰਖਾਇ ॥ 43 ॥
ਭਗਤ ਸਿੰਘ ਗਦ ਗਦ ਭਯੋ ਸੁਧਾ ਕਥਾ ਕਰ ਪਾਨ ।
ਐਸੇ ਬਚ ਤਬ ਕਹਿਤ ਭਯੋ ਮਮ ਹਰਯੋ ਅਗਯਾਨ ॥ 44 ॥

### ਚੌਪਾਈ

ਕ੍ਰਿਤ ਕ੍ਰਿਤ ਆਜ ਭਯੇ ਹਉ ਭਾਰੀ । ਸੁਨੀ ਕਥਾ [ਗੁਰ][6] ਕੀ ਦੁਖ ਟਾਰੀ ।
ਅਮੀ ਕਥਾ ਸੁਨ ਤ੍ਰਿਪਤ ਨ ਆਵੈ । ਅਧਕਿ ਅਧਕਿ ਗੁਰ ਬਧਤੀ ਜਾਵੈ ।
ਹਰਿ ਗੋਬਿੰਦ ਬਿਆਹ ਬਿਵਹਾਰੂ । ਕਹੋ ਕਥਾ ਪ੍ਰਭ ਜੀ ਸੁਖ ਸਾਰੂ ॥
ਭਗਤ ਸਿੰਘਹਿ ਅਧਿਕਾਰੀ ਪਾਏ । ਮਨੀ ਸਿੰਘ ਮਨ ਮਹਿ ਸੁਖ ਪਾਏ ।

---

[1]ਇਹ ਅ ਤੇ ੲ ਪੋਥੀ ਕੀਰਤਿ [2]ਅ ਪੋਥੀ ਚਵਰ [3]ਅ ਪੋਥੀ ਪ੍ਰਭੂ [4]ਅ ਪੋਥੀ ਵਿਚੋਂ [5]ਅ ਪੋਥੀ ਵਿਚੋਂ [6]ਅ ਪੋਥੀ ਵਿਚੋਂ

ਕਰਨ ਲਾਗੇ ਗੁਰ ਕਥਾ ਅਪਾਰਾ । ਜਿੰਹ ਪੜ ਸੁਨੇ ਹੋਇ ਜੈਕਾਰਾ[1] ॥
ਹਰਿ ਗੋਬਿੰਦ ਨੌ ਬਰਸ ਬਿਤਏ । ਕਛੁਕ ਸਿਆਮ ਸੁੰਦਰ ਛਬਿ ਛਏ ।
ਭੁਜ ਅੰਗਦ ਕੰਕਨ ਕਰਿ ਸੋਹੇ । ਕੰਠ ਮਾਲ ਮੁਕਤਾ ਮਨ[2] ਮੋਹੈ ।
ਰਿਸਟ ਪੁਸਟ ਤਨ ਅਤਿ ਛਬਿ ਛਾਜਤ । ਕੋਟਿ ਕਾਮ ਦਿਖ ਮਨ ਮਹਿ ਲਾਜਤ ।
ਪੂਰ ਇੰਦ ਸਮ ਬਚਨ ਪ੍ਰਕਾਸੇ । ਕ੍ਰਿਪਾ ਦ੍ਰਿਸਟਿ ਤਮ ਦਾਸਨ ਨਾਸੇ ।
ਨੈਨ ਕਮਲ ਸਮ ਖਿਰੇ ਰਹਾਹੀ । ਖੰਜਨ ਮੀਨ ਦੇਖ ਸੁਕਚਾਂਹੀ ॥ 45 ॥

**ਦੋਹਰਾ**

ਸੰਖ ਗ੍ਰੀਵ ਬਿੰਬਾ ਅਧਰ[3] ਸੁੰਦਰਤਾ ਕੀ ਖਾਨ ।
ਸੁੰਦਰਤਾ ਸਭ ਜਗਤ ਕੀ ਦੇਖ ਰੂਪ ਸੁਕਚਾਂਨ ॥ 46 ॥
ਸ਼ਸਤ੍ਰ ਅਸਤ੍ਰ ਤਨ ਬਾਂਧ ਕੇ ਸੁੰਦਰ ਕਮਰ ਕਸਾਇ ।
ਸ਼ਿਕਾਰ[5] ਖੇਲ ਬਨ ਮਹਿ ਕਰਹਿੰ ਸਭੇ ਨਿਵੇਦੇ ਆਇ ॥ 47 ॥

**ਚੌਪਾਈ**

ਮਹਾਂ ਬਿਸਨ ਭਗਵੰਤ ਅਪਾਰਾ । ਕੌਤਕ ਕਰੈ ਜਗਤ ਸੁਖਕਾਰਾ ।
ਹਰਿ ਗੋਬਿੰਦ ਨਰ ਦੇਹਿ ਸਵਾਰੀ । ਦਿਖ ਮੋਹਤਿ ਸਗਲੇ ਨਰ ਨਾਰੀ ।
ਗੁਰ ਅਰਜਨ ਦਿਖ ਆਨੰਦ ਨ ਮਾਵਤਿ । ਮਾਤ ਗੰਗ ਪਿਖ ਬਲਿ ਬਲਿ ਜਾਵਤਿ ।
ਇਹ ਬਿਧ ਕਥਾ ਗੁਰੂ ਕੀ ਭਈ । ਅਬ ਸੋ ਸੁਨਹੁੰ ਕਲਹਿ ਜਿਮ ਪਈ ।
ਪਾਛੇ ਹਰਿ ਗੋਬਿੰਦ ਸੁਖਦਾਈ । ਕਲ ਕੋ ਆਗਯਾ ਕਹੀ ਬਨਾਈ ॥
ਦਿਲੀ ਚੰਦੂ ਗ੍ਰਿਹ ਭਵ ਪਾਵੈ । ਕਲਹਿ ਵਧਾਇ ਬਹੁਰ ਗ੍ਰਿਹ ਜਾਵੈ ।
ਸੋ ਕਲ ਸ੍ਰੀ ਗੁਰੂ ਆਗਯਾ ਪਾਏ । ਚੰਦੂ ਕੇ ਗ੍ਰਿਹ ਜਨਮੀ[5] ਜਾਏ ।
ਚੰਦੂ ਪੁਤ੍ਰੀ ਤਿਹ ਨਾਮ ਸਦਾਯੋ । ਸੁੰਦਰ ਰੂਪ ਅਧਕ ਜਗ ਗਾਯੋ ॥ 48 ॥

**ਦੋਹਰਾ**

ਸਪਤ ਬਰਸ ਕੀ ਜਬ ਭਈ ਕੰਨਯਾ ਰੂਪ ਅਪਾਰ ।
ਚੰਦੂ ਨਾਰੀ ਕਹਿਤ ਭੀ ਪਤਿ ਏਕਾਂਤ ਨਿਹਾਰ ॥ 49 ॥
ਵਰ ਲਾਇਕ ਪੁਤ੍ਰੀ ਭਈ ਘਰ ਵਰ ਸੁੰਦਰ ਹੋਇ ।
ਉਚੀ ਕੁਲ ਜਗ ਜਸ ਪ੍ਰਗਟਿ ਕਰੀਏ ਸਗਾਈ ਸੋਇ ॥ 50 ॥

**ਚੌਪਾਈ**

ਭਲੀ ਬਾਤ ਚੰਦੂ ਮਨ ਮਾਨੀ । ਬੋਲ ਬ੍ਰਿਪ ਬੁਧ ਬਰ ਬਾਨੀ ।
ਤਿਨ ਕਉ ਇਹ ਬਿਧ ਕਹਾ ਸੁਨਾਏ । ਕੰਨਯਾ ਸਮ ਖੋਜਹੁ[6] ਵਰ ਜਾਏ ।
ਮੈਂ ਦਿਵਾਨ ਪਤਿਸ਼ਾਹੀ ਭਾਰਾ । ਮੋ[7] ਸਮਾਨ ਕੋ ਹੋਇ ਉਜਾਰਾ ।
ਉਚੀ ਕੁਲ ਸੁੰਦਰ ਦਿਖ ਵਰ ਕੋ ॥ ਕਰਊ ਸਗਾਈ ਤਹਿੰ ਦਿਖ ਘਰ ਕੋ ।

---

[1] ੲ ਪੋਥੀ ਨਿਜਤਾਰਾ [2] ਅ ਤੇ ੲ ਪੋਥੀ ਗਲਿ [3] ਅ ਪੋਥੀ ੳਸ਼ਟ [4] ੲ ਪੋਥੀ ਅਖੇਦ [5] ਅ ਪੋਥੀ ਪ੍ਰਗਟੀ
[6] ਅ ਪੋਥੀ ਦੇਖਹੁ [7] ਅ ਤੇ ੲ ਪੋਥੀ ਹਮ

ਏਕ ਬਿਪ੍ਰ ਵਰ ਦੂਜੋ ਨਾਈ । ਚਲੈ ਚੰਦੂ ਕੀ ਆਗਿਆ ਪਾਈ ।
ਚੰਦੂ ਸੰਬਲ ਦਈ ਅਪਾਰ । ਚਲੈ ਦੋਊ ਮਨ ਆਨੰਦ ਧਾਰ ।
ਦਸ ਦਿਸ ਫਿਰ ਵਰ ਕਹੀਂ ਨ ਪਾਯੋ । ਨਿਜ ਮਨ ਤਿਨ ਬਢ[1] ਹੀ ਦੁਖ ਪਾਯੋ ।
ਵਰ ਘਰ ਸੁੰਦਰ ਦ੍ਰਿਸਟਿ ਨ ਆਵੈ । ਇਕਠੀ ਬਾਤ ਕਹੀ ਨ ਦਿਖਾਵੈ ॥ 51 ॥

## ਸੋਰਠਾ

ਦੇਖੇ ਫਿਰ ਸਭ ਦੇਸ ਸੁੰਦਰ ਘਰ ਵਰ ਰੰਕ ਸਮ ।
ਘਰ ਧਨ ਦੁਖ ਨਹਿ ਲੇਸ਼ ਵਰ ਕਰੂਪ ਦਿਖ ਸਮ ਧਰੈ ॥ 52 ॥

## ਦੋਹਰਾ

ਸੁਧਾ ਸਰੋਵਰ ਪੁਨਹਿ ਸੋ ਅਏ ਖੇਦ ਤਨ ਪਾਇ ।
ਗੁਰੁ ਗ੍ਰਿੰਥ ਕੀ ਕੋਠੜੀ ਸ੍ਰੀ ਦਰਬਾਰ ਸਮੁਹਾਇ ॥ 53 ॥
ਗੁਰ ਅਰਜਨ ਬੈਠੇ ਤਹਾਂ ਸੁੰਦਰ ਲਗੋ ਦਿਵਾਨ ।
ਦੋਊ ਤਹਿਂ ਆਵਤ ਭਏ ਮਨ ਮਹਿ ਅਤਿ ਚਿੰਤਾਨ ॥ 54 ॥

## ਚੌਪਾਈ

ਗੁਰੁ ਕੀ ਪ੍ਰਭਾ[2] ਦੇਖ ਹਰਖਾਏ । ਕਿਛੁ ਧੀਰਜ ਨਿਜ ਮਨ ਮਹਿ ਪਾਏ ।
ਦੀਪਮਾਲ ਮੇਲੇ ਤੇ ਕਛੁ ਦਿਨ । ਪਾਛੇ ਆਵਤ ਸੰਗਤਿ ਅਨਗਨ ॥
ਪੂਜਾ ਚੜਤ ਅਨੇਕ ਪ੍ਰਕਾਰਾ । ਬਸਤਰ ਭੂਖਨ ਕਈ ਹਜ਼ਾਰਾ ।
ਔਰ ਦਰਬ ਕੀ ਗਨਤ ਨ ਆਵਤ । ਜੋ ਦੇਖੈ ਸੋਈ ਹਰਖਾਵਤ ।
ਬਪ੍ਰ ਨਾਈ ਮਨ ਦੇਖ ਵਿਚਾਰੀ । ਇਹ[3] ਸਮ ਘਰ ਨਹੀਂ ਜਗਤ ਮਝਾਰੀ ।
ਊਚੀ ਕੁਲ ਘਰ ਦਰਬ ਅਪਾਰਾ । ਏਕ ਪੁਤ੍ਰ ਨਿਹ ਖੇਦ ਨਿਹਾਰਾ ॥
ਇਹੁ ਦੋਊ ਮਨ ਏਹੁ ਬਿਚਾਰੈ । ਹਰਿ ਗੋਬਿੰਦ ਆਏ ਤਿੰਹ ਵਾਰੈ ।
ਖੇਲ ਸ਼ਿਕਾਰ ਅਏ ਮੁਸਕਾਵਤ । ਅਤਿ ਬਡਿ ਛਬਿ ਤਨ ਤੇਜ ਸੁ ਪਾਵਤਿ ॥ 55 ॥

## ਦੋਹਰਾ

ਦੇਖ ਤੇਜ ਸਭ ਹੀ ਉਠੇ ਸੰਗਤ ਹਰਖ ਅਪਾਰ ।
ਹਰਿ ਗੋਬਿੰਦ ਬੰਦਨ ਕਰੀ ਸਤਿਗੁਰ ਕਉ ਤਿੰਹ[4] ਵਾਰ ॥ 56 ॥
ਗੁਰੂ ਅਰਜਨ ਕੇ ਨਿਕਟ ਤਬ ਬੈਠੇ ਹਰਿ ਗੋਬਿੰਦ ।
ਇਉ ਸੋਭਤ ਭੇ ਸਭਾ ਮਾਹਿ ਜਿਉ ਤਾਰਨ[5] ਮਹਿਂ ਚੰਦ ॥ 57 ॥
ਹਰਿ ਗੋਬਿੰਦ ਕੋ ਬੰਦਨਾ ਸੰਗਤ ਕੀਨ ਅਪਾਰ ॥
ਤਬੈ ਦੋਊ ਬਿਸਮੈ[6] ਭਏ ਗੁਰ ਸੁਤ ਰੂਪ ਨਿਹਾਰ ॥ 58 ॥

---

[1]ਅ ਪੋਥੀ ਅਤਿ ੲ ਪੋਥੀ ਬਹੁ [2]ਅ ਪੋਥੀ ਸੋਭਾ [3]ਅ ਪੋਥੀ ਇਸ [4]ਅ ਪੋਥੀ ਤਿੰਨ [5]ੲ ਪੋਥੀ ਉਡਗਨ
[6]ਅ ਅਤੇ ੲ ਪੋਥੀ ਹਰਖਤ

## ਚੌਪਾਈ

ਨਾਈ ਬਿਪ੍ਰ ਦੇਖ ਹਰਖਾਯੋ । ਸੁੰਦਰ ਵਰ ਅਸ ਕਹੀ ਨ ਪਾਯੋ ।
ਸੰਗਤਿ ਸਿਉ ਤਿਨ ਪੂਛਨ ਕੀਨੋ । ਕਵਨ ਜਾਤ ਕਹਿੰ ਪੂਤ ਨਵੀਨੋ ।
ਗੁਰੂ ਸੁਤ ਸੰਗਤ ਕੀਨ ਉਚਾਰਾ । ਸੋਢੀ ਬੰਸ ਪੂਜ ਜਗ ਸਾਰਾ ।
ਇਮ ਸੁਨ ਦੁਹੂੰ ਹਰਖ ਮਨ ਕੀਨਾ । ਵਰ ਘਰ ਲਾਇਕ[1] ਇਹੁ ਹਮ ਬੀਨਾ ।
ਚੰਦੂ ਕੀ ਪੁਤਰੀ ਜਸਵੰਤੀ । ਜਗ ਮਾਤਾ ਹ੍ਵੈ ਹੈ ਦੁਖਹੰਤੀ ।
ਅਸ ਵਿਚਾਰ ਦਿਲੀ ਕਉ[2] ਗਏ । ਕਛੁਕ ਦਿਨਨ ਜਾਇ ਪ੍ਰਾਪਤਿ ਭਏ ।
ਨਾਈ ਬਿਪ੍ਰ ਹਰਖ ਮਨ ਧਾਰੇ । ਚੰਦੂ ਗ੍ਰਿਹ ਤਬ ਦੋਊ ਸਿਧਾਰੇ ।
ਹਰਖਤ ਦਿਖ ਤਬ ਚੰਦੂ ਕਹਾ । ਕਹੋ ਸਤਿ ਬਰ ਕੈਸੇ ਲਹਾ ॥ 59 ॥

## ਦੋਹਰਾ

ਬਿਪ੍ਰ ਬਚਨ ਐਸੇ ਕਹਾ ਤੁਮ ਪੁਤ੍ਰੀ ਬਡ ਭਾਗ ।
ਜਗਤ ਪੂਜ ਮਾਤਾ ਬਨੈ ਸਭ ਗੁਨ ਪੂਰ ਸੁਹਾਗ ॥ 60 ॥
ਨਗਰ ਦੇਸ ਸਭ ਸਹਿਰਹੂੰ ਢੂੰਢ ਥਕੇ ਹਮ ਸੋਇ ।
ਲਾਇਕ ਵਰ ਨਹਿੰ ਦੇਖਿਓ ਤੁਮ ਪੁਤ੍ਰੀ ਕੇ ਕੋਇ ॥ 61 ॥

## ਚੌਪਾਈ

ਫਿਰਤ ਫਿਰਤ ਹਮ ਬਹੁ ਦੁਖ ਲਏ । ਸੁਧਾ ਸਰੋਵਰ ਪੁਨ ਚਲ ਗਏ ।
ਸ੍ਰੀ ਗੁਰ ਅਰਜਨ ਤਹਾਂ ਸੁਹਾਵੈ । ਪ੍ਰਬਲ ਤੇਜ ਬਡ ਪੂਜ ਚੜ੍ਹਾਵੈ ।
ਤਿੰਹ ਸੁਤ ਸੁੰਦਰ ਰੂਪ ਅਪਾਰਾ । ਕਿਧੋ ਬਿਸਨ ਰਵਿ ਹੈ ਤਨ ਧਾਰਾ ।
ਸਾਹਿਬਜਾਦਾ ਨੌ ਬਰਸ ਕੇ ਭਏ । ਹਰਿ ਗੋਬਿੰਦ ਤਹਿੰ ਨਾਮ ਅਲਏ ।
ਸੁੰਦਰ ਵਰ ਹਮ ਨੈਨ ਨਿਹਾਰਾ । ਧੰਨ ਭਾਗ ਹਮ ਰਿਦੈ ਵਿਚਾਰਾ ।
ਇਹ ਸੁਨ ਚੰਦੂ ਹਰਖ ਨ ਲੀਨੇ । ਕਹਿਤ ਭਯੋ ਤੁਮ ਠੀਕ[3] ਨ ਕੀਨੇ ।
ਇਟ[4] ਚੁਬਾਰੇ ਮੋਰੀ ਲਾਈ । ਕਹਾਂ ਭਯੋ ਜਉ ਪੂਜ ਕਰਾਈ ।
ਦੇਸ ਮੁਲਕ ਨਹਿ ਰਾਜ ਦਿਵਾਨ । ਫਕਰ ਪੂਜ ਆਈ ਹਰਖਾਨ ॥ 62 ॥

## ਦੋਹਰਾ

ਪੂਜ ਚੜੀ ਮਨ ਹਰਖ ਹੁਇ ਨਹਿੰ ਪੂਜਾ ਤਬ ਦੇਖ ।
ਪਤਿਸ਼ਾਹੀ ਦੀਵਾਨ ਹਉ ਤੁਮ ਕਿਆ ਧਰੀ ਉਮੇਦ ॥ 63 ॥
ਚੁਬਾਰੇ ਸਮ ਹਉਂ ਜਗਤ ਜਸ ਵਹਿ ਮੋਰੀ ਸਮ ਜਾਨ ।
ਤੁਮਹਿ ਚਿਤ ਇਹੁ ਕਿਆ ਪਰੀ ਮੋ ਤੇ ਅਧਿਕ ਬਖਾਨ ॥ 64 ॥

## ਚੌਪਾਈ

ਜਗਤ ਰੀਤਿ ਸਭ ਹੀ ਨਰ ਕਰੇ । ਗ੍ਰਿਸਤੀ ਬਿਪ੍ਰ ਅਧੀਨੇ ਅਹੇ ।
ਰਾਜਾ ਰੰਕ ਕਿਧੌ ਕਉ ਹੋਈ । ਬਿਪ੍ਰ ਅਧੀਨ ਜਾਨ ਸਭ ਕੋਈ ।

---

[1]ਅ ਪੋਥੀ ਯੋਗ [2]ਅ ਪੋਥੀ ਹਸਤਨਾਪੁਰ [3]ੲ ਪੋਥੀ ਯੋਗ [4]ਅ ਪੋਥੀ ਈਟ [5]ਅ ਤੇ ੲ ਪੋਥੀ ਦੁਨੀ

ਤਾਂਤੇ ਮੈਂ[1] ਤੁਮਰੇ ਆਧੀਨਾ । ਜੋ ਤੁਮ ਕਰਹੁ ਮਾਨ ਸੋ ਲੀਨਾ ।
ਚੁਬਾਰੇ ਇਟ ਮੋਰੀ ਨਹਿੰ ਸੋਹੈ । ਜੋ ਤੁਮ ਕਰਹਿ [ਮਾਨੀ][2] ਹਮ ਓਹੈ ।
ਇਹੁ ਕਹਿ ਸਗਨ ਤਾਂਹਿ ਕਰ ਦੀਨੋ । ਬਹੁਤ ਦਰਬ ਦੈ ਬਿਦਿਆ ਕੀਨੋ ।
ਨਾਈ ਬ੍ਰਿਪ ਸਗਨ ਤਬ ਪਾਏ । ਸੁਧਾ ਸਰੋਵਰ ਤਰਫ ਸਿਧਾਏ ।
ਯਾਹਿ ਕਥਾ ਔਰ ਸੁਨੋ ਤੁਮ ਪਿਆਰੇ । ਭਗਤ ਸਿੰਘ ਗੁਰੁ ਚਰਿਤ ਅਪਾਰੇ ।
ਜੋ ਚੰਦੂ ਮੁਖ ਏਹੁ ਅਲਾਈ । ਇਟ ਚਬਾਰੇ ਮੋਰੀ ਲਾਈ ।। 65 ।।

**ਦੋਹਰਾ**

ਤੀਨ ਬੇਰ ਚੰਦੂ ਕਹਾ ਮਨ ਮਹਿੰ ਧਾਰ ਗੁਮਾਨ ।
ਚੌਬਾਰੇ ਸਮ ਮਮ ਅਹਾ ਵਹੁ ਮੋਰੀ ਸਮਾਨ ।। 66 ।।
ਦਿਲੀ ਕੀ ਸੰਗਤਿ ਸਭੈ ਮਿਲ ਬੈਠੀ ਇਕ ਠੌਰ ।
ਇਹੁ ਪਾਪੀ ਐਸੇ ਬਕਯੋ ਲਿਖਹਿ ਸ੍ਰੀ ਗੁਰੁ ਓਰ ।। 67 ।।

**ਚੌਪਾਈ**

ਸਭ ਸੰਗਤਿ ਮਿਲ ਅਸ ਠਹਿਰਾਏ । ਪਾਤੀ ਦੈ ਕੋਊ ਦੂਤ ਪਠਾਏ ।
ਪਾਤੀ ਮਹਿ ਬਹੁ ਬਿਨਤ ਲਿਖਾਈ । ਮਹਾਰਾਜ ਤੁਮ ਸਦਾ ਸਹਾਈ ।
ਮਹਾਰਾਜ ਤੁਮ ਸਭ ਹੀ ਜਾਨਹੁੰ । ਜਗਤ ਬੀਚ ਕੀ ਨਹੀਂ ਪਛਾਨਹੁੰ ।
ਇਹ ਚੰਦੂ ਪਾਪੀ ਬਡ ਮਾਨਾਂ । ਤੁਮ ਕਉ ਮੋਰੀ ਇਟ ਬਖਾਨਾ ।
ਆਪ ਚੁਬਾਰੇ ਇਟ ਜਨਾਯੋ[3] । ਗੁਰੁ ਨਿੰਦਕ ਇਸ ਹਮਹਿ ਲਖਾਯੋ ।
ਮਹਾਰਾਜ ਹਮ ਭਾਖਹਿੰ ਬੈਨਾਂ । ਇਸ ਪਾਪੀ ਕਾ ਸਾਕ ਨ ਲੈਨਾਂ ।
ਸੰਗਤ ਕਉ ਇਹੁ ਦਾਨ ਸੁ ਦੀਜੈ । ਇਸ ਪਾਪੀ ਸਿਉਂ ਮੇਲ ਨ ਕੀਜੈ ।।
ਸਗਾਈ ਤੁਮਹਿੰ ਪ੍ਰਵਾਹ ਨ ਆਹੀ । ਆਵੈ ਅਨਿਕ ਅਧਿਕ ਸੁਖ ਪਾਹੀ ।। 68 ।।

**ਦੋਹਰਾ**

ਇਹ ਬਿਧ ਸਿਉ ਪਾਤੀ ਲਿਖੀ ਸੰਗਤ ਦੂਤ ਪਠਾਇ ।
ਬਹੁ ਮਾਇਆ ਤਾਂਕੋ ਦਈ [ਚਲਯੋ][4] ਦੂਤ ਹਰਖਾਇ ।। 69 ।।
ਅਹਿਨਿਸ ਜਾਵਤ ਦੂਤ ਸੋ ਪੰਥ ਦੇਰ ਨਹਿੰ ਧਾਰ ।
ਬਿਪ੍ਰ ਗਾਥ ਅਬ ਸੋ ਸੁਨਹੁ ਪਹੁੰਚੇ ਹਰਖ ਅਪਾਰ ।। 70 ।।

**ਚੌਪਾਈ**

ਰਹੇ ਜਾਮ ਦਿਨ ਦੋਊ ਆਏ । ਸੁਧਾ ਸਰੋਵਰ ਚਿਤ ਹਰਖਾਏ ।[5]
ਸ੍ਰੀ ਗੁਰ ਅਰਜਨ ਥੜੇ ਬਿਰਾਜਤ । ਦਿਖ ਬਿਰੰਚ ਸ਼ਿਵ ਮਨ ਮਹਿੰ[6] ਲਾਜਤ ।
ਨਾਈ ਬਿਪ੍ਰ ਦੋਊ ਢਿਗ ਗਏ । ਦਯਾ ਸਿੰਧ ਕਉ ਬੰਧਨ ਕਏ ।
ਆਦਰ ਕਰ ਪੂਛੀ ਗੁਰ ਬਾਤ । ਕਹਿਤੇ ਆਯੋ ਦ੍ਵਿਜ ਬਿਖਯਾਤ ।

---

[1]ਅ ਪੋਥੀ ਹਮ [2]ਅ ਪੋਥੀ ਵਿਚੋਂ [3]ਅ ਪੋਥੀ ਅਲਾਯੋ [4]ਅ ਪੋਥੀ ਵਿਚੋਂ [5]ਅ ਪੋਥੀ ਬਿਸਮਾਏ [6]ਅ ਤੇ ੲ ਪੋਥੀ ਭੀਤਰ

ਹਾਥ ਜੋਰ ਦ੍ਵਿਜ ਕਹਾ ਸੁਨਾਏ । ਇਹ ਨਮਿਤ ਹਮ ਪ੍ਰਭ ਜੀ ਆਏ ।
ਪਾਤਸ਼ਾਹੀ ਦੀਵਾਨ ਪਛਾਨਹੁੰ । ਚੰਦੂ ਨਾਮ ਤਾਂਹਿ ਕਾ ਜਾਨੋ ।
ਤਿਨ ਪੁਤ੍ਰੀ ਕੀ ਪਠੀ ਸਗਾਈ । ਤੁਮਰੇ ਸੁਤ ਕਉ ਬਿਨਤ ਅਲਾਈ ।
ਅੰਗੀਕਾਰ ਕਰੋ ਸੁਖ ਸਾਥਾ । ਜਾਨ ਗਏ ਸਭ ਨਾਥ ਅਨਾਥਾ ॥ 71 ॥

### ਦੋਹਰਾ

ਕ੍ਰਿਪਾ ਸਿੰਧ ਧੀਰਜ ਦੀਓ ਤਿਨ ਕੋ ਕਹਾ ਸੁਧਾਰ ।
ਬਸੋ ਰੈਨ[1] ਤੁਮ ਪ੍ਰਾਤ ਕਉ ਭਲੀ ਕਰੈ ਕਰਤਾਰ ॥ 72 ॥
ਸਿਖ ਸਾਥ ਤਿਨਕੇ ਪਠੇ ਡੇਰਾ ਦੀਓ ਬਨਾਇ ।
ਖਾਨ ਪਾਨ ਕੀ ਸੇਵ ਸੁ[2] ਕੀਨੀ ਬਹੁ ਅਧਿਕਾਇ ॥ 73 ॥

### ਚੌਪਾਈ

ਪਰੀ ਰੈਨ ਤਬ ਸ੍ਰੀ ਗੁਰ ਆਏ । ਨਿਜ ਮਹਿਲੀ ਮਨ ਆਨੰਦ ਪਾਏ ।
ਸਭ ਕੁਟੰਬ ਕਉ ਕਹਾ ਸੁਨਾਈ । ਹਰਿ ਗੋਬਿੰਦ ਕਉ ਆਈ ਸਗਾਈ ।
ਨਾਮ ਠਾਮ [ਤਿਨਕਾ][3] ਗੁਰ ਕਹਾ । ਸਭ ਕੁਟੰਬ ਸੁਨ ਆਨੰਦ ਲਹਾ ।
ਤਾਤ ਕਾਲ ਤਬ ਢੋਲ ਧਰਾਯੋ । ਮਿਲ ਵਰ ਨਾਰੀ ਮੰਗਲ ਗਾਯੋ ।
ਭਾਂਤ ਭਾਂਤ ਕੇ ਬਜੇ ਸੁ ਬਾਜੇ । ਸਭ ਕੇ ਮਨ ਮਹਿ ਆਨੰਦ ਛਾਜੇ ।
ਸਾਰੀ ਨਿਸ ਭਯੋ ਮੰਗਲ ਭਾਰੀ । ਭਾਗਵੰਤਿ ਤਰਨੀ ਹਰਖ ਅਪਾਰੀ ।
ਨਰ ਨਾਰੀ ਮਨ ਏਹੁ ਵਿਚਾਰੈ । ਚੜ੍ਹੇ ਦਿਵਸ ਕਬ ਹਮ ਸਭ ਨਾਰੈ ।
ਹਰਿ ਗੋਬਿੰਦ ਕਉ ਨੈਨ ਨਿਹਾਰੇ । ਸਗਾਈ ਤਿਲਕ ਵਡੀ ਛਬਿਵਾਰੈ ॥ 74 ॥

### ਦੋਹਰਾ

ਇਹ ਬਿਧ ਰੈਨ ਬਿਤੀਤ ਕਰ ਹਮਕੋ ਇਹੈ ਸੁਹਾਇ ।
ਚੜ੍ਹੈ ਦਿਵਸ ਹਮ ਦੇਖਹਹਿੰ ਮਸਤਕ ਤਿਲਕ ਲਗਾਇ ॥ 75 ॥
ਗੰਗ ਮਾਤ ਆਨੰਦ ਵਸ ਦੇਵਤ ਦਾਨ ਅਪਾਰ ।
ਦਾਨ ਲੇਤ ਜੋ ਹਰਖ ਸਿਉਂ ਬਾਂਟਤ ਅਗ੍ਰ ਸੁਧਾਰ ॥ 76 ॥

### ਚੌਪਾਈ

ਇਹ ਬਿਧ ਮੰਗਲ ਰੈਨ ਅਪਾਰਾ । ਭਯੋ ਪ੍ਰਾਤਿ ਰਵਿ ਕਿਰਨ ਪਸਾਰਾ ।
ਨਰ ਨਾਰਿਨ ਮਨ ਆਨੰਦ ਪਾਯੋ । ਗਾਵਤ ਮੰਗਲ ਗੀਤ ਸਹਾਯੋ ।
ਗੁਰ ਅਰਜਨ ਮਨ ਹਰਖ ਸੁਧਾਰੇ ।[4] ਬਿਪ੍ਰ ਜੋਤਕੀ ਲੀਨ ਹਕਾਰੇ ।
ਜਗਤ ਰੀਤਿ ਪੂਛੀ ਤਿਂਹ ਵਾਰਾ । ਤਬੈ ਜੋਤਕੀ ਬਚਨ ਉਚਾਰਾ ।
ਦਿਵਸ[5] ਆਜ ਉਤਮ ਪ੍ਰਭ ਜਾਨੋ । ਮਘਰ ਸੁਦੀ ਸਪਤਮੀ ਮਾਨੋ ॥
ਸਾਤ ਘੜੀ ਦਿਨ ਚੜ੍ਹੇ ਨਿਹਾਰੋ । ਝੋਲੀ ਸਗਨ ਤਬੈ ਤੁਮ ਧਾਰੋ ।

---

[1]ਅ ਪੋਥੀ ਗਤ [2]ਅ ਪੋਥੀ ਤਿਨ [3]ਅ ਤੇ ਏ ਪੋਥੀ ਵਿਚੋਂ [4]ਅ ਪੋਥੀ ਅਪਾਰੇ [5]ਅ ਤੇ ਏ ਪੋਥੀ ਸਮਾ

ਤਬੈ ਆਰੰਭ ਸਤਿ ਗੁਰੂ ਜੀ ਕੀਨੋ । ਅਨਸਨ ਵਸਤ ਮੰਗਾਇ ਸੁ ਲੀਨੋ ।
ਸਭੈ ਪੈਂਚ ਸਿਖ ਸੰਗਤ ਆਏ । ਸੁਨ ਸਗਨ ਮਨ ਮਹਿ ਹਰਖਾਏ ॥ 77 ॥

**ਦੋਹਰਾ**

ਸਭੈ ਆਇ ਇਕਠੇ[1] ਭਏ ਮਨ ਮਹਿ ਆਨੰਦ ਅਪਾਰ ॥
ਤਬੈ ਬੁਲਾਯੋ ਬਿਪ੍ਰ ਸੋ ਨਾਈ ਜੁਤ ਤਿਹਵਾਰ ॥ 78 ॥
ਗਨਕ ਚੌਕ ਪੂਰਨ ਲਗੇ ਹਰਿ ਗੋਬਿੰਦ ਸੁਖ ਖਾਨ ।
ਪਹਿਰ ਨਵੀਨ ਪੁਸ਼ਾਕ ਕੋ ਪਟੜੀ ਪਰ ਪਗ ਠਾਨ ॥ 79 ॥

**ਚੌਪਾਈ**

ਇਤਨੇ ਮਾਂਹਿ ਦੂਤ ਸੋ ਆਯੋ । ਬੰਦਨ ਸ੍ਰੀ ਗੁਰੂ ਕਉ ਸੋ ਅਲਾਯੋ ।
ਪੁਨਾ ਦੂਤ ਮੁਖ ਏਹੁ ਉਚਾਰੀ । ਏਕ ਬਾਤ ਪ੍ਰਭ[2] ਸੁਨਹੁੰ ਹਮਾਰੀ ।
ਸ੍ਰੀ ਗੁਰੁ ਉਠੇ ਇਕਾਂਤ ਸਿਧਾਏ । ਦੂਤ ਬੰਦਨਾ ਕਰੀ ਬਨਾਏ ।
ਦੂਤ ਹਾਥ ਸੋ ਪਾਤੀ ਦੀਨੀ । ਵਾਚੀ ਗੁਰੂ ਅਧਿਕ ਮਨ ਚੀਨੀ ।
ਦੂਤ ਕਹੇ ਪੁਨ ਬੈਨ ਅਪਾਰਾ । ਚੰਦੂ ਪਾਪੀ ਪ੍ਰਭੂ ਬਿਚਾਰਾ ।
ਏਕ ਸਿਖ ਅਲਮਸਤ ਦਿਵਾਨਾ । ਸ੍ਰੀ ਗੁਰ[3] ਸ਼ਬਦ ਸੁ ਮਗਨ ਰਹਾਨਾ ।
ਤ੍ਰਿਕਾਲਗਤਾ ਤਾਂਕੋ ਭਾਰੀ[3] । ਗੁਰੂ ਪ੍ਰੇਮ ਰਤ ਮੋਨ ਸੁਧਾਰੀ ।
ਤਬ ਵਹਿ ਬੋਲ ਉਠਯੋ ਮੁਖ ਮਾਹੀ । ਛਪੀ ਬਾਤ ਇਹੁ ਰਹਿਣੀ ਨਾਹੀ ॥ 80 ॥

**ਦੋਹਰਾ**

ਤਿੰਹ ਪਾਪੀ ਮਤਿ ਮੰਦ ਕੀ ਸਗਾਈ ਪ੍ਰਭੂ ਨ ਲੇਹੁ ।
ਆਪ ਚੁਬਾਰੇ ਇਟ ਬਣੈ ਹਮ ਕਹਿ ਮੋਰੀ ਏਹੁ ॥ 81 ॥
ਇਹੁ ਕੂਕਰ[4] ਮਤਿ ਮੰਦ ਕੋ ਸਾਕ ਪ੍ਰਭੂ ਜੀ ਤਿਆਗ ।
ਸਿਖ ਸੰਗਤਿ ਬਿਨਤੀ ਕਹੈ ਆਨ ਸਿਖ ਰਸ ਪਾਗ ॥ 82 ॥

**ਚੌਪਾਈ**

ਹਾਥ[5] ਕਮਲ ਗੁਰੁ ਧੀਰਜ ਦੀਨੋ । ਰਹੋ ਮੋਨ ਹਮ ਐਸੇ ਕੀਨੋ ।
ਤਬ ਅਲਮਸਤ ਮੋਨ ਮੁਖ ਧਾਰੀ । ਦੂਤ ਬਾਤ ਸੁਨ ਉਠੇ ਮੁਰਾਰੀ ।
ਸੰਗਤਿ ਉਠੀ ਗੁਰੂ ਜੀ ਆਈ । ਨਿਜ ਆਸਨ ਬੈਠ ਸੁਖ ਪਾਈ ।
ਗਨਕ ਕਹਾ ਪ੍ਰਭ ਆਗਯਾ[6] ਦੀਜੈ । ਸਗਨ ਰੀਤਿ ਅਬ ਹੀ ਕਰ ਲੀਜੈ ।
ਕਮਲ ਬਦਨ ਗੁਰੁ ਅਸ ਫੁਰਮਾਏ । ਇਨ ਕੀ ਸਮਸਰ ਨਹਿੰ ਹਮ ਪਾਏ ।
ਸਗਾਈ ਨਹੀਂ ਇਹੁ ਜੋਗ ਹਮਾਰੇ । ਚੁਬਾਰੇ ਕੀ ਇਟ ਚਹੀਐ ਚੁਬਾਰੇ ।
ਹਮ ਮੋਰੀ ਮੋਰੀ ਮਿਲ ਜਹੀ । ਚੁਬਾਰੇ ਸਿਉ[7] ਹਮ ਸਮਸਰ ਨਾਹੀਂ ।
ਗੁਰ ਗ੍ਰਿਹ ਮਾਨ ਨਿਮਾਨੈ ਦੇਵਹਿੰ । ਮਾਨੀ ਬਹੁਤ ਸਜਾਇ ਸੁ ਲੇਵਹਿੰ ॥ 83 ॥

---

[1]ਅ ਪੋਥੀ ਇਕਤ੍ਰ [2]ਅ ਪੋਥੀ ਗੁਰੁ [3]ਅ ਤੇ ੲ ਪੋਥੀ ਸਤਿਗੁਰ ਤ੍ਰਿਕਾਲ ਕਾ ਗਯਤਾ ਭਾਰੀ [4]ਅ ਪੋਥੀ ਸੂਕਰ [5]ਅ ਤੇ ੲ ਕਰ [6]ਅ ਪੋਥੀ ਆਇਸ [7]ੲ ਪੋਥੀ ਕੇ

## ਦੋਹਰਾ

ਮੋਰੀ ਸਮ ਸੁ ਅਨਾਥ ਜੋ ਹਮ ਕਉ ਮਿਲ ਹੈ ਆਇ ।
ਪਾਹਨ ਚੌਬਾਰਾ ਤਿਸੈ ਮਿਲੇ ਸੀਸ ਪਟਕਾਇ ॥ 84 ॥
ਤੀਨ ਬੇਰ ਮੁਖ ਕਵਲ ਤੇ ਸ੍ਰੀ ਗੁਰੂ ਨਾਂਹ ਕਰਾਇ ।
ਤਬੈ ਨਾਰਿ ਨਰ ਬਿਸਮ ਭਏ ਕਰੀ ਚਿੰਤ ਅਧਿਕਾਇ ॥ 85 ॥

## ਚੌਪਾਈ

ਸਭੈ ਨਾਰਿ ਨਰ ਚਿੰਤਾ ਪਾਇ । ਹੇ ਬਿਧ ਕਿਆ ਇਹੁ ਬਯੋਤ ਬਨਾਇ ।
ਫਲੀ ਬੇਲ ਫੂਲਨਿ ਫੁਲਵਾਰੀ । ਕੈਸੀ ਬਿਧ ਅਬ ਕਰੀ ਦੁਖਾਰੀ ।
ਨਾਈ ਬਿਪ੍ਰ ਦੋਊ ਬਿਸਮਾਨੇ । ਕੀਨ ਅਧੋ ਮੁਖ ਚਿੰਤਾ ਠਾਨੈ ।
ਕਵਿ ਕੇ ਭਾਵ ਇਹੈ ਮਨ ਆਯੋ । ਬਨਜਾਰੇ ਜਨ[1] ਘਾਟਾ ਪਾਯੋ ।
ਰਹੇ ਬੈਠ ਤਨ ਚਿੰਤਾ ਧਾਰੀ । ਮਨਹੁ ਚਿੰਤ ਲੀਨੋ ਤਨ ਧਾਰੀ[2] ।
ਨੌਕਾ ਮਨਹੁ ਮਲਾਹ ਡੁਬਾਨੀ । ਇਹ ਬਿਧ ਚਿੰਤ ਦੁਹੂੰ ਮਨ ਠਾਨੀ ।
ਸਿਖ ਸੰਗਤ ਸਭ ਪਰੈ ਨਿਹਾਰਹਿੰ । ਕਿਆ ਕੌਤਕ ਇਹੁ ਕਰਿਓ ਮੁਰਾਰਹਿੰ ।
ਸਿਖ ਸੰਗਤ ਸਭ ਮੌਨ ਧਰਾਏ । ਪ੍ਰਸਪਰ ਦਿਖਹਿੰ ਨ ਬੈਨ ਅਲਾਏ ॥ 86 ॥

## ਦੋਹਰਾ

ਹਰਿ ਗੋਬਿੰਦ ਸੋਭਤ ਤਹਾਂ ਪਟੜੀ ਪਰ ਪਗ ਧਾਰ ।
ਉਪਮਾ ਕਿਆ ਕਵਿ ਮੁਖ ਕਹੈ ਸ੍ਰੀ ਗੁਰ ਰੂਪ ਮੁਰਾਰਿ ॥ 87 ॥
ਸਾਂਤ ਰੂਪ ਪਟੜੀ ਭਈ ਧੀਰਜ ਪਗ ਪਰ ਠਾਨ ।
ਸੁਰ ਨਰ ਨਾਰਿ ਮੋਹਬੇ ਨਮਿਤ ਬੈਠਾ ਮਨਹੁ ਗਿਆਨ ॥ 88 ॥

## ਚੌਪਾਈ

ਬਿਸਮੈ ਭਏ ਨਗਰ ਨਰ ਨਾਰੈ । ਕੋਉ ਨ ਕਾਹੂੰ ਬਾਤ ਉਚਾਰੈ ।
ਏਕ ਸਿਖ[3] ਠਾਢੀ[3] ਭਯੋਂ । ਆਨੰਦ ਸਹਿਤ ਨਿੰਮ੍ਰਿਤ ਭਵ ਲਯੋ ।
ਡਲੇ ਕਉ ਵਾਸੀ ਅਭਿਰਾਮ । ਨਰਾਇਣ ਦਾਸ ਖਤ੍ਰੀ ਤਿੰਹ ਨਾਮ ।
ਗਰਿ ਅੰਚਰ ਮੁਖ ਬਾਤ ਅਲਾਈ । ਹਉਂ ਅਨਾਥ ਪ੍ਰਭ ਤੁਮ ਸ਼ਰਨਾਈ ।
ਸਪਤ[4] ਬਰਸ ਮਮ ਕੰਨਯਾ ਹੋਈ । ਪ੍ਰਭੂ ਦਰਬ ਗ੍ਰਿਹ ਮੋਹਿ ਨ ਕੋਈ ।
ਸਗਾਈ ਮਮ ਕੰਨਯਾ ਲੀਜੈ । ਦਾਸੀ ਹਰਿ ਗੋਬਿੰਦ ਕੀ ਕੀਜੈ ।
ਯੋਂ ਸੁਨ ਗੁਰੂ ਅਰਜਨ ਸੁਖ ਪਾਯੋ । ਧੰਨ ਜਨਮ ਤਿੰਹ ਮੁਖਹੁੰ ਅਲਾਯੋ ।
ਸ੍ਰੀ ਗੁਰੁ ਗਨਕ ਕੋ ਆਗਯਾ[5] ਦਈ । ਕਰੋ ਰੀਤਿ ਅਬ ਦੇਰ ਨ ਭਈ ॥ 89 ॥

## ਦੋਹਰਾ

ਗੁਰੁ ਨਿਦੇਸ[6] ਸੁਨ ਬਿ੍ਪ ਤਕ ਸੁਭ ਜੰਵ ਕਰ ਧਾਰ ।
ਕਰ ਪੂਜਾ ਗੁਰੂ ਪੁਤ੍ਰ ਗਰਿ ਲਾਗੋ ਪ੍ਰੋਹਤ ਡਾਰ ॥ 90 ॥

---

[1]ਅ ਪੋਥੀ ਜਿਸ [2]ਅ ਤੇ ੲ ਪੋਥੀ ਅਵਤਾਰੀ [3]ਅ ਪੋਥੀ ਉਠਤ ਤਬ [4]ਅ ਪੋਥੀ ਸਾਤ [5]ਅ ਪੋਥੀ ਆਇਸ
[6]ਅ ਪੋਥੀ ਆਦੇਸ

ਹਰਿ ਗੋਬਿੰਦ ਕਹਯੋ ਹਮ ਗਰਹਿ ਜੰਵੂ ਹਰਿ ਅਸਿ ਪਾਇ ।
ਕੁਲ ਪ੍ਰੋਹਤ ਕੁਲ ਰੀਤਿ ਕਹਿ ਪਾਯੋ ਗਰਿ ਹਰਖਾਇ ॥ 91 ॥
ਗ੍ਰਿਹ ਪੂਜਾ ਕਰਵਾਇ ਕੈ ਜਗਤ ਰੀਤਿ ਸੁਖ ਪਾਇ ।
ਝੋਲੀ ਸਗਨ ਪਾਯੋ ਤਬੈ ਵਧਾਈ ਗੁਰਹਿ ਸੁਨਾਇ ॥ 92 ॥
ਨਰਾਇਨ ਦਾਸ ਨਿਜ ਧਾਰ ਕਰ ਤਿਲਕ ਕੀਨ ਤਬ ਭਾਲ ।
ਹਰਿ ਗੋਬਿੰਦ ਕੇ ਹਰਖ ਸਿਉ ਆਨੰਦ ਵਸੇ ਉਤਾਲ ॥ 93 ॥
ਨਰਾਇਨ ਦਾਸ ਬੈਠਤਿ ਭਯੋ ਨਿਜ ਮਨ ਮਹਿ ਸੁਖ ਪਾਇ ।
ਸਿਖ ਸਖਾ ਹਰਖਤ ਭਏ ਚਿਤ ਮਹਿ ਹਰਖ ਨ ਮਾਇ ॥ 94 ॥
ਔਰ ਉਠਿਓ ਆਨੰਦ ਵਸ ਹਰੀ ਚੰਦ ਤਿੰਹ ਨਾਮ ।
ਜਾਤ [ਲਾਂਬਾ][1] ਖਤ੍ਰੀ ਸੁਖਦ ਪੁਰ ਰਮਦਾਸ ਜੁ ਧਾਮ ॥ 95 ॥
ਹਾਥ ਜੋੜ ਬਿਨਤੀ ਕਰੀ ਹੇ ਪ੍ਰਭ ਦੀਨਾ ਨਾਥ ।
ਪਤਿਤ ਪਾਵਨ ਤੂ ਨਾਮ ਹੈ ਸ਼ਰਨੀ ਅਯੋ ਅਨਾਥ ॥ 96 ॥

## ਚੌਪਾਈ

ਦੋਇ ਬਰਸ ਮਮ ਪੁਤ੍ਰੀ ਭਈ । ਹਰਿ ਗੋਬਿੰਦ ਦੀ ਦਾਸੀ ਕਈ ।
ਅੰਗੀਕਾਰ ਸਗਾਈ ਕੀਜੈ । ਇਹੈ ਦਾਨ ਮੋ ਕਉ ਪ੍ਰਭ[2] ਦੀਜੈ ।
ਗੁਰ ਅਰਜਨ ਤਿੰਹ ਧੀਰ ਧਰਾਯੋ । ਗਨਕ ਸ਼ਗਨ ਝੋਲੀ ਮਹਿ ਪਾਯੋ ॥
ਹਰਿ ਚੰਦ ਤਿਲਕ ਭਾਲ ਮਧ ਕੀਨਾ । ਅਤਿ ਅਨੰਦ ਨਿਜ[3] ਮਨ ਮਹਿ ਲੀਨਾ ।
ਏਕ ਛੋਡ ਭਈ ਦੋਇ ਸਗਾਈ । ਨਾਈ ਬਿਪ੍ਰਹਿ ਅਤਿ ਦੁਖ ਪਾਈ ।
ਔਰ ਸਭੈ ਨਰ ਹਰਖਤ ਭਏ । ਦਯੋ ਦਰਬ ਜਨ ਘਰ ਮਹਿੰ ਆਏ ।
ਬਿਪ੍ਰ ਬੰਦ ਗੁਰ ਆਗਿਆ ਪਾਏ । ਹਰਿ ਗੋਬਿੰਦ ਜੀ ਉਠ ਹਰਖਾਏ ।
ਜਾਇ ਮਾਤ ਕੇ ਚਰਨੀ ਲਾਗੇ । ਕਰਯੋ ਅਨੰਦ ਮਾਤ ਰਸ ਪਾਗੇ ॥ 97 ॥

## ॥ ਸੋਰਠਾ ॥

ਆਨੰਦ ਵਸ ਭਈ ਮਾਤ ਗਦ ਗਦ ਸਵਰ ਬੋਲਤ ਭਈ ।
ਚਿਰ[4] ਜੀਵਹੁ ਮੁਹਿ ਤਾਤ ਸਦਾ ਹਰਖ ਤੁਮ ਚਿਤ ਰਖੋ ॥ 98 ॥

## ਦੋਹਰਾ

ਮਿਲ ਅਬਲਾ ਸਭ ਹਿਤ ਸਮੇਂ ਦਈ ਬਧਾਈ ਆਇ ।
ਹਰਿ ਗੋਬਿੰਦ ਬਪੁ ਦੇਖਕੈ ਲੋਚਨ ਤ੍ਰਿਪਤਿ ਨ ਪਾਇ ॥ 99 ॥
ਹਰਿ ਗੋਬਿੰਦ ਆਵਤ ਭਏ ਦਿਵਾਨ ਮਧ ਸੁਖ ਮਾਨ ।
ਗੁਰ ਅਰਜਨ ਕੇ ਨਿਕਟਿ ਹੀ ਬੈਠੇ ਕ੍ਰਿਪਾ ਨਿਧਾਨ ॥ 100 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਗੁਰ [3]ੲ ਪੋਥੀ ਤਿਨ [4]ਅ ਪੋਥੀ ਸਦ

### ਚੌਪਾਈ

ਪਤਾਸੇ ਮਿਸਰੀ ਗਰੀ ਅਨੰਤਾ । ਬਦਾਮ ਛੁਹਾਰੇ ਪਰੇ ਨ ਅੰਤਾ ।
ਇਛ ਪੂਰ ਦੀਨੋ ਵਰਤਾਈ । ਭਈ ਭੀਰ ਤਿੰਹ ਠਾਂ ਅਧਿਕਾਈ ॥
ਸ੍ਰੀ ਗੁਰ[1] ਲਾਗ ਸਭਨਿ ਕਉ ਦੀਨੇ ॥ ਦਾਨ ਮਾਨ ਕਰ ਪੂਰਨ ਕੀਨੇ ।
ਬਾਜੇ ਬਜਤ ਅਨੇਕ ਪ੍ਰਕਾਰਾ । ਮਾਨੋ ਚਰੀ ਅਨੰਦਹਿ ਧਾਰਾ ।
ਦਾਸ ਨਰਾਇਣ ਬਿਨਤ ਉਚਾਰੀ । ਹੇ ਪ੍ਰਭ ਕ੍ਰਿਪਾ ਸਿੰਧ ਅਵਤਾਰੀ ।
ਸਾਹਾ ਅਬੈ ਸ਼ਿਤਾਬੀ ਲੀਜੈ । ਕਛੂ ਕਾਜ ਮਹਿ ਬਿਲਮ ਨ ਕੀਜੈ ।
ਸ੍ਰੀ ਗੁਰ ਦ੍ਵਿਜ ਕੋ ਕਹਾ ਸੁਨਾਏ । ਸੋਧਹੁ ਸਾਹਾ ਅਬੈ ਬਨਾਏ ।
ਗਨਕ ਨਖਯਤ੍ਰ ਗ੍ਰਹਿ ਸਭ ਜੋਈ । ਦਯਾ ਸਿੰਧ ਕਉ ਐਸੇ ਗੋਈ ॥ 101 ॥

### ਦੋਹਰਾ

ਸਾਹਾ ਸੁਭ ਪ੍ਰਭ ਜੀ ਸੁਨੋ ਮਾਘ ਦਿਵਸ ਗ੍ਰਹਿ ਪਾਇ ।
ਦੋਇ ਮਾਸ ਅਬ ਬੀਚ ਹੈ ਸੁਨਤਿ ਸਭੈ ਹਰਖਾਇ ॥ 102 ॥
ਨਾਰਾਇਣ ਦਾਸ ਮਾਨਤ ਭਯੋ ਸ੍ਰੀ ਗੁਰ ਭਲੀ ਉਚਾਰ ॥
ਸਿਖ ਸੰਗਤ ਹਰਖਤ ਭਏ ਨਾਰੀ ਹਰਖ ਅਪਾਰ ॥ 103 ॥

### ਚੌਪਾਈ

ਗੁਰ ਅਰਜਨ ਮਨ ਏਹ ਵਿਚਾਰਾ । ਨਾਈ ਬ੍ਰਿਪ ਭਯੋ ਖੇਦ[2] ਅਪਾਰਾ ।
ਮੰਗਲ ਸਮੇਂ [ਖੇਦ][3] ਨਹਿ ਚਹੀਯੇ । ਕਛੂ ਦਰਬ ਇਨ ਕਊ ਭੀ ਦਈਯੇ ।
ਦਯੋ ਦਰਬੈ ਗੁਰ ਤਿਨੈ ਨ ਲੀਨਾ । ਚਿੰਤਾਤੁਰ[4] ਹੋਇ ਪਿਆਨਾ ਕੀਨਾ ।
ਦਿਲੀ ਕਉ ਸੋ ਜਾਵਤ ਭਏ । ਸ੍ਰੀ ਗੁਰ ਸਭ ਹੀ ਰੁਖਸਤ ਕਏ ।
ਨਰਾਇਣ ਦਾਸ ਗੁਰ ਆਗਿਯਾ ਪਾਏ । ਡਲੇ ਤਰਫ ਪਿਆਨ ਕਰਾਏ ।
ਜਾਇ ਕੁਟੰਬ ਸੋ ਬਾਤ ਸੁਨਾਈ । ਸਭ ਹਰਖੇ ਅਤਿ ਆਨੰਦ ਪਾਈ ॥ 104 ॥

### ਦੋਹਰਾ

ਗੁਰ ਅਰਜਨ ਸੁਖ ਪਾਇਕੈ ਮਹਾਂ ਦੇਵ ਲੈ ਸਾਥ ।
ਹਰਿਗੋਬਿੰਦ ਤਿਹ ਮਾਤ ਕਉ ਸੰਗ ਲੈ ਦੀਨਾ ਨਾਥ ॥ 105 ॥
ਸ੍ਰੀ ਦਰਬਾਰ ਦਰਸ਼ਨ ਚਲੇ ਕੜਾਹ ਪਰਸਾਦ ਅਰਦਾਸ ।
ਅਥਿਤ ਦਾਨ ਕਰਤੇ ਚਲੇ ਮਨ ਮੋਂ[5] ਅਧਿਕ ਹੁਲਾਸ ॥ 106 ॥

### ਚੌਪਾਈ

ਭਈ ਭੀਰ ਸ੍ਰੀ ਗੁਰ ਸੰਗ ਭਾਰੀ । ਆਨੰਦ ਪੁਲਕ ਸਭੈ ਨਰ ਨਾਰੀ ।
ਇਹ ਬਿਧ ਪਹੁੰਚੇ ਸ੍ਰੀ ਦਰਬਾਰਾ । ਭੇਟ ਪ੍ਰਸਾਦ ਸੁ ਆਗੇ ਧਾਰਾ ।
ਕਰ ਬੰਦਨ ਪਰਿਕ੍ਰਮਾਂ ਕੀਨੀ । ਸ੍ਰੀ ਗੁਰ ਅਰਜਨ ਹੋਇ ਅਧੀਨੀ ।
ਗੁਰੂ ਗ੍ਰੰਥ ਕੀ ਕੋਠੀ ਆਏ । ਹਾਥ ਜੋਰ ਸਭ ਸੀਸ ਨਿਵਾਏ ।

---

[1]ਅ ਪੋਥੀ ਸਤਿਗੁਰ [2]ਅ ਪੋਥੀ ਦੁਖ [3]ਏ ਪੋਥੀ ਵਿਚੋਂ [4]ਅ ਪੋਥੀ ਉਦਾਸ [5]ਅ ਤੇ ਏ ਮਾਹਿ

ਸ੍ਰੀ ਗੁਰ ਅਰਜਨ ਆਪ ਤਹਿਂ ਰਹੇ । ਸਭ ਕੁਟੰਬ ਕਉ ਧਾਮ ਸਿਧਏ ।
ਇਹ ਭਈ ਪੂਰ ਕਥਾ ਸੁਖਦਾਈ । ਦਿਲੀ ਗਾਥ [ਅਬ][1] ਸੁਨਹੁ ਮਨ ਲਾਈ ।
ਦਿਵਜ ਨਾਈ ਜਬ ਦਿਲੀ ਗਏ । ਤਤ ਛਿਨ ਚੰਦੂ ਸਨਮੁਖ ਭਏ ।
ਮੁਖ ਕੁਮਲਾਨੇ ਦ੍ਰਿਸ਼ਟੀ ਪਏ । ਬਨ ਮਹਿ ਮਨੋ ਲੂਟ ਕਿਨ ਲਏ ॥ 107 ॥

### ਦੋਹਰਾ

ਚੰਦੂ ਤਬ ਪੂਛਤ ਭਯੋ ਕਿਮ ਭਏ ਮੁਖਹੂੰ ਮਲੀਨ ।
ਸਤਿ ਬਾਤ ਤਤ ਛਿਨ ਕਹਹੁ ਸਗਾਈ ਕੀਨ ਨ ਕੀਨ ॥ 108 ॥
ਤਿਨੈ ਕਹਾ ਤੁਮ ਗਰਬ ਯੁਤ ਕੀਨੋ ਮੁਖਹੁ ਉਚਾਰ ।
ਉਨ ਮੋਰੀ ਨਿਜ ਉਚ ਕਹਾ ਵਹਿ ਸਬ ਜਾਨਨਿਹਾਰ ॥ 109 ॥

### ਚੌਪਾਈ

ਬਿਪ੍ਰ ਬੂਝ ਸੁਭ ਸਮਾਂ ਕਢਾਏ । ਦੂਲਹੁ ਪਟੜੀ ਚਰਨ ਧਰਾਏ ।
ਤਬ ਲੌ ਪਾਤੀ ਕਹਿ ਤੇ ਆਈ । ਜਾਨ [ਨਾ][2] ਪਰੀ ਜੁ ਕਿਸੂ ਪਠਾਈ ।
ਮਸਤਾਨਾ ਸਿਖ ਬੋਲਿਓ ਬੈਨਾ । ਸਗ[3] ਕਿਰਾੜ ਕਾ ਸਾਕ ਨ ਲੈਨਾ ।
ਭਏ ਦੋਇ ਤੁਮ ਸਾਕ ਨਿਵਾਰੇ । ਕਹਾ ਚੁਬਾਰੇ ਟਕਰ ਮਾਰੇ ।
ਬਿਪ੍ਰ ਬੈਨ ਸੁਨ ਮਨ ਖੁਨਸਾਯੋ । ਪਾਤੀ ਦੈ ਤਬ ਦੂਤ ਪਠਾਯੋ ॥
ਪ੍ਰਿਥਮ ਅਧੀਨਗੀ ਬੈਨ ਲਿਖਾਏ । ਬਡੇ ਲੋਕ ਬਹੁ ਬਿਆਹ ਕਰਾਏ ।
ਭਏ ਦੁਇ ਤੁਮ ਇਹ ਭੀ ਕੀਜੈ । ਭੂਮ[4] ਗ੍ਰਾਮ ਕਛੁ ਹਮ ਤੇ ਲੀਜੈ ।
ਤੁਮਤੇ ਮੁੜਯੋ ਕਉ ਸਾਕ ਨਾ ਲੇਵੈ । ਇਹ ਕਾਰਜ ਹਮ ਅਰਜ ਕਰੇਵੈ ॥ 110 ॥

### ਦੋਹਰਾ

ਨਾਤਰ ਹਮੈ ਕੂਕਰ ਕਹਿਓ ਤੁਮਰੇ ਸਿਖ ਸੁਨਾਇ ।
ਕੂਕਰਿ ਹੋਇ ਤੁਮਕੋ ਮਿਲਉ ਸਮਾ ਬਿਤੇ[5] ਪਛਤਾਇ ॥ 111 ॥
ਕਈ ਕਾਜ ਆਧੀਨ ਹਮ ਪਤਿਸ਼ਾਹੀ ਦੀਵਾਨ ।
ਮਾਂਨਹੁ ਤਉ ਸੁਖ ਪਾਇ ਹਉ ਨਹਿ ਤਉ ਮ੍ਰਿਤ ਪਛਾਨ ॥ 112 ॥

### ਚੌਪਾਈ

ਇਮ ਲਿਖ ਦੀਨੋ ਦੂਤ ਪਠਾਈ । ਕਛੁਕ ਦਿਵਸ ਮਹਿਂ ਪਹੁੰਚਓ ਆਈ ।
ਦੂਤ ਪ੍ਰਤਿਕਾ ਗੁਰ ਅਇ[6] ਦੀਨੀ । ਲਗੋ ਦਿਵਾਨ ਸਗਲ ਲਖ ਲੀਨੀ ।
ਸ੍ਰੀ ਗੁਰ ਵਾਚੀ ਪ੍ਰਗਟਿ ਸੁਨਾਇ । ਪਾਛੇ ਸ੍ਰੀ ਗੁਰ ਏਹੁ ਅਲਾਇ ।
ਸੁਨੋ ਦੂਤ ਤੁਮ ਜਾਇ ਉਚਾਰੋ । ਹਮ ਅਧੀਨ ਸਿਖਨ ਉਰ ਧਾਰੋ ।
ਸਿਖ ਬਚਨ ਕਹਿ ਸਾਕ ਨ ਲੀਜੈ । ਹੋਨੀ ਹੋਇ ਅਬੈ ਨਹੀਂ ਕੀਜੈ ।
ਚਲੈ ਸੁਮੇਰ ਸੁ ਧਰੂਹ ਚਲਾਵੈ । ਗੁਰ ਸਿਖ ਬੈਨ ਕਬੀ ਨਾ ਹਟਾਵੈ ।

---

[1]ਅ ਪੋਥੀ ਵਿਚੋਂ [2]ਅ ਪੋਥੀ ਵਿਚੋਂ [3]ਅ ਪੋਥੀ ਗਏ [4]ੲ ਪੋਥੀ ਦਾਜ [5]ਅ ਪੋਥੀ ਗਏ [6]ਅ ਪੋਥੀ ਕਉ

ਨਗਰ ਭੂਮ ਨਹਿ ਚਾਹ ਹਮਾਰੀ। ਗਰਬੀ ਖਪੈ ਆਪ ਸੂਮਧਾਰੀ।
ਕੂਕਰ ਸਮ ਕੂਕਤ[1] ਧਰਮਾਨਾ। ਖੇਦ ਪਾਇ ਹਤਿ ਹ੍ਵੈ ਤਿੰਹ ਪ੍ਰਾਨਾ ॥ 113 ॥

**ਦੋਹਰਾ**

ਐਸ ਬਚਨ ਸੁਨ ਗੁਰੂ ਕੇ ਚਲਿਓ ਦੂਤ ਤਬ ਧਾਇ।
ਜਾਇ ਚੰਦੂ ਕਉ ਸਭ ਕਹੀ ਸ੍ਰੀ ਗੁਰ ਨਹੀਂ ਕਰਾਇ ॥ 114 ॥
ਸੁਨਤ ਬੈਨ ਚਿੰਤਾ ਕਰੀ ਚੰਦੂ ਰਿਸ ਮਨ ਧਾਰ।
ਨਿਜ ਮਨ ਏਹੁ ਵਿਚਾਰਿਓ ਕਰਹੁੰ ਤਿਸੈ ਸੰਘਾਰ ॥ 115 ॥

**ਚੌਪਾਈ**

ਇਹ ਭਈ ਪੂਰ ਔਰ ਸੁਨ ਗਾਥਾ। ਸ੍ਰੀ ਗੁਰੁ ਅਰਜਨ ਨਾਥ ਅਨਾਥਾ।
ਮਹਾ ਦੇਵ ਕੇ ਗ੍ਰਿਹਿ ਚਲ ਗਏ। ਵਿਵਾਹ ਦਿਵਸ ਅਬ ਨੇਰੇ ਅਏ।
ਮੰਘਰ ਗਯੋ ਪੋਹ ਅਬ ਆਯੋ। ਕਰਿ ਸਲਾਹ ਇਕ ਸਿਖ ਪਠਾਯੋ।
ਪ੍ਰਿਥੀਏ ਸਿਉਂ ਤੁਮ ਜਾਇ ਸੁਨਾਵਉ। ਰਹਿਓ ਮਾਸ ਤਤ ਛਿਨ ਇਹਾਂ[2] ਆਵਉ।
ਮਿਹਰਵਾਨ[3] ਤੁਮਾਰਾ ਸੁਤ ਜੈਸੇ। ਹਰਿ ਗੋਬਿੰਦ ਕਉ ਜਾਨਹੁ ਤੈਸੇ।
ਆਗੇ ਪਾਛੇ ਰਿਸ ਉਪਜੈ ਜਉ। ਮਰਨੇ ਪਰਨੇ ਮਿਲ ਬੈਠਹਿਂ ਤਉ।
ਤਾਂਤੇ ਜਗ ਕੀ ਰੀਤਿ ਵਿਚਾਰਉ। ਆਇ ਸਿਤਾਬ[4] ਵਿਵਾਹ ਨਿਹਾਰਉਂ।
ਦੈ ਪਾਤੀ ਸਿਖ ਤਬ ਪਠ ਦੀਨਾ। ਚਲਿਓ ਧਾਇ ਮਾਲਵ ਦਿਸ ਚੀਨਾ ॥ 116 ॥

**ਦੋਹਰਾ**

ਮਾਲਵ ਮਹਿ ਕੋਠਾ ਰਚਿਓ ਪ੍ਰਿਥੀਏ ਧਾਮ ਸੁਧਾਰ।
ਤਹਾਂ ਸਿਖ ਪ੍ਰਾਪਤਿ ਭਯੋ ਕੀਨੀ ਜਾਇ ਜੁਹਾਰ ॥ 117 ॥
ਸਭੁ ਬ੍ਰਿਤਾਂਤ ਸ੍ਰੀ ਗੁਰੁ[5] ਕਉ ਦੀਨੋ ਤਾਂਹੀ ਸੁਨਾਇ।
ਬਾਰ ਬਾਰ ਬੰਦਨ ਕਰੀ ਭਾਜੀ ਅਗ੍ਰ ਧਰਾਇ ॥ 118 ॥

**ਚੌਪਾਈ**

ਪ੍ਰਿਥੀਏ ਭਾਜੀ ਦਈ ਹਟਾਇ। ਪੁਨ ਮੁਖ ਸਿਉ ਯਾਹਿ ਬੈਨ ਸੁਨਾਇ।
ਹਮ[6] ਤਿਸਕਾ ਕਯਾ ਸਾਕ ਰਹਾਯੋ। ਹੁਇ ਨਿਲਜ ਜਿਨ ਤੁਮਹਿ ਪਠਾਯੋ।
ਐਸ ਕਹਾ ਤਹਾਂ ਨਹਿ ਜਾਂਉ। ਬਾਦਸ਼ਾਹ ਪੈ ਪਕਰ ਮੰਗਾਉਂ।
ਦੀਵਾਨ ਸਾਥ ਤਿਨ ਬਾਦ ਰਚਾਯੋ[7]। ਹਮਰਾ ਜਾਨਾ ਨਹੀਂ ਸੁਹਾਯੋ।
ਕਠੋਰ ਬੈਨ ਕਛੁ ਔਰ ਅਲਾਏ। ਕੀਓ ਕੋਪ ਸਿਖ ਪਿਆਨ ਕਰਾਏ।
ਆਇ ਬਾਤ ਸਭ ਗੁਰਹਿ ਸੁਨਾਈ। ਗੁਰ ਅਰਜਨ ਸੁਨ ਮੋਨ ਰਹਾਈ।
ਪੋਖ ਮਾਸ ਜਬ ਅਰਧ ਬਿਹਾਨਾ। ਜਗਤ ਰੀਤਿ ਕਰ ਕ੍ਰਿਪਾ ਨਿਧਾਨਾਂ।
ਤਨ ਕਰ ਰੀਤਿ ਜਗਤ ਕੀ ਕਰਹਿ। ਮਨ ਕਰ ਸਦਾ ਅਲੇਪ ਨਰਹਰਹਿਂ ॥ 119 ॥

---

[1]ਅ ਪੋਥੀ ਭੌਂਕਤ [2]ਅ ਪੋਥੀ ਇਤਿ [3]ਟ ਪੋਥੀ ਮਨੋਹਰਦਾਸ [4]ਅ ਪੋਥੀ ਅਵਸ਼ਯ [5]ਅ ਤੇ ਏ ਪੋਥੀ ਸਤਿਗੁਰੂ [6]ਅ ਪੋਥੀ ਹਮਰ [7]ਅ ਪੋਥੀ ਸਰ ਵਧਾਯੋ

## ।। ਕਬਤੇ ਬਾਚ ।। ਸਵੈਯਾ ।।

ਜਿਉ ਜਲ ਕਮਲ ਅਲੇਪ ਰਹੇ ਜਲ ਜਿਉ ਮੁਰਗਾਈ ਕਉ ਪੰਖ ਨ ਭੀਜੈ ।
ਪੌਨ ਸਦਾ ਸਭ ਸੰਗ ਵਹੈ ਪੁਨ ਆਪ ਅਲੇਪ ਨ ਸੰਗ ਰਹੀਜੈ ।।
ਤੈਯੋ ਗੁਰ ਜਗ ਰੀਤਿ ਕਮਾਵਤ ਮਾਨਸ [ਕੈ][1] ਜਗ ਮੂਖ ਪਿਖੀਜੈ ।
ਗੁਰੂ ਕੀ ਪਦਕੀ ਰਜ ਨੈਨਿਨ ਜਾਂਹਿ ਪਰ ਚਖ ਮਾਂਹਿ ਸੁ ਸੁਧ ਲੀਖੀਜੈ ।। 120 ।।

## ਸੋਰਠਾ

ਸ੍ਰੀ ਗੁਰ ਅਰਜਨ ਦੇਵ ਕਛੂ ਚਿੰਤ ਚਿਤ ਨਹ ਕਰੈ ।
ਸਦਹੀ ਅਲਖ ਅਭੇਵ ਸਵਾਂਗ ਪੂਰ ਕ੍ਰਿਤ ਕਰਤ ਹਹਿੰ ।। 121

## ਦੋਹਰਾ

ਕਰਿ ਸਲਾਹ ਸ੍ਰੀ ਸਤਿਗੁਰੂ ਭਾਜੀ ਦਈ ਪਠਾਇ ।
ਗੋਇੰਦਵਾਲ ਮੋਹਰੀ ਸਦਨ ਸਭ ਕੋ [ਪਠਯੋ][2] ਬੁਲਾਇ ।। 122 ।।
ਦੁਤੀਆ ਸਿਖ ਤਬ ਭੇਜਯੋ ਮਉ ਕੀ ਓਰ ਵਿਚਾਰ ।
ਭਾਜੀ ਦੇ ਐਸੇ ਕਹਯੋ ਲਯਾਵੋ ਸਭਨ ਸੁਧਾਰ ।। 123 ।।

## ਚੌਪਾਈ

ਪੁਨਾ ਸਿਖ ਇਕ ਲੀਨ ਬੁਲਾਈ । ਦੈ ਭਾਜੀ ਇਹ ਭਾਂਤ ਸਿਖਾਈ ।[3]
ਦਾਤੂ ਗ੍ਰਿਹ ਤੁਮ ਜਾਹ ਖਡੂਰ । ਜੁਤ ਕੁਟੰਬ ਲਿਆਵੋ ਸੁਖ ਪੂਰ ।
ਸ੍ਰੀ ਗੁਰ ਤੇ ਬਿਦਿਆ ਸਿਖ ਪਾਏ । ਚਲੇ ਆਪ ਨਿਜ ਪੰਥ ਸੁਹਾਏ ।
ਪਾਛੇ ਸ੍ਰੀ ਗੁਰੂ ਆਨੰਦ ਪਾਯੋ । ਮਹਾਂ ਦੇਵ ਕਉ ਨਿਕਟਿ ਬੁਲਾਯੋ ।
ਮਹਾਂ ਦੇਵ ਆਵਤ ਗੁਰ ਦੇਖਾ । ਉਠ ਆਦਰ ਗੁਰੂ ਕੀਨ ਬਿਸੇਖਾ ।
ਪੂਛੇ ਜਗਤ ਰੀਤਿ ਤਿੰਹ ਪਾਸਾ । ਸ੍ਰੀ ਗੁਰ ਅਰਜਨ ਕਰ ਅਰਦਾਸਾ ।
ਮਹਾਂਦੇਵ ਅਸ[4] ਰੀਤਿ ਬਖਾਨੀ । ਗੁਰੂ ਪੁੰਗਵ ਸਭ ਮਨ ਮਹਿ ਮਾਨੀ ।
ਬੋਲ ਦਾਸ ਗੁਰੂ ਆਗਯਾ ਕੀਨੇ । ਜੋ ਸੇਵਾ ਮਹਿੰ ਨਿਪੁੰਨ ਪ੍ਰਬੀਨੇ ।। 124 ।।

## ਦੋਹਰਾ

ਤੂਤੀ ਆਦਿਕ ਬਾਜ[5] ਜੋ ਸਭ ਦਰ ਬਜਹਿੰ ਅਪਾਰ ।
ਮਿਠਾਈ [ਬਹੁ][6] ਭਾਂਤ ਕੀ ਲੀਜਉ ਅਬੈ ਸੁਧਾਰ ।। 125 ।।
ਚੰਦੋਏ ਪੁਨ ਅੰਡਣ ਸਜਉਂ ਸੁੰਦਰ ਸੋਭਾ ਦਾਇ ।
ਔਰ ਕਨਾਤ ਤੰਬੂ ਰਚਉਂ ਜਹਾਂ ਥਾਨ ਸੁਭ ਪਾਇ ।। 126 ।।

## ਚੌਪਾਈ

ਏਕ ਵਾਰ ਸਭ ਆਗਯਾ ਦਏ । ਸੇਵਕ ਚਤਰ ਜਾਨ ਸਭ ਗਏ ।
ਨਿਜ ਨਿਜ ਕਾਰਜ ਸੇਵਕ ਧਾਏ । ਜਸ ਚਾਹੀਏ ਤਿਉ ਬਯੋਂਤ ਬਨਾਏ ।

---

[1]ਅ ਪੋਥੀ ਵਿਚੋਂ [2]ਅ ਪੋਥੀ ਵਿਚੋਂ [3]ਏ ਪੋਥੀ ਬਤਾਈ [4]ਅ ਪੋਥੀ ਜਿਮ [5]ਏ ਪੋਥੀ ਸਾਜ [6]ਅ ਪੋਥੀ ਵਿਚੋਂ

ਬਾਜੰਤ੍ਰੀਅਨ ਕਉ ਕਹਾ ਬੁਲਾਈ । ਬਾਜ ਬਜਾਵਹੁ ਸਭ ਮਨ ਲਾਈ ।
ਤਬ ਵਹੁ ਨਿਤ ਪ੍ਰਤਿ ਬਾਜ ਬਜਾਵਹਿੰ । ਸਭ ਰਾਗਨਿ ਜੁਤ ਧੁਨ ਉਪਜਾਵਹਿੰ ।
ਅਨਿਕ ਕੜਾਹੇ ਦੀਏ ਚੜਾਈ । ਭਾਂਤਿ ਭਾਂਤਿ ਕੀ ਰਚੀ[1] ਮਿਠਾਈ ।
ਬਹੁਰ ਚੰਦੋਆ ਐਸਾ ਤਨਿਓ । ਜਾਂਤੇ ਇੰਦ੍ਰ ਗਰਬ ਕੋ ਹਨਿਓ ।
ਜਰੀ ਰਚਯੋ ਛਾਲਰ ਦਧ ਜਾਏ । ਸਵਰਨ ਚੋਬ ਮਾਨਕ ਨਗ ਲਾਏ ।
ਸੁੰਦਰਤਾ ਨਹਿ ਜਾਇ ਬਖਾਨੀ । ਬਡੋ ਬਿਲੰਦ ਇੰਦ੍ਰ ਘਨ ਮਾਨੀ ॥ 127 ॥

## ਦੋਹਰਾ

ਕਪਟਿ ਨਾਰੀਅਨਿ ਵੇਸ[2] ਕਰ ਦੇਵਾਂਗਨਿ ਸਭ ਆਇ ।
[ਮਾਤ][3] ਗੰਗ ਆਦਰ ਕਰੈ ਆਨੰਦ ਵਸ ਅਧਿਕਾਇ ॥ 128 ॥
ਸਭ ਨਾਰੀ ਸੁਰ ਨਾਰ ਜੁਤ ਗਾਵਤ [ਮੰਗਲ][4] ਬੈਨ ।
ਆਨੰਦ ਵਸਿ ਕਛੁ ਸਿਆਨ ਨਹਿ ਮ੍ਰਿਗ ਸਾਵਕ ਜਿਹ ਨੈਨ ॥ 129 ॥

## ਚੌਪਾਈ

ਪੁਨ ਆਨੰਦ ਮਨ ਦਾਸਨਿ ਪਾਏ । ਕਰ ਕਾਰਜ ਗੁਰੁ ਨਿਕਟਿ ਸਿਧਾਏ ।
ਦਯਾ ਸਿੰਧ ਕੋ ਆਇ ਸੁਨਾਯੋ । ਮਹਾਰਾਜ ਸਭ ਬਯੋਤ ਬਨਾਯੋ ।
ਇਹ ਬਿਧ ਮੰਗਲ ਹੋਤ ਅਪਾਰਾ । ਦਸ ਦਿਨ ਪੋਖ ਰਹਾ ਸੁਖ ਕਾਰਾ ।
ਗੋਂਦਵਾਲ[5] ਤੇ ਮੋਹਰੀ ਆਯੋ । ਦਾਰਾ ਜੁਤ ਮਨ ਆਨੰਦ ਪਾਯੋ ।
ਸੁੰਦਰ ਸਹਿਤ ਨੰਦ[6] ਜੀ ਆਏ । ਅਤਿ ਪ੍ਰਸੰਨ ਮਨਿ ਆਨੰਦ ਪਾਏ ।
ਖਡੂਰ ਨਿਕਟਿ ਜਬ ਆਵਤ ਭਏ । ਆਗੇ ਦਾਤੂ ਤਿਆਰੀ ਕਏ ।
ਦਾਰਾ ਜੁਤ ਦਾਤੂ ਸੰਗ ਤੁਰਿਓ । ਬਡ ਆਨੰਦ ਨਿਜ ਮਨ ਮਹਿ ਧਰਿਓ ।
ਪੰਥ ਬੀਚ ਮਿਲ ਐਸ ਉਚਾਰੈ । ਹਰਿ ਗੋਬਿੰਦ ਕਬ ਨੈਨ ਨਿਹਾਰੈ ॥ 130 ॥

## ਦੋਹਰਾ

ਸੁਧਾ ਸਰੋਵਰ ਸਭ ਅਏ ਕੀਨ ਕੂਪ ਇਸ਼ਨਾਨ ।
ਅਮੀ ਮਧ ਮਜਨ ਕੀਓ ਦਰਬਾਰ ਬੰਦਨਾਂ ਠਾਂਨ ॥ 131 ॥
ਪੁਨ ਮਨ ਆਨੰਦ ਧਾਰ ਕੈ ਗੁਰ ਮਹਿਲੀ ਸਭ ਜਾਇ ।
ਗੁਰ ਅਰਜਨ ਬੰਦਨ ਕਰੀ ਸਭਨਿ ਬਨਾਇ ਬਨਾਇ ॥ 132 ॥

## ਚੌਪਾਈ

ਸ੍ਰੀ ਗੁਰ ਸਬ ਕਾ ਆਦਰ ਕੀਨੋ । ਜਥਾ ਜੋਗ ਸਭ ਆਸਨ ਦੀਨੋ ।
ਗੁਰਦਾਸ ਬੁਢੇ ਤਬ ਬਿਨਤ ਉਚਾਰੀ । ਮੋਹਰੀ ਜੀ ਕਉ ਬੰਦਨ ਧਾਰੀ ।
ਪੁਨ ਦਾਤੂ ਕਉ ਕੀਨ ਪ੍ਰਨਾਮਾ । ਆਨੰਦ ਵਸ ਨਿਜ ਭਾਖਯੋ ਨਾਮਾ ।
ਮਹਾਂਦੇਵ ਜੀ ਤਬ ਹੀ ਆਏ । ਸਭ ਕੋ ਬੰਦਨ ਕੀਨ ਬਨਾਏ ॥

---

[1]ੳ ਅ ਪੋਥੀ ਬਨੀ [2]ਅ ਤੇ ੲ ਪੋਥੀ ਭੇਖ [3]ਅ ਪੋਥੀ ਵਿਚੋਂ [4]ਅ ਪੋਥੀ ਵਿਚੋਂ [5]ਅ ਤੇ ੲ ਪੋਥੀ ਗੋਇੰਦਵਾਲ
[6]ਅ ਪੋਥੀ ਆਨੰਦ

ਪ੍ਰਸਪਰ ਕਰਯੋ ਪ੍ਰਣਾਮ ਅਪਾਰਾ । ਮਾਨੋ ਚਲੀ ਅਨੰਦਹਿ ਧਾਰਾ ।
ਤਬ ਲੈ ਆਏ ਹਰਿ ਗੋਬਿੰਦ । ਸੁੰਦਰ ਮੁਖ ਜਿਮ ਪੂਰਨ ਚੰਦ ।
ਤਬੈ ਪ੍ਰਨਾਣ ਸਭਨਿ ਕਉ ਕਰਿਓ । ਪ੍ਰਿਥਕਿ [ਪ੍ਰਿਥਕ][1] ਚਰਨਨਿ ਸਿਰ ਧਰਿਓ ।
ਮੋਹਰੀ ਨਿਜ ਉਰ ਲੀਨੇ ਲਾਈ । ਬਾਸਕ ਨਿਜ ਮਣਿ ਜਾਨਉ ਪਾਈ ॥ 133 ॥

## ਦੋਹਰਾ

ਅਤਿ ਆਨੰਦ ਸਭਹਨਿ ਕੀਓ ਕਉ ਕਰ ਸਕੇ ਉਚਾਰ ।
ਦਾਤੂ ਮੁਹਰੀ ਕੀ ਤ੍ਰਿਆ ਗਈ ਗੰਗ ਨਿਕਟਾਰ ॥ 134 ॥
ਪ੍ਰਸਪਰ ਅਤਿ ਹੀ ਪ੍ਰੇਮ ਸਿਉਂ ਮਿਲੀ ਸੋ ਭੁਜਾ[2] ਪਸਾਰ ।
ਹਰਿ ਗੋਬਿੰਦ ਜੀ ਕਹਿੰ ਗਏ ਪੂਛਯੋ ਮੋਹਰੀ ਨਾਰ ॥ 135 ॥

## ਚੌਪਾਈ

ਮਾਤ ਗੰਗ ਕਹਿ ਪਿਤ ਨਿਕਟਾਰੇ । ਅਬੈ ਗਏ ਹਹਿਂ ਕਰਨਿ ਜੁਹਾਰੇ ।
ਮਾਤਾ ਕੇ ਮਨ ਕੀ ਤਬ ਜਾਨੀ । ਹਰਿ ਗੋਬਿੰਦ ਆਏ ਸੁਖ ਖਾਨੀ ।
ਮੋਹਰੀ ਨਾਰ ਹਰਖ ਦਿਖ ਪਾਏ । ਮਸਤਕ ਚੁੰਮ ਗੋਦੀ ਬੈਠਾਏ ।
ਹਰਿ ਗੋਬਿੰਦ ਬੰਦਨਿ ਅਲਾਈ । ਦਈ ਅਸੀਸ ਸਭਨਿ ਸੁਖ ਪਾਈ ।
ਇਹ ਬਿਧ ਮੰਗਲ ਹੋਤਿ ਅਪਾਰਾ । ਕੌਨ ਕਵੀ ਸਭ ਕਹਿ ਵਿਸਥਾਰਾ ।
ਪੋਖ ਦਿਵਸ ਜਬ ਦੋਇ ਸੁ ਰਹੇ । ਮਉਕਾ ਮੇਲ ਸੁਸਰ ਗੁਰ ਅਏ ।
ਕ੍ਰਿਸ਼ਨ ਚੰਦ ਤਿਨ ਨਾਮ ਸੁਧਾਰਾ । ਧਨਵੰਤੀ ਨਾਮ ਤਾਂਹਿ ਕੀ ਦਾਰਾ[3] ।
ਸਭ ਕੁਟੰਬ[4] ਕਉ ਸਾਥ ਲਯਾਏ । ਹਰਖਤ ਸੁਧਾ ਸਰੋਵਰ ਆਏ ॥ 136 ॥

## ਦੋਹਰਾ

ਸ੍ਰੀ ਗੁਰ[5] ਅਰਜਨ ਦੇਵ ਜੀ ਆਯੋ ਸੁਸਰ ਸੁਨਾਇ ।
ਆਗੇ ਹੁਇ ਬੰਦਨ ਕਰੀ ਜਗਤ ਰੀਤਿ ਸੁਖ ਪਾਇ ॥ 137 ॥
ਹਰਿ ਗੋਬਿੰਦ ਪੁਨ ਬੰਦਨਾ ਕੀਨੀ ਚਰਨ ਮਝਾਰ ।
ਤਬ ਅਸੀਸ ਦੁਹੂਅਨ ਦਈ ਚਿਰ ਜੀਵੈ ਸੁਖ ਨਾਰ ॥ 138 ॥

## ਚੌਪਾਈ

ਕਿਸ਼ਨ ਚੰਦ ਰਹਯੋ ਗੁਰ ਨਿਕਟਾਰੀ । ਧਨਵੰਤੀ ਤਬ ਗ੍ਰਿਹ ਸਿਧਾਰੀ ।
ਆਵਤ ਮਾਤ ਗੰਗ ਸੁਨ ਪਾਈ । ਆਗੇ ਹੁਇ ਤਬ ਦਈ ਬਧਾਈ ।
ਪ੍ਰਸਪਰ ਮਿਲੀ ਸੁ ਆਨੰਦ ਪਾਏ । ਕੌਨ ਕਵੀ ਜੋ ਉਪਮਾ ਗਾਏ ।
ਨਿਤਿ ਨੂਤਨ ਬਹੁ ਮੰਗਲ ਹੋਈ । ਭਏ ਰੰਕ ਭੂਪਤ ਧਨ ਸੋਈ ॥

---

[1]ਅ ਪੋਥੀ ਵਿਚੋਂ* [2]ਅ ਪੋਥੀ ਬਾਹੇਂ [3]ਅ ਪੋਥੀ ਨਾਗ [4]ਏ ਪੋਥੀ ਪਰਿਵਾਰ [5]ਅ ਪੋਥੀ ਸਤਿਗੁਰੂ

ਛਿਅ ਰਸ ਛਤੀ ਪ੍ਰਕਾਰ ਕੇ ਭੋਜਨ । ਸੋਇ ਦੇਇ ਜੈਸਾ ਕਹੈ ਜੋ ਜਨ ।
ਚੜਿਓ ਮਾਘ ਸੁੰਦਰ ਰੁਤ ਛਾਈ । ਆਤਸ਼ਬਾਜੀ ਸਬ[1] ਭਾਂਤ ਮੰਗਾਈ ।
ਪ੍ਰਥਮ ਚਲਾਇ ਦੇਖ ਸਭ ਲੇਹੀ । ਦੇਖ ਭਲੀ ਅੰਦਰ ਰਖ ਲੇਹੀ ।
ਸਰਗਸਤ ਅਯੋ ਜਨ ਰਵਿ ਛਬਿ ਛਾਏ । ਸਵਰਨ ਰਚਤ ਨਗ ਮਾਣਿਕ ਲਾਏ ॥139॥

## ਦੋਹਰਾ

ਸਭ ਸਮਾਨ ਇਕਠਾ ਕਰੇ ਜਗਤ ਰੀਤਿ ਕਰਵਾਇ ।
ਤਯਾਰੀ ਸਭ ਸ੍ਰੀ ਗੁਰੂ ਕਰੀ ਸੁੰਦਰ ਜੰਵ ਬਨਾਇ ॥ 140 ॥
ਪ੍ਰਥਮ ਦਰਬਾਰ ਬੰਦਨ ਕਰੀ ਬਹੁਰੋ ਪਯਾਨ ਕਰਾਇ ।
ਜੰਵ ਬੀਚ ਮੁਖ ਜਿਉ ਚਲੇ ਕਵਿ ਤਿਨ ਨਾਮ ਸੁਨਾਇ ॥ 141 ॥

## ਚੌਪਾਈ

ਮਾਘ ਪਾਂਚ ਦਿਨ ਗਏ ਪਿਆਨਾ । ਰਵਿ ਦਿਨ[3] ਸੁਭ ਨਖਯਤ੍ਰ ਗੁਰ ਠਾਨਾ ।
ਅਰਧ ਜਾਮ ਦਿਨ ਜਬੈ ਰਹਾਯੋ । ਸਭ ਜਨੇਤ ਗੁਰੁ ਪਿਆਨ ਕਰਾਯੋ ।
ਪਾਲਕੀ ਮਹਿ ਬੈਠੇ ਗੁਰ ਹਰਖਤ । ਮੇਘ ਸਮਾਨ ਬਿਤ ਬਹੁ ਬਰਖਤ ।
ਹੈ ਉਪਰ ਹਰਿ ਗੋਬਿੰਦ ਰਾਜਤ[4] । ਦਿਖ ਮੋਹੈ ਅਬਲਾ ਰਤਿ ਲਾਜਤ ।
ਕਵਿ ਕੇ ਭਾਵ ਐਸ ਮਨ ਆਯੋ । ਖਟ ਮੁਖ ਬਾਹਨ ਸਮ ਸੁ ਨਚਾਯੋ ॥
ਸਯਾਮ ਮੇਘ ਸਮ ਸੁੰਦਰ ਰੂਪਾ । ਮੋਰੇ ਪ੍ਰਭੂ ਜਗਤ ਗੁਰ ਭੂਪਾ ।
ਵਿਆਹ ਬਸਨ ਗੁਰ ਪੀਤ ਬਨਾਇ । ਮਨੋ ਛਟਾ ਘਨ ਮਾਂਹਿ ਸੁਹਾਏ ।
ਪਵਨ ਬੇਗ ਜਬ ਬਸਤ੍ਰ ਹਲਾਵੈ । ਬਿਸ਼ਨ ਗਰੜ ਸਮ ਬੇਗ ਸੁ ਪਾਵੈ ॥ 142 ॥

## ਦੋਹਰਾ

ਮਹਾਂਦੇਵ ਅਰ ਕ੍ਰਿਸ਼ਨ ਚੰਦ ਮੋਹਰੀ ਸੁਤ ਸੁਭ ਸਾਥ ।
ਨਿਜ ਨਿਜ ਹਹਿ ਰਾਜਤ ਭਏ ਦੇਵਤ ਦਾਨ ਅਨਾਥ । 143 ।
ਗੁਰਦਾਸ ਬੁਢਾ ਸਯੰਦਨ[5] ਚੜੇ ਸਭ ਸੋਭਾ ਭਰਪੂਰ ।
ਦਾਤੂ ਜੀ ਰਥ ਔਰ ਚੜ ਚਲੇ ਬਜਾਵਤ ਤੂਰ ॥ 144 ॥

## ਚੌਪਾਈ

ਪੁਰ ਬਾਹਰ ਭਈ ਇਕਠ ਬਰਾਤ । ਅਧਿਕ ਬਰਾਤ ਰੂਪ ਬਖਯਾਤ ।
ਮੇਘ ਸਮਾਨ ਧਨੈ ਵਰਖਾਏ । ਰੰਕ ਭੂਪ ਹੋਈ ਘਰਹਿੰ ਸਿਧਾਏ ।
ਆਨੰਦ ਮੰਗਨ ਬਰਾਤ ਸਿਧਾਵਤ । ਛੈਲ ਛਬੀਲੇ ਅਸਵ ਨਚਾਵਤ ॥
ਸੁਲਤਾਨ ਵਿੰਡ ਤਬ ਡੇਰਾ ਕੀਨਾ । ਸਬ ਬਰਾਤ ਮਨ ਆਨੰਦ ਲੀਨਾ ॥

[1]ਅ ਪੋਥੀ ਬਹੁ [2]ਅ ਤੇ ਏ ਪੋਥੀ ਇਕਤ੍ਰ [3]ਅ ਪੋਥੀ ਆਦਿਤਵਾਰ [4]ਏ ਪੋਥੀ ਸਾਜਤ [5]ਅ ਤੇ ਦ ਪੋਥੀ ਰਥ ਪਰ

ਵਿਵਾਹ ਸਮਗ੍ਰੀ ਜੋ ਸੰਗ ਆਈ । ਮਹਾਂਦੇਵ ਕਉ ਸਭ ਸੌਂਪਾਈ ।
ਬਸੇ ਰੈਨ ਉਠ ਪ੍ਰਾਤਿ ਸਿਧਾਏ । ਖਡੂਰ ਪਹੁੰਚ ਦਿਨ ਜਾਮ ਰਹਾਏ ।
ਤਬ ਬਰਾਤ ਤਹਿੰ ਡੇਰਾ ਕੀਨਾ । ਦਰਬਾਰ ਦਰਸ[1] ਮਨ ਆਨੰਦ ਲੀਨਾ ।
ਸ੍ਰੀ ਗੁਰ ਹਰਿਗੋਬਿੰਦ ਲੇ ਸਾਥ । ਸ੍ਰੀ ਦਰਬਾਰ ਟੇਕਿਓ ਮਾਥ ॥ 145 ॥

## ਦੋਹਰਾ

ਸਭ ਬਰਾਤ ਕੀ ਹਰਖ ਸਿਉਂ ਦਾਤੂ ਸੇਵਾ ਕੀਨ ।
ਬਸੇ ਰੈਨ ਤਹਿ ਅਨੰਦ ਸਿਉ[2] ਚਲੇ ਪ੍ਰਾਤ ਸੁਖ ਲੀਨ ॥ 146 ॥
ਅਰਧ ਜਾਮ ਦਿਨ ਕਉ ਚੜੇ ਗੋਂਦਵਾਲ ਨਿਕਟਾਇ ॥
ਧਨ ਬਰਖਾਵਤ ਹਰਖ ਸਿਉਂ ਡੇਰਾ ਕੀਨ ਬਨਾਇ ॥ 147 ॥

## ਚੌਪਾਈ

ਸ੍ਰੀ ਗੁਰੁ ਬਾਵਲੀ ਕਰ ਇਸਨਾਨਾ । ਜਾਇ ਚੁਬਾਰੇ ਬੰਦਨ ਠਾਨਾਂ ।
ਪੁਨ ਮੋਹਨ ਕੋ ਬੰਦਨ ਕੈ[3] ਕੈ । ਲੀਓ ਸਾਥ ਅਤਿ ਹੀ ਹਰਖੈ ਕੈ ।
ਹਰ ਗੋਬਿੰਦ ਕਾ ਰੂਪ ਨਿਹਾਰੇ । ਮੋਹਨ ਤਨ ਮਨ ਹਰਖ ਸੁਧਾਰੇ ।
ਸਭ ਸਥਾਨ ਕੇ ਦਰਸ਼ਨ ਕਰਕੇ । ਸ੍ਰੀ ਗੁਰੁ ਅਏ ਬਰਾਤ ਸੁਖ ਧਰਕੈ ।
ਤਹਿੰ ਮੋਹਰੀ ਸਭ ਸੇਵਾ ਕਰੀ । ਜਥਾ ਜੋਗ ਸਭ ਕੀ ਹਿਤ ਭਰੀ ।
ਮੋਹਨ ਸਿਉਂ ਗੁਰ ਸਭ ਕਹਿ ਦੀਨੀ । ਗ੍ਰਿੰਥ ਬੀੜ ਜਿਹਿੰ ਬਿਧ ਰਚ ਲੀਨੀ ।
ਸਭ ਪ੍ਰਸੰਗ ਗੁਰੁ ਤਾਂਹਿ[4] ਸੁਨਾਯੋ । ਤੁਮਰੀ ਕ੍ਰਿਪਾ ਤੇ ਜਹਾਜ[5] ਬਣਾਯੋ ।
ਸਭੀ ਕਥਾ ਜੇ ਕਹਉਂ ਸੁਧਾਰੀ । ਬਾਢੈ ਗ੍ਰਿੰਥ ਹੋਇ ਭੈ, ਭਾਰੀ ॥ 148 ॥

## ਦੋਹਰਾ

ਤਹਿੰ ਬਰਾਤ ਸੁਖ ਸਿਉ ਬਸੀ ਭਏ ਪ੍ਰਾਤ ਕੀਅ ਪਯਾਨ ।
ਸ੍ਰੀ ਗੁਰ ਸਾਥ [ਹਰਖ][6] ਚੜਾਇਯੋ ਮੋਹਨ ਬੰਦਨ ਠਾਂਨ ॥ 149 ॥
ਬਾਜ ਬਜਾਵਤ ਤਬ ਚਲੀ ਬਰਾਤ ਬਡੀ ਛਬ ਧਾਰ ।
ਹਰਿ ਗੋਬਿੰਦ ਕਾ ਰੂਪ ਲਖ ਮੋਹੈ ਪੰਥ ਨਰ ਨਾਰਿ ॥ 150 ॥

## ਚੌਪਾਈ

ਲਾਂਘ ਬਿਪਾਸਾ ਬਾਜ ਬਜਾਏ । ਪਹੁੰਚ ਸੁਲਤਾਨ ਪੁਰੇ ਸੁਖ ਪਾਏ ।
ਜਾਮ ਦਿਵਸ ਤਬ ਲੌ ਰਹਿਓ ਆਈ । ਕੀਨ ਸਨਾਨ ਬੇਰ ਹਰਖਾਈ ।
ਸ੍ਰੀ ਗੁਰੁ ਬੇਰ ਕਾ ਦਰਸ਼ਨ ਕੀਨੋ । ਸੁਤ ਸਮੇਤ ਮਨ ਆਨੰਦ ਲੀਨੋ ।
ਗੁਰੁ ਨਾਨਕ ਹਟੀ ਜਹਿ ਕੀਨੀ । ਤਿਹ ਠਾਂ ਦਰਸ ਕੀਓ ਸੁਖ ਲੀਨੀ ॥

---

[1]ਅ ਪੋਥੀ ਪੇਖ [2]ਏ ਪੋਥੀ ਯੁਤ [3]ਅ ਤੇ ਏ ਪੋਥੀ ਕਰਿ [4]ਅ ਤੇ ਏ ਪੋਥੀ ਸਤਿਗੁਰੂ [5]ਅ ਪੋਥੀ ਖੇਵਟ [6]ਅ ਪੋਥੀ ਵਿਚੋਂ

ਸੰਤ ਘਾਟ ਕਾ ਦਰਸ਼ਨ ਕੀਨੋ । ਕਥਾ ਬ੍ਰਿਧ ਸੰਕੋਚ ਸੁ ਲੀਨੋ ।
ਔਰ ਅਸਥਾਨ ਮਹਲ ਗੁਰੁ ਕੇਰਾ । ਲੇਖਾ ਕੀਓ ਥਾਨ ਪ੍ਰਭ ਹੇਰਾ ।
ਬਸੈ ਰੈਨ ਅਤਿਸੈ ਸੁਖ ਪਾਏ । ਪ੍ਰਾਤ[1] ਬਰਾਤ ਪਿਆਨ ਕਰਾਏ ।
ਏਕ ਕੋਸ ਡਲਾ ਜਬ ਰਹਾ । ਡੇਰਾ ਕੀਓ ਸਭਨਿ ਸੁਖ ਲਹਾ ॥ 151 ॥

**ਦੋਹਰਾ**

ਪੁਤ੍ਰੀਵੰਤਿ ਕੀ ਅਬ ਕਥਾ ਸੁਨੋ ਅਧਿਕ ਚਿਤਲਾਇ[2] ।
ਰਿਧਿ ਸਿਧਿ ਵਾਸਾ ਕੀਓ ਸਭ ਕਛੁ ਲੀਓ ਬਨਾਇ ॥ 152 ॥
ਸੁੰਦਰ ਮੰਦਰ ਤਹਿ ਰਚੇ ਮਿਠਾਈ ਅਨਿਕ ਪ੍ਰਕਾਰ ।
ਕਿਉਂ ਨ ਹੋਇ ਜਹਿਂ ਜਗਿ ਪ੍ਰਭੂ ਰਚਯੋ ਬਿਆਹ ਸੁਖਕਾਰ ॥ 153 ॥

**ਚੌਪਾਈ**

ਭਗਤਿ ਸਿੰਘ ਸੁਨ[3] ਪੂਛਨ ਕੀਨੋ । ਰਿਧਿ ਸਿਧਿ ਵਾਸਾ ਕਿਮ ਲੀਨੋ ।
ਅਗ ਜਾਨ ਜਿਨ ਰਿਸ ਉਪਜਾਵੈ । ਕਿੰਕਰ[4] ਜਾਨ ਕਥਾ ਪ੍ਰਗਟਾਵੈ ।
ਬਡ ਆਨੰਦ ਮਨੀ ਸਿੰਘ ਪਾਯੋ । ਭਗਤ ਸਿੰਘ ਕਉ ਧੰਨ ਅਲਾਯੋ ।
ਤੁਮ ਜੈਸੇ ਪੂਛੀ ਇਹੁ ਗਾਥਾ । ਦਯਾ ਸਿੰਧ ਤੈਸੇ ਸੁਖ ਸਾਥਾ ॥ 154 ॥

**ਦੋਹਰਾ**

ਸ੍ਰੀ[5] ਗੋਬਿੰਦ ਮ੍ਰਿਗਾਦਿ ਪਤਿ ਪਰਮ ਧੀਰ ਰਣ ਜਾਂਨ ।
ਤਿਨ ਆਗੇ ਪੂਛਨ ਕੀਓ ਦਯਾ ਸਿੰਧ ਸੁਖ ਮਾਨ ॥ 155 ॥

**ਚੌਪਾਈ**

ਜਿਹ ਬਿਧ ਸ੍ਰੀ ਗੁਰੁ ਤਾਹਿ ਸੁਨਾਈ । ਤਿਨਹਿ ਕ੍ਰਿਪਾ ਕਰ ਮੋਹਿ ਅਲਾਈ ।
ਸੋ ਪ੍ਰਸੰਗ ਸਭ ਤੋਹਿ ਸੁਨਾਊ । ਸ੍ਰੀ ਗੁਰ ਕਿਰਪਾ ਅਧਿਕ ਸੁਖ ਪਾਉ ।
ਨਰਾਇਣ ਦਾਸ ਰੰਕ ਦੁਖ ਭਰੈ । ਮਹਾਂ ਲਛ ਕੀ ਪੂਜਾ ਕਰੈ ।
ਕਿਤਕ ਕਾਲ ਜਬ ਪੂਜਾ ਕੀਨੀ । ਭਈ ਪ੍ਰਸੰਨ ਲਛਮੀ ਚੀਨੀ ॥ 156 ॥

**ਦੋਹਰਾ**

ਮਾਂਗਹੁ ਵਰ ਜੋ ਪੁਤ੍ਰ ਰੁਚ ਐਸੇ ਕੀਨ ਉਚਾਰ ।
ਨਾਰਾਇਣ ਕਰਿ ਜੋਰ ਕੈ ਕੀਨੀ ਪ੍ਰਥਮ ਜੁਹਾਰ ॥ 157 ॥

**ਚੌਪਾਈ**

ਬਹੁਰੋ ਮਨ ਕੀ ਕਹੀ ਸੁਨਾਇ । ਮੋਰੇ ਗ੍ਰਿਹ ਤੁਮ ਸਦਾ ਰਹਾਇ ।
ਤਥਾ ਸਤਿ ਬਚਨ ਮਹਾਂ ਲਛ[6] ਕਹੇ । ਤੁਮ ਇਛਾ ਪੂਰੋ ਯੋ ਕਹੇ ।
ਮੋਰੇ ਪ੍ਰਭੂ ਸ੍ਰੀ ਭਗਵੰਤਾ । ਲੀਓ ਅਵਤਾਰ ਮਹੀ ਸੁਖ ਸੰਤਾ ।
ਮੋਹ ਨਿਦੇਸ਼ ਏਹੁ ਪ੍ਰਭ ਕੀਨੇ । ਤੀਨ ਰੂਪ ਤੁਮ ਧਰੋ ਨਵੀਨੇ ॥ 158 ॥

---

[1]ਅ ਪੋਥੀ ਸੁਬਹ [2]ੲ ਪੋਥੀ ਮਨਿ ੲ ਪੋਥੀ ਹਿਤ [3]ੲ ਪੋਥੀ ਭਾਈ [4]ਅ ਪੋਥੀ ਦਾਸਿ [5]ਅ ਪੋਥੀ ਗੁਰੂ [6]ਅ ਪੋਥੀ ਲਛਮੀ

**ਦੋਹਰਾ**

ਸੁਆਮੀ ਕਾ ਬਚ ਮਾਨ ਕੈ ਤੁਮ ਗ੍ਰਿਹਿ ਜਨਮੋ ਆਇ ।
ਦੋਇ ਰੂਪ ਔਰਹਿ ਧਰਹੁ ਸੁੰਦਰ ਸੁਖ ਉਪਜਾਇ ॥ 159 ॥

**ਚੌਪਾਈ**

ਯੌ ਕਹ ਲੋਪ ਮਹਾਂ ਲਛ ਭਈ । ਦਾਸ ਨਰਾਇਣ ਚਿੰਤਾ ਗਈ ।[1]
ਤਿਸ ਗ੍ਰਿਹਿ ਜਨਮ ਮਹਾਂ ਲਛ ਪਾਯੋ । ਮਾਯਾ ਡਾਰ ਸੁ ਤਾਂਹਿ ਭੁਲਾਯੋ ।
ਲਛਮੀ ਕਰ ਤਾਂਕੋ ਨਹੀ ਜਾਨੈ । ਨਿਜ ਪੁਤ੍ਰੀ ਕਰ ਤਾਂਕੋ ਮਾਨੈ ।
ਡਲੇ ਸਹਿਤ ਲਛ ਭਵ ਪਾਈਂ । ਔਰ ਠੌਰ ਦੋ ਸ਼ਕਤਿ ਰਹਾਈ ॥ 160 ॥

**ਦੋਹਰਾ**

ਸੁਧਾ ਸਰੋਵਰ ਏਕ ਧਰ ਦੁਤੀ ਮਡਾਲੀ ਧਾਰ ।
ਪਾਂਚ ਤੀਨ ਪਾਛੇ ਬਰਖ ਲੀਨੋ ਜਗ ਅਵਤਾਰ ॥ 161 ॥

**ਚੌਪਾਈ**

ਮਹਾਂ ਲਛ ਬਰਸ ਸਤ ਕੀ ਭਈ । ਨਾਰਾਇਣ ਦਾਸ ਸਗਾਈ ਕਈ ।
ਜਾਨ ਵਿਵਾਹ ਸਮਾ ਸੁਖਦਾਈ । ਮਹਾਂ ਲਛ ਪਹਿ ਰਿਧਿ ਸਿਧਿ ਆਈ ।
ਅਨਿਕ ਨਦੇਸ ਰਚੇ ਸੁਖ ਸਾਰੇ । ਲਛਮੀ ਕੀ ਦਾਸੀ ਸੁਖ ਧਾਰੇ ।
ਦਾਸ ਨਰਾਇਣ ਇਮ ਸੁਨ ਪਾਈ । ਬਡੀ ਜਨੇਤ ਕੋਸ ਪਰਿ ਆਈ ॥ 162 ॥

**ਦੋਹਰਾ**

ਪੁਰ ਜਨ ਪਰ ਜਨ ਬੋਲ ਕੈ ਐਸੇ ਕਹਾ ਸੁਨਾਇ[2] ।
ਸਜ ਗਜ ਰਥ ਹੈ ਤੁਰਤ ਤੁਮ ਜਹੁ ਬਰਾਤ ਸਮੁਹਾਇ ॥ 163 ॥

**ਚੌਪਾਈ**

ਸਜ ਸਜ ਗਜ ਰਥ ਹੈ ਸੁਖਦਾਈ । ਰਿਧਿ ਸਿਧਿ ਲੀਨ ਜੁ ਪ੍ਰਿਥਮ ਬਨਾਈ ।
ਹੁਇ ਅਗਵਾਨ ਤਿਹ ਪਰ ਚੜ ਧਾਏ । ਤਬ ਬਰਾਤ ਬਹੁ ਬਾਜ ਬਜਾਏ ।
ਕੋਪਰ ਕਨਕ ਕਲਸ ਬਹੁ ਧਾਰਾ । ਭਾਂਜਨ ਲਲਤ ਅਨੇਕ ਪ੍ਰਕਾਰਾ ।
ਭਾਂਤ ਭਾਂਤ ਤਾਂ ਮਹਿ ਪਕਵਾਨਾ । ਫਲ ਅਨੇਕ ਨਹਿ ਜਾਂਹਿ ਬਖਾਨਾ ।
ਭੂਖਨ ਬਸਨ ਜੁ ਰੂਪ ਸੁਹਾਏ । [ਹਰਖ][3] ਸਹਿਤ ਸੋ ਭੇਟ ਪਠਾਏ ।
ਦਧ ਚਿਰਵਾ ਉਪਹਾਰ ਸੁਧਾਰਾ । ਕਾਵਰ ਭਰ ਭਰ ਚਲੇ ਕਹਾਰਾ ॥ 164 ॥

**ਦੋਹਰਾ**

ਆਵਤ ਦਿਖ ਅਗਵਾਨ ਕੋ ਬਰਾਤ ਮਨੈ ਸੁਖ ਪਾਇ ।
ਹਰਖ ਬਜਾਏ ਬਾਜ ਸਭਿ ਦਹ ਦਿਸ ਸੁਖ ਉਪਜਾਇ ॥ 165 ॥

---

[1]ਅ ਪੋਥੀ ਖਈ [2]ਅ ਪੋਥੀ ਸਮਝਾਇ [3]ਅ ਪੋਥੀ ਵਿਚੋਂ

**ਚੌਪਾਈ**

ਪਰਸਪਰ ਵਾਗ ਮੇਲ ਇਮ ਧਾਏ । ਆਨੰਦ ਸਿੰਧ ਮਨਹੁ [ਉਛਲਾਏ][1] ।
ਨਭ ਮਹਿ ਸੁੰਦ੍ਰੀ ਮੰਗਲ ਗਾਵਹਿ । ਹਰਖ ਧਾਰ ਸੁਰ ਦੂੰਦਭ ਵਾਵਹਿੰ ।
ਜਾਇ ਪ੍ਰਨਾਮ ਗੁਰੂ ਕਉ ਕੀਨੀ । ਅਗਵਾਨਨਿ ਅਤਿ ਹੋਇ ਅਧੀਨੀ ।
[ਸਭੀ][2] ਵਸਤ ਗੁਰ ਆਗੇ ਰਾਖੀ । ਦੀਨ ਬਹੁਤ ਹੋਇ ਬਿਨਤੀ ਭਾਖੀ ॥ 166 ॥

**ਦੋਹਰਾ**

ਧਾਰ ਪ੍ਰੇਮ ਸ੍ਰੀ ਗੁਰ ਲਈ ਤਤਛਿਨ ਦੈ ਵਰਤਾਇ ।
ਹੁਇ ਤਯਾਰ ਸਭ ਹੀ ਚਲੇ ਪੁਰ ਕਉ ਬਡ ਛਬ ਪਾਇ ॥ 167 ॥

**ਚੌਪਾਈ**

ਹਰਖ ਬ੍ਰਾਤ ਤਬ ਸਾਥ ਨਿਸਾਨਾ । ਆਮਦ ਕਰੀ ਅਧਿਕ ਮਨ ਮਾਨਾ ।
ਏਤਾ ਧਨ ਸ੍ਰੀ ਗੁਰ ਬਰਖਾਯੋ । ਮਨਹੁ ਮੇਘ ਸਾਂਵਨ ਕਉ ਆਯੋ ।
ਇਹ ਬਿਧਿ ਪੁਰ ਪ੍ਰਵੇਸ਼ ਤਬ ਕੀਨੋ । ਆਛੀ ਠੌਰ ਸੁ ਡੇਰਾ ਦੀਨੋ ।
ਪੁਰ ਬਰਾਤ ਲਛ ਸੁਨਿ ਆਈ । ਨਿਜ ਮਹਿਮਾ ਕਛੁ ਪ੍ਰਗਟ ਜਨਾਈ ॥ 168 ॥

**ਦੋਹਰਾ**

ਰਿਧਿ ਸਿਧਿ ਸਭੇ ਬੁਲਾਇ ਕੈ ਐਸੇ ਕਹਾ ਸੁਧਾਰਿ ।
ਜਾ ਪਹੁਨਾਈ ਤੁਮ ਕਰਉ ਮਮ[3] ਸੁਆਮੀ ਕਰਤਾਰ ॥ 169 ॥

**ਚੌਪਾਈ**

ਰਿਧਿ ਸਿਧਿ ਸਭ ਸੁਖ ਤਬੇ ਸੁਧਾਰੇ । ਜੋ ਦੇਵਨ ਨਹਿ ਨੈਨ ਨਿਹਾਰੇ ।
ਬਰਾਤਨ ਨਿਜ ਮੰਦਰ ਤਬ ਭੂਲੇ । ਸਭ ਸੁਖ ਭੂਲੇ ਨਿਜ ਅਨਕੂਲੇ ।
ਨਾਰਾਇਣ ਦਾਸ ਕਉ ਕਰੇ ਬਖਾਨੀ । ਸ੍ਰੀ ਗੁਰ ਲਛ ਮਹਿਮਾ ਪਹਿਚਾਨੀ ।
ਦੇਖ ਹੇਤ ਸ੍ਰੀ ਗੁਰ ਹਰਖਾਏ । ਮਿਲਨੀ ਸਮਾ ਤਬੇ ਨਿਕਟਾਏ ॥ 170 ॥

**ਦੋਹਰਾ**

ਜਗਤ ਰੀਤਿ ਪ੍ਰਿਥਮੈ ਕਰੀ ਬਹੁਰੋ ਪਠੇ ਬੁਲਾਇ ।
ਨਾਰਾਇਣ ਦਾਸ ਸ੍ਰੀ ਗੁਰੂ[4] ਕੋ ਮਿਲਨੀ ਹੇਤ ਸਦਾਇ ॥ 171 ॥

**ਚੌਪਾਈ**

ਬਾਜ ਬਜਾਵਤ ਸ੍ਰੀ ਗੁਰ ਆਏ । ਦਾਸ ਨਰਾਇਣ ਅਗ੍ਰ ਸਿਧਾਏ ।
ਜਰੀ ਜੀਨ ਸੰਗ ਅਸਵ ਲਵਾਏ । ਭੂਖਨ ਬਸਤ੍ਰ ਅਨੇਕ ਧਾਰਾਏ ।
ਬਹੁਤ ਅਸ਼ਰਫੀ ਊਪਰ ਧਾਰੇ । ਮਿਲੇ ਪਰਸਪਰ ਭੁਜਾ ਪਸਾਰੇ ।
ਦਾਸ ਨਾਰਾਇਣ ਐਸੇ ਕਹਾ । ਹਉ ਸੇਵਕ ਤੁਮ ਸੁਆਮੀ ਅਹਾ ॥ 172 ॥

**ਦੋਹਰਾ**

ਭੇਟਾ ਆਗੈ ਰਾਖ ਕੈ ਗਰ ਮਹਿ ਅੰਚਰ ਪਾਇ ।
ਨਰਾਇਣ ਦਾਸ ਅਤਿ ਨਿਮਰ ਹੁਇ ਪਰਿਯੋ ਚਰਨ ਗੁਰ[5] ਜਾਇ ॥ 173 ॥

---

[1]ੲ ਪੋਥੀ ਵਿਚੋਂ [2]ਅ ਪੋਥੀ ਵਿਚੋਂ [3]ੲ ਪੋਥੀ ਹਮ [4]ਅ ਤੇ ੲ ਪੋਥੀ ਸਤਿਗੁਰੂ [5]ਅ ਪੋਥੀ ਪ੍ਰਭੁ

### ਚੌਪਾਈ

ਸਭ ਬਰਾਤ ਮਨ ਬਿਸਮਹਿੰ ਪਾਈ । ਹਮਰੀ ਸੇਵ ਕਰੀ ਚਿਤ ਲਾਈ ।
ਗੁਰ ਅਰਜਨ ਉਠਾਇ ਤਹਿੰ ਲੀਨਾ । ਬਹੁ ਧੀਰਜ ਦੈ ਠਾਢਾ ਕੀਨਾ ।
ਦਾਸ ਨਰਾਇਣ ਘਰਹਿੰ ਸਿਧਾਯੋ । ਗੁਰ ਅਰਜਨ ਜਨਵਾਸੈ[1] ਆਯੋ ।
ਨਾਰਾਇਣ ਦਾਸ ਕੋ ਬਿਪ੍ਰਨ ਕਹਾ ॥ ਗੋ ਧੂਲਿ ਬਿਮਨ ਬੇਲਾ ਹਮ ਲਹਾ ॥ 174 ॥

### ਦੋਹਰਾ

ਨਰਾਇਣ ਦਾਸ ਤਬ ਹੀ ਪਠੇ ਬਿਪ੍ਰ ਸ੍ਰੀ[2] ਗੁਰ ਪਾਸ ।
ਸ੍ਰੀ ਗੁਰ ਪੈ ਜਾਵਤ ਭਏ ਧਰ ਰਿਦਿ ਬਹੁਤ ਹੁਲਾਸ ॥ 175 ॥

### ਚੌਪਾਈ

ਅਸੀਰਬਾਦ ਮੁਖ ਬਿਪ੍ਰਨ ਗਾਂਊ । ਭਯੋ ਸਮੈ ਅਬ ਧਰੀਏ ਪਾਂਊ ।
ਸੁਨ ਬਰਾਤ ਚਿਤ ਹਰਖ ਸੋ ਪਾਯੋ । ਬਾਜਨਿ ਬਜੇ ਨਿਸ਼ਾਨ ਸੁਹਾਯੋ ।
ਆਸਤਬਾਜੀ ਚਲਤਿ ਬਹੁ ਭਾਰੀ । ਹਵਾਈ ਬਹੁ ਨਭ ਓਰ ਸਿਧਾਰੀ ।
ਮਾਨਹੁੰ ਪਠੀ ਦੇਵਨਿ ਕੋਊ ਪਾਤੀ । ਸ੍ਰੀ ਗੁਰ ਕੇ ਹੁਇ ਆਵ ਬਰਾਤੀ ॥ 176 ॥

### ਦੋਹਰਾ

ਅਸਤਬਾਜੀ ਆਗੇ ਚਲਤ ਪਾਛੇ ਚਲਤ[3] ਬਰਾਤ ।
ਪੁਰ ਨਰ ਨਾਰੀ ਇਹੁ ਕਹਹਿੰ ਬਡੇ ਭਾਗ ਇਹ ਰਾਤ ॥ 177 ॥

### ਚੌਪਾਈ

ਹਰਿਗੋਬਿੰਦ ਦੂਲਹੁ ਸੁਖ ਸਦਨਾ । ਘੋਰੀ[4] ਚਰੇ ਮਾਨ ਮਦ ਕਦਨਾ ।
ਰਵਿ ਸਮ ਤੇਜ ਸਰਗਸਤ ਝੁਲਾਵੈ । ਪੁਰ ਨਰ ਨਾਰਿ ਦੇਖ ਬਲ ਜਾਵੈ ।
ਸੁੰਦਰ ਛਬ ਦਿਖ[5] ਰਤਿ ਪਤਿ ਮੋਹੈ । ਮੋ ਤੇ ਅਧਿਕ ਸੁਰ ਛਬ ਸੋਹੈ ।
ਇਹ ਬਿਧ ਸਿਉਂ ਪਹੁੰਚੇ ਸੁਖ ਪਾਈ । ਨਾਰਾਇਣ ਦਾਸ ਮੰਦ੍ਰ ਸੁਖਦਾਈ ॥ 178 ॥

### ਦੋਹਰਾ

ਜਗ ਮ੍ਰਿਜਾਦ ਕਰਕੈ ਤਬੈ ਬੇਦੀ ਧਰੀ ਬਨਾਇ ।
ਬਿਪ੍ਰ ਬ੍ਰਿੰਦ ਬੈਠਤ ਭਏ ਸ੍ਰੀ ਗੁਰ ਮਨ ਸੁਖ ਪਾਇ ॥ 179 ॥

### ਚੌਪਾਈ

ਦਯਾ ਸਿੰਧ ਗੁਰ ਅਰਜਨ ਦੇਵ । ਜਗਤ[6] ਰੀਤਿ ਸਭ ਕਰੀ ਅਭੇਵ ।
ਨਾਈ ਬਿਪ੍ਰ ਲਾਗ ਜਿਹ ਕੇਰੋ । ਸ੍ਰੀ ਗੁਰ ਅਰਜਨ ਤਬੈ ਨਿਬੇਰੋ ।
ਹਰਿ ਗੋਬਿੰਦ ਤਬ ਲਾਵਾਂ ਲੀਨੀ । ਪਾਨ ਗ੍ਰਹਿਣ ਬਿਧ ਸਭ ਹੀ ਕੀਨੀ ।
ਸੁਰ ਤਰਨੀ ਅਬਲਾ ਮਿਲ ਗਾਵਤਿ । ਮੰਗਲ ਗੀਤ ਅਧਿਕ ਛਬ ਪਾਵਤ ॥ 180 ॥

---

[1]ਅ ਪੋਥੀ ਤ੍ਰਿਯ [2]ੲ ਪੋਥੀ ਸਤਿ [3]ਅ ਪੋਥੀ ਰਮਨੋਂ [4]ਅ ਤੇ ੲ ਪੋਥੀ ਅਸ਼ਵ [5]ਅ ਪੋਥੀ ਸਿਖ [6]ਅ ਜਗ ਕੀ

**ਦੋਹਰਾ**

ਬਿਆਹ ਕਥਾ ਕਹਿ ਤਕ ਕਰਹੁੰ ਭੂਰ ਦਾਨ ਗੁਰ ਦੀਨ ।
ਨਰਾਇਣ ਦਾਸ ਸ੍ਰੀ ਗੁਰੂ ਜੀ ਬਡੋ ਹਰਖ ਚਿਤ ਕੀਨ ॥ 181 ॥

**ਚੌਪਾਈ**

ਲਾਗ ਅਧਿਕ ਤਬ ਦੁਹ ਦਿਸ ਦੀਨਾ । ਵਿਵਾਹ ਪੂਰ ਗੁਰ ਪਿਆਨਾ ਕੀਨਾ ।
ਹਰਿ ਗੋਬਿੰਦ ਜੀ ਤਹਿ ਠਹਿਰਾਏ । ਦਿਖ ਨਾਰੀ ਮਨ ਮਹਿ ਸੁਖ ਪਾਇ ।
ਸ੍ਰੀ ਗੁਰ ਆਸਤਬਾਜੀ ਚਲਾਵਤਿ । ਜਨਵਾਸੇ ਆਇ ਹਰਖਾਵਤਿ ।
ਡੇਰੇ ਆਇ ਬੈਠ ਤਿਹ ਕਾਲਾ । ਸ੍ਰੀ ਗੁਰੁ ਅਰਜਨ ਜੀ ਸੁਖ ਪਾਲਾ ॥ 182 ॥

**ਦੋਹਰਾ**

ਦੋਇ ਜਾਮ ਨਿਸ ਜਬ ਗਈ ਭੋਜਨ ਭਯੋ ਤਿਆਰ ।
ਨਰਾਇਣ ਦਾਸ ਤਬਹੀ [ਪਠੇ][1] ਪ੍ਰੋਹਤ ਗੁਰੁ ਨਿਕਟਾਰ ॥ 183 ॥

**ਚੌਪਾਈ**

ਤਿਨੈ ਜਾਇ ਯੌ ਬਚਨ ਸੁਨਾਇ । ਭੋਜਨ ਤਯਾਰ ਚਲੋ ਸੁਖ ਪਾਇ ।
ਸਭ ਬਰਾਤ ਸੁਨ ਬਾਜ ਬਜਾਇ । ਪਾਕਸਾਲ ਜਹਿ ਤਿੰਹ ਚਲ ਆਇ ।
ਭੋਜਨ ਕਰਨ ਜਬੈ ਗੁਰ ਲਾਗੇ । ਗਾਰੀ ਅਬਲਾ ਦੇਤ ਅਨੁਰਾਗੇ ।
ਮਧੁਰ ਮਧੁਰ ਸੁਰ ਨਾਰੀ ਗਾਰੀ । ਦੇਨ ਸੁਨੈ ਗੁਰ ਹਰਖ[2] ਅਪਾਰੀ ॥ 184 ॥

**ਦੋਹਰਾ**

ਨਾਨਾ[3] ਬਿਧ ਭੋਜਨ ਕੀਓ ਸਭ ਬਰਾਤ ਸੁਖ ਪਾਇ ।
ਪੁਨ ਡੇਰੇ ਆਵਤ ਭਏ ਬਾਜੇ ਅਨਿਕ ਬਜਾਇ ॥ 185 ॥

**ਚੌਪਾਈ**

ਕਹੀ ਸੰਕੋਚ ਜਾਨ ਬਹੁ ਲੀਜੈ । ਭੂਲ ਛਿਮਾਪਨ ਮੇਰੀ ਕੀਜੈ ।
ਬੀਤੀ ਰੈਨ ਪ੍ਰਾਤ[4] ਪ੍ਰਗਟਾਯੋ । ਸੌਚ ਬਰਾਤ ਸਨਾਨ ਸੁ ਪਾਯੋ ।
ਸ੍ਰੀ ਗੁਰ ਬੈਠੇ ਲਾਇ ਦੀਵਾਨ । ਜੋ ਆਵਤ ਸੋ ਪਾਵਤ ਦਾਨ ।
ਸਭ ਸੰਗਤ ਤਬ ਹੁਐ ਇਕਠਾਈ ; ਡਲੇ ਕੀ ਸ੍ਰੀ ਗੁਰ ਪਹਿ ਆਈ ॥ 186 ॥

**ਦੋਹਰਾ**

ਗਰਿ ਅੰਚਰ ਬਿਨਤੀ ਕਰੀ ਧਰੀ ਭੇਟ ਅਨਪਾਰ[5] ।
ਸ੍ਰੀ ਗੁਰ ਬਹੁ ਆਦਰ ਕੀਓ ਸੰਗਤਿ ਕਉ ਤਿੰਹ ਵਾਰ ॥ 187 ॥

**ਚੌਪਾਈ**

ਪੁਨ ਸੰਗਤ ਅਸ ਬਿਨਤ ਅਲਾਈ । ਮਹਾਰਾਜ ਦੀਨਨਿ ਸੁਖਦਾਈ ।
ਇਹ ਠਾਂ ਤੀਰਥ ਕੋਊ ਸਵਾਰਉ । ਜਹਾਂ ਨਾਇ ਹੁਇ ਪਤਿਤ ਉਧਾਰਉ ।

---

[1]ਅ ਪੋਥੀ ਵਿਚੋਂ [2]ਅ ਪੋਥੀ ਹਸਹਿ [3]ੲ ਪੋਥੀ ਬਹੁ [4]ਅ ਪੋਥੀ ਦਿਨਕਰ [5]ਅ ਪੋਥੀ ਅਪਾਰ

ਸੰਗਤ ਕੀ ਇਹ ਬਿਨਤ ਸੁਨੈ ਕੇ । ਸ੍ਰੀ ਗੁਰ ਉਠੇ ਹਰਖ ਚਿਤ [ਕਰਿ][1] ਕੈ ।
ਪੂਰਬ ਦਿਸ ਕੁਛ ਦੂਰ ਸੁਹਾਯੋਂ । ਬਾਵਲੀ ਟਕ ਸ੍ਰੀ ਗੁਰ ਲਾਯੋ ॥ 188 ॥

### ਦੋਹਰਾ

ਪ੍ਰਿਥਮ ਟਕ ਤਿਹ ਲਾਇਓ ਸ੍ਰੀ ਗੁਰ ਕਹੀ ਗਹਾਇ ।
ਪਾੜ ਬਹੁਤ ਸੰਗਤ ਕੀਓ ਤਿਸੀ ਦਿਵਸ ਹਰਖਾਇ ॥ 189 ॥

### ਚੌਪਾਈ

ਗੋਬਿੰਦ ਜੀ ਕਾ ਰੂਪ ਨਿਹਾਰੇ । ਪੁਰ ਨਾਰੀ ਮਨ ਐਸ ਵਿਚਾਰੇ ।
ਹੇ ਸਖਿ ਇਨਕਾ ਰੂਪ ਅਪਾਰਾ । ਭਾਗ ਵਡੇ ਹਮ ਦਰਸ਼ ਨਿਹਾਰਾ ॥
ਜੈਸ ਦਮੋਦਰੀ ਰੂਪ ਅਨੰਤਾ । ਹੇ ਅਲਿ ਦੂਲਹੁ ਅਧਿਕ ਬਿਅੰਤਾ ।
ਇਹ ਜੋੜੀ ਜੁਗ ਚਾਰ ਸੋ ਜੀਵੈ । ਦਮੋਦਰੀ ਮਾਤ ਅਧਿਕ ਸੁਖ ਥੀਵੈ ॥ 190 ॥

### ਦੋਹਰਾ

ਇਹ ਬਿਧ ਸੁਖ ਪਾਵਤ ਅਧਿਕ ਬਰਾਤ ਰਹੀ ਦਿਨ ਤੀਨ ।
ਸੰਗਤ ਸ੍ਰੀ ਗੁਰ ਅਗ੍ਰ ਹੁਇ ਬਿਨਤੀ ਬਹੁਰੇ ਕੀਨ ॥ 191 ॥

### ਚੌਪਾਈ

ਮਹਾਰਾਜ ਹਮ ਪਾੜ ਪੁਟਾਯੋ । ਤੁਮ[2] ਆਗਯਾ ਸਿਉ ਚਕ ਬਨਾਯੋ ।
ਸ੍ਰੀ ਗੁਰ ਕਹਾ ਚਕ ਧਰਿ ਦੀਜੈ । ਇਹ ਕਾਰਜ ਮੋ[3] ਬਿਲਮ ਨਾ ਕੀਜੈ ।
ਸੰਗਤ ਸਾਥ ਸ੍ਰੀ ਗੁਰੂ ਜੀ ਗਏ । ਬਾਵਲੀ ਪਾੜ ਪਰ ਠਾਢੇ ਭਏ ।
ਕਰ ਅਰਦਾਸ ਗੁਰੂ ਚਕ ਰਖਾਏ । ਪਾਂਚ ਇਟ ਤਿੰਹ ਨਿਜ[4] ਕਰ ਲਾਏ[4] ॥ 192 ॥

### ਦੋਹਰਾ

ਭਾਈ ਸਾਲੋ ਕਉ ਤਬ ਕਹਾ ਸ੍ਰੀ ਗੁਰ ਬੋਲ ਹਜੂਰ ।
ਬਾਵਲੀ ਟਹਿਲ ਕਰਾਇ ਕੈ ਪੁਨ ਆਵੋ ਸੁਖ ਪੂਰ ॥ 193 ॥

### ਚੌਪਾਈ

ਜੋ ਇਹ ਬਾਵਲੀ ਮਜਨ ਕਰੈ । ਜਨਮ ਜਨਮ ਕੇ ਪਾਤਕ ਟਰੈ ।
ਪੁਤ੍ਰ ਹੇਤਿ ਜੋ ਨਾਰੀ ਨਾਵੈ । ਏਕ ਬਰਸ ਮਹਿ ਸੰਤਤਿ[5] ਪਾਵੈ ।
ਨਿਮਨੇਮ ਜੋ ਕਰੈ ਸਨਾਨਾਂ । ਰਿਧਿ ਸਿਧਿ ਗ੍ਰਿਹ ਵਾਸਾ ਠਾਨਾਂ ।
ਸ੍ਰੀ ਮੁਖ ਐਸ ਮਹਾਤਮ ਕਹਾ । ਸਭ ਸੰਗਤ ਸੁਨ ਆਨੰਦ ਲਹਾ ॥ 194 ॥

### ਦੋਹਰਾ

ਪੁਨ ਬਰਾਤ ਮਹਿ ਗੁਰ ਅਏ ਭਏ ਤਿਆਰ ਸੁਖ ਪਾਇ ।
ਪੁਰ ਨਰ ਨਾਰੀ ਬਿਕਲ ਭੇ ਸ੍ਰੀ ਗੁਰ ਪਯਾਨ ਸੁਨਾਇ ॥ 195 ॥

---

[1]ੲ ਪੋਥੀ ਵਿਚੋਂ [2]ਅ ਪੋਥੀ ਤੋਹਿ [3]ਅ ਤੇ ੲ ਪੋਥੀ ਮਹਿ [4]ਅ ਪੋਥੀ ਆਪਿ ਲਗਾਏ [5]ਅ ਪੋਥੀ ਬੇਟਾ

**ਚੌਪਾਈ**

ਦਾਸ ਨਰਾਇਣ ਦਾਜ ਧਰਾਯੋ । ਦਯਾ ਸਿੰਧ ਕੋ ਬੋਲ ਪਠਾਯੋ ।
ਸ੍ਰੀ ਗੁਰ ਜੁਤ ਬਰਾਤ ਤਿੰਹ ਆਈ । ਆਨੰਦ ਸਿਉ ਬਡ ਬਾਜ ਬਜਾਈ ।
ਨਿਰਖ ਖਟ[1] ਸਰ ਹਰਖਤ ਭਏ । ਦੇਖ ਭਟ ਸਭ ਊਚ ਸੁਨਏ ।
ਹੈ ਇਕਵੰਜਾ ਤੇਤੀ ਧੇਨਾਂ । ਭੂਖਨ[2] ਕਰੀ[2] ਰੂਪ ਸਮ ਮੈਨਾਂ ॥ 196 ॥

**ਦੋਹਰਾ**

ਮਹਿਖ ਇਕਵੰਜਾ ਪੁਨ ਦਈ ਭੂਖਨ ਅੰਗ ਬਨਾਇ ।
ਤੇਵਰ ਪਾਟੂ ਪਾਂਚ ਸੈ ਜਿਨ ਕੀਮਤ ਅਧਿਕਾਇ[3] ॥ 197 ॥

**ਚੌਪਾਈ**

ਔਰ ਪੈਨਾਵਨੀ ਅਨਿਕ ਪ੍ਰਕਾਰਾ । ਭੂਖਨ ਸਹਿਤ ਨ ਆਵਤ ਪਾਰਾ ।
ਭਾਂਡੇ ਅਧਿਕ ਸੁ ਖਟ ਧਰੇ ਹੈਂ । ਔਰ ਵਸਤ ਕਉ ਭਾਖ ਕਰੇ ਹੈਂ ।
ਪਾਂਚ ਸੈ ਅਸ਼ਰਫੀ ਤਾ ਮੈ ਧਰੀ । ਦਾਸ ਨਰਾਇਣ ਬਿਨਤੀ ਕਰੀ ।
ਮਹਾਰਾਜ ਮੋਹਿ ਕਛੂ ਨ ਦੀਨੋ । ਅਪਨਾ ਕਾਜ ਆਪ ਤੁਮ ਕੀਨੋ ॥ 198 ॥

**ਦੋਹਰਾ**

ਸਭੀ ਖਟ ਇਕਠੀ ਕਰੀ ਕੰਨਯਾ ਵਰ ਇਕ ਠਾਇ ।
ਪੁਨਹਿ ਮਣਸ ਰੋਦਨ ਕਰਾ ਸਭ ਨਰ ਨਾਰਿ ਹਿਤਾਇ ॥ 199 ॥

**ਚੌਪਾਈ**

ਡੋਲਾ ਬਹੁਰ ਕਹਾਰ ਲਿਆਏ । ਜੜਤ ਜੜੇ ਭੂਖਨ ਜਿਹ ਛਾਏ ।
ਮਿਲ ਅਬਲਾ ਸਭ ਰੁਦਨ ਕਰਾਵੈ । ਦਮੋਦਰੀ ਕਉ ਨਿਜ ਕੰਠ ਲਗਾਵੈ ।
ਮੰਗਲ ਜਾਨ ਦ੍ਰਿਗ ਨੀਰ ਹਟਾਏ । ਕੰਨਯਾ ਡੋਲੇ ਬੀਚ ਬਹਾਏ ।
ਕਹਾ ਮਾਤ ਪੁਤ੍ਰੀ ਚਿਤ ਕਰੀਓ । ਪਤਿ ਪਰਮੇਸ਼ਵਰ ਸਮ ਚਿਤ[1] ਧਰੀਓ ॥ 200 ॥

**ਦੋਹਰਾ**

ਹਰਿ ਗੋਬਿੰਦ ਤਬ ਸਾਸ ਕੇ ਲਾਗੇ ਚਰਨੀ ਜਾਇ[5] ।
ਬਹੁ ਸਿਖਯਾ ਤਿਸ ਨੇ ਦਈ ਪੁਨ ਅਸੀਸ ਮੁਖ ਗਾਇ ॥ 201 ॥

**ਚੌਪਾਈ**

ਹਰਿ ਗੋਬਿੰਦ ਪੁਨ ਅਸ਼ਵ ਬਿਰਾਜੈ । ਦੇਖ ਅਸ਼ਵ ਖਗ ਨਾਇਕ ਲਾਜੈ ।
ਨਿਜ ਨਿਜ ਬਾਹਨ ਸਭੇ ਚੜਾਏ । ਪਾਲਕੀ ਮੋਹਨ ਗੁਰੂ ਬੈਠਾਏ ।
ਚਲੀ ਬਰਾਤ ਅਧਿਕ ਛਬ ਪਾਵੰਤ । ਡੋਲੇ ਪਰ ਬਹੁ ਧਨ ਬਰਖਾਵੰਤ ।
ਪ੍ਰਸਪਰ ਸਬਹੀ ਬਾਤ ਉਚਾਰੀ । ਐਸ ਬਰਾਤ ਨ ਨੈਨ ਨਿਹਾਰੀ ॥ 202 ॥

---

[1]ੲ ਪੋਥੀ ਦਾਜ [2]ਅ ਪੋਥੀ ਭੂਖਣ ਪਾਏ [3]ਅ ਤੇ ੲ ਪੋਥੀ ਕਹੀਨ ਜਾਇ [4]ਅ ਪੋਥੀ ਰਿਦ [5]ਅ ਤੇ ੲ ਪੋਥੀ ਧਾਇ

**ਦੋਹਰਾ**

ਮੰਗਤਿ ਸਭ ਭੂਪਤਿ ਭਏ ਦਾਰਦ ਦੀਓ ਗਵਾਇ ।
ਬਿਦਾ ਕਰਨ ਜੋ ਅਏ ਥੇ ਸ੍ਰੀ ਗੁਰ ਤਿਨੈ ਹਟਾਇ ॥ 203 ॥

**ਚੌਪਾਈ**

ਨਾਰਾਇਣ ਦਾਸ ਕਉ ਕਹਾ ਸੁਨਾਇ । ਪਾਛੇ ਫਿਰੋ[1] ਅਧਿਕ ਸੁਖ ਪਾਇ ।
ਹਾਥ ਜੋੜ ਤਿਨ ਬਿਨਤੀ ਧਾਰੀ । ਛਿਮਾ ਭੂਲ ਪ੍ਰਭ ਏਹੁ ਹਮਾਰੀ ।
ਮੋਹਿ ਅਨਾਥ ਤੁਮ ਬੋਲ ਪਠਾਯੋ । ਦਾਸੀ ਕਰ੍ਹੋ ਨਹੀਂ ਉਹਾਂ ਪਠਾਯੋ ।
ਸ੍ਰੀ ਗੁਰੁ ਤਿਹ ਅਸੁ ਆਖਨ ਕੀਨਾ । ਇਹ ਰੀਤੀ ਥੀ ਬਿਆਹ ਪ੍ਰਬੀਨਾ ।
ਐਸੇ ਕਹਿ ਗੁਰ ਬਿਦਿਆ ਭਏ । ਪੁਨ ਮੋਹਨ ਕਉ ਬੰਦਨ ਥਏ[2] ॥ 204 ॥

**ਦੋਹਰਾ**

ਸਭ ਕਉ ਪੁਨ ਬੰਦਨ ਕਰੀ ਹਰਿ ਗੋਬਿੰਦ ਦੈ ਪਯਾਰ ।
ਹਰਿ ਗੋਬਿੰਦ ਬੰਦਨ ਕਰੀ ਜਾਨ ਤਾਂਹਿ ਸੁਸੁਰਾਰ ॥ 205 ॥

**ਚੌਪਾਈ**

ਦਾਸ ਨਰਾਇਣ ਘਰੈ ਸਿਧਾਯਉ । ਅਗ੍ਰ ਬਰਾਤ ਚਲੀ ਸੁਖ ਪਾਯਉ ।
ਵਾਰ ਸਸੀ[3] ਇਮ ਕੀਓ ਪਿਯਾਨਾ । ਪੁਰ ਸੁਲਤਾਨ ਪਹੁੰਚ ਸੁਖ ਮਾਨਾਂ ।
ਅਰਧ ਜਾਮ ਦਿਨ ਜਬ ਹੀ ਰਹਿਓ । ਬ੍ਰਾਤ ਬੇਰ ਗੁਰ ਡੇਰਾ ਪਹਿਓ ।
ਬੇਰਾਦਿਕ ਗੁਰੁ ਥਾਨ ਸੁਹਾਏ । ਸ੍ਰੀ ਗੁਰ ਤਤਛਿਨ ਸਭ ਦਰਸਾਏ ॥ 206 ॥

**ਦੋਹਰਾ**

ਬਸੇ ਰੈਨ ਸੁਖ ਸਿਉਂ ਤਹਾਂ ਪ੍ਰਾਤ ਪਿਆਨ ਕਰਾਇ ।
ਗੋਂਦਵਾਲ[4] ਪਹੁੰਚਤਿ ਭਏ ਜਾਮ ਦਿਵਸ ਰਹਿਓ ਆਇ ॥ 207 ॥

**ਚੌਪਾਈ**

ਉਤਮ ਠੌਰ ਗੁਰੁ ਡੇਰਾ ਪਾਯੋ । ਸਭ ਬਰਾਤ ਮਨ ਆਨੰਦ ਬਧਾਯੋ ।
ਪੁਨਹਿ ਬਾਵਲੀ ਮਜਨ ਕੀਨੋ । ਸਭ ਅਸਥਾਨ ਗੁਰੁ ਦਰਸ਼ਨ ਲੀਨੋ ।
ਮੋਹਰੀ ਜੀ ਸਭ ਸੇਵ ਕਰਾਈ । ਇਛ ਪੂਰ ਸਭ ਕੀ ਮਨ ਦਯਾਈ ।
ਅਤਿ ਆਨੰਦ ਸਿਉ ਰੈਨ ਬਸਾਏ । ਪ੍ਰਾਤ ਸਮੇਂ ਗੁਰੁ ਪਯਾਨ ਕਰਾਏ ॥ 208 ॥

**ਦੋਹਰਾ**

ਮੋਹਨ ਕਉ ਸ੍ਰੀ ਗੁਰ ਕਹਾ ਹਾਥ ਜੋੜ ਇਮ ਬੈਨ ।
ਹੋਇ ਇਛ ਇਹ ਠਾਂ ਰਹੁ ਸੁਖ ਸਿਉਂ ਅਪਨੇ ਐਨ[5] ॥ 209 ॥

**ਚੌਪਾਈ**

ਮੋਹਨ ਕਹਾ ਸੁਨਹੁ ਸੁਖ ਸਾਗਰ । ਰਚਯੋ ਜਹਾਜ ਗ੍ਰਿੰਥ ਜੀ [ਆਗਰ][6] ।
ਪਾਵਨ ਅਮੀ ਸਰੋਵਰ ਕੀਨੋ । ਜਹਿੰ ਦਰਸ ਦੁਖ ਸਗਲਾ ਚੀਨੋ ।

---

[1]ੲ ਪੋਥੀ ਮੁੜੋ [2]ਅ ਪੋਥੀ ਕਏ [3]ੲ ਪੋਥੀ ਸੋਮ [4]ਅ ਤੇ ੲ ਪੋਥੀ ਗੋਇੰਦਵਾਲ [5]ਅ ਪੋਥੀ ਮਨ ਧਰਿ ਚੈਨ
[6]ਅ ਪੋਥੀ ਵਿਚੋਂ

ਐਈ ਦਯਾ ਹਮੈ ਪਰ ਕਰੋ । ਚਲਉਂ ਸਾਥ ਨੇਤ੍ਰੀ ਦ੍ਰਿਸਟਰੋ ।
ਜਾਨ ਪ੍ਰੀਤ ਗੁਰੁ ਸਾਥ ਚੜਾਏ । ਚਰਚਾ ਕਰਤ ਪੰਥ ਸੁਖ ਪਾਏ ॥ 210 ॥

### ਦੋਹਰਾ

ਮੋਹਰੀ ਆਦਿ ਬਰਾਤ ਸਭ ਨਿਜ ਨਿਜ ਅਸਵ ਚੜਾਇ ।
ਖਡੂਰ ਨਿਕਟਿ ਆਵਤ ਭਏ ਬਾਜੇ ਅਧਿਕ ਬਜਾਇ ॥ 211 ॥

### ਚੌਪਾਈ

ਸ੍ਰੀ ਗੁਰ ਆਗੇ ਬਿਨਤੀ ਕੀਨੀ । ਦਾਤੂ ਜੀ ਅਤਿ ਹੋਇ ਅਧੀਨੀ ।
ਈਹਾਂ ਨਿਵਾਸ ਪ੍ਰਭੂ ਅਬ ਕੀਜੈ । ਜਾਈਐ ਪ੍ਰਾਤ ਹਮੈ ਸੁਖ ਦੀਜੈ ।
ਤਿੰਹ ਬਿਨਤੀ ਸੁਨ ਪ੍ਰਭੂ ਮੁਸਕਾਏ । ਬਚਨ ਮਾਨ ਤਿੰਹ ਡੇਰਾ[1] ਪਾਇ[1] ।
ਹਰਿ ਗੋਬਿੰਦ ਜੁਤ ਗੁਰ ਸੁਖ ਲੀਨੇ । ਸ੍ਰੀ ਦਰਬਾਰ ਆ ਦਰਸ਼ਨ ਕੀਨੇ ॥ 212 ॥

### ਦੋਹਰਾ

ਸਭ ਬਰਾਤ ਦਰਸ਼ਨ ਕਰਾ ਸ੍ਰੀ ਦਰਬਾਰ ਸੁਖ ਪਾਇ ।
ਦਾਤੂ ਜੀ ਸੇਵਾ ਕਰੀ ਅਤਿਸੈ ਮਨ ਚਿਤ ਲਾਇ ॥ 213 ॥

### ਚੌਪਾਈ

ਦਾਤੂ ਕੀ ਬਹੁ ਸੇਵ ਦਿਖਾਏ । ਸ੍ਰੀ ਗੁਰ ਅਰਜਨ ਮਨ ਹਰਖਾਏ ।
ਬਸੀ ਰੈਨ ਸੁਖ ਸਾਥ ਬਰਾਤ । ਬਾਜੈ ਕੂਚ ਬਜਾਏ ਪ੍ਰਾਤ ॥
ਦਾਤੂ ਜੁਤ ਕਰ ਜੰਞ ਪਿਆਨਾ । ਨਿਜ ਨਿਜ ਬਾਹਨ ਸਭ ਸੁਖ ਮਾਨਾ ।
ਮੋਹਨ ਸ੍ਰੀ ਗੁਰ ਚਰਚਾ ਕਰਹਿ । ਪਾਲਕੀ ਮਧ ਦੋਊ ਸੁਖ ਭਰਹਿ ॥ 214 ॥

### ਦੋਹਰਾ

ਅਸਵ ਦੌਰਾਵਤ ਜਾਤ ਕੋ, ਕੋ ਰਥ ਚਲੈ ਭਜਾਇ ।
ਹਰਿ ਗੋਬਿੰਦ ਹੈ ਪਵਨ ਸਮ ਕੁਦਤ ਚਾਲ ਦਿਖਾਇ ॥ 215 ॥

### ਸਵੈਯਾ

ਸਰ ਅਮ੍ਰਿਤ ਤੀਰ ਬਰਾਤ ਅਈ [ਧੁਨ][2] ਬਾਜਨ ਕੀ ਤਬ ਹੋਤ ਅਪਾਰਾ ।
ਤੂਤੀ ਮ੍ਰਿਦੰਗ ਸੁ ਭੇਰ ਗਰੂਰ ਸੁ ਬਜਾਤਿ ਭੇ ਕੁਛ ਨਾਹੀ ਸੁਮਾਰਾ ।
ਨਭ ਮੇ ਸੁਰ ਜੇਤੇ ਸੁ ਜੈ ਜੈ ਕਰਹਿ ਸੁਭ ਮੰਗਲ ਰੂਪ ਭਯੋ ਜਗ ਸਾਰਾ ।
ਜਨ ਭੂਮ ਅਕਾਸ ਕੇ ਬਾਦ ਮਿਲੇ ਬਲ ਜਾਵਤਿ ਦੇਵ ਸੁ ਫੂਲਨਿ ਡਾਰਾ ॥ 216 ॥

### ਦੋਹਰਾ

ਅਰਧ ਜਾਮ ਦਿਨ ਜਬ ਰਹਾ ਗੁਰੁ ਅਰਜਨ ਸੁਖ ਸਾਥ ।
ਕੀਓ ਪ੍ਰਵੇਸ਼ ਅਰਦਾਸ ਕਰ ਪੁਰ ਮਹਿੰ ਦੀਨਾ ਨਾਥ ॥ 217 ॥

---

[1]ਅ ਪੋਥੀ ਰਾਤ ਟਿਕਾਏ [2]ਅ ਪੋਥੀ ਵਿਚੋਂ

### ਚੌਪਾਈ

ਮਹਾਂਦੇਵ ਮੋਹਰੀ ਤੇ ਲੈ ਕੇ । ਜੇਊ ਮੁਖ ਬਰਾਤ ਸੁਖ ਕੈ ਕੈ ।
ਧਨ ਬਰਖਾਵਤਿ ਚਲੇ ਨ ਪਾਰਾ । ਮਾਨੋ ਚਲੀ ਧਨੈ ਕੀ ਧਾਰਾ ।
ਜਿਉਂ ਜਿਉਂ ਬਾਜੇ ਅਧਕ ਬਜਾਵਹਿ । ਤਿਉਂ ਤਿਉਂ ਬਰਖਾ ਧਨ ਬਰਖਾਵਹਿੰ ।
ਇਹ ਬਿਧ ਸਭ ਹੀ ਆਨੰਦ ਪਾਇ । ਸ੍ਰੀ[1] ਗੁਰੁ ਕੇ ਮਹਿਲੀ ਨਿਕਟਾਏ ॥ 218 ॥

### ਦੋਹਰਾ

ਗੰਗ ਮਾਤ ਜਬ ਹੀ ਸੁਨੇ[2] ਬਾਜੇ ਬਜਤ ਬਰਾਤ ।
ਆਨੰਦ ਵਸ ਉਮਗਤ ਭਈ ਅੰਗਨ ਮਹਿ ਨ ਸਮਾਤ ॥ 219 ॥

### ਚੌਪਾਈ

ਮੁਹਰੀ ਦਾਤੂ ਨਾਰ ਸੁ ਲੈ ਕੇ । ਔਰ ਸਖੀ ਅਪਨੀ ਸੰਗ ਕੈ ਕੈ ।
ਪੁਰ ਨਾਰੀ ਪ੍ਰੰਗਵ ਸਭ ਲੀਨੇ । ਮੰਗਲ ਸਾਜ ਗੰਗ ਸਭ ਕੀਨੇ ।
ਨੀਰ ਕੰਮਡਲ ਨਿਜ ਕਰਿ ਧਾਰੀ । ਮਾਤ ਸਦਨ ਦਰ ਓਰ ਸਿਧਾਰੀ ।
ਹਰਿ ਗੋਬਿੰਦ ਸੰਗ ਮਹਲ ਲਵਾਏ । ਆਇ ਮਾਤ ਨਿਕਟੈ ਸਿਰ ਨਯਾਏ ॥ 220 ॥

### ਦੋਹਰਾ

ਗੰਗ ਮਾਤ ਸੁਖ ਪਾਇ ਕੇ ਕੀਓ ਪਾਨ ਜਲ ਵਾਰ ।
ਅਧਿਕ ਵਾਰਨੇ ਤਬ ਕਰੇ ਸਭ ਅਬਲਨਿ[3] ਤਿਹ ਹਾਰ ॥ 221 ॥

### ਚੌਪਈ

ਗੰਗ ਮਾਤ ਸਭ ਰੀਤਿ ਕਰਾਈ । ਪੂਛ ਨਾਰਿ ਮਨ ਆਨੰਦ ਪਾਈ ।
ਗੁਰ ਅਰਜਨ ਸਭ ਕੀ ਸੁਧ ਲੀਨੇ । ਜਥਾ ਜੋਗ ਸਭ ਕਉ ਸੁਖ ਦੀਨੇ ।
ਪਰੀ ਰੈਨ ਸਭਹੀ ਸੁਖ ਪਾਏ । ਸ੍ਰੀ ਗੁਰ ਨਿਕਟਿ ਸੁ ਤਹਾ ਬਸਾਏ ।
ਭਯੋ ਪ੍ਰਾਂਤ ਦਿਖ ਰੈਨ ਬਿਹਾਈ । ਮੋਹਨ ਕਉ ਗੁਰ ਕਹਾ ਸੁਨਾਈ ॥ 222 ॥

### ਦੋਹਰਾ

ਚਲ ਦਰਬਾਰ ਦਰਸ਼ਨ ਕਰੋ ਔਰ ਕਰੋ ਇਸ਼ਨਾਨ ।
ਮੋਹਨ ਸੁਨ ਹਰਖਤਿ ਭਯੋ ਤਤ ਛਿਨ ਕੀਓ ਪਿਆਨ ॥ 223 ॥

### ਚੌਪਾਈ

ਮਹਾਂਦੇਵ ਬੁਢੇ ਤੇ ਲੈ ਕੈ । ਸ੍ਰੀ ਗੁਰ ਸਭ ਕਉ ਨਿਜ ਸੰਗ ਕੈਕੈ ।
ਬਾਤੈਂ ਕਰਤ ਮੋਹਨ ਸਿਉ ਆਇ । ਪ੍ਰਿਥਮ ਕੂਪ ਇਸ਼ਨਾਨ ਕਰਾਏ ।
ਪੁਨ ਅੰਮ੍ਰਿਤ[4] ਮਹਿ ਕੀਓ ਇਸ਼ਨਾਨਾ । ਦਿਖ ਮੋਹਨ ਮਨ ਆਨੰਦ ਠਾਨਾ ।
ਸ੍ਰੀ ਗੁਰ ਕਉ ਤਿਨ ਕਹਾ ਸੁਨਾਏ । ਹੈ ਪ੍ਰਭ ਇਸ ਇਛਾ ਹਮ ਆਏ ॥ 224 ॥

---

[1]ਅ ਤੇ ਏ ਪੋਥੀ ਸਤਿ [2]ਅ ਪੋਥੀ ਪਿਖੇ [3]ਅ ਪੋਥੀ ਸਾਰਨਿ [4]ਅ ਪੋਥੀ ਅਸਿਓ

**ਦੋਹਰਾ**

ਐਸੇ ਕਹਿ ਤਬ ਕਾਰ ਕੀ ਪੋਟ ਸੀਸ ਨਿਜ ਧਾਰ ।
ਪਾਂਚ ਪੋਟ ਤਬਹੀ ਕਢੀ ਮੋਹਨ ਜੀ ਹਰਖਾਰ ॥ 225 ॥

**ਚੌਪਾਈ**

ਮੋਹਨ ਕਉ ਇਹ ਬਿਧ ਗੁਰ ਦੇਖੇ । ਨਿਜ ਮਨ ਹਰਖਤਿ ਭਏ ਬਿਸੇਖੇ ।
ਆਨੰਦ ਮਗਨ ਪੋਟਿ ਸਿਰ ਧਾਰੀ । ਪਾਵਨ ਪਤਿਤ ਬਿਰਦ ਜਿਂਹ ਭਾਰੀ ।
ਸਤਿਗੁਰੁ ਕਉ ਇਹ ਬਿਧ ਦਿਖ ਪਾਏ । ਸਭ ਨੇ ਕਾਰ ਕਢੀ ਮਨ ਲਾਏ ।
ਕਰ ਸਨਾਨ ਪੁੰਨ ਦਾਨ ਸੁ ਕੀਨੋ । ਅਥਿਤ ਦਾਨ ਮਨ ਇਛਤ ਲੀਨੋ ॥ 223 ॥

**ਦੋਹਰਾ**

ਸ੍ਰੀ ਗੁਰ ਮੋਹਨ ਹਰਖ ਸਿਉਂ ਸਭ ਕਉ ਸੰਗ ਲਵਾਇ ।
ਸ੍ਰੀ ਦਰਬਾਰ ਦਰਸ਼ਨ ਚਲੇ ਮਨ ਮਹਿ ਹਰਖ ਨ ਮਾਇ ॥ 227 ॥

**ਚੌਪਾਈ**

ਜਾਇ ਪ੍ਰਸਾਦਿ ਭੇਟ ਧਰ ਆਗੇ । ਬਿਨਤੀ ਸਭਨ ਕਰੀ ਰਸ ਪਾਗੇ ।
ਚਾਰ [ਪਰਿਕ੍ਰਮਾ] [1] ਪ੍ਰਿਥਮੇ ਕਰੀ । ਚਰਨ ਧੂਰ ਨਿਜ ਮਸਤਕ ਧਰੀ ॥
ਦਰਬਾਰ ਮਧ ਸ੍ਰੀ ਗੁਰ ਸੁਖ ਪਾਯੋ । ਗੁਰੁ ਗ੍ਰੰਥ ਸਭ ਕਉ ਦਰਸਾਯੋ ।
ਆਦਿ ਅੰਤ ਗੁਰੁ ਗ੍ਰਿੰਥ ਦਿਖਾਵੈ । ਮੋਹਨ ਮਨ ਮਹਿ ਬਡ ਸੁਖ ਪਾਵੈ ॥ 228 ॥

**ਦੋਹਰਾ**

ਮੋਹਰੀ ਸੁਤ ਹਰਖ ਧਰਿ ਦਾਤੂ ਦਿਖ ਹਰਖਾਇ ।
ਔਰ ਸਭੈ ਹਰਖਤਿ ਭਏ ਗੁਰੁ ਗ੍ਰਿੰਥ ਦਰਸਾਇ ॥ 229 ॥

**ਚੌਪਾਈ**

ਪੁਨ ਮੋਹਨ ਇਹ ਭਾਂਤ ਅਲਾਯੋ । ਸ੍ਰੀ ਦਰਬਾਰ ਬੈਕੁੰਠ ਸੁਹਾਯੋ ।
ਮੋਹਨ ਕਉ ਦਿਖ ਅਤਿ ਸੁਖ ਭਯੋ । ਇਹ ਤਉ ਤੁਮ ਬੈਕੁੰਠ ਹੀ ਠਯੋ ॥
ਭਗਵੰਤ ਕਥਾ ਗੁਰੁ ਤਾਂਹਿ ਸੁਨਾਈ । ਹਰਿ ਮੰਦਰ ਹਰਿ ਰੂਪ ਸੁਹਾਈ ।
ਸੁਨ ਮੋਹਨ ਮਨ ਆਨੰਦ ਲੀਨਾ । ਬਾਰ ਬਾਰ ਬੰਦਨ ਤਿਂਹ ਕੀਨਾ ॥ 230 ॥

**ਦੋਹਰਾ**

ਗੁਰ ਅਰਜਨ ਜੀ ਯੋਂ ਕਹਾ ਤੋਹ ਕ੍ਰਿਪਾ ਮਹਾਰਾਜ ।
ਜਗਤ ਜੀਵ ਕੇ ਮੁਕਤ ਹਿਤ ਬਨਿਓ ਗ੍ਰਿੰਥ ਜਹਾਜ ॥ 231 ॥

**ਚੌਪਾਈ**

ਪੜੈ[3] ਸੁਣੇ ਜੋ ਨਰ ਮਨ ਲਾਈ । ਕੇਵਲ ਜੋ ਨਰ ਦਰਸ਼ਨ ਪਾਈ ।
ਸੋ ਨਰ ਮੁਕਤਿ ਹੋਇ ਭਵ ਮਾਂਹੀ । ਜਨਮ ਮਰਣ ਮਿਟ ਸੰਸਾ ਨਾਂਹੀਂ ।

---

[1]ੲ ਪੋਥੀ ਵਿਚੋਂ [2]ਅ ਪੋਥੀ ਇਮ [3]ਅ ਤੇ ੲ ਪੋਥੀ ਪਠੈ

ਸ੍ਰੀ ਮੁਖ ਭਗਵਤਿ ਐਸ ਬਚ ਕਹੇ । ਮੋਹ ਦਰਸ ਜਿਹ ਇਛਾ ਅਹੇ ॥
ਪ੍ਰਾਤ ਦਰਬਾਰ ਗ੍ਰਿੰਥ ਗੁਰੁ ਆਵੈ । ਤਬ ਹਮਰਾ ਵਹੁ ਦਰਸ਼ਨ ਪਾਵੈ ॥ 232 ॥

**ਦੋਹਰਾ**

ਜਪ ਤਪ ਸੰਜਮ ਜਸ ਉਰ ਪ੍ਰੇਮ ਦਰਸ ਕੀ ਚਾਹਿ ।
ਸੋ ਭਗਵਤ ਦਰਸ਼ਨ ਕਰੇ ਮਿਟੇ ਮਿਰਤ ਭਵ ਤਾਹਿ ॥ 233 ॥

**ਚੌਪਾਈ**

ਗੁਰ ਅਰਜਨ ਕੇ ਸੁਨ ਇਮ ਬੈਨਾਂ । ਮੋਹਨ ਮਨ ਪਾਯੋ ਹੈ ਚੈਨਾ ।
ਕਰ ਬੰਦਨ ਪੁਨ ਕੀਨ ਪਿਆਨਾਂ । ਬਡੀ ਪਰਿਕ੍ਰਮਾ ਕ੍ਰਿਪਾ ਨਿਧਾਨਾਂ ।
ਕਰਿ ਪਰਿਕ੍ਰਮਾ [ਮਨਿ][1] ਸੁਖ ਪਾਇ । ਗੁਰੁ ਮਹਿਲੀਂ ਤਬ ਸਭੈ ਸਿਧਾਏ ।
ਗੰਗ ਮਾਤ ਮਨ ਮਹਿ ਸੁਖ ਪਾਈ । ਪੁਤ੍ਰ ਸਨੁਖਾ ਸੁ ਸੰਗ ਲਵਾਈ ॥ 234 ॥

**ਦੋਹਰਾ**

ਸਭ ਅਬਲਨ ਕਉ ਸੰਗ ਲੈ ਮੰਗਲ ਦ੍ਰਵ ਲੈ ਸੰਗ ।
ਸ੍ਰੀ ਦਰਬਾਰ ਦਰਸ਼ਨ ਚਲੀ ਹਰਖਤ ਮਾਤਾ ਗੰਗ ॥ 235 ॥

**ਚੌਪਾਈ**

ਆਗੇ ਬਾਜੇ ਅਧਿਕ ਬਜਾਵਤ । ਪਾਛੇ ਅਬਲਾ[2] ਮੰਗਲ ਗਾਵਤ ।
ਜਾਇ ਦਰਬਾਰ ਬੇਨਤੀ ਕਰੀ । ਪ੍ਰਸਾਦ ਭੇਟ ਬਹੁ ਆਗੇ ਧਰੀ ।
ਹਰਿ ਗੋਬਿੰਦ ਕਉ ਮਥਾ ਟਿਕਾਯੋ । ਸਹਿਤ ਮਹਿਲ ਕੇ ਅਤਿ ਸੁਖ ਪਾਯੋ ।
ਪੁਨ ਗਾਵਤ ਨਿਜ ਮਹਿਲੀ ਆਈ । ਸਭ ਅਬਲਾ ਮਨ ਮਹਿ ਹਰਖਾਈ ॥ 236 ॥

**ਦੋਹਰਾ**

ਕਥਾ ਬ੍ਰਿਧ ਤੇ ਅਤਿ ਡਰਹੁੰ ਕਹ ਲਗ ਕਰਹੁੰ ਬਖਾਨ ।
ਅਸ਼ਟਿ[3] ਦਿਵਸ ਸਭ ਹੀ ਰਹੇ ਮਨ ਮਹਿ ਅਤਿ ਸੁਖ ਮਾਨ ॥ 237 ॥

**ਚੌਪਾਈ**

ਵਿਦਾਇਗੀ ਸਭ ਕਉ ਸਤਿਗੁਰ ਦੀਨੀ । ਜਥਾ ਜੋਗ ਲਾਇਕ ਜੋ ਚੀਨੀ ।
ਕ੍ਰਿਸਨ ਸਸੀ[4] ਸਹਿ ਨਾਰ ਸਿਧਾਯੋ । ਗ੍ਰਿਹਿ ਕਉ ਗਯੋ ਅਧਿਕ ਸੁਖ ਪਾਯੋ ॥
ਮੋਹਰੀ ਨਿਜ ਪ੍ਰਵਾਰ ਸੰਗ ਲੈਕੇ । ਕੀਓ ਪਿਆਨ ਅਧਿਕ ਸੁਖ ਪੈਕੇ ।
ਦਾਤੂ ਜੀ ਪੁਨ ਕੀਨ ਪਿਆਨਾ । ਨਾਰੀ ਪੁਤ੍ਰ ਸਹਿਤ ਸੁਖ ਮਾਨਾਂ ॥ 238 ॥

**ਦੋਹਰਾ**

ਪਾਛੇ ਮੋਹਨ ਸਿਉ[5] ਗੁਰੁ ਅਧਿਕ ਹੇਤ ਉਪਜਾਇ ।
[ਗੁਰਬਾਣੀ][6] ਕੀ ਪੋਥੀਆਂ ਮੋਹਨ ਕਉ ਸੌਉਪਾਇ ॥ 239 ॥
ਮੋਹਨ ਕਹਿਓ ਰਾਖੋ ਪ੍ਰਭੂ ਗਏ ਗੁਰ ਖਾਸੇ ਧਾਰ ।
ਤਿਸ ਕੋ ਬੀਚ ਬਹਾਲ ਕੇ ਵਿਦਾ ਕੀਓ ਹਰਖਾਰ ॥ 240 ॥

---

[1]ਇ ਪੋਥੀ ਵਿਚੋਂ [2]ਅ ਪੋਥੀ ਨਾਹੀ [3]ਇ ਪੋਥੀ ਆਠ [4]ਇ ਪੋਥੀ ਚੰਦ੍ਰ [5]ਅ ਪੋਥੀ ਵਿਚੋਂ

## ਚੌਪਾਈ

ਭਯੋ ਧਿਆਇ ਪੂਰਨ ਸੁਖਦਾਈ। ਪੜੈ ਸੁਣੈ ਜੋ ਕੋ ਮਨ ਲਾਈ।
ਦੁਖ ਦਰਿਦ੍ਰ ਤਾਂਕਾ ਸਭ ਭਾਜੈ। ਮੰਗਲ ਸਦਾ ਸਦਨ[1] ਤਿਹ ਛਾਜੈ।
ਕਵਿ ਬਿਨਤੀ ਸੰਗਤ ਸੁਨ ਲੀਜੈ। ਭੂਲ ਛਿਮਾਪਨ ਹਮਰੀ ਕੀਜੈ।
ਅਧਿਕ ਊਨ ਅਛਰ ਜਹਿ ਪਾਵੋ। ਧਾਰ ਕ੍ਰਿਪਾ ਤੁਮ ਤਾਂਹਿ ਬਨਾਵੋ॥ 241 ॥

## ਦੋਹਰਾ

ਆਗੇ ਕਥਾ ਸੁ ਹੋਇਗੀ ਸੁਲਹੀ ਮ੍ਰਿਤੁ ਕਉ ਪਾਇ।
ਪ੍ਰਿਥੀਏ ਚੰਦੂ ਮੇਲ ਭਨ ਜੋਗੀ ਸਿਖ ਕਥਾਇ॥ 242 ॥
ਇਤਿ ਸ੍ਰੀ ਗੁਰ ਬਿਲਾਸ ਗ੍ਰਿੰਥੇ ਗੁਰ ਹਰਿ ਗੋਬਿੰਦ ਜੀ ਕਾ ਵਿਆਹ ਵਰਨੰਨ ਨਾਮ ਪੰਚਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ॥ ਬੋਲਹ ਜੀ ਵਾਹਿਗੁਰੂ॥

---

[1]ਅ ਤੇ ੲ ਪੋਥੀ ਗ੍ਰਿਹ

# ਅਧਿਆਇ ਛੇਵਾਂ

## ਦੋਹਰਾ

ਪ੍ਰਿਥਮ ਚੰਦ ਸ੍ਰੀ ਗੁਰੂ ਕਉ ਚਰਨ ਕਮਲ ਮਨ ਲਾਇ ।
ਮੁਇ ਇਛਾ ਪਰਬੰਧ ਕੀ ਸ੍ਰੀ ਗੁਰ ਕਰਹਿ ਸਹਾਇ ॥ 1 ॥
ਜਬ ਭਾਜੀ ਸਤਿਗੁਰ ਪਠੀ ਪ੍ਰਿਥੀਏ ਕੇ ਨਿਕਟਾਰ ।
ਜੋਊ ਕਥਾ ਪਾਛੇ ਭਈ ਸੋਊ ਸੁਨੋ ਹਿਤ ਧਾਰ ॥ 2 ॥

## ਚੌਪਾਈ

ਪ੍ਰਿਥੀਏ ਭਾਜੀ ਦਈ ਹਟਾਇ । ਪਾਛੇ ਰਿਸ[1] ਮਨ ਮਹਿ ਉਪਜਾਇ ।
ਪਠਯੋ ਦੂਤ ਸੁਲਹੀ ਕੇ ਪਾਸ । ਨਿਜ ਹਵਾਲ ਇਮ ਲਿਖ ਅਰਦਾਸ ।
ਤੇਰੇ ਕਹੇ ਮੀਤ ਹਮ ਆਏ । ਦਿਲੀ ਬਾਦਸ਼ਾਹ ਨਿਕਟਾਏ ।
ਗ੍ਰਾਮ ਕ੍ਰਿਪਾ ਤੋਰੀ ਹਮ ਪਾਯੋ । ਕੋਠਾ ਪੂਜਾ ਕਊ ਸੁ ਬਨਾਯੋ ॥ 3 ॥

## ਦੋਹਰਾ

ਪਰ ਕਾਰਜ ਨਹਿ ਕੋ ਭਯੋ ਵੈਰੀ ਸਬਲ[2] ਪਰਾਇ ।
ਤਿੰਹ ਗ੍ਰਿਹ ਮੰਗਲ ਹੋਤਿ ਹਹਿਂ ਸ਼ਾਦੀ ਪੁਤ੍ਰ ਕਰਾਇ ॥ 4 ॥

## ਚੌਪਾਈ

ਅਵਰ ਬ੍ਰਿਤੰਤ ਅਨੇਕ ਲਿਖਾਯੋ । ਪਾਤੀ ਦੈ ਕਰ ਦੂਤ ਪਠਾਯੋ ।
ਪ੍ਰਾਪਤਿ ਦਿਲੀ ਦੂਤ ਸੋ ਭਯੋ । ਸੁਲਹੀ ਸਨਮੁਖ ਤਤ ਛਿਨ ਗਯੋ ।
ਕਰ ਬੰਦਨ ਪਾਤੀ ਤਿਹ ਦਈ । ਅਤਿ ਹਰਖਤ ਹੁਇ ਸੁਲਹੀ ਲਈ ।
ਵਾਚਤ ਪਾਤੀ ਮਨ[3] ਖੁਨਸਾਯੋ । ਮੁਖ ਸਿਉਂ ਇਹ ਬਿਧ ਬੈਨ ਸੁਨਾਯੋ ॥ 5 ॥

## ਦੋਹਰਾ

ਸੁਨ ਦੂਤ ਐਸੇ ਕਹੋ ਪ੍ਰਿਥੀਏ ਕਉ ਸਮਝਾਇ ।
ਪਾਛੈ ਕੀ ਪਾਛੇ ਰਹੀ ਅਬ ਹਉ ਕਰਉਂ ਉਪਾਇ ॥ 6 ॥

## ਚੌਪਾਈ

ਬਾਦਸ਼ਾਹ ਕਉ ਜਾਇ ਸੁਨਾਵਉ । ਕਛੁ ਕਾਰਜ ਕਹਿ ਆਗਯਾ ਪਾਵਹੁ ।
ਨਿਜ ਕਰ ਤਾਂਕਾ ਕਰਉਂ ਉਪਾਈ । ਅਰਜਨ ਹਤਿ[4] ਪ੍ਰਿਥੀਏ ਗੁਰਿਆਈ ।

---

[1]ਅ ਪੋਥੀ ਕ੍ਰੋਧ [2]ਅ ਤੇ ੲ ਪੋਥੀ ਬਲੀ [3]ਅ ਪੋਥੀ ਰਿਦ [4]ਅ ਪੋਥੀ ਸਾਰ

ਹੋਵੈ ਤਬ ਸ਼ਾਂਤਿ ਮਨ ਹਮਾਰੇ । ਮਿਤ੍ਰ ਹੇਤਿ ਪ੍ਰਭੂ[1] ਕਰਹੁ ਸੰਘਾਰੇ ।
ਐਸੇ ਲਿਖ ਕਰ ਦੂਤ ਪਠਾਯੋ । ਤਾਤਕਾਲ ਪ੍ਰਿਥੀਏ ਪਹਿ ਆਯੋ ॥ 7 ॥

**ਦੋਹਰਾ**

ਦੂਤ ਆਇ ਸਭਹੀ ਕਹਾ ਸੁਲਹੀ ਕਾ ਬਿਰਤੰਤ ।
ਪ੍ਰਿਥੀਆ ਸੁਨ ਹਰਖਤ ਭਯੋ ਜਿਮ ਬਲਿ ਪਸੁ ਗਰਬੰਤ ॥ 8 ॥

**ਚੌਪਾਈ**

ਇਹ ਹਉ ਥੋਰੀ ਬਾਤ ਸੁਨਾਊ । ਭਗਤ ਸਿੰਘ ਤੁਮ ਕਉ ਹਰਖਾਊਂ ।
ਕ੍ਰੋਧ ਬਚਨ ਸੁਲਹੀ ਜਬ ਕਹੇ । ਦਿਲੀ ਸੰਗਤ ਸੁਨ ਚਿਤ ਦਹੇ ॥
ਸਭ ਬ੍ਰਿਤੰਤ ਕੀ ਲਿਖ ਅਰਦਾਸ । ਭੇਜੀ ਦਯਾ ਸਿੰਧ ਗੁਰ ਪਾਸ ।
ਮਹਾਰਾਜ ਪਾਤੀ ਯਹਿ ਬਕੈ । ਮਾਰਨ ਸਿਆਲ[2] ਸਿੰਘ ਕਉ ਤਕੈ ॥ 9 ॥

**ਦੋਹਰਾ**

ਦੈ ਪਾਤੀ ਸੰਗਤ ਤਬੈ ਪਠਯੋ ਦੂਤ ਗੁਰ ਪਾਸ ।
ਦਿਨਨਿ ਮਹਿ ਪਹੁੰਚਤ ਭਯੋ ਲੀਏ ਦੂਤ ਅਰਦਾਸ ॥ 10 ॥

**ਚੌਪਾਈ**

ਲਗਯੋ ਦੀਵਾਨ ਅਧਿਕ ਵਿਸਤਾਰਾ । ਕੀਰਤਨ ਹੋਤਿ ਅਖੰਡ[3] ਅਪਾਰਾ ॥
ਵਿਵਾਹ ਸਮਗ੍ਰੀ ਬਨਤ ਅਨੰਤਾ । ਸਭ ਦਿਸ ਬਾਜੈ ਬਜਤ ਬਿਅੰਤਾ ।
ਮੰਗਲ ਦੇਖ ਦੂਤ ਹਰਖਾਨਾ । ਸ੍ਰੀ ਗੁਰ ਕਉ ਤਬ ਬੰਦਨ ਠਾਨਾਂ ।
ਫਿਰ ਸਤਿਗੁਰ ਕਉ ਪਾਤੀ ਦੀਨੀ । ਸੰਗਤ ਕੀ ਬਹੁ ਬਿਨਤੀ ਕੀਨੀ ॥ 11 ॥

**ਦੋਹਰਾ**

ਸੰਗਤ ਕੀ ਬਿਨਤੀ ਸੁਨੀ ਪਾਤੀ ਪੜੀ ਸੁਧਾਰ ।
ਗੁਰੂ ਨਿਕਟਿ ਜੋ ਸਿਖ ਥੇ ਤਿਨ ਇਮ ਕੀਓ ਉਚਾਰ ॥ 12 ॥

**ਚੌਪਾਈ**

ਹੇ ਪ੍ਰਭ ਤੁਰਕ ਰਾਜ ਬਲ ਪਾਯੋ । ਸੁਲਹੀ ਚਾਹੈ ਇਹ ਦਿਸ ਆਯੋ ।
ਸੁਲਹੀ ਪਾਪੀ ਬਡ ਦੁਖਦਾਈ । ਮੇਲ ਧਾਰ ਲੇਹੁ ਸਮਾਂ ਬਿਤਾਈ ।
ਨਾਤਰ ਪ੍ਰਿਥੀਆ ਲੇਹੁ ਮਿਲਾਏ । ਆਗੇ ਜੋ ਪ੍ਰਭੂ ਕੇ ਮਨ ਭਾਏ ।
ਸ੍ਰੀ ਗੁਰ ਉਤਰ ਕਛੂ ਨ ਕੀਨੋ । ਸੁਲਹੀ ਬਾਤ ਸੁਨੋ ਜਿਮ ਖੀਨੋ ॥ 13 ॥

**ਦੋਹਰਾ**

ਜਹਾਂਗੀਰ ਬਾਦਿਸ਼ਾਹ ਕੇ ਸੁਲਹੀ ਜਾ ਨਿਕਟਾਇ ।
ਸਮਾਂ ਜਾਨ ਮੁਖ ਸਿਉਂ ਕਹਾ ਟਕੇ ਲਿਆਵਉਂ ਜਾਇ ॥ 14 ॥

[1]ਅ ਤੇ ੲ ਪੋਥੀ ਗੁਰਿ [2]ਅ ਪੋਥੀ ਮੂਸਾ ੲ ਪੋਥੀ ਗੀਦੜ [3]ਅ ਪੋਥੀ ਬੇਅੰਤ

### ਚੌਪਾਈ

ਲੈ ਆਗਯਾ[1] ਤਬ ਕੀਨ ਪਿਆਨਾ । ਪ੍ਰਿਥੀਏ ਓਰ ਚਲਯੋ ਰਿਸ ਠਾਨਾਂ ।
ਸੰਗਤ ਔਰ ਸੁ ਦੂਤ ਪਠਾਯੋ । ਜਬ ਸੁਲਹੀ ਇਹ ਦਿਸ ਕਉ ਆਯੋ ।
ਆਇ ਗੁਰੂ ਸਿਉ ਬਾਤ ਉਚਾਰੀ । ਜਿਹ ਬਿਧ ਸਿਉ ਨਿਜ ਨੈਨ ਨਿਹਾਰੀ ।
ਸੁਨਤ ਸਿਖ ਜੋ ਗੁਰੂ ਨਿਕਟਾਰੇ । ਹਾਥ ਜੋਰ ਗਰਿ ਅੰਚਰ ਡਾਰੇ ॥ 15 ॥

### ਦੋਹਰਾ

ਸਭ ਸਿਖਨ ਮਿਲ ਯੌਂ ਕਹਾ ਹੇ ਪ੍ਰਭ ਦੀਨਾ[2] ਨਾਥ ।
ਵਹਿ ਪਾਪੀ ਆਯੋ ਇਧਰ ਦੂਤ ਸੁਨਾਈ ਗਾਥ ॥ 16 ॥

### ਚੌਪਾਈ

ਹੇ ਪ੍ਰਭੁ ਜੀ ਕਛੁ ਕਰੋ ਉਪਾਈ । ਜਾਂਤੇ ਏਹ ਖੇਦ ਮਿਟ ਜਾਈ ।
ਰਹੇ ਮੋਨ ਗੁਰੁ ਕਛੁ ਨ ਭਾਖਤ । ਬਾਰ ਬਾਰ ਬਿਨਤੀ ਸਿਖ ਰਾਖਤ ।
ਹੇ ਪ੍ਰਭ ਹਮਰੇ ਮਨ ਭ੍ਰਮ ਪਾਯੋ । ਕਰੋ ਕ੍ਰਿਪਾ ਜਿਮ ਤਾਂਹਿ ਹਟਾਯੋ ।
ਬਾਰ ਬਾਰ ਸੰਗਤ ਜਬ ਕਹਾ । ਭੇ[3] ਕ੍ਰਿਪਾਲ ਗੁਰੁ ਅਸ ਬਚ ਲਹਾ ॥ 17 ॥

### ਦੋਹਰਾ

ਸੰਗਤ ਮਨ ਧੀਰਜ ਧਰੋ ਸ੍ਰੀ ਗੁਰ[4] ਕਰਹਿ ਸਹਾਇ ।
ਈਹਾਂ ਦ੍ਰਿਸ਼ਟਿ ਆਵੈ ਨਹੀਂ ਤਹਾਂ ਮਰੇ ਦੁਖ ਪਾਇ ॥ 18 ॥

### ਚੌਪਾਈ

ਕਮਲ ਬਦਨ ਸ੍ਰੀ ਗੁਰ ਕੇ ਬੈਨਾਂ । ਸੁਨ ਸਿਖਨ ਮਨ ਪਾਯੇ ਚੈਨਾਂ ।
ਹਰਖ ਦੂਤ ਦਿਲੀ ਕਉ ਧਾਏ । ਸੰਗਤ ਸਿਉਂ ਜਾਇ ਬੈਨ ਸੁਨਾਏ ।
ਸੰਗਤ ਸੁਨ ਅਮੋਘ ਗੁਰੁ ਬੈਨਾਂ । ਸੁਲਹੀ ਮਰੈ ਧਰਯੋ ਮਨ ਚੈਨਾਂ ।
ਪ੍ਰਿਥੀਏ ਸੁਨਿਓ ਸੁਲਹੀ ਆਯੋ । ਹਰਖਤ ਆਗੇ ਲੈਨ[5] ਸਿਧਾਯੋ ॥ 19 ॥

### ਦੋਹਰਾ

ਸੁਲਹੀ ਪ੍ਰਿਥੀਆ ਮਿਲਤ ਭਏ ਮਨ ਮਹਿ ਅਤਿ ਸੁਖ ਪਾਇ ।
ਸੁਲਹੀ ਕਾ ਆਦਰ ਕੀਓ ਪ੍ਰਿਥੀਏ ਮਨ ਹਰਖਾਇ ॥ 20 ॥

### ਚੌਪਾਈ

ਨਿਜ ਬ੍ਰਿਤੰਤ ਸਭ ਤਾਂਹਿ ਸੁਨਾਯੋ । ਸੁਨੋ ਮੀਤ ਮੋਹਿ ਬਡ ਦੁਖ ਪਾਯੋ ।
ਸੁਲਹੀ ਕਹਾ ਚਿੰਤ ਨਹੀਂ ਧਾਰੋ । ਪਾਛੇ ਕੀ ਚਿਤ ਨਾਹਿ ਸੰਭਾਰੋ ।
ਹਮਰੇ ਬਚਨ ਮਾਨ ਇਹੁ ਲੀਜੈ । ਮੈਂ ਤਿਹ ਮਾਰਉਂ ਤੁਮ ਸੁਖ ਕੀਜੈ ।
ਔਰ ਕਠੋਰ ਬਚਨ ਮੁਖ ਕਹੇ । ਸੁਨ ਪ੍ਰਿਥੀਆ ਮਨ ਆਨੰਦ ਲਹੇ ॥ 21 ॥

---

[1]ਅ ਪੋਥੀ ਆਇਸ [2]ਅ ਪੋਥੀ ਹਮਰੇ [3]ਅ ਪੋਥੀ ਹੋਇ [4]ਅ ਤੇ ਦ ਪੋਥੀ ਪ੍ਰਭੂ ਜੀ [5]ਅ ਪੋਥੀ ਮਿਲਨ

### ਦੋਹਰਾ

ਕਛੁਕ ਦਿਵਸ[1] ਸੁਲਹੀ ਰਹਿਓ ਪ੍ਰਿਥੀਏ ਕੇ ਨਿਕਟਾਇ ।
ਤਾਂਹਿ ਦਿਖਾਏ ਆਪਨੇ ਪ੍ਰਿਥੀਏ ਗ੍ਰਿਹ ਸਮੁਦਾਇ ॥ 22 ॥

### ਚੌਪਾਈ

ਪ੍ਰਿਥੀਏ ਬਹੋਰੋ ਕੀਨ ਉਚਾਰਾ । ਸੁਨੋ ਮੀਤ ਤੁਮ ਜਤਨ ਹਮਾਰਾ ।
ਕਛੂ ਮੰਦਰ ਇਹ ਭਏ ਤਿਆਰ । ਆਵੇ ਚਾੜੇ ਔਰ ਅਪਾਰ ।
ਚਲੋ ਸੋਇ ਤੁਮ ਕਉ ਦਿਖਲਾਵਹੁੰ । ਭਏ ਤਯਾਰ ਪਕੇ ਦ੍ਰਿਸ਼ਟਾਵਹੁੰ ।
ਸੁਲਹੀ ਸੁਨ ਬਚ ਭਯੋ ਸੁਚੇਤ । ਪ੍ਰਿਥੀਏ ਸੰਗ ਆਵੇ ਦਿਖ ਹੇਤ ॥ 23 ॥

### ਦੋਹਰਾ

ਪੁਤ੍ਰ ਮੀਤ ਨਿਜ ਸੰਗ ਲੈ ਸੁਲਹੀ ਕੀਓ ਪਿਆਨ ।
ਪ੍ਰਿਥੀਏ ਕਰ ਨਿਜ ਕਰ ਗਹਿਓ ਚਲਿਓ ਅਧਿਕ[2] ਸੁਖ ਮਾਨ ॥ 24 ॥

### ਚੌਪਾਈ

ਸੁਲਹੀ ਪ੍ਰਿਥੀਆ ਮਨ ਸੁਖ ਪਾਏ । ਆਵਾ ਏਕ ਦੇਖ ਹਰਖਾਏ[3] ।
ਪ੍ਰਿਥੀਆ ਲਾਗੇ ਲਘੁ ਸੰਕਾ ਕਰ । ਸੁਲਹੀ ਜਾਇ ਚੜਿਓ [ਆਵੇ ਪਰਿ][4]
ਪੁਤ੍ਰ ਮੀਤ ਨਿਜ ਸੰਗਿ ਲਵਾਏ ॥ ਆਵੈ ਚੋਟੀ ਚੜਿਓ ਸੁ ਜਾਇ ।
ਭਗਤ ਸਿੰਘ ਅਸ ਕੌਤਕ ਭਯੋ । ਕੇਰੀ ਮਧ ਧਸਕ ਸੋ ਗਯੋ ।
ਕਮਰ ਬੀਚ ਤਿਹਂ ਪਰਸ ਸੁਹਾਯੋ । ਗਿਰਤ ਉਛਲ ਤਿਹਂ ਕੰਠ ਲਗਾਯੋ ।
ਮੂੰਡ ਰੁੰਡ ਤੇ ਨਿਆਰਾ ਭਯੋ । ਧਸ ਕਰ ਦਿਖ ਨ ਜਾਨ ਕਹਿੰ ਗਯੋ ॥ 25 ॥

### ਦੋਹਰਾ

ਪੁਤ੍ਰ ਮਿਤ੍ਰ ਸਭਹੀ ਧਸੇ ਕੇਰੀ ਤਪਤ ਮਝਾਰ ।
ਪ੍ਰਿਥੀਆ ਦਿਖ ਬਿਸਮਹਿੰ[5] ਭਯੋ ਕਿਆ ਕੀਨੋ ਕਰਤਾਰ ॥ 26 ॥

### ਚੌਪਾਈ

ਭਗਤ ਸਿੰਘ ਗੁਰ ਬਚਨ ਉਚਾਰੇ । ਗ੍ਰਿੰਥ ਬੀਚ ਸੁਨੀਏ ਨਿਰਧਾਰੇ ।
ਜੈਸਾ ਕਰੇ ਸੁ ਤੈਸਾ ਪਾਵੈ । ਅਭਿਮਾਨੀ ਕੀ ਜੜ ਸਰਪਰ ਜਾਵੈ ।
ਆਦਿ ਅੰਤ ਗੁਰੁ ਜਾਨਨਿਹਾਰਾ । ਸ੍ਰੀ ਗੁਰ ਅਰਜਨ ਰੂਪ ਮੁਰਾਰਾ ।
ਸੁਲਹੀ ਪ੍ਰਥਾਇ ਸਬਦਿ ਬਖਾਨਾ । ਆਗੇ ਹੀ ਗੁਰੁ ਕ੍ਰਿਪਾ ਨਿਧਾਨਾ ॥ 27 ॥

### ਦੋਹਰਾ

ਭਗਤਿ ਸਿੰਘ ਬਿਨਤੀ ਕਰੀ ਹੇ ਪ੍ਰਭ ਮਹਿ ਸੁਨਾਇ ।
ਗੁਰੁ ਸਬਦਿ ਕਿਹ ਠਾ ਕਹਾ ਸੁਲਹੀ ਕੇ ਪਰਥਾਇ ॥ 28 ॥

---

[1]ਅ ਪੋਥੀ ਸਮਾਂ [2]ਅ ਪੋਥੀ ਬਹੁ [3]ਅ ਪੋਥੀ ਬਿਸਗਾਇ [4]ਅ ਪੋਥੀ ਵਿਚੋਂ [5]ਅ ਪੋਥੀ ਵਿਆਕੁਲ

## ਚੌਪਾਈ

ਮਨੀ ਸਿੰਘ ਕਹਿ ਸੁਨਹੁ ਸਿੱਖ ਇਕ ਸੌ ਤਿੰਨ ਪਰ ਜਾਨ ।
ਬਿਲਾਵਲ ਮਹਿ ਸ੍ਰੀ ਗੁਰ ਕਹਾ ਕਹੋਂ ਅਰਥ ਤਿੰਹ ਮਾਨ ॥ 29 ॥

## ॥ ਬਿਲਾਵਲ ਮਹਲਾ ੫ ॥[1]

**ਸੁਲਹੀ ਤੇ ਨਾਰਾਇਣ ਰਾਖੁ ।**
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕ ॥ 1 ॥ ਰਹਾਉ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ।
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥ 1 ॥
ਪੁਤ੍ਰ ਮੀਤ ਧਨੁ ਕਛੂ ਨ ਰਹਿਓਸੁ ਛੋਡਿ ਗਇਆ ਸਭ ਭਾਈ ਸਾਕੁ ।
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥ 104 ॥

## ਅਰਥ ॥ ਛਪੈ ॥

ਸੁਲਹੀ ਤੇ ਨਾਰਾਇਣ ਹਮਰੀ ਰਛਾ ਕੀਜੈ ।
ਪਹੁੰਚ ਨ ਸੁਲਹੀ ਹਾਥ ਹੋਇ ਨਾਪਾਕ ਮਰੀਜੈ ।
ਕਾਢਯੋ ਤਹਾਂ ਕੁਠਾਰ ਪ੍ਰਭੂ ਤਿਹ ਖਾਕ ਰਲਾਯੋ ।
ਮੰਦਾ ਚਿਤਵਤ ਪਚਯੋ ਰਚਯੋ ਜਿਨ ਤਿਨੈ ਖਪਾਯੋ ।
ਪੁਤ੍ਰ ਮੀਤ ਨਹਿ ਧਨ ਰਹਾ ਭਾਈ ਸਾਕ ਛਡ ਜਾਇ ਹੈਂ ।
ਕਹੁ ਨਾਨਕ ਜਨ ਕੇ ਪ੍ਰਭੂ ਪੂਰਨ ਵਾਕ ਕਰਾਇ ਹੈਂ ॥ 30 ॥

## ਦੋਹਰਾ

ਭਗਤ ਸਿੰਘ ਐਸੇ ਕਹਾ ਸ੍ਰੀ ਗੁਰ ਸ਼ਬਦ ਬਖਾਨ ।
ਆਦਿ ਅੰਤ ਗਯਾਤਾ ਪ੍ਰਭੂ ਯਾ ਮੈ ਸੰਸ ਨ ਠਾਨ । 31 ॥

## ਚੌਪਾਈ

ਦਿਖ[2] ਪ੍ਰਿਥੀਆ ਮਨ ਮਹਿ ਬਿਸਮਾਯਓ । ਚਿੰਤਾਤੁਰ ਹੋਇ ਨਿਜ ਗ੍ਰਿਹਿ ਆਯਓ ।
ਆਇ ਸਦਨ ਅਸ ਕਰੇ ਵਿਚਾਰਾ । ਮੋਕਉ ਦੁਖ ਅਬ ਭਯੋ ਅਪਾਰਾ ।
ਮੁਹਿ ਸਹਾਇ[3] ਸੁਲਹੀ ਥਾ ਆਇਆ । ਧਸ ਆਵੇ ਜਮ ਸਦਨ ਸਿਧਾਇਆ ।
ਅਬ ਉਪਾਇ ਮੈਂ ਕੈਸੇ ਕਰਹੂੰ । ਜਾਕਰ ਨਿਜ ਮਨ ਧੀਰਜ ਧਰਹੂੰ ॥ 32 ॥

## ਦੋਹਰਾ

ਨਿਸ ਦਿਨ ਯਾਹਿ ਚਿੰਤਾ ਕਰੈ ਪ੍ਰਿਥੀਆ ਅਤਿ ਹ੍ਵੈ ਦੀਨ ।
ਤਬ ਲੈ ਚੰਦੂ ਸੁਨਤ ਭਯੋ ਵਿਵਾਹ ਗੁਰ ਸੁਤ ਕੀਨ ॥ 33 ॥

## ਚੌਪਾਈ

ਨਿਜ ਮਨ ਮਹਿ ਬਡ ਸੋਕ[4] ਧਰਾਯੋ । ਚਾਹੈ ਇਨ ਘਰ ਫੋਟਕ ਪਾਯੋ ।
ਜਦਪਿੰ ਸੁਨਯੋ ਸੁਲਹੀ ਕਉ ਮਰਨਾਂ । ਪ੍ਰਿਥੀਏ ਰਿਸ ਤਦਪਿ ਯਾਹਿ ਕਰਨਾ ।

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 825. [2]ਅ ਪੋਥੀ ਪਿਖ [3]ਅ ਪੋਥੀ ਹਮਰੇ ਹਿਤ [4]ਅ ਤੇ ੲ ਪੋਥੀ ਰੋਸ

ਸੁਨੋ ਦੂਤ ਤੁਮ ਬੈਨ ਹਮਾਰੇ। ਪ੍ਰਿਥੀਏ ਪਾਸ ਜਾਹੁ ਨਿਰਧਾਰੇ।
ਪਾਤੀ ਲਿਖੀ ਮੁਖਹੁ ਅਸ ਕਹੇ। ਤੁਮਰੋ ਭ੍ਰਾਤ ਮੋਹਿ ਰਿਦ ਕਹੇ।
ਮਮ ਪੁਤ੍ਰੀ ਕੀ ਛੋਰ ਸਗਾਈ। ਕੀਨੋ ਔਰ ਬਜਾਹ ਉਮਗਾਈ ॥ 34 ॥

**ਦੋਹਰਾ**

ਪਾਤਿਸ਼ਾਹੀ ਦੀਵਾਨ ਹਉਂ ਸਮਝਉਂਗਾ ਤਿਸ ਨਾਰ।
ਐਸੇ ਬਚਨ ਸੁ ਕੋਪ ਕੇ ਕਹੇ ਅਨੇਕ ਪ੍ਰਕਾਰ ॥ 35 ॥

**ਚੌਪਾਈ**

ਚਲਯੋ ਦੂਤ ਪ੍ਰਿਥੀਏ ਪਹਿ ਆਯੋ। ਦੇ ਪਾਤੀ ਸੰਦੇਸ ਸੁਨਾਯੋ।
ਪੜ ਪਾਤੀ ਸੁਨ ਤਾਂਹਿ ਸੰਦੇਸਾ। ਪ੍ਰਿਥੀਏ ਮਨਿ ਕਿਯਾ[1] ਹਰਖ ਪ੍ਰਵੇਸਾ।
ਕਛੁ ਧੀਰਜ ਨਿਜ ਮਨ ਮਹਿ ਆਯੋ। ਪੁਨਹਿ ਦੂਤ ਕੋ ਬਚਨ ਸੁਨਾਯੋ।
ਸੁਨੋ ਦੂਤ ਅਸ ਜਾਇ ਉਚਾਰੋ। ਹਮ ਤਿਸਕਾ ਬਡ ਬੈਰ ਬਿਚਾਰੋ ॥ 36 ॥

**ਦੋਹਰਾ**

ਮੋਹਿ ਗ੍ਰਿਹ ਤੇ ਕਾਢਿਓ ਤਿਸੈ ਲੀਨੋ ਦਰਬ ਭੰਡਾਰ।
ਮੋਰੀ ਭੀ ਰਖਯਾ ਕਰੋ ਸ਼ਰਨੀ ਅਯੋ[2] ਤੁਮਾਰ ॥ 37 ॥

**ਚੌਪਾਈ**

ਲਿਖ ਪਾਤੀ ਯਹਿ ਬਾਤ ਸੁਨਾਈ। ਚਲਯੋ ਦੂਤ ਤਿੰਹ ਆਗਯਾ ਪਾਈ।
ਚੰਦੂ ਨਿਕਟਿ ਦੂਤ ਜਬ ਗਯੋ। ਕਰ ਬੰਦਨ ਪੁਨ ਭਾਖਤ ਭਯੋ।
ਸਭ ਸੰਦੇਸ ਪ੍ਰਿਥੀਏ ਕਾ ਕਹਾ। ਸੁਨ ਚੰਦੂ ਮਨ ਆਨੰਦ ਲਹਾ।
ਨਿਜ[3] ਮਨ ਮਹਿੰ ਤਿਨ ਐਸ ਵਿਚਾਰੀ। ਘਰ ਫੁਟਯੋ ਅਬ ਕਰਉਂ ਸੰਘਾਰੀ ॥ 38 ॥

**ਦੋਹਰਾ**

ਪਠਯੋ ਦੂਤ ਤਬ ਦਰਬ ਦੇ ਪ੍ਰਿਥੀਏ ਕੇ ਨਿਕਟਾਰ।
ਪ੍ਰਿਥੀਏ ਸਿਉ ਐਸੇ ਲਿਖਯੋ ਆਵਹੁ ਨਿਕਟ ਹਮਾਰ ॥ 39 ॥

**ਚੌਪਾਈ**

ਦੂਤ ਆਇ ਧਨ[4] ਪ੍ਰਿਥੀਏ ਦੀਨੋਂ। ਕਰਯੋ ਸਮੋਧ ਬਹੁਤ ਹਿਤ ਕੀਨੋਂ।
ਤੁਮ ਪ੍ਰਤਿ ਚੰਦੂ ਅਸ ਬਚ ਭਾਖੇ। ਮਨ ਮਾਹਿ ਤੁਮ ਕਛੁ ਚਿੰਤ ਨਾ ਰਾਖੋ।
ਚੰਦੂ ਨਿਕਟਿ ਸਿਤਾਬੀ ਚਲੋ। ਤਾਂ ਸਿਉ ਮਿਲ ਨਿਜ ਵੈਰੀ ਦਲੋ।
ਧੰਨ ਗ੍ਰਿਹ ਰਾਖ ਦੂਤ ਸੰਗ ਧਾਯੋ। ਪ੍ਰਿਥੀਆ ਹਰਖਤ ਤੁਰਤ ਸੁ ਆਯੋ ॥ 40 ॥

**ਦੋਹਰਾ**

ਪ੍ਰਿਥੀਆ ਚੰਦੂ ਕਉ ਮਿਲਯੋ ਅਤਿ ਹਿਤ ਮਨ ਧਾਰ।
ਚੰਦੂ ਬਹੁ ਆਦਰ ਕੀਓ ਮਿਲਯੋ ਸੁ ਭੁਜਾ[5] ਪਸਾਰ ॥ 41 ॥

---

[1]ਅ ਪੋਥੀ ਵਡਿ [2]ਅ ਪੋਥੀ ਪੜਿਓ [3]ਅ ਪੋਥੀ ਅਪਨੇ [4]ਅ ਤੇ ੲ ਪੋਥੀ ਦਰਬ [5]ਅ ਪੋਥੀ ਬਾਹੇ

## ਚੌਪਾਈ

ਦੋਊ ਪਾਪਿ ਮਤਿ ਧਰ ਇਕਠਾਏ । ਇਕ ਆਸਨ ਬੈਠੇ ਹਰਖਾਏ ।
ਨਿਜ ਦੁਖ ਪ੍ਰਿਥੀਏ ਰੋਇ ਸੁਨਾਯੋ । ਸੁਨ ਚੰਦੂ ਤਿਹੰ ਧੀਰ ਧਰਾਯੋ ।
ਪਰਸਪਰ ਕੀਨੋ ਮ੍ਰਿਤਾਚਾਰਾ । ਪਾਗ ਵਟਾਇ ਹਰਖ ਮਨ ਧਾਰਾ ।
ਬਹੁਰ ਚੰਦੂ ਕੀਨ ਉਚਾਰੀ । ਸੁਨੋ ਮੀਤ ਤੁਮ ਬਾਤ ਹਮਾਰੀ ॥ 42 ॥

## ਦੋਹਰਾ

ਸਗਾਈ ਪੁਤ੍ਰੀ ਕੀ ਪਠੀ ਤਾਂਕੇ ਸਦਨ ਮਝਾਰ ।
ਪੁਠੀ ਮੋੜ ਮੋਕਉ ਤਿਨਹਿ ਕੂਕਰ[1] ਕੀਨ ਉਚਾਰ ॥ 43 ॥

## ਚੌਪਾਈ

ਔਰ ਠੌਰ ਸੁਤ ਲੀਓ ਵਿਵਾਹੇ । ਇਹ ਸੁਨਕੈ ਮੋਰੇ ਮਨ ਦਾਹੇ ।
ਕਹਿ ਪ੍ਰਿਥੀਆ ਤਿਹ ਮਾਨ ਗੁਰਾਈ । ਆਂਖ ਤਰੈ ਨਹਿ ਕਿਸੇ ਲਿਆਈ ।
ਕਹਿ ਚੰਦੂ ਤਿਹੰ ਮਾਨ ਨਿਵਾਰਹੂੰ । ਗੁਰ ਅਹੰਕਾਰੀ ਤਿਸੈ ਸੰਘਾਰਹੂੰ ।
ਬਾਦਸ਼ਾਹ ਕਉ [ਹਉ][2] ਕਰਉਂ ਤਯਾਰ । ਚਲ ਲਾਹੌਰ ਤਿਹੰ ਕਰਹੂੰ ਸ਼ੰਘਾਰ ॥44॥

## ਦੋਹਰਾ

ਚਿੰਤ ਤਿਆਗ ਤੁਮ ਗ੍ਰਿਹਿ ਬਸੋ ਕਰਉਂ ਗੁਰੂ ਜਗ ਤੋਹਿ ।
ਜਬ ਤਾਹਿ ਸੰਘਾਰਹਉ ਪਰੈ ਸ਼ਾਂਤਿ ਤਬੈ ਮੋਹਿ ॥ 45 ॥

## ਚੌਪਾਈ

ਬਾਰ ਬਾਰ ਯਾਹਿ ਦੁਸ਼ਟਿ ਉਚਾਰੇ । ਸੁਨ ਪ੍ਰਿਥੀਆ ਆਨੰਦ ਮਨ ਧਾਰੇ ।
ਚੰਦੂ ਧਨ ਪ੍ਰਿਥੀਏ ਕਉ ਦਯੋ । ਬਿਦਾ ਹੋਇ ਪ੍ਰਿਥੀਆ ਗ੍ਰਿਹਿ ਅਯੋ ।
ਪ੍ਰਿਥੀਏ ਚਿੰਤਾ ਦੂਰ ਗਵਾਈ[3] । ਨਿਸਚੈ ਅਬ ਲੇਵਹੂੰ[4] ਗੁਰਿਆਈ ।
ਸੁਲਹੀ ਕੇਵਲ ਹੇਤਿ ਹਮਾਰੇ । ਚੰਦੂ ਨਿਜ ਹਿਤ ਤਾਂਹਿ ਸੰਘਾਰੇ ॥ 46 ॥

## ਦੋਹਰਾ

ਚੰਦੂ ਪ੍ਰਿਥੀਏ ਮੇਲ ਕੀ ਕਹੀ ਕਥਾ ਪ੍ਰਗਟਾਇ ।
ਭਗਤ ਸਿੰਘ ਸਿਖ ਕੀ ਕਥਾ ਸੁਨਹੁ ਅਧਿਕ ਚਿਤ ਲਾਇ ॥ 47 ॥

## ਚੌਪਾਈ

ਸ੍ਰੀ ਗੁਰੂ ਤਾਰੇ ਸਿਖ ਅਨੰਤ । ਕੌਨ[5] ਕਵੀ ਜੋ ਭਾਖੇ ਅੰਤ ।
ਨਖਿਯਤ੍ਰ ਗਨੈ ਤਰੰਗ ਗਨ ਜਾਵੈ । ਗੁਰ ਸਿਖ ਤਾਰੇ ਅੰਤ ਨ ਪਾਵੈ ।
ਦਯਾ [ਜਨਮਜ][6] ਅਰ ਪਤਿ ਕ੍ਰਿਪਾ ਕਰ । ਮੋਹ ਸੁਨਾਈ ਸੁਨੋ ਹਰਖ ਧਰ ।
ਗੁਰ ਅਰਜਨ ਕੇ ਨਿਕਟਿ ਰਹਾਵੈ । ਗੁਰਮੁਖ ਨਾਮ ਬਹੁ ਸੇਵ ਕਮਾਵੈ ।

---

[1]ਅ ਪੋਥੀ ਸੂਕਰ [2]ਅ ਪੋਥੀ ਵਿਚੋਂ [3]ਅ ਪੋਥੀ ਹਟਾਈ [4]ਅ ਤੇ ੲ ਖੋਸਹੂੰ [5]ਅ ਪੋਥੀ ਕਵਨ [6]ਅ ਪੋਥੀ ਵਿਚੋਂ

ਹਾਥ ਜੋਰ ਤਿਨ ਐਸ ਉਚਾਰਾ। ਦਯਾ ਸਿੰਧ ਤੁਮ ਰੂਪ ਮੁਰਾਰਾ।
ਹੇ ਪ੍ਰਭ ਜੀ ਮੁਹਿ ਕਰੋ ਬਖਾਨਾ। ਗੁਰ ਕਾ ਭਾਣਾ ਜਿਨ ਸਿਖ ਮਾਨਾ।
ਸਨਮੁਖ ਸਿਖ ਜੋ ਰਹਤ ਅਪਾਰਾ। ਦਰਸ ਕਰਾਵੋ ਮੋਹਿ ਮੁਰਾਰਾ।
ਕਹਤ ਐਸ ਕਛੁ ਦਿਨ ਚਲ ਗਏ। ਸ੍ਰੀ[1] ਗੁਰੁ ਉਤਰ ਕਛੂ ਨ ਦਏ।
ਅਧਿਕ ਪ੍ਰੇਮ ਤਿਹ ਸ੍ਰੀ ਗੁਰ ਦੇਖਾ। ਏਕ ਦਿਵਸ ਇਮ ਕਹਾ ਅਲੇਖਾ।
ਸਨਮੁਖ ਸਿਖ ਭਿਖਾਰੀ ਨਾਮਾਂ। ਜਪੈ ਗੁਰੂ ਗੁਰ ਆਠੋਂ ਜਾਮਾਂ ॥ 48 ॥

## ਦੋਹਰਾ

ਗੁਜਰਾਤ ਮਾਂਹਿ ਸੋ ਬਸਤ ਹੈ ਗੁਰ ਬਿਨ ਸਵਾਸ ਨ ਜਾਇ।
ਪ੍ਰਭ ਭਾਣਾ ਤਿਹਂ ਮਨ ਬਸੈ ਤੁਮ ਜਾ ਦਰਸ ਦਿਖਾਇ ॥ 49 ॥

## ਚੌਪਾਈ

ਗੁਰਮੁਖ ਸ੍ਰੀ ਗੁਰੁ ਆਗਯਾ ਪਾਏ। ਗੁਜਰਾਤ ਓਰ ਚਲਿਓ ਹਰਖਾਏ।
ਚਲਤ ਪੰਥ[2] ਮਨ ਐਸ ਵਿਚਾਰੀ। ਸ੍ਰੀ ਮੁਖ ਤਾਂਕੀ ਉਪਮ ਉਚਾਰੀ ॥
ਦੇਖਹੁੰ ਰਹਿਤ ਕੈਸ ਤਿੰਹ ਹੋਈ। ਐਸ ਵਿਚਾਰਤ ਪਹੁੰਚਿਓ ਸੋਈ।
ਗੁਜਰਾਤ ਬੀਚ ਭਿਖਾਰੀ ਸਦਨਾ। ਪੂਛਤ ਗਏ ਧਾਰ ਦੁਖ ਕਦਨਾ ॥ 50 ॥

## ਦੋਹਰਾ

ਗੁਰਮੁਖ ਆਗੇ ਦੇਖਿਓ ਤਿਹਂ ਘਰ ਪੁਤ੍ਰ ਵਿਵਾਹ।
ਅਬਲਾ ਮੰਗਲ ਗਾਵਹਿਂ ਮਨ ਮਹਿ ਬਢਯੋ ਉਮਾਹ ॥ 51 ॥

## ਚੌਪਾਈ

ਭਿਖਾਰੀ ਦੇਖਿਓ ਕਿਰਤ ਕਮਾਵਤ। ਸਤਰੰਜੀ ਟੂਟੀ ਗੰਢ ਲਾਵਤ।
ਜਾਇ ਪ੍ਰਨਾਮ[3] ਕਰੀ ਤਬ ਗੁਰਮੁਖ। ਦਰਸ਼ਨ ਦੇਹਿ ਪਠਯੋ ਗੁਰ ਸਨਮੁਖ ॥
ਭਿਖਾਰੀ ਉਠ ਬਹੁ ਆਦਰ ਕੀਨਾ। ਚਰਨ ਬੰਦ ਤਿਹ ਆਸਨ ਦੀਨਾ।
ਭਿਖਾਰੀ ਗ੍ਰਿਹ ਕਾਰਜ ਲਪਟਾਯੋ[4]। ਗੁਰਮੁਖ ਦੇਖ ਅਧਿਕ ਬਿਸਮਾਯੋ ॥ 52 ॥

## ਦੋਹਰਾ

ਤਿਹ ਮਨ ਕੀ ਤਬ ਜਾਨ ਕੈ ਐਸ ਭਿਖਾਰੀ ਕੀਨ।
ਗੁਰਮੁਖ ਕਰ ਨਿਜ ਕਰ ਗਹਿਓ ਬਡੋ ਹਰਖ ਚਿਤ ਲੀਨ ॥ 53 ॥

## ਚੌਪਾਈ

ਵਿਵਾਹ ਸਮਗ੍ਰੀ ਤਾਂਹਿ ਦਿਖਾਈ। ਬਸਤ੍ਰ ਸ਼ਸਤ੍ਰ ਜੋ ਬਨਤ ਬਨਾਈ।
ਭੂਖਨ ਸੁਤ ਤੀਅ ਕੇਰ ਅਪਾਰਾ। ਕਛੂ ਘੜੇ ਕਛੁ ਘੜਤ ਸੁਨਾਰਾ।
ਆਗੇ ਚਲ ਪੁਨ ਔਰ ਦਿਖਾਈ। ਜਹਿ ਕੋਠਾ ਥਾ ਭਰਾ ਮਿਠਾਈ।
ਆਗੇ ਕੁਠੜੀ ਮਾਹਿ ਦਿਖਾਵਾ। ਮ੍ਰਿਤਕ ਸਾਜ ਜੋ ਕਰ ਇਕਠਾਵਾ ॥ 54 ॥

---

[1]ਅ ਪੋਥੀ ਸਤਿ [2]ਅ ਪੋਥੀ ਮਗ [3]ਅ ਤੇ ੲ ਪੋਥੀ ਕੁਹਾਰ [4]ਅ ਤੇ ੲ ਪੋਥੀ ਉਲਕ੍ਯੋ

**ਦੋਹਰਾ**

ਖਫਨ ਆਦਿਕ ਸਾਜ ਸਭ ਤਿਹ ਠਾਂ ਧਰੇ ਬਨਾਇ ।
ਗੁਰਮੁਖ ਦਿਖ ਅਸਚਰਜ ਹ੍ਵੈ ਪੂਛਯੋ ਮਨ ਬਿਸਮਾਇ ॥ 55 ॥

**ਚੌਪਾਈ**

ਕਿਹ ਕਾਰਜ ਇਹੁ ਮ੍ਰਿਤਕ ਸਮਾਜਾ । ਧਰਯੋ ਈਹਾਂ ਮੋਕਉ[1] ਕਹੁ ਕਾਜਾ ।
ਭਿਖਾਰੀ ਕਹਾ [ਕਛੂ][2] ਦਿਵਸ ਬਿਹਾਵਹਿ । ਪੁਨ ਤੋਂਕਉ ਸਭ ਬਾਤ ਸੁਨਾਵਹਿੰ ॥
ਐਸੈ ਕਹ ਤਿਹ ਠਾਂ ਚਲਿ ਆਏ । ਜਹਿ ਸਤਰੰਜੀ ਕਉ ਗਠ ਲਾਏ ।
ਗੁਰਮੁਖ ਕਹਾ ਇਸੈ ਕਿਯਾ ਕਰੋ । ਭਿਖਾਰੀ ਕਹਾ ਇਹ ਭੀ ਦਿਹ ਧਰੋ ॥ 56 ॥

**ਦੋਹਰਾ**

ਗੁਰਮੁਖਿ ਮਨਿ ਬਿਸਮਹਿ ਭਯੋ ਇਹ ਗੁਰ ਉਪਮਾ ਉਚਾਰ ।
ਇਹੁ ਤਉ ਕਾਰਜ ਗ੍ਰਿਹ ਪਰਿਯੋ[3] ਧੰਧੇ ਰੂਪ ਨਿਹਾਰ ॥ 57 ॥

**ਚੌਪਾਈ**

ਗੁਰਮੁਖਿ ਕੀ ਬਹੁ ਸੇਵਾ ਕਰੀ । ਭਿਖਾਰੀ ਮਨਿ ਅਤਿਸੈ ਹਿਤ ਧਰੀ ।
ਪਰੀ ਰੈਨ ਪੁਨ ਦਿਵਸ ਚੜਾਯੋ । ਭਿਖਾਰੀ ਸਾਜ ਸਭੈ ਇਕਠਾਯੋ ।
ਜਨੇਤ ਬਣਾਇ ਬਿਆਹ ਸੁਤ ਕਯੋ । ਵਿਵਾਹ ਹਰਖ ਕਰ ਆਵਤ ਭਯੋ ।
ਆਨੰਦ ਬਾਜੇ ਬਜਤ ਅਪਾਰਾ । ਗਾਵਤ ਤਰਨੀ ਮੰਗਲ ਚਾਰਾ ॥ 58 ॥

**ਦੋਰਹਾ**

ਸੁਤ ਵਿਵਾਹ ਆਯੋ ਜਬੈ ਭਿਖਾਰੀ ਸਦਨ ਮਝਾਰ ।
ਉਪਜ ਸੂਲ ਸੁਤ ਮ੍ਰਿਤ ਹ੍ਵੈ ਅਬਲਾ ਰੁਦਨ ਉਚਾਰ ॥ 59 ॥

**ਚੌਪਾਈ**

ਜੇ ਅਬਲਾ ਥੀ ਮੰਗਲ ਗਾਵਤ । ਤੇ ਸਭ ਰੋਦਨ ਉਚ ਸੁਨਾਵਤ ।
ਭਿਖਾਰੀ ਸੋਈ ਬਿਬਾਨ ਕਢਾਈ । ਜੋ ਆਗੇ ਤਿਨ ਧਰਿਯੋ ਬਨਾਈ ।
ਸੋ ਬਿਬਾਨ ਖਫਨ ਸੋ ਪਾਯੋ । ਮਿਤ੍ਰਕ ਕ੍ਰਿਆ ਕਰ ਦਾਹ ਕਰਾਯੋ ॥
ਸੋਹਲਾ ਪੜ ਪ੍ਰਸਾਦਿ ਵਰਤਾਈ । ਜਿਉ ਗੁਰ ਨਾਨਕ ਰੀਤਿ ਚਲਾਈ ।
ਪ੍ਰਚਾਵਣੀ ਕਉ ਥੇ ਜੇ ਨਰ ਆਏ । ਤਰੇ ਤਾਹਿ ਸ਼ਤਰੰਜੀ ਪਾਏ[4] ।
ਦਿਖ ਗੁਰਮੁਖ ਮਨ ਬਿਸਮਹਿੰ ਭਯੋ । ਕਿਆ ਕੌਤਕ ਇਹੁ ਪ੍ਰਭ ਜੀ ਕਯੋ ॥ 60 ॥

**ਦੋਹਰਾ**

ਪ੍ਰਚਾਵਣੀ ਕਰ ਸਭ ਲੋਕ ਗਏ ਅਪਨੇ ਸਦਨ ਮਝਾਰ ॥
ਤਬ ਲੌ ਨਿਸ ਆਵਤ ਭਈ ਲੋਪ ਦਿਵਸ ਤਿਹ ਵਾਰ ॥ 61 ॥

---

[1]ਅ ਪੋਥੀ ਬਤਓ [2]ਅ ਪੋਥੀ ਵਿਚੋਂ [3]ਅ ਪੋਥੀ ਫਸਯੋ [4]ਅ ਪੋਥੀ ਬਿਛਾਏ

**ਚੌਪਾਈ**

ਭਿਖਾਰੀ ਕਉ ਇਕਾਂਤ ਦਿਖ ਪਾਏ । ਗੁਰਮੁਖ ਤਬ ਯਹਿ ਬੈਨ ਸੁਨਾਏ ।
ਜੇ ਤੁਮ ਪੁਤ੍ਰ ਮਿਤ੍ਰ ਕਉ ਜਾਨਤ । ਵਿਵਾਹ ਜਤਨ ਕਾਹੇ ਹਿਤ ਠਾਨਤ ॥
ਵਿਵਾਹ ਕਰਨ ਕੀ ਜੇ ਥੀ ਚਾਹਾ । ਸੁਤ ਕੀ ਉਮਰ ਗੁਰੁ ਤੇ ਪਾਹਾ ।
ਗੁਰਮੁਖ ਜਬ ਇਹ ਭਾਂਤ ਬਖਾਨੇ । ਭਿਖਾਰੀ ਉਤ੍ਰ ਦੀਉ[1] ਸੁਜਾਨੇ ॥ 62 ॥

**ਦੋਹਰਾ**

ਗ੍ਰਿਹ ਸੁਤ ਧਨ ਤ੍ਰਿਅ ਜੋ ਅਹੇ ਸਭ ਮਿਥਿਯਾ ਜਗ ਜਾਨ ।
ਝੂਠਾ ਹੀ ਇਨ ਮਹਿ ਰਚੇ ਸਭ ਏ ਬੰਧਨ ਮਾਨ[2] ॥ 63 ॥

**ਚੌਪਾਈ**

ਝੂਠ ਸਮਗ੍ਰੀ ਇਹ ਜਗ ਜਾਨਉ । ਇਨਕੇ ਹੇਤ ਜਤਨ ਕਿਆ ਠਾਨਉ ।
ਸਿਖੀ ਸਿਦਕ ਭਰੋਸਾ ਦਾਨ । ਗੁਰੁ ਤੇ ਮੰਗੀਐ ਨਾਮ ਨਿਧਾਨ ।
ਸਦ ਅਨੰਦ ਗੁਰ ਭਾਣੇ ਕਰੀਏ । ਜੋ ਗੁਰ ਭਾਣਾ ਸਤਿ ਵਿਚਰੀਐ ।
ਜਿਸ ਕੀ ਵਸਤ ਸੋਇ ਜਉ ਲੇਵੈ । ਭਾਣੇ ਗੁਰ ਸਿਖ ਹਰਖ ਧਰੇਵੈ ॥ 64 ॥

**ਦੋਹਰਾ**

ਔਰ ਬਾਤ ਇਨ ਕੀ ਸੁਨੋ ਭਯੋ ਮ੍ਰਿਤ ਜਿਹ ਹੇਤਿ ।
ਪੂਰਬ[3] ਜਨਮ ਮੁਹਿ ਪੁਤ੍ਰ ਜੋ ਤਪਸੀ ਤਪਹਿ ਨਿਕੇਤ ॥ 65 ॥

**ਚੌਪਾਈ**

ਬਨ ਮਹਿ ਸਦਾ ਰਹੈ ਤਪ ਲੀਨਾ । ਮਨ ਇੰਦ੍ਰੈ ਸਭ ਹੀ ਦ੍ਰਿੜ ਕੀਨਾ ।
ਜਬ ਖੁਧਿਆ ਤਿਹੰ ਤਨ ਤਪਤਾਵੈ । ਨਗਰ ਏਕ ਗ੍ਰਿਹ ਮਾਂਗ ਅਘਾਵੈ ।
ਬਹੁਰੋ ਕਰਨ ਜਾਇ ਤਪ ਲਾਗੇ । ਔਰ ਕਿਸੀ ਤੇ ਕਛੂ ਨ ਮਾਂਗੇ ।
ਏਕ ਦਿਵਸ ਨਗਰੀ ਮਹਿ ਆਯੋ । ਭੋਜਨ ਕਰ ਤਿਹ ਉਦਰ ਭਰਾਯੋ ॥ 66 ॥

**ਦੋਹਰਾ**

ਉਦਰ ਪੂਰ ਜਬ ਨਿਕਸਿਓ ਤਪਸੀ ਮਨ ਸੁਖ ਪਾਇ ।
ਤਿਸੀ ਗਲੀ ਬੇਸਵਾ[4] ਸਦਨ ਆਇ ਖੜੀ ਸਮੁਹਾਇ ॥ 67 ॥

**ਚੌਪਾਈ**

ਬਸਤ੍ਰ ਭੂਖਨ ਰੂਪ ਅਪਾਰੀ । ਮਾਨਹੁ ਰਤਿ ਰੰਭਾ ਉਰ ਧਾਰੀ ।
ਦਿਖ ਤਪਸੀ ਤਿਹੰ ਮੋਹਤਿ ਭਯੋ । ਮਿਲਨ ਤਾਂਹਿ ਤ੍ਰਿਅ ਕਉ ਚਿਤ ਕਯੋ ।
ਬੇਸਵਾ ਤਪਸੀ ਰੂਪ ਨਿਹਾਰਾ । ਚਾਹਤ ਤਾਂਕੋ ਕਰਉਂ ਭਤਾਰਾ ।
ਲੋਕ ਲਾਜ ਕਰ ਦੋਊ ਥਾਕੇ । ਮਨਸਾ ਪੂਰਨ ਭਈ ਨ ਵਾਂਕੇ ॥ 68 ॥

---

[1] ਅ ਪੋਥੀ ਕਰਯੋ [2] ਅ ਅਤੇ ਏ ਪੋਥੀ ਫਾਸ ਸਮਾਨ [3] ਅ ਪੋਥੀ ਪਾਛਲ [4] ਅ ਪੋਥੀ ਕੰਦਲੀ

**ਦੋਹਰਾ**

ਪਰਸਪਰ ਲੋਚਨ ਤਾਂਹਿ ਕੇ ਭਏ ਮੋਹਤ ਤਿਹੰ ਵਾਰ ।
ਮਾਨੋ ਨਾਗਨਿ ਛੁਹਿ ਗਈ ਦੂਹੂੰ ਨ ਦੇਹਿ ਸੰਭਾਰ ॥ 69 ॥

**ਚੌਪਾਈ**

ਤਪਸੀ ਮੋਹਤ ਬਨ ਮਹਿ ਗਯੋ । ਨਿਜ ਕੁਟੀਆ ਜਾਇ ਮਿਰਤਕ ਭਯੋ ।
ਬੇਸਵਾ ਭੀ ਨਿਜ ਗ੍ਰਿਹ ਮ੍ਰਿਤ ਪਾਈ । ਤਪਸੀ ਮਿਲਨ ਵਾਸਨਾਂ ਧਾਈ ।
ਤਪ ਪ੍ਰਭਾਵ ਤਪਸੀ ਥਾ ਜੋਈ । ਹਮਰੇ ਗ੍ਰਿਹ ਆ ਸੁਤ[1] ਭਯੋ ਸੋਈ ।
ਪਾਇ ਜਨਮ ਗੁਰ ਦਰਸ ਨਿਹਾਰੀ । ਭਯੋ ਮੁਕਤ ਸੰਦੇਹ ਨਿਵਾਰੀ ॥ 70 ॥

**ਦੋਹਰਾ**

ਤਪਸੀ ਦਰਸ ਪ੍ਰਤਾਪ ਤੇ ਜਨਮ ਬੇਸਵਾ ਆਇ ।
ਸਿਖਨ ਗ੍ਰਿਹ ਪੁਤ੍ਰੀ ਭਈ ਬਹੁਰ ਮਿਲੀ ਤਿਹਿੰ ਆਇ ॥ 71 ॥

**ਚੌਪਾਈ**

ਪੂਰਬ ਜਨਮ ਇਛਾ ਦੂਹੂੰ ਕੀਨੀ । ਪਰਸਪਰ ਮਿਲੇ ਹੇਤ ਅਤਿ ਲੀਨੀ ।
ਭਯੋ ਵਿਰਕਤ ਚਿਤ ਅਬ ਸੋਈ । ਇਸਤ੍ਰੀ ਮਿਲਤ ਮਿਤ੍ਰਕ ਅਬ ਹੋਈ ।
ਸੁਤ ਭਯੋ ਮੁਕਤਿ ਜੁ ਤ੍ਰਿਆ ਰਹਾਈ । ਸਿਖਨ ਕੀ ਇਹ ਸੇਵ ਕਰਾਈ ।
ਕਰ ਸੇਵਾ ਸੋ ਮੁਕਤੀ ਪਾਵੈ । ਗੁਰ ਪ੍ਰਸਾਦਿ ਭਵ ਮਰਨ ਮਿਟਾਵੈ ॥ 72 ॥

**ਦੋਹਰਾ**

ਆਪਨੇ ਕੌਤਕ ਆਪ ਹੀ ਸਤਿਗੁਰ ਹਰਖ ਦਿਖਾਇ ।
ਤਾਂਤੇ ਗੁਰ ਭਾਣੇ ਸਦਾ ਰਹੋ ਹਰਖ ਗੁਨ ਗਾਇ ॥ 73 ॥

**ਚੌਪਾਈ**

ਭਿਖਾਰੀ ਨੇ ਇਮ ਬੈਨ ਸੁਨਾਏ । ਭਾਈ ਗੁਰਮੁਖ ਮਨ[2] ਸੁਖ ਪਾਏ ।
ਬਾਰੰਬਾਰ ਬੰਦਨਾ ਕਰੀ । ਚਰਨ ਧੂਰਿ ਤਿਹ ਮਸਤਕ ਧਰੀ ॥
ਬਹੁਰ ਕਹਿਓ ਜੈਸੇ ਗੁਰ ਕਹਾ । ਅਸ ਸਨਮੁਖ ਹਮ ਨੇਤ੍ਰੀ ਲਹਾ ।
ਬਹੁਰ ਭਿਖਾਰੀਂ ਬਚਨ ਅਲਾਏ । ਸਨਮੁਖ ਅਛਰ ਚਾਰ ਲਗਾਏ ॥ 74 ॥

**ਦੋਹਰਾ**

ਅਬ ਸੰਸਾ ਪ੍ਰਾਪਤ ਭਯੋ ਮੋਕਉ ਗੁਰੁ ਪ੍ਰਸਾਦਿ ।
ਗੁਰੁ ਭਾਣੇ ਸਭ ਹੀ ਮਿਲਹਿੰ ਕਰਉਂ ਗੁਰੂ ਗੁਰ[3] ਜਾਪ ॥ 75 ॥

**ਚੌਪਾਈ**

ਸੁਨ ਮਨ ਗੁਰਮੁਖ ਆਨੰਦ ਪਾਯੋ । ਵਿਦਾ ਪਾਇ ਗੁਰ ਓਰ ਸਿਧਾਯੋ ।
ਧੰਨ ਗੁਰੂ ਧੰਨ ਸਿਖ ਸੁਖ ਗਾਵਤ । ਚਲਿਓ ਪੰਥ ਗੁਰਮੁਖ ਸੁਖ ਪਾਵਤ ।

---

[1]ਅ ਤੇ ੲ ਪੋਥੀ ਪ੍ਰਗਟਯੋ [2]ਅ ਪੋਥੀ ਰਿਦਿ [3]ਅ ਪੋਥੀ ਸਤਿਗੁਰੂ

ਸ੍ਰੀ ਗੁਰ ਕੇ ਆਇ ਪਗ ਲਪਟਾਯੋ । ਧੰਨ ਧੰਨ ਗੁਰ ਮੁਖਹੁੰ ਅਲਾਯੋ ।
ਸ੍ਰੀ ਗੁਰੁ ਪੂਛੀ ਸੁਖ ਸੇ ਆਏ । ਸਿਖ ਸਨਮੁਖ ਕੋ ਦਰਸ਼ਨ ਪਾਇ ॥ 76 ॥

**ਦੋਹਰਾ**

ਤਬ ਗੁਰਮੁਖ ਕਰ ਜੋਰ ਕੈ[1] ਸਭ ਹੀ ਕਹਿਓ ਸੁਨਾਇ ।
ਜੋ ਪ੍ਰਸੰਗ ਤਿਹੰ ਠਾਂ ਭਯੋ ਪੁਨਹਚਰਨ[2] ਲਪਟਾਇ ॥ 77 ॥

**ਚੌਪਾਈ**

ਭਏ ਪ੍ਰਸੰਨ ਸ੍ਰੀ ਗੁਰ ਸਵਾਮੀ । ਦਯਾ ਸਿੰਧ ਗੁਰੁ ਅੰਤਰਜਾਮੀ ।
ਸ੍ਰੀ ਮੁਖ ਕਹਾ ਮਾਂਗ ਰੁਚ ਜੋਈ । ਜੋ ਮਾਂਗੋ ਅਬ ਦੇਵਹੁੰ ਸੋਈ ।
ਹਾਥ ਜੋਰੁ ਗੁਰਮੁਖ ਤਬ ਕਹਾ । ਹੇ ਪ੍ਰਭ ਜੈਸੀ ਭਿਖਾਰੀ ਲਹਾ ।
ਸ਼ਿਖੀ ਸਿਦਕ ਭਰੋਸਾ ਦੀਜੈ । ਨਾਮ ਦਾਨ ਇਹ ਚਾਰੋ ਕੀਜੈ ॥ 78 ॥

**ਦੋਹਰਾ**

ਭਾਣਾ ਜਸ ਮਾਨਯੋ ਪ੍ਰਭੂ ਭੇਖਾਰੀ ਸੁਖ ਪਾਇ ।
ਤਸ ਭਾਣਾ ਮੋ ਮਨ ਬਸੈ ਹੇ ਗੁਰ ਕਰੋ[3] ਸਹਾਇ ॥ 79 ॥

**ਚੌਪਾਈ**

ਸਤਿ ਬਚਨ ਸ੍ਰੀ ਮੁਖ ਤਬ ਕਹੇ । ਸੁਨ ਗੁਰਮੁਖ ਮਨ ਆਨੰਦ ਲਹੇ ।
ਇਹ ਬਿਧ ਤਾਰੇ ਸਿਖ ਅਪਾਰਾ । ਗੁਰ ਅਰਜਨ ਸੁਨਈਏ ਨਿਰਧਾਰਾ ॥ 80 ॥

**ਦੋਹਰਾ**

ਇਹੁ ਪ੍ਰਸੰਗ ਪੂਰਨ ਭਯੋ ਸਿਖ ਗਾਥ ਸੁਖ ਪਾਇ ।
ਜੋਗੀ ਗਥ ਆਗੇ ਸੁਨਹੁ ਮਨ ਮਹਿ ਸੁਖ ਉਪਜਾਇ ॥ 81 ॥

**ਚੌਪਾਈ**

ਸ਼ੰਕਰਗੜ੍ਹ[4] ਇਕ ਨਗਰ ਅਪਾਰਾ । ਦਬਾਬੈ ਮੇ ਸੁਨੀਏ ਨਿਰਧਾਰਾ ।
ਇਕ ਜੋਗੀ ਤਿੰਹ ਠਾਂਵ ਬਾਸਾਵੈ । ਸਦਾ ਸੰਭੂ ਕੀ ਪੂਜ ਕਰਾਵੇ ।
ਬਹੁਤ ਕਾਲ ਤਿਨ ਪੂਜਾ ਕਰੀ । ਸ਼ਿਵ ਦਰਸ਼ਨ ਕੀ ਇਛਾ ਧਰੀ ।
ਤਿਹੰ ਪੂਜਾ ਦਿਖ ਸ਼ਿਵ ਹਰਖਾਏ । ਭੇ ਪ੍ਰਤਖ ਸ਼ਿਵ ਸਨਮੁਖ ਆਏ ॥ 82 ॥

**ਦੋਹਰਾ**

ਹੁਇ ਪ੍ਰਸੰਨ ਸ਼ਿਵ ਯੌ[5] ਕਹਾ ਮਾਂਗਹੁ ਸੁਤ ਰੁਚਿ ਹੋਇ ।
ਵਰ ਮਨ ਇਛਤ ਲੇਹੁ ਤੁਮ ਤੋ ਕਉ ਦੇਵਉ ਸੋਇ ॥ 83 ॥

**ਚੌਪਾਈ**

ਤਬ ਜੋਗੀ ਇਮ ਬੈਨ ਅਲਾਏ । ਜੋ ਪ੍ਰਸੰਨਿ ਤੁਮ ਸੁਆਮੀ ਭਾਏ ।
ਤਉ ਇਹੁ ਵਰ ਪ੍ਰਭੁ ਮੋ ਕਉ ਦੀਜੈ । ਇਛਾ ਪੂਰ ਹਮਾਰੀ ਕੀਜੈ ।

---

[1]ੲ ਪੋਥੀ ਕਰਿ [2]ਅ ਪੋਥੀ ਪਗਹਿ [3]ਅ ਪੋਥੀ ਕਰਹੋ [4]ੲ ਪੋਥੀ ਗੜ ਸੰਕਰ [5]ਅ ਪੋਥੀ ਇਉ

ਜੋ ਨਰ ਹਮਰਾ ਦਰਸ਼ਨ ਪਾਵੈ । ਏਕ ਬਰਸ ਵਹੁ ਸੁਰਗ ਭੁਗਾਵੈ ।
ਤਥਾ ਸਤਿ ਬੈਨ ਸ਼ਿਵ ਮੁਖੋਂ ਅਲਾਏ । ਭਏ ਲੋਪ ਵਰ ਜੋਗੀ ਪਾਏ ॥ 84 ॥

### ਦੋਹਰਾ

ਪ੍ਰਗਟ [ਗਾਥ][1] ਜਗ ਮਹਿ ਭਈ ਜੋਗੀ ਯਹਿ ਵਰ ਪਾਇ ।
ਨਰ ਨਾਰੀ ਆਵਤ ਭਏ ਜੋਗੀ ਦਰਸ਼ਨ ਪਾਇ ॥ 85 ॥

### ਚੌਪਈ

ਜੋਗੀ ਪ੍ਰਭੁਤਾ ਅਧਿਕ ਵਧਾਈ । ਨਿਸ ਦਿਨ ਦੁਆਰੇ ਭੀਰ ਰਹਾਈ ।
ਦੂਰ ਦੂਰ ਨਰ ਨਾਰੀ ਆਵਹਿ । ਜੋਗੀ ਕਾ ਆ ਦਰਸ਼ਨ ਪਾਵਹਿ
ਕਰ ਦਰਸ਼ਨ ਮਨ ਐਸ ਅਲਾਵਹਿ । ਏਕ ਬਰਸ ਹਮ ਸੁਰਗ ਭੁਗਾਵਹਿ ।
ਜਉ ਕੋਊ ਆਵੈ ਦਰਸ਼ਨ ਕਰੇ । ਜੋਗੀ ਸੁਰਗ ਬਰਸ ਮੁਖ ਰਰੈ ॥ 86 ॥

### ਦੋਹਰਾ

ਸੰਕਰਗੜ ਨਰ ਨਾਰਿ ਜੋ ਸਭਨ ਦਰਸ ਤਬ ਕੀਨ ।
ਸਵਰਗ ਬਰਸ ਹਮ ਭੋਗ ਹਹਿ ਨਿਜ ਮਨ ਦ੍ਰਿੜਤਾ ਲੀਨ ॥ 87 ॥

### ਚੌਪਾਈ

ਤਿਲਕ ਨਾਮ ਖਤ੍ਰੀ ਸੁਭ ਚਾਰਾ । ਸ਼ੰਕਰਗੜ ਮਹਿੰ ਕਰਿ ਬਿਵਹਾਰਾ ।
ਨਿਰਧਨੁ ਸਦ ਹੀ ਹਾਟ ਚਲਾਵੈ । ਗੁਰੂ ਨਾਨਕ ਕਾ ਧਿਆਨ ਲਾਗਾਵੈ ।
ਸਭ ਲੋਗਨ ਮਨ ਏਹੁ ਵਿਚਾਰਾ । ਜੋਗੀ ਨਹੀਂ ਇਨ ਨੈਨ ਨਿਹਾਰਾ ।
ਔਰ ਸਭੈ ਦਰਸ਼ਨ ਕਰ ਆਏ । ਸਵਰਗ[2] ਬਰਸ ਮਨ ਇਛਤ ਪਾਏ ॥ 88 ॥

### ਦੋਹਰਾ

ਚਲਤ ਬਾਤ ਇਹ ਠਾਂ ਗਈ ਜੋਗੀ ਕੇ ਨਿਕਟਾਇ ।
ਔਰ ਸਭੈ ਦਰਸ਼ਨ ਕੀਓ ਤਿਲਕ ਨ ਦਰਸ਼ਨ ਆਇ ॥ 89 ॥

### ਚੌਪਾਈ

ਜੋਗੀ ਸੁਨ ਮਨ ਬਿਸਮੈ ਪਾਯੋ । ਮਾਨੁਖ[3] ਤਿਸਕੀ ਓਰ ਪਠਾਯੋ ।
ਜਾਇ ਤਿਨੈ ਅਸ ਬਾਤ ਉਚਾਰੀ । ਬੁਲਾਇਓ ਜੋਗੀ ਕਰੋ ਤਿਆਰੀ ।
ਕਹਾ ਤਿਲਕ ਜੋ ਦਰਸ਼ਨ ਕਰੈ । ਬਰਸ ਏਕ ਸਵਰਗ ਦ੍ਰਿਸ਼ਟਰੈ ।
ਸਵਰਗ ਇਛ ਹਮਰੇ ਮਨ ਨਾਹੀਂ । ਕਿੰਹ ਕਾਰਣ ਹਮ ਤਿਸ ਪਹਿ ਜਾਹੀਂ ॥ 90 ॥

### ਦੋਹਰਾ

ਐਸੈ ਸੁਨ ਨਰ ਮੁੜ ਗਯੋ ਜੋਗੀ ਕੇ ਨਿਕਟਾਰ ।
ਮਹਾਰਾਜ ਐਸੇ ਕਹੇ ਸਵਰਗ ਨ ਇਛ[4] ਹਮਾਰ ॥ 91 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਬੈਕੁੰਠ [3]ਅ ਤੇ ੲ ਪੋਥੀ ਏਕ ਦਾਸਿ [4]ਅ ਪੋਥੀ ਕਾਮ

### ਚੌਪਾਈ

ਤਬ ਜੋਗੀ ਨਰ ਔਰ ਪਠਾਯੋ । ਸੋ ਭੀ ਸੁਨ ਐਸੇ ਮੁੜ ਆਯੋ ।
ਤਬ ਜੋਗੀ ਨਰ ਤ੍ਰਿਤੀਆ ਪਠਾਇਸ । ਇਹ ਬਿਧ ਤਾਂਕੋ ਬਚਨ ਸਿਖਾਇਸ ।
ਬਰਸ ਔਰ ਨਰ ਸੁਰਗ ਭੁਗਾਵਹਿ । ਇੰਦ੍ਰ ਰਾਜ ਹਮ ਤੋਹਿ ਦਿਵਾਵਹਿ ।
ਆਇ ਦਰਸ ਤੁਮ ਹਮਰਾ ਪਾਵਹੁ । ਬਨੋ ਸ਼ੰਕ੍ਰ ਤੁਮ ਸੁਰਗ ਭੁਗਾਵਹੁ ॥ 92 ॥

### ਦੋਹਰਾ

ਤਿਲਕ ਪਾਸ ਸੋ ਨਰ ਅਯੋ ਐਸੇ ਕਹਾ ਸੁਨਾਇ ।
ਤੋਹਿ ਪੁਰੰਦਰ ਕਰਤ ਹੈ ਜੋਗੀ ਦਰਸਨ ਪਾਇ ॥ 93 ॥

### ਚੌਪਾਈ

ਤਿਲਕ ਤਬੈ ਯੋ[1] ਬਾਤ ਉਚਾਰੀ । ਸੁਰਗ ਰਾਜ ਨਹਿ ਚਾਹ ਹਮਾਰੀ ।
ਸੁਰਗ ਰਾਜ ਜੋ ਮਨ ਮਹਿ ਲਿਆਵਊ । ਤਬ ਜੋਗੀ ਕਾ ਦਰਸ਼ਨ ਪਾਵਊਂ ।
ਹਮਰੋ ਜਾਨ ਧਾਮ ਗੁਰੁ ਕੇਰੇ । ਕਈ ਸੁਰਗ ਜਿੰਹ ਚਰਨ ਬਸੇਰੇ ।
ਜੋਗੀ ਦਰਸ ਸਵਰਗ ਨਰ ਪਾਵਹਿੰ । ਇਹ ਤੇ ਹਮ ਨਹੀਂ ਦਰਸ਼ਨ ਜਾਵਹਿੰ ॥ 94 ॥

### ਦੋਹਰਾ

ਤਿਲਕ ਬਚਨ ਐਸੇ ਸੁਨੇ ਤ੍ਰਿਤੀਆ ਪੁਰਖ ਫਿਰ ਆਇ ।
ਜੋਗੀ ਪ੍ਰਤਿ ਐਸੇ ਕਹਾ ਨਹੀਂ ਸੁ ਦਰਸ ਦਿਖਾਇ[2] ॥ 95 ॥

### ਚੌਪਾਈ

ਜੋਗੀ ਮਨ ਮਹਿੰ ਇਹ ਵਿਚਾਰੇ । ਨਹਿ ਆਵਹਿ ਵਹੁ ਨਿਕਟ ਹਮਾਰੇ ।
ਕਯਾ ਮਨ ਤਾਂਕੇ ਆਈ ਬਾਤ । ਹਮ ਚਲ ਦੇਖਹਿੰ ਤਿੰਹ ਬਖਯਾਤ ॥
ਤਬ ਜੋਗੀ ਆਪਨਿ ਚਲ ਆਵਾ । ਆਇਓ ਜੋਗੀ ਤਿਲਕ ਸੁਨਾਵਾ ।
ਕਿਵਾੜ ਹਟੀ ਕੇ ਤਬ[3] ਜੜ ਦੀਨੇ[3] । ਭੀਤਰ ਬੈਠ ਧਯਾਨ ਗੁਰ ਕੀਨੇ ॥ 96 ॥

### ਦੋਹਰਾ

ਤਬ ਜੋਗੀ ਆਵਤ ਭਯੋ ਦੇਖੇ ਜੜੇ ਕਿਵਾੜ ।
ਤਹਾਂ ਬੈਠ ਮੁਖ ਸਿਉਂ ਕਹਾ ਹਮ ਕਉ ਦੇਹੁ ਦਿਦਾਰ ॥ 97 ॥

### ਚੌਪਾਈ

ਤਿਲਕ ਭੀਤਰ ਤੇ ਬਾਤ ਸੁਨਾਈ । ਤੁਮਰੇ ਦਰਸ ਸੁਰਗ ਨਰ ਜਾਈ ।
ਸੁਰਗ ਭੋਗ ਨਹਿ ਚਾਹ ਹਮਾਰੇ । ਹਮ ਜਾਨਾ ਗੁਰ ਪੁਰੀ ਅਪਾਰੇ ।
ਸ਼ਿਵ ਕੇ ਬਚਨ ਨਾਕ ਤੁਮ ਦਰਸ਼ਨ । ਤਾਂਤੇ ਕਰਹਿੰ ਨ ਦਰਸ਼ਨ ਪਰਸਨ ।
ਦੁਹ ਬੇੜੀ ਕਉ ਪਾਰ ਨ ਪਰਈ । ਇਕ ਬੇੜੀ ਨਿਜਚੈ [ਨਰ][4] ਤਰਈ ॥ 98 ॥

---

[1]ੲ ਪੋਥੀ ਇਮ [2]ਅ ਪੋਥੀ ਕਉ ਆਇ [3]ਅ ਤੇ ੲ ਪੋਥੀ ਬੰਦ ਕਰ ਲੀਨੇ [4]ਅ ਪੋਥੀ ਵਿਚੋਂ

### ਦੋਹਰਾ

ਹਉਂ ਸ੍ਰੀ ਗੁਰ ਕਉ[1] ਸਿਖ ਹੂੰ ਸ੍ਰੀ ਗੁਰ ਦਰਸ਼ਨ ਜਾਉ ।
ਤਬ ਜੋਗੀ ਪੂਛਤ ਭਯੋ ਕਹੁ ਨਿਜ ਗੁਰ ਕਉ ਨਾਉਂ ॥ 99 ॥

### ਚੌਪਾਈ

ਤਿਲਕ ਕਹਾ ਪ੍ਰਭ ਅੰਤਰ ਜਾਮੀ । ਸ੍ਰੀ ਗੁਰ ਨਾਨਕ ਨਾਉਂ ਸੁਆਮੀ ।
ਜੋਗੀ ਕਹਾ ਬਸਤ ਕਿੰਹ ਠੌਰੇ । ਖੋਲ੍ਹੋ ਦਰ ਦਰਸ਼ਨ ਕਰਹਿੰ ਤੋਰੈ ।
ਨਿਜ ਗੁਰ ਦਰਸ ਭਾਵਨੀ ਜਾਨੀ । ਦਰ ਖੋਲਯੋ ਅਰੁ ਬੰਦਨ ਠਾਨੀ ।
ਕਹਾ ਜੋਗੀ ਤੁਮ ਨਿਸਚਾ ਭਾਰੀ । ਕਿਹ ਠਾਂ [ਤੁਮ][2] ਗੁਰ ਅਹੈ ਸੁਚਾਰੀ ॥ 100 ॥

### ਦੋਹਰਾ

ਜੀਵਤ ਹੈ ਅਬ ਸਤਿ ਕਹੋ ਤੁਮ ਗੁਰ ਨਾਨਕ ਜੋਇ ।
ਤਿਲਕ ਕਹਾ ਤਿਹੁ[3] ਕਾਲ ਮਹਿੰ ਵਯਾਪਕ ਸਭ ਘਟਿ ਸੋਇ ॥ 101 ॥

### ਚੌਪਾਈ

ਗੁਰੁ ਨਾਨਕ ਨਿਜ[4] ਧਾਮ ਸਿਧਾਏ[4] । ਗੁਰ ਅਰਜਨ ਤਿੰਹ ਤਖਤ ਸੁਹਾਏ ।
ਸੁਧਾ ਸਰੋਵਰ ਹੈ ਪਰਤਖਯ । ਸੁਨ ਜੋਗੀ ਸਿਖਨ ਕਰ ਰਖਯ ।
ਕਹਿ ਜੋਗੀ ਮੁਹਿ ਦਰਸ ਕਰਾਵਹੁ । ਜਿਨ ਪਰ ਨਿਸਚਾ ਐਸ ਧਰਾਵਹੁ ।
ਤਿਲਕ ਕਹਾ ਚਲ ਸਾਥ ਹਮਾਰੇ । ਕਰ ਦਰਸ਼ਨ ਦੁਖ ਮਿਟਹਿੰ ਤਿਹਾਰੇ ॥ 102 ॥

### ਦੋਹਰਾ

ਭਗਤ ਸਿੰਘ ਗੁਰ ਸਿਖ ਕੀ ਨਿਰਮਲ ਬੁਧ ਅਪਾਰ ।
ਤਿਲਕ ਜੋਗੀ ਕਉ ਸਾਥ ਲੈ ਚਲਿਓ ਗੁਰ ਦਰਸਾਰ ॥ 103 ॥

### ਚੌਪਾਈ

ਸੁਧਾਸਰ ਨਿਕਟ ਦੋਊ ਚਲ ਆਏ । ਤਬ ਜੋਗੀ ਅਸ ਬੈਨ ਅਲਾਏ ।
ਤਿਲਕ ਬਾਤ ਮੁਹਿ ਏਹ ਸੁਨਾਵਹੁ । ਕੇਤੀ ਅਵਸਥਾ ਗੁਰ ਕੀ ਪਾਵਹੁ ।
ਤਿਲਕ ਕਹਾ ਸਭ ਉਨ ਕੇ ਹਾਥਾ । ਜੇਤੀ ਚਹਹਿੰ ਕਰਹਿੰ ਜਗਨਾਥਾ ।
ਬਵੰਜਾ ਬਰਖ ਉਮਰ ਅਬ ਭਈ । ਸੁਨ ਜੋਗੀ ਮੁਖ ਏਹੁ ਅਲਈ ॥ 104 ॥

### ਦੋਹਰਾ

ਸਾਢੇ ਤਿੰਨ ਸੈ ਬਰਖ ਕੀ ਉਮਰਾ ਮੋਹਿ ਸੁਹਾਇ ।
ਬਾਲਕ ਆਗੇ ਜਾਇ ਹਮ ਕੈਸੇ ਸੀਸ ਨਿਵਾਇ ॥ 105 ॥

### ਚੌਪਾਈ

ਹਮ ਪਰੰਤੁ ਚਲ ਇਹੁ ਠਾਂ ਆਏ । ਚਰਚਾ ਕਰਹਿੰ ਕਨਾਤ ਤਨਾਏ ।
ਬਾਲਕ ਕਾ ਦਰਸ਼ਨ ਕਿਆ ਕਰਹਿੰ । ਕਿਆ ਸਿਧਾਂਤ [ਚਰਚਾ][5] ਲਖ ਪਰਹਿੰ ।

---

[1]ਅ ਪੋਥੀ ਨਾਨਕਹਿ [2]ਅ ਪੋਥੀ ਵਿਚੋਂ [3]ੲ ਪੋਥੀ ਤ੍ਰੈਕਾਲ [4]ਅ ਪੋਥੀ ਪ੍ਰਭੂ ਜੋਤਿ ਸਮਾਏ [5]ੲ ਪੋਥੀ ਵਿਚੋਂ

ਭਗਤ ਸਿੰਘ ਗੁਰ ਅਰਜਨ ਸੁਆਮੀ । ਘਟਿ ਘਟਿ ਕੇ ਪ੍ਰਭੁ ਅੰਤਰਜਾਮੀ ॥
ਜੋਗੀ ਮਨ ਕੀ ਬਾਤ ਵਿਚਾਰੀ । ਆਗੇ ਤਨੀ ਕਨਾਤ ਅਪਾਰੀ ॥ 106 ॥

### ਦੋਹਰਾ

ਸੁਧਾ ਸਰੋਵਰ ਤਟ ਬੜਾ ਤਹਿ ਬੈਠੇ ਗੁਰ ਆਇ ।
ਜੋਗੀ ਤਿਲਕ ਆਵਤ ਭਏ ਦਈ ਕਨਾਤ ਤਨਾਇ[1] ॥ 107 ॥

### ਚੌਪਾਈ

ਕਨਾਤ ਭੀਤਰ ਜੋਗੀ ਬੈਠਾਯੋ । ਤਿਲਕ ਗੁਰਾਂ ਕੇ ਪਗ ਲਪਟਾਯੋ ।
ਜਥਾ ਸ਼ਕਤ ਭੇਟਾ ਧਰ ਆਗੇ । ਬਿਨਤੀ ਕਰੀ ਪ੍ਰੇਮ ਸਿਉ ਤਾਗੇ ।
ਸ੍ਰੀ ਗੁਰ ਪੂਛੀ ਕੁਸਲ ਅਨੰਦਾ । ਸਿਖ ਕਹਿਓ ਤੁਹਿ ਕ੍ਰਿਪਾ ਮੁਕੰਦਾ ।
ਪੁਨਹਿ ਤਿਲਕ ਮੁਖ ਬਚਨ ਸੁਨਾਯੋ । ਜੋਗੀ ਪ੍ਰਭ ਤੁਮ ਦਰਸਨ ਆਯੋ ॥ 108 ॥

### ਦੋਹਰਾ

ਗੁਰੁ ਅਰਜਨ ਸ੍ਰੀ ਮੁਖ ਕਹਾ ਕਹੁ ਜੋਗੀ ਸੁਖ ਸਾਥ ।
ਕ੍ਰਿਪਾ ਧਾਰ ਇਹ ਠਾਂ ਅਏ ਹਮ ਕਉ ਕੀਓ ਸਨਾਥ ॥ 109 ॥

### ਚੌਪਾਈ

ਪ੍ਰਿਥਮੇ ਜੋਗੀ ਬਚਨ ਕਹੋ ਇਹ । ਤੁਮ ਸਰੁਤ ਜੁਤ ਮੁੰਦ੍ਰਾ ਕਾਟਿਓ ਕਿਹ ।
ਸੁਨ ਜੋਗੀ ਮਨ ਬਿਸਮੈ ਪਾਯੋ । ਹਮ ਕੋ ਇਨ ਨਹੀਂ ਕਬੈ ਦਿਖਾਯੋ ।
ਕਾਟਾ ਸਰੁਤ[2] ਹਮਰਾ ਲਖ ਲੀਨੋ । ਪੂਰਨ ਪੁਰਖ ਸਤਿ ਹਮ ਚੀਨੋ ।
ਜੋਗੀ ਮਨ ਮਹਿ ਏਹ ਵਿਚਾਰੀ । ਮੁਖ ਸਿਉ ਇਹ ਬਿਧ ਗਾਥ ਉਚਾਰੀ ॥ 110 ॥

### ਦੋਹਰਾ

ਹੇ ਪ੍ਰਭ ਸਰੁਤ ਕੀ ਬਾਤ ਅਬ ਕਹਉ ਜੈਸ ਬਿਧ ਹੋਇ ।
ਏਕ ਸਮੇਂ ਸੁ ਜਹਾਜ ਮਹਿ ਚੜਯੋ ਜਾਇ ਦਧ ਜੋਇ ॥ 111 ॥

### ਚੌਪਾਈ

ਚੜਯੋ ਜਹਾਜ ਸਿੰਧ[4] ਮਹਿ ਭਾਰੀ । ਮਛ ਅਟਕਾਯੋ ਨਿਜ ਬਲ ਧਾਰੀ ।
ਕਰ ਰਹੇ ਜਤਨ ਨਹਿ ਤੁਰੇ ਜਹਾਜਾ । ਲੰਗਰ ਡਾਰ ਬਹੁ ਕੀਏ ਕਾਜਾ ।
ਸੌਦਾਗਰ ਪੂਛਯੋ ਤਿਹਂ ਕਾਲਾ । ਪੰਡਿਤ ਕਹੁ ਜੋ ਜਤਨ ਉਤਾਲਾ ।
ਗਨਕ ਬਿਦਾਰ ਤਬੈ ਯੌ ਕਹਿਓ । ਬਲੀ ਦੇਨ ਨਰ ਈਹਾਂ ਚਹਿਓ ॥ 112 ॥

### ਦੋਹਰਾ

ਸਭ ਸਹਾਇ ਜੁਤ ਨਰ ਤਹਾਂ ਮੋਹਿ ਸਹਾਇ ਨ ਕੋਇ ।
ਮੋ ਕਉ ਗਹਿ ਡਾਰਨ ਲਗੇ ਨਿਚਚੈ ਦਧ ਮਹਿ ਸੋਇ ॥ 113 ॥

---

[1]ਅ ਪੋਥੀ ਲਗਾਇ [2]ਅ ਪੋਥੀ ਕਾਨ [3]ਅ ਤੇ ੲ ਪੋਥੀ [4]ਅ ਪੋਥੀ ਸਾਗਰ

## ਚੌਪਾਈ

ਆਰਤ ਹ੍ਵੈ ਮੁਹਿ ਬਿਨਤ ਉਚਾਰੀ । ਹੇ ਭਗਵਤਿ ਹਉ ਸ਼ਰਨ ਤੁਹਾਰੀ ।
ਦ੍ਰੋਪਤੀ ਗਜ ਜਿਮਿ ਭਏ ਸਹਾਈ । ਤਿਮ ਮੋਕੋ ਰਾਖਹੁ ਜਦੁਰਾਈ ।
ਮਮ ਆਰਤ ਅਸ ਬੈਨ ਉਚਾਰਾ । ਤਿਨ ਗਿਹ ਮੋ ਕਉ ਦੂਧ ਮਹਿ ਡਾਰਾ ॥
ਮੁਹ ਸਰੁਤ ਜੁਤ ਮੁਦ੍ਰਾਂ ਮਛ ਕਾਟਾ । ਪ੍ਰਭ ਚਤੁਰ ਭੁਜ ਜਹਾਜ ਮਹਿ ਸਾਂਟਾ ॥ 114 ॥

## ਦੋਹਰਾ

ਇਹ ਬਿਧ ਸਰੁਤ ਮੇਰਾ ਪ੍ਰਭੂ ਤਿਹ ਠਾਂ ਮਛ ਕਟਾਇ ।
ਚਤਰਭੁਜ ਰੂਪ ਮੁਰਾਰ ਨੇ ਮੋਰੀ[2] ਕਰੀ ਸਹਾਇ ॥ 115 ॥

## ਚੌਪਾਈ

ਕਰ ਅੰਬੁਜ ਗੁਰੁ ਸਰੁਤ ਤਿੰਹ ਲੀਨਾ । ਕਨਾਤ ਬਾਹਰ ਤਬ ਨਿਜ ਕਰ ਕੀਨਾ ।
ਸ੍ਰੀ ਮੁਖ ਇਹ ਬਿਧ ਬਚਨ ਸੁਨਾਹੀ । ਜੋਗੀ ਇਹ ਸਰੁਤ ਤੋਰ ਕਿ ਨਾਹੀ ।
ਦਿਖ ਜੋਗੀ ਮਨ ਬਿਸਮਹਿ ਪਾਯੋ । ਬਾਹਰ ਹ੍ਵੈ ਗੁਰੁ ਪਗ ਲਪਟਾਯੋ ॥
ਗੁਰੁ ਕੀ ਉਸਤਤ ਬਹੁ ਬਿਧ ਕੀਨੀ । ਚਤੁਰਭੁਜ ਗੁਰੁ ਰੂਪ ਮਨ ਚੀਨੀ ॥ 116 ॥

## ਦੋਹਰਾ

ਰਾਮ ਕ੍ਰਿਸ਼ਨ ਵੈਰਾਹ ਤੁਮ ਨਰਹਰਿ ਪੁਨ ਧਰਿ ਰੂਪ ।
ਅਬ ਪ੍ਰਤਖਯ ਅਰਜਨ ਗੁਰੁ ਹਰਯੋ ਮੋਹ ਤਮ ਕੂਪ ॥ 117 ॥

## ਚੌਪਾਈ

ਮੋ ਕਉ ਅਪਨੀ ਸ਼ਰਨਿ ਪਛਾਨੋ । ਕਰੋ ਸਿਖ[3] ਨਿਜ ਦਾਸ ਸੁ ਮਾਨੋ ।
ਜੋਗੀ ਕੇ ਇਮ ਬੈਨ ਸੁਨਾਏ । ਭਏ ਪ੍ਰਸੰਨ ਪ੍ਰਭੂ ਮੁਸਕਾਏ ।
ਸ੍ਰੀ ਮੁਖ ਕਹਾ ਮਾਂਗ ਰੁਚ ਜੋਈ । ਲੀਜੈ ਵਰ ਮਨ ਇਛੋ ਜੋਈ ।
ਮਾਂਗਯੋ ਵਰ ਜੋਗੀ ਰੁਚ ਪਾਈ । ਜਸ ਦ੍ਰਿੜਤਾ ਇਹੁ ਸਿਖ ਮਨ ਆਈ ॥ 118 ॥

## ਦੋਹਰਾ

ਤਸ ਦ੍ਰਿੜਤਾ ਸਿਖੀ ਪ੍ਰਭੂ ਏਹ ਵਰ ਮੋਕਉ ਦੇਹ ।
ਤਥਾ ਸਤਿ ਸ੍ਰੀ ਗੁਰ ਕਹਾ ਹਰਖਿਓ ਸੁਨ [ਕਰਿ][4] ਏਹ ॥ 119 ॥

## ਚੌਪਾਈ

ਜੋਗੀ ਸ੍ਰੀ ਗੁਰ ਆਗਯਾ ਲੈ ਕੇ । ਚਲਿਓ ਭਵਨ ਨਿਜ ਆਨੰਦ ਕੈਕੇ ।
ਤਿਲਕ ਗੁਰੂ ਕੇ ਪਗ ਸਿਰ ਲਾਯੋ । ਲੈ ਆਗਿਆ ਨਿਜ ਧਾਮ ਸਿਧਾਯੋ ।
ਜੋਗੀ ਤਿਲਕ ਦੋਉ ਤਬ ਚਲੇ । ਗੁਰ ਜਸ ਗਾਵਤ ਆਨੰਦ ਭਲੇ ।
ਦੋਉ ਨਗਰ ਨਿਜ ਪ੍ਰਾਪਤਿ ਭਏ । ਸ੍ਰੀ ਗੁਰ ਜਸ ਤਹਿ ਬਰਨਨ ਕਏ ॥ 120 ॥

---

[1]ਦ ਪੋਥੀ ਸੰਭੂ [2]ਅ ਪੋਥੀ ਹਮਰੀ [3]ਅ ਤੇ ਦ ਪੋਥੀ ਦਾਸ [4]ਅ ਪੋਥੀ ਵਿਚੋਂ

**ਦੋਹਰਾ**

ਜੋਗੀ ਦਰਸ ਜੋ ਆਇ ਹੈ ਤਾਂਕੋ ਗੁਰ ਸਿਖ ਕੀਨ ।
ਗੁਰੁ ਮੰਤ੍ਰ ਤਿੰਹ ਦੇਇ ਹਹਿ ਜੋਗੀ ਹਰਖ ਸੁ ਲੀਨ ॥ 121 ॥

**ਚੌਪਾਈ**

ਭਗਤ ਸਿੰਘ ਜੋਗੀ ਕਥ ਪੂਰੀ । ਜਾਂਹਿ ਸੁਨੇ ਸਭ ਹੀ ਭ੍ਰਮ ਦੂਰੀ ।
ਔਰ ਕਥਾ[1] ਸੁਨਹੁ ਚਿਤ ਲਾਈ । ਗੁਰੁ ਅਰਜਨ ਕੀ ਸਭ ਸੁਖਦਾਈ ।
ਕਾਂਸ਼ੀ ਤੇ ਇਕ ਪੰਡਿਤ ਆਯੋ । ਗੁਪਾਲ ਰਾਇ[2] ਤਿੰਹ ਨਾਮ ਸੁਹਾਯੋ ।
ਸ੍ਰੀ ਗੁਰ ਮਹਿਮਾ ਸੁਨ ਕੈ ਆਵਾ । ਦਰਸ਼ਨ ਕਰ ਅਤਿ ਹੀ ਸੁਖ ਪਾਵਾ ॥ 122 ॥

**ਦੋਹਰਾ**

ਦਯਾ ਸਿੰਘ ਸ੍ਰੀ ਮੁਖ ਕਹਾ ਪੰਡਿਤ ਕਥਾ ਸੁਨਾਇ ।
ਬ੍ਰਹਮ[1] ਪੁਰਾਨ ਕੀ ਪ੍ਰੀਤਿ ਸਿਉ ਪੰਡਿਤ ਸੁਨ ਸੁਖ ਪਾਇ ॥ 123 ॥

**ਚੌਪਾਈ**

ਜਨਮ ਸਫਲ ਨਿਜ ਪੰਡਿਤ ਮਾਨਾ । ਜਸ ਲਾਇਕ ਕਾਰਜ ਮੁਹਿ ਠਾਨਾ ॥
ਲਾਗਉ ਕਥਾ ਕਰਨ ਮਨ ਲਾਈ । ਸ੍ਰੀ ਗੁਰੁ ਸੁਨਹਿ ਨੇਮ ਨਿਤ ਪਾਈ ॥
ਜਗ ਉਪਕਾਰ ਕਥਾ ਨਿਤ ਸੁਨਹਿ । ਬਡਨ ਰੀਤਿ ਸਭਹੀ ਜਗ ਗੁਨਹਿਂ ।
ਭਗਤ ਸਿੰਘ ਜਸ ਰਾਮ ਅਵਤਾਰ । ਸ੍ਰੀ ਵਸਿਸ਼ਟ ਤੇ ਸੁਨਹਿ ਜੁ ਸਾਰ ॥ 124 ॥

**ਦੋਹਰਾ**

ਤੈਸ ਕਥਾ ਸ੍ਰੀ[2] ਗੁਰ ਸੁਨਹਿ ਜਗ ਜੀਵਨ ਕੇ ਹੇਤ ।
ਬੇਦ ਸ਼ਾਸਤ੍ਰ ਇਨਕੇ ਕਰੇ ਸ੍ਰੀ ਗੁਰ ਗਿਆਨ ਨਿਕੇਤ ॥ 125 ॥

**ਚੌਪਾਈ**

ਹੋਤ ਕਥਾ ਨਿਤ ਨੇਮ ਧਰਾਯੋ । ਤਬ ਲਉ ਭਾਈ ਸਾਲੋ ਆਯੋ ।
ਆਇ ਗੁਰੁ ਕੇ[3] ਪਗ ਲਪਟਾਨਾਂ । ਬਹੁ ਆਦਰ ਤਿਹ ਸ੍ਰੀ ਗੁਰ ਠਾਨਾਂ ।
ਬਹੁਰ ਸਾਲੋ ਕੀਨ ਉਚਾਰ । ਬਾਵਲੀ ਭਈ ਤੁਮ ਕ੍ਰਿਪਾ ਤਿਆਰ ।
ਧੰਨ ਸਾਲੋ ਕਹਿ ਕ੍ਰਿਪਾ ਨਿਧਾਨਾ । ਅਨਿੰਨ ਭਗਤ ਗੁਰ ਸਿਖ ਮਹਾਨਾਂ ॥ 126 ॥

**ਦੋਹਰਾ**

ਪੰਡਿਤ ਸੁਨ ਅਨਿੰਨ ਬਚ ਸਿਖ ਪ੍ਰਤਿ ਗੁਰੁ ਉਚਾਰ ।
ਹਉਂ ਅਨਿੰਨ ਗਾਥਾ ਕਹਉਂ ਢਿਗ ਨਿਤ ਵਿਚਾਰ ॥ 127 ॥

**ਚੌਪਾਈ**

ਪੰਡਿਤ ਮਨ ਮਹਿ ਏਹ ਵਿਚਾਰੀ । ਕਥ ਪਰਤਾਵਾ ਲੇਹੁ ਸੁਧਾਰੀ ।
ਪੰਡਿਤ ਮਨ ਕੀ ਸ੍ਰੀ ਗੁਰ ਜਾਨੀ । ਭਗਤ ਸਿੰਘ ਸਭ ਘਟ ਗੁਰ ਗਯਾਨੀ ।

---

[1]ਅ ਪੋਥੀ ਗਾਥ [2]ੲ ਪੋਥੀ ਦਾਸ [3]ਅ ਤੇ ੲ ਪੋਥੀ ਭਾਗਵਤ [4]ਅ ਪੋਥੀ ਸਤਿ [5]ਅ ਪੋਥੀ ਸਤਿਗੁਰਹਿ

ਪੰਡਿਤ ਪੁਰਾਣ ਭੋਗ ਭੀ ਪਾਯੋ । ਸੁਨ ਕਰ ਸ੍ਰੀ ਸਤਿ ਗੁਰ ਹਰਖਾਯੋ ।
ਪੰਡਿਤ ਕਉ ਧਨ ਦੀਓ ਅਪਾਰਾ । ਪਾਇ ਦਰਬ[1] ਪੰਡਿਤ ਸੁਖ ਧਾਰਾ ॥ 128 ॥

## ਦੋਹਰਾ

ਬਹੁਰੋ ਸ੍ਰੀ ਮੁਖ ਕਮਲ ਤੇ ਸ੍ਰੀ ਗੁਰੁ ਕਹਾ ਸੁਨਾਇ ।
ਪੋਥੀ ਔਰ ਵੇਦਾਂਤ ਕੀ ਪੰਡਿਤ ਲੇਹੁ ਮੰਗਾਇ ॥ 129 ॥

## ਚੌਪਾਈ

ਹਰਖ ਧਾਰ ਪੰਡਿਤ ਯੋ ਕਹਾ । ਕਾਂਸ਼ੀ ਮਧ ਪ੍ਰਭੁ ਸੋ ਅਹਾ ।
ਆਗਯਾ ਹੋਇ ਜਾਇ ਲੈ ਆਵਹਉਂ । ਵੇਦਾਂਤ ਗ੍ਰੰਥ ਹਉ ਤੁਮਹਿ ਸੁਨਾਵਉਂ ।
ਸ੍ਰੀ ਗੁਰ ਕਹਾ ਦੇਰ ਨਹਿ ਕਯੈ । ਜਾਇ ਸਿਤਾਬ ਸੋਈ ਲੈ ਅਯੈ ।
ਪੰਡਿਤ ਸੁਨ ਮਨ ਆਨੰਦ ਪਾਯੋ । ਸੋਧ ਮਹੂਰਤ ਸੁਭ ਦਿਨ ਪਾਯੋ ॥ 130 ॥

## ਦੋਹਰਾ

ਨਖਯਤ੍ਰ ਸੁਭ ਲਗਣ ਐ ਮੁਹੂਰਤ ਭਲੋ ਨਿਹਾਰ ।
ਜਾਇ ਗੁਰ ਜੀ ਕਉ ਕਹਾ ਅਬ ਹਉ ਭਯੋ ਤਿਆਰ ॥ 131 ॥

## ਚੌਪਾਈ

ਪੰਚ ਸੈ ਰੁਪਯਾ[2] ਪੰਡਿਤ ਦੀਨਾ । ਸ੍ਰੀ ਗੁਰੁ ਤਿਹ ਕਉ ਬਿਦਿਆ ਕੀਨਾਂ ।
ਲਗਨ ਸੋਧ ਪੰਡਿਤ ਕਰ ਪਿਆਨਾਂ । ਪੁਰ ਬਾਹਰ ਗਰਧਬ ਸਮੁਹਾਨਾਂ ।
ਗਧੇ ਸ਼ਬਦ ਸੁਨ ਬਿਪ੍ਰ ਮੁੜ ਆਯੋ । ਆਇ ਗੁਰ ਕੇ ਪਾਸ ਬੈਠਾਯੋ ।
ਪੂਛਤ ਭੇ ਗੁਰ ਕਿਮ ਮੁੜ ਆਈ । ਪੰਡਿਤ ਗਰਧਬ ਸ਼ਬਦ ਸੁਨਾਏ ॥ 132 ॥

## ਦੋਹਰਾ

ਤਬ ਮੁਸਕਾਇ ਸ੍ਰੀ ਗੁਰੁ ਕਹਾ ਤੁਮ ਨਿਜ ਕਹਤ ਅਨਿੰਨ ।
ਬਹੁਰ ਲਗਨ ਦਿਖ ਤੁਮ ਤੁਰੇ ਮੁੜਿਓ ਗਧੇ ਧਰ ਜੰਨ ॥ 133 ॥

## ਚੌਪਾਈ

ਤਾਂਤੇ ਲਗਨ ਸਭ ਮਿਥਯਾ[3] ਜਾਨੇ । ਗਧੇ ਬਚਨ ਤੁਮ ਸਤਿ ਪਛਾਨੇ ।
ਅਬ ਦੇਖੋ ਸਿਖਨ ਵਡਿਆਈ । ਅਨਿੰਨ ਭਗਤ ਦ੍ਰਿੜਤਾ ਇਨ ਆਈ ।
ਸ੍ਰੀ ਮੁਖ ਤੇ ਅਬ ਗੁਰੂ ਉਚਾਰੇ । ਸੁਨੋ ਸਿਖ ਤੁਮ ਬਚਨ ਹਮਾਰੇ ॥
ਸ੍ਰੀ ਗੁਰ ਨਾਨਕ ਰੂਪ ਮੁਰਾਰਿ । ਸਿੰਗਲਾ ਦੀਪ ਗਏ ਇਕ ਵਾਰਿ ॥ 134 ॥

## ਦੋਹਰਾ

ਪ੍ਰਾਣ ਸੰਗਲੀ ਕੀ ਤਹਾਂ ਪੋਥੀ ਰਚੀ ਬਨਾਇ ।
ਜਾਇ ਸਿਖ ਕੋਉ ਲਿਆਵਈ ਯਾ ਮਹਿ ਦੇਰ ਨ ਲਾਇ ॥ 135 ॥

---

[1]ਅ ਤੇ ੲ ਪੋਥੀ ਮਾਯਾ [2]ਅ ਪੋਥੀ ਦਮੜਾ [3]ਅ ਤੇ ੲ ਪੋਥੀ ਝੂਠੇ

### ਚੌਪਾਈ

ਇਹ ਸੁਨ ਪੈੜਾ ਉਠ ਹਰਖਾਏ । ਹੇ ਪ੍ਰਭ ਆਗਯਾ[1] ਮੋਹਿ ਕਰਾਏ ।
ਸ੍ਰੀ ਗੁਰੁ ਕਹਿ ਇਹ ਰੀਤਿ ਸਿਧਾਵਉ । ਗੁਰੂ ਨਾਨਕ ਕਾ ਜਾਪ ਜਪਾਵਉਂ[2] ।
ਤ੍ਰਿਆ ਰਾਜ ਛਲ ਨਿਕਟਿ ਨ ਆਵੇ । ਗੁਰੁ ਨਾਨਕ ਤੁਹਿ ਰਛ ਕਰਾਵੈ ।
ਨਿਰਧਨ ਏਕ ਸਿਖ ਤਹਿ ਆਇਓਂ । ਪੈਸੇ ਪਾਂਚ ਸੁ ਭੇਟ ਧਰਾਯੋ ॥ 136 ॥

### ਦੋਹਰਾ

ਰਿਧਿ ਸਿਧਿ ਤਿਹ ਕਰ ਦਈ ਪੈਸੇ ਨਿਜ ਕਰ ਲੀਨ ।
ਸੰਬਲ ਹਿਤ ਅਤਿ ਹਰਖ ਸਿਉ ਪੈੜੇ ਕਉਂ ਗੁਰ ਦੀਨ ॥ 137 ॥

### ਚੌਪਾਈ

ਰਾਹ ਮੁਕਾਮ ਸਾਥ ਲਿਖ ਦਈ । ਪੈੜੇ ਕਉ ਗੁਰ ਬਿਦਿਆ ਕਈ ।
ਪੈੜੇ ਗੁਰ ਪਗ ਸੀਸ ਨਿਵਾਯੋ । ਕਰ ਅਰਦਾਸ ਸੁ ਤਬੈ ਸਿਧਾਯੋ ।
ਦਿਖ ਪੰਡਿਤ ਮਨ ਬਿਸਮੈ ਪਾਯੋ । ਸ੍ਰੀ ਗੁਰ ਤਾਕਉ ਬਚਨ ਸੁਨਾਯੋ ।
ਸਿਖ ਅਨਿੰਨ ਪੰਡਿਤ ਦਿਖ ਐਸੇ । ਗ੍ਰਿਹ ਥਿਤ ਵਾਰ ਜਾਨ ਨਹਿੰ ਕੈਸੇ ॥ 138 ॥

### ਦੋਹਰਾ

ਤੋ ਕਉ ਸੰਬਲ ਪਾਂਚ ਸੈ ਇਸ ਕਉ ਪੈਸੇ ਪਾਂਚ ।
ਹਰਖ ਬਦਨ ਪਯਾਨਾ ਕੀਓ ਅਨਿੰਨ ਜਾਨ ਇਹ ਸਾਚ ॥ 139 ॥

### ਚੌਪਾਈ

ਏਕ ਭਰੋਸਾ ਪ੍ਰਭ ਕਾ ਪਾਏ । ਤਯਾਗ ਲਗਨ ਅਰਦਾਸ ਕਰਾਏ ।
ਗੁਰ[3] ਕਰ ਨਿਸਚਾ[3] ਪੈੜਾ ਧਰਯੋ । ਗੁਰੁ ਜਸ ਬਰਤਨ ਪੰਥ ਸੁਹਾਯੋ ।
ਪੈਸੇ ਪਾਂਚ ਕਿ ਰਿਧਿ ਸਿਧਿ ਦਈ । ਖਾਵਤ ਖਰਚਤ ਤੋਟਿ ਨ ਪਈ ।
ਇਹ ਬਿਧ ਪੈੜਾ ਤਹਾਂ ਸਿਧਾਰੀ । ਸਿੰਗਲਾ ਦੀਪ ਰਾਜ ਜਹਿ ਨਾਰੀ ॥ 140 ॥

### ਦੋਹਰਾ

ਪੈੜੇ ਕਉ ਦਿਖ ਕੈ ਤ੍ਰਿਆ ਜੰਤ੍ਰ ਮੰਤ੍ਰ ਬਹੁ ਕੀਨ ।
ਗੁਰ ਨਾਨਕ ਜਸ ਇਨ ਕਹਿਓ ਸਭ ਭਈ ਚਰਨੀ ਦੀਨ[4] ॥ 141 ॥

### ਚੌਪਾਈ

ਕਛੂ ਦਿਨ ਪੈੜਾ ਤਿਹ ਠਾਂ ਰਹਾ । ਤ੍ਰਿਆ ਰਾਨੀ ਸੇਵਾ ਸੁਖ ਲਹਾ ।
ਪੈੜੇ ਪੋਥੀ ਬਹੁਰੋ ਮਾਗੀ । ਪ੍ਰਾਨਸੰਗਲੀ ਦਿਹੁ ਵਡਭਾਗੀ ।
ਤ੍ਰਿਅਨਿ ਰਾਨੀ ਪੋਥੀ ਦੀਨੀ । ਦੀਨ ਭਾਂਤ ਹ੍ਵੈ ਬਿਨਤੀ ਕੀਨੀ ।
ਸ੍ਰੀ ਗੁਰ ਨਾਨਕ ਥੇ ਜਬ ਆਏ । ਦੇਇ ਪੋਥੀ ਇਮ ਬਚਨ ਸੁਨਾਏ ॥ 142 ॥

---

[1]ਅ ਪੋਥੀ ਆਦਿਸ [2]ਅ ਪੋਥੀ ਕਓ [3]ਅ ਤੇ ਞ ਪੋਥੀ ਗੁਰੂ ਭਰੋਸਹਿ [4]ਅ ਪੋਥੀ ਅਧੀਨ

### ਦੋਹਰਾ

ਹਮਰੋ ਸਿਖ ਇਹਾਂ ਆਇ ਹੈ ਤੁਮਰੋ ਛਲ ਨਹੀ ਖਾਇ ।
ਪੋਥੀ ਤਾਕਉ ਦੀਜੀਓ ਸੋ ਤੁਮ ਮੁਕਤ ਕਰਾਇ ॥ 143 ॥

### ਚੌਪਾਈ

ਜੰਤ੍ਰ ਮੰਤ੍ਰ ਕਰ ਹਮ ਦਿਖਲਯੋ । ਤੁਮ ਪਰ ਹਮਰਾ ਬਲੁ ਨਹੀਂ ਪਯੋ ।
ਤਾਂਤੇ ਪੋਥੀ ਇਹੁ ਤੁਮ ਲੇਵੋ । ਮੁਕਤਿ ਦਾਨ ਹਮ ਕੋ ਅਬ[1] ਦੇਵੋ ।
ਪੈੜੈ ਤਾਂ ਕਉ ਕਹਾ ਸੁਨਾਏ । ਸ੍ਰੀ ਗੁਰੁ ਕਿਰਪਾ ਮੁਕਤਿ ਤੁਮ ਪਾਏ ।
ਸੁਨਤ ਤ੍ਰਿਆ ਮਨ ਆਨੰਦ ਪਾਯੋ । ਬਹੁਤ ਦਰਬ ਦੇ ਵਿਦਾ ਕਰਾਯੋ ॥ 144 ॥

### ਦੋਹਰਾ

ਲੈ ਪੋਥੀ ਬਹੁ ਦਰਬ ਕਉ ਪੈੜੇ ਧਯਾਨ ਲਗਾਇ ।
ਗੁਰੁ ਨਾਨਕ ਸਿਮਰਨਿ ਕੀਓ ਛਿਮ ਮਹਿ ਪਹੁੰਚਿਓ ਆਇ ॥ 145 ॥

### ਚੌਪਾਈ

ਆਇ ਪ੍ਰਨਾਮ ਗੁਰੁ ਕਉ ਕਰੀ । ਬਾਰੰਬਾਰ ਹਰਖ ਮਨ ਧਰੀ ।
ਅਪਾਰ ਦਰਬ ਗੁਰ ਆਗੇ ਧਰਿਓ । ਧਰ ਪੋਥੀ ਆਗੇ ਹਰਖਰਿਓ ।
ਗੁਰ ਅਰਜਨ ਪਿਖ ਭਏ ਕਿਰਪਾਲ । ਭਾਖਯੋ ਪੈੜਾ ਭਯੋ[2] ਨਿਹਾਲ ।
ਪੰਡਿਤ ਕਉ ਗੁਰੁ ਕਹਾ ਸੁਨਾਏ । ਅਨਿੰਨ ਭਗਤ ਅਸ ਰੀਤਿ ਸਦਾਏ ॥ 146 ॥

### ਦੋਹਰਾ

ਭਗਤ ਸਿੰਘ ਗੁਰਦਾਸ ਜੀ ਪੈੜੇ ਅਉ ਦ੍ਵਿਜ ਭਾਇ ।
ਅਨਿੰਨ ਭਗਤਿ ਕੇ ਕਵਿਤ ਦੋ ਚਾਰ ਚਾਰ ਰਿਖ ਗਾਇ ॥ 147 ॥
ਆਦਿ ਅੰਤ ਪੋਥੀ ਦਿਖੀ ਸ੍ਰੀ ਗੁਰ ਕੀਨ ਵਿਚਾਰ ।
ਜੋਗ ਸਾਧਨਾ[3] ਇਸ ਵਿਖੈ ਕਲ ਨਰ ਸਕਿਹੰ ਨ ਧਾਰ ॥ 148 ॥

### ਚੌਪਾਈ

ਸੁਧਾ ਸਰੋਵਰ ਮਾਂਹਿ ਦਈ ਡਾਰੇ । ਦਿਖ ਸਭ ਹੀ ਨਰ ਬਿਸਮਹਿ ਧਾਰੇ ।
ਪੰਡਿਤ ਪੂਛਿਓ ਪ੍ਰਭ ਕਿਰਪਾਲਾ । ਬਡੇ ਯਤਨ ਸਿਉ ਆਈ[4] ਦਿਆਲਾ ।
ਸੁਧਾ ਸਰੋਵਰ ਤੁਮ ਦਈ ਡਾਰੇ । ਸ੍ਰੀ ਗੁਰ ਤਾਂਕੋ ਬਚਨ ਉਚਾਰੇ ।
ਅਨਿੰਨ ਭਗਤਿ ਹਿਤ ਕੌਤਕ ਕੀਨੋ । ਸੋ ਦਿਖਾਇ ਡਾਰੀ ਸੁਖ ਲੀਨੋ ॥ 149 ॥

### ਦੋਹਰਾ

ਜੋਗ ਸਾਧਨਾ ਥੀ ਲਿਖੀ ਤੁਛ ਜੀਵ ਕਲ ਹੋਇ ।
ਇਹੁ ਵਿਚਾਰ ਅਤਿਸੈ ਕਠਿਨ ਧਾਰ ਨ ਸਾਕੈ ਕੋਇ ॥ 150 ॥
ਬਿਤ੍ਰੰਤ ਸਭ ਅਗ੍ਰ ਹੀ ਗੁਰੁ ਨਾਨਕ ਜੀ ਗਾਇ ।
ਸਾਰ ਕਾਢ ਸੂਹੀ ਲਿਖਯੋ ਜੋਗੁ ਨ ਥਿੰਥਾ ਪਾਇ ॥ 151 ।

---

[1]ਅ ਪੋਥੀ ਤੁਮ [2]ਅ ਪੋਥੀ ਹੋਰ [3]ਅ ਪੋਥੀ ਬਿਧੀ ਹਹਿ [4]ਅ ਤੇ ੲ ਪੋਥੀ ਪਹੁਤੀ

## ਸੂਹੀ ਮਹਲਾ ੧[1]

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ।
ਜੋਗੁ ਨ ਮੁੰਦੀ ਮੂੰਡ ਮੁੰਡਾਇਐ ਜੋਗੁ ਨ ਸਿੰਙੀ ਵਾਈਐ ।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ ॥ ੧ ॥
ਗਲੀ ਜੋਗੁ ਨ ਹੋਈ ।
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥ ਰਹਾਉ ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ।
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੨ ॥
ਸਤਿਗੁਰੁ ਭੇਟੈ ਤਾਂ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ।
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਦਾ ਪਾਈਐ ।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੩ ॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ।
ਵਾਜੇ ਬਾਝਹੁ ਸਿੰਙੀ ਬਾਜੈ ਤਉ ਨਿਰਭਉ ਪਦੁ ਪਾਈਐ ।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥ 4 ॥

### ਚੌਪਾਈ

ਪੰਡਿਤ ਔਰ ਬਾਤ ਸੁਨ ਲੀਜੈ । ਅੰਮ੍ਰਿਤਸਰ ਜੋ ਮਜਨ ਕੀਜੈ ।
ਜਪੈ ਨਾਮ ਪੁਨ ਧਿਆਨ ਲਗਾਵੈ । ਪਦਵੀ ਜੋਗੁ ਸੋਊ ਨਰ ਪਾਵੈ ।
ਜੈਸੇ ਸਿੰਧ[2] ਮਹਿ ਰਤਨ ਅਪਾਰਾ । ਹੀਰੇ ਮੋਤੀ ਅਨਿਕ ਪ੍ਰਕਾਰਾ ।
ਮਰਨ ਮਾਂਡ ਟੁਬੀ ਜੋ ਲਾਵੈ । ਨਿਸਚੈ ਦਰਬ ਅਨਿਕ ਵਹੁ ਪਾਵੈ ॥ 152 ॥

### ਦੋਹਰਾ

ਤੈਸੇ ਸੁਧਾ ਸਰੋਵਰੇ ਜੋ ਨਰ ਕਰੇ ਇਸਨਾਨ ।
ਜਪ ਤਪ ਜੋਗੁ ਬੈਰਾਗ ਜਗੁ ਨਿਸਚੈ ਪਾਵੈ ਗਿਆਨ ॥ 153 ॥

### ਚੌਪਾਈ

ਯਾਂ ਮਹਿ ਸੰਸਾ ਧਰਉ ਨ ਕੋਈ । ਰਾਹ ਮੁਕਾਮ ਸਾਖੀ ਅਬ ਹੋਈ ।
ਆਗੇ ਹੀ ਗੁਰੁ ਕਹੀ ਉਚਾਰ । ਪਠਿਓ ਸਿਖ ਅਬ ਸਮਾਂ ਬਿਚਾਰ ।
ਪੰਡਿਤ ਕਉ ਆਤਿਸੈ ਧਨ ਦੇਕੈ । ਵਿਦਾ ਕੀਓ ਗੁਰ ਆਨੰਦ ਕੈ ਕੈ ।
ਚਰਨਾਂਬੁਜ[3] ਗੁਰ ਸੀਸ ਨਿਵਾਯੋ । ਪੰਡਿਤ ਕਾਂਸ਼ੀ ਓਰ ਸਿਧਾਯੋ ॥ 154 ॥

### ਦੋਹਰਾ

ਪੰਡਿਤ ਕਾਂਸ਼ੀ ਜਾਇ ਕੇ ਗੁਰ ਜਸ ਕੀਓ ਅਪਾਰ ।
ਜਊ ਸੁਨੈ ਨਿਹਚੈ ਧਰੈ ਸ੍ਰੀ ਗੁਰ ਧੰਨ ਉਚਾਰ ॥ 155 ॥

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 730 [2]ਅ ਪੋਥੀ ਜਿਮ ਸਾਗਰ [3]ਅ ਤੇ ੲ ਪੋਥੀ ਚਰਨਕੰਵਲ

ਇਹ ਬਿਧ ਤਾਰੇ ਸਿਖ ਬਹੁ ਗੁਰ ਅਰਜਨ ਕਿਰਪਾਲ ।
ਭਾਈ ਜੀ ਕਛੁ ਹਹਿੰ ਲਿਖੇ ਜੋ ਸਿਖ ਬੁਧੁ ਬਿਸਾਲ ।। 156 ।।

**ਚੌਪਾਈ**

ਦਸ ਇਕ ਵਾਰ ਪੌੜੀ ਦਸ ਅਠ ਤੇ । ਬਿੰਸ ਅਸ਼ਟਿ ਤਕ ਦਸ ਪੌੜੀ ਤੇ ।
ਕਹੇ ਨਾਮ ਗਿਣ ਮੁਖ ਸਿਖ ਭਏ । ਔਰ ਅਪਾਰ ਗਨਤ ਕੋ ਕਏ ।
ਕਾਗਦ ਦੀਪ ਸਿੰਧ ਮਸ ਕੀਜੈ । ਬਨਰਾਜ ਕਲਮ ਬਾਨੀ ਕਹਿ ਲੀਜੈ ।
ਲਿਖੇ ਗਨੇਸ਼ ਰੈਨ ਦਿਨ ਲਾਈ । ਗੁਰੁ ਸਿਖ ਤਾਰੇ ਅੰਤੁ ਨ ਪਾਈ ।। 157 ।।

**ਦੋਹਰਾ**

ਗੁਰਦਾਸ ਕਹੇ ਜੇ ਨਾਮ ਕਛੁ ਤਿਨਕੀ ਕਥਾ ਸੁਨਾਊ ।
ਬਾਢੇ ਗ੍ਰਿੰਥ ਕਥਾ ਕਹੇ ਗਾਂਥ ਅੰਤ ਨਹਿੰ ਪਾਊ ।। 158 ।।

**ਚੌਪਾਈ**

ਭਗਤ ਸਿੰਘ ਗੁਰ ਕਥਾ ਅਪਾਰਾ । ਤਾਰੇ ਸਿਖ ਨ ਆਵੈ ਪਾਰਾ ।
ਛਠਮ ਧਿਆਇ ਜੋ ਪੜੇ ਸੁਨਾਵੈ । ਸਤਰੂ ਭੈ ਤਿਹ ਨਿਕਟ ਨ ਆਵੈ ।
ਕਵਿ ਬਿਨਤੀ ਸੰਗਤ ਕੇ ਆਗੇ । ਦੇਵੋ ਵਰ ਮੋ ਕਉ ਰਸ ਪਾਗੇ ।
ਬਿਮਲ ਬੁਧ ਗੁਰ ਚਰਨ ਸਨੇਹੁ । ਹੁਇ ਕ੍ਰਿਪਾਲ ਸੰਗਤ ਵਰ ਦੇਹੁ ।। 159 ।।

**ਦੋਹਰਾ**

ਤੁਛ ਬੁਧ ਮੁਹਿ ਸਮਝ ਕੇ ਭੂਲ ਛਿਮਾਂ ਕਰ ਲੇਹੁ ।
ਅਧਿਕ ਉਨਿ ਜਹਿ ਹੋਇ ਕਛੁ ਅਛਰ ਭਹਿ ਧਰਿ ਦੇਹੁ ।। 160 ।।
ਮਹਾਂਦੇਵ ਪਯਾਨਾਂ ਕਹਉ ਪ੍ਰਿਥੀਆ ਅਗਲੇ ਧਿਆਇ ।
ਜੋਤੀ ਜੋਤ ਸਮਾਇੰਗੇ ਗੁਰੁ ਅਰਜਨ ਸੁਖ ਪਾਇ ।। 161 ।।

ਇਤਿ ਸ੍ਰੀ ਗੁਰ ਬਿਲਾਸ ਜੋਗੀ ਕੀ ਸਾਖ ਸਿਖਨਿ ਕੀ ਸਾਖ ਸੁਲਹੀ ਮਿਤ੍ਰ ਚੰਦੂ ਪ੍ਰਿਥੀਏ ਮੇਲ ਬਰਨੰਨ ਨਾਮ ਖਸ਼ਟਮੋ ਧਿਆਇ ਸਮਾਪਤ ਮਸਤ ਸੁਭ ਸਸਤ ।। 6 ।। ਬੋਲਹ ਜੀ ਵਾਹਿਗੁਰੁ ।।

ਆਗੇ ਜੁ ਸਿਖ ਅਪਾਰ ਖੜੇ ਗੁਰ ਦਰਸ਼ਨ ਦੇਖਨ ਕਉ ਅਕੁਲਾਵਹਿ ।
ਬ੍ਰਹਮ ਮੁਨੀ ਸ਼ਿਵ ਧਯਾਨ ਨ ਪਾਵਤ ਸੋਊ ਧਰਾ ਪ੍ਰਭ ਤਖਤ ਸੁਹਾਵਹਿ ।
ਦੀਨ ਦਿਆਲ ਸਦਾ ਕਿਰਪਾਲ ਸੁ ਦਾਸ ਨਿਹਾਲ ਕਰੈ ਗੁਨ ਗਾਵਹਿ ।
ਸੁੰਦਰ ਐਸੇ ਸਰੂਪ ਕੇ ਉਪਰ ਦਾਸ ਕਵੀ ਪਿਖ ਕੈ ਬਲ ਜਾਵਹਿ ॥ 59 ॥

**ਦੋਹਰਾ**

ਕਵਿ ਉਸਤਤਿ ਗੁਰ ਕੀ ਕਰੀ ਇਹ ਇਛਾ ਮੁਹਿ ਪੂਰ ।
ਤੁਮਰੇ ਗੁਨ ਨਿਸਦਿਨ ਕਹਉਂ ਮਨ ਵਿਖੇਪ[1] ਕਰ ਦੂਰ ॥ 60 ॥
ਅਬਦੁਲ ਢਾਢੀ ਦੇਖ ਛਬਿ ਸ੍ਰੀ ਗੁਰ ਤਖਤ ਸੁਹਾਇ ।
ਸਨਮੁਖ ਹਵੈ ਠਾਢਾ ਭਯੋ ਪੌੜੀ ਜਸ ਪ੍ਰਗਟਾਇ ॥ 61 ॥

**ਪਉੜੀ**

ਸਚਾ ਤਖਤ ਸੁਹਾਯੋ ਸ੍ਰੀ ਗੁਰੂ ਪਾਇ ਕੈ ।
ਛਬ ਬਰਨੀ ਨਹਿ ਜਾਇ ਕਹਊਂ ਕਿਆ ਗਾਇ ਕੈ ।
ਰਵਿ ਸਸਿ ਭਏ ਮਲੀਨ ਸੁਦਰਸ ਦਿਖਾਇ ਕੈ ।
ਸ੍ਰੀ ਗੁਰ ਤਖਤ ਬਿਰਾਜੈ ਪ੍ਰਭੂ ਧਿਆਇ ਕੈ ।
ਮੀਰ ਅਬਦੁਲ ਔ ਨਥਾ ਜਸ ਕਹੇ ਬਨਾਇ ਕੈ ॥ 62 ॥

**ਦੋਹਰਾ**

ਅਸਿ ਉਸਤਤਿ ਢਾਢੀ ਕਰੀ ਸੁਨ ਗੁਰ ਭਏ ਕ੍ਰਿਪਾਲ ॥
ਸ੍ਰੀ ਗੁਰ ਬਚ ਐਸੇ ਕਹੇ ਢਾਢੀ ਭਯੋ ਨਿਹਾਲ ॥ 63 ॥

**ਚੌਪਾਈ**

ਪੁਨ ਢਾਢੀ ਕਉ ਬਚਨ ਸੁਨਾਏ । ਰਹੋ ਨਿਕਟ ਹਮਰੇ ਸੁਖ ਪਾਏ ।
ਵਾਰ ਸਭੀ ਸੂਰਨ ਕੀ ਗਾਵਉ । ਠਾਢੇ ਆਗੇ ਨਿਤ ਸੁਨਾਵਉ ॥ 64 ॥
ਸਤਿ ਬਚਨ ਢਾਢੀ ਮਨ ਲੀਨੇ । ਸੰਗਤ ਕਉ ਗੁਰੁ ਆਗਿਆ ਦੀਨੇ ।
ਹੁਮ ਹੁਮਾਇ ਸੰਗਤਿ ਸਭਿ ਆਈ । ਹੈ ਪਟ ਸ਼ਸਤ੍ਰ ਸੁ ਪੂਜ ਚੜ੍ਹਾਈ ॥ 65 ॥

**ਦੋਹਰਾ**

ਤੁਰੰਗ ਅਨਿਕ ਬਹੁ ਰੰਗ ਕੇ ਸ਼ਸਤ੍ਰ ਕੀਮ[2] ਜਿਹ ਭਾਰ ।
ਤਾਂਹਿ ਸਮੇ ਪੂਜਾ ਚੜੀ ਕੋ ਕਵਿ ਸਕੇ ਉਚਾਰ ॥ 66 ॥

**ਚੌਪਾਈ**

ਪਾਛੇ ਸ੍ਰੀ ਗੁਰੂ ਆਗਯਾ ਦੀਨੇ । ਬਵੰਜਾ ਬੀਰ ਬਪੁ ਧਰੇ ਨਵੀਨੇ ।
ਛੀਪੇ ਝੀਵਰ[3] ਔਰ ਤਖਾਨ । ਨਾਈ ਗ੍ਰਿਹ ਉਤਰੇ ਸਭ ਆਣ ।
ਸੋ ਗੁਰ ਆਗੇ ਖਰੇ ਨਿਹਾਰੇ । ਗਰੀਬ ਨਿਵਾਜ ਬਿਰਦ ਜਿਹ ਭਾਰੇ ।
ਸਿਖ ਕਉ ਕਹਾ ਪੂਛਹੁ ਇਨ ਜਾਏ । ਕੌਨ ਦੇਸ਼ ਕਿਹ ਕਾਰਨ ਆਏ ॥ 67 ॥

---

[1]ਅ ਤੇ ੲ ਪੋਥੀ ਕਲੇਸ [2]ਅ ਪੋਥੀ ਮੂਲ [3]ਅ ਤੇ ੲ ਪੋਥੀ ਮਹਿਰੇ

**ਦੋਹਰਾ**

ਜਾਇ ਸਿਖ ਪੂਛਨ ਕਰਾ ਕੌਨ ਹੇਤ ਤੁਮ ਆਇ ।
ਦਰਸ ਹੇਤ ਆਏ ਇਹਾਂ ਯੌ ਸਭ ਕਹਾ ਸੁਨਾਇ ॥ 68 ॥

**ਚੌਪਾਈ**

ਮਾਝੇ ਔਰ ਦੁਆਬੇ ਵਾਸੀ । ਕਿਸੀ ਜਨਮ ਮਾਲਵ ਸੁਖ ਰਾਸੀ ।
ਚਾਰ ਸਹਿਸ[1] ਸੂਰਾ ਬਲਕਾਰੀ । ਸਕਤਿ ਨ ਗਹੀ ਬੀਰ ਤਨ ਧਾਰੀ ॥ 69 ॥
ਸਭ ਤਿੰਹ ਸਿਖ ਕਉ ਐਸ ਅਲਾਵਹਿਂ । ਨਹਿਂ ਢਿਗ ਦਰਬ ਜਉ ਪੂਜ ਚੜ੍ਹਾਵਹਿਂ ।
ਹਮ ਅਨਾਥ ਸਿਰ ਭੇਟਾ ਕੀਨੇ । ਦਯਾ ਸਿੰਧ ਕਉ ਯੋਂ ਕਹਿ ਦੀਨੇ ॥ 70 ॥

**ਦੋਹਰਾ**

ਸੁਨਿ ਸਿਖ ਤਾਂਕੇ ਬਚਨ ਕੋ ਆਯੋ ਗੁਰੂ ਨਿਕਟਾਇ ।
ਦਰਸ ਹੇਤਿ ਆਏ ਪ੍ਰਭੂ ਸੀਸਨ ਭੇਟ ਚੜਾਇ ॥ 71 ॥

**ਚੌਪਾਈ**

ਬੀਰ ਬਵੰਜਾ ਗੁਰੂ ਨੇ ਜਾਨੇ । ਮੁਖ ਸਿਉ ਯਾਂ ਬਿਧਿ ਬਚਨ ਬਖਾਨੇ ।
ਸਭ ਕੋ ਲਿਆਵੋ ਨਿਕਟ ਬੁਲਾਈ । ਲਿਯਾਯੋ ਬੋਲ ਸੁ ਤੀਬਰ[2] ਜਾਈ ॥ 72 ॥
ਸਭ ਆਇ ਚਰਨ ਬੰਦਨਾ ਕੀਨੀ । ਚਾਰ ਸਹਸ ਸਭ ਹੋਇ ਅਧੀਨੀ ।
ਪੁਨ ਨਿੰਮ੍ਰਿ ਤਿਨ ਬਚਨ ਉਚਾਰੇ । ਸੀਸ ਭੇਟ ਪ੍ਰਭੂ ਹਮਹਿਂ ਪੁਕਾਰੇ ॥ 73 ॥

**ਦੋਹਰਾ**

ਦੀਨ ਹੇਤ ਸਿਰ ਦੇਹਿੰਗੇ ਐਸ ਬਾਤ ਦ੍ਰਿੜ ਕੀਨ ।
ਚਾਰ ਸਹਿਸ ਸੂਰਾ ਬਲੀ ਕ੍ਰਿਪਾ ਸਿੰਧੁ ਮਨ ਚੀਨ ॥ 74 ॥

**ਚੌਪਾਈ**

ਮੁਖ ਸਿਉ ਧੰਨ ਧੰਨ ਬਚਨ ਉਚਾਰੇ । ਦੀਏ ਅਸਵ ਪੁਨ ਸ਼ਸਤ੍ਰ ਅਪਾਰੇ ।
ਚਾਰ ਸਹਿਸ ਹੈ ਦੀਏ ਅਮੋਲਾ । ਇਛਾਚਾਰੀ ਸੂਰ ਅਡੋਲਾ ॥ 75 ॥
ਬਿਧਿਆ ਪੈੜਾ ਔਰ ਪਿਆਨਾ । ਚੌਥਾ ਜੇਠਾ ਕਹੋ ਬਖਾਨਾ ।
ਸਹਸ ਸਹਸ ਤਾਬਿਆ[3] ਇਨ ਦੀਏ । ਚਾਰੋ ਸਿਖ ਸੈਨਾਪਤੀ ਕੀਏ ॥ 76 ॥

**ਦੋਹਰਾ**

ਭਗਤ ਸਿੰਘ ਮੰਗਲ ਬਢੋ ਸੁਤਰੀ ਬਜਤ ਨਿਸ਼ਾਨ ।
ਦੈ ਦਰਸ਼ਨ ਕ੍ਰਿਤ ਕ੍ਰਿਤ ਕਰਹਿਂ ਸ੍ਰੀ ਗੁਰ ਕ੍ਰਿਪਾ ਨਿਧਾਨ ॥ 77 ॥

**ਚੌਪਾਈ**

ਸਭ ਕੌਤਕ ਭਗਵੰਤ ਦਿਖਾਯੋ । ਗੁਰੂ ਢਿਗ ਬੈਠ ਨ ਕਿਸੀ ਲਖਾਯੋ ।
ਕਾਲ[4] ਪੁਰਖ ਭੇ ਅੰਤਰਿ ਧਿਆਨਾ । ਹਰਿਗੋਬਿੰਦ ਗੁਰ ਬੰਦਨ ਠਾਨਾਂ ॥ 78 ॥

---

[1]ਅ ਪੋਥੀ ਹਜਾਰ [2]ਅ ਪੋਥੀ ਤਬਹੀ [3]ਅ ਤੇ ੲ ਪੋਥੀ ਅਧੀਨ [4]ਅ ਪੋਥੀ ਅਕਾਲ

ਦੋਇ ਜਾਮ ਦਿਨ ਅਯੋ ਨਿਹਾਰੀ। ਉਠੇ ਪ੍ਰਭੂ ਸਾਹਿਬ ਅਵਤਾਰੀ।
ਜਾਇ ਮਾਤ ਪਗ ਨਿਯਾਯੋ ਸੀਸਾਂ। ਗੰਗ ਮਾਤ ਬਹੁ ਦਈ ਅਸੀਸਾ ॥ 79 ॥

**ਦੋਹਰਾ**

ਭਗਤ ਸਿੰਘ ਪੂਛਨ ਕੀਓ ਹੇ ਪ੍ਰਭੂ ਮੋਹਿ ਸੁਨਾਇ।
ਨਿਤ ਕੌਤਕ ਕੈਸੇ ਕਰਹਿੰ ਸ੍ਰੀ ਗੁਰ ਦੀਨ ਸਹਾਇ ॥ 80 ॥

**ਚੌਪਾਈ**

ਮਨੀ ਸਿੰਘ ਕਹਿ ਚਰਿਤ ਅਪਾਰਾ। ਹਰਿਗੋਬਿੰਦ ਯੋ ਕਰਹਿੰ ਮੁਰਾਰਾ।
ਚੌਕੀ ਪਾਂਚ ਸ਼ਬਦ ਕੀ ਸੁਨੈ। ਪਾਛੇ ਗੁਰੂ ਨਾਨਕ ਜਸ ਗੁਨੈ ॥ 81 ॥
ਰਹੀ ਜਾਮ ਨਿਸਿ ਆਸਾ ਵਾਰ। ਕਰ ਇਸ਼ਨਾਨ ਸੁਨਤ ਹਿਤ ਧਾਰ।
ਪਾਛੇ ਅਰਧ ਜਾਮ ਦਿਨ ਆਏ। ਚੌਕੀ ਆਨੰਦ ਸੁਨ ਮਨ ਲਾਏ[1] ॥ 82 ॥

**ਦੋਹਰਾ**

ਸਵਾ ਜਾਮ ਦਿਨ ਕੇ ਚੜੇ ਚੌਕੀ ਤ੍ਰਿਤਿਆ ਸੁਨਾਇ।
ਚਰਨ ਕਮਲ ਕੀ ਪ੍ਰੇਮ ਸਿਉਂ ਪੁਨ ਪਰਸਾਦਿ ਛਕਾਇ ॥ 83 ॥
ਚਾਰ ਘੜੀ ਬਿਸ੍ਰਾਮ[2] ਕਰ ਸਤਿਨਾਮ ਕਰ ਧਿਆਨ।
ਡੇਢ ਜਾਮ ਦਿਨ ਕੇ ਰਹੇ ਸਤਿਗੁਰੁ ਕਰੇ ਪਯਾਨ ॥ 84 ॥

**ਚੌਪਾਈ**

ਚਾਰ ਸਹਸ ਸੂਰਾ ਸੰਗ ਲੈ ਕੇ। ਬਾਜ ਕੁਹੀ ਜੁਰਰੇ ਸੰਗਿ ਕੈਕੈ।
ਬਨੈ ਜਾਂਹਿ ਸੰਗ ਸਵਾਨ ਅਪਾਰਾ। ਇਹ ਬਿਧ ਸ੍ਰੀ ਗੁਰੁ ਖੇਲ ਸ਼ਿਕਾਰਾ ॥ 85 ॥
ਭਗਤਿ ਸਿੰਘ ਕਹਿ ਜੋ ਗੁਰੁ ਭਏ। ਖੇਡ ਸ਼ਿਕਾਰ ਨ ਕਾਹੂੰ ਗਏ।
ਮਨੀ ਸਿੰਘ ਕਹਿ ਸੰਸ ਨਾ ਧਾਰੋ। ਯਾ ਕਾ ਉਤਰ ਯਹੀ[3] ਬਿਚਾਰੋ ॥ 86 ॥

**ਦੋਹਰਾ**

ਪਾਂਚ ਗੁਰੂ ਕੇ ਸਿਖ ਜੋ ਜਿਨੈ ਗਯਾਨ ਨਹਿ ਆਇ।
ਬਹੁਰ ਤਿਨਹਿੰ ਨਿੰਦਾ ਕਰੀ ਮ੍ਰਿਗ ਪੰਖੀ ਤਨ ਪਾਇ ॥ 87 ॥

**ਚੌਪਾਈ**

ਸ਼ਸਤ੍ਰ ਸਾਥ ਤਿਹ ਕਰ ਕਲਯਾਨਾ। ਹਰਿਗੋਬਿੰਦ ਗੁਰੁ ਕ੍ਰਿਪਾ ਨਿਧਾਨਾ।
ਜੀਵਤ ਜੋ ਸਿਖ ਗੁਰੁ ਪਹਿ ਆਵੈ। ਸਬਦਿ ਵਿਚਾਰ ਦੇ ਮੁਕਤਿ ਕਰਾਵੈ ॥ 88 ॥
ਇਹ ਬਿਧ ਖੇਲਹਿ ਨਿਤ ਸ਼ਿਕਾਰਾ। ਪਸ਼ੂ ਪੰਖੀ ਕਰ ਮੁਕਤਿ ਅਪਾਰਾ।
ਬਹੁਰੋ ਅਰਧ ਜਾਮ ਦਿਨ ਰਹੈ। ਸ੍ਰੀ ਗੁਰੂ ਅਕਾਲ ਤਖਤ ਪਰ ਬਹੈ ॥ 89 ॥
ਸੋਦਰ ਚੌਕੀ ਲਾਇ ਦੀਵਾਨ। ਚਤੁਰਥ ਸੁਨੈ ਅਧਿਕ ਸੁਖ ਮਾਨ।
ਪਚੰਮ ਚੌਕੀ ਕਾਨੜਾ ਗਾਵਹਿੰ। ਸੋਹਿਲਾ ਸੁਨ ਬਿਸ੍ਰਾਮ ਸੁ ਪਾਵਹਿੰ ॥ 90 ॥

---

[1]ਅ ਪੋਥੀ ਲਿਗਸਾਏ [2]ਅ ਪੋਥੀ ਆਰਾਮ [3]ਅ ਤੇ ੲ ਪੋਥੀ ਸਹੀ

**ਦੋਹਰਾ**

ਇਹ ਬਿਧਿ ਨਿਤ ਬਿਵਹਾਰ ਗੁਰੁ ਕਰਹਿੰ ਸਦਾ ਸੁਖ ਖਾਨ ।
ਜਾਸ ਨਾਮ ਕੇ ਲੇਤ ਹੀ ਕਾਲ ਦੂਤ ਛਡ[1] ਜਾਨ ॥ 91 ॥
ਤਖਤ ਪੂਜ ਕਰਬੇ ਨਮਿਤ ਗੁਰਦਾਸ ਭਾਈ ਠਹਿਰਾਇ ।
ਨਿਤ ਕਰਾਇ ਇਸਨਾਨ ਸੋ ਪੁਸ਼ਪ ਸੁੰਗਧ ਲਗਾਇ ॥ 92 ॥

**ਚੌਪਾਈ**

ਹਰਿਗੋਬਿੰਦ ਗੁਰੁ[2] ਪਰ ਉਪਕਾਰੀ । ਢਾਢੀ ਅਬਦੁਲ ਲੀਓ ਹਕਾਰੀ ।
ਇਹ ਬਿਧ ਤਾ ਕਉ ਬਚਨ ਸੁਨਾਏ । ਸੁਨਾਵੋ ਵਾਰ ਅਧਿਕ ਮਨ ਲਾਏ ॥ 93 ॥
ਸੋਦਰ ਪਾਛੇ ਧਰ ਚਿਤ ਪ੍ਰੇਮਾ । ਠਾਢਾ ਹੁਇ ਆਗੇ ਨਿਤ ਨੇਮਾ ।
ਬਚਨ ਗੁਰੂ ਕੇ ਸਤਿ ਕਰ ਮਾਨੇ । ਵਾਰ ਸੁਨਾਵੈ ਨਿਤ ਸੁਖ ਠਾਨੇ ॥ 94 ॥

**ਦੋਹਰਾ**

ਨਿਤ ਵਾਰ ਸ੍ਰੀ ਗੁਰੁ ਸੁਨਹਿੰ ਪੁਨ ਮਨ ਮਹਿੰ ਅਸ ਲਯਾਇ ।
ਕਰਉਂ ਸੋਇ ਜਗਿ ਰੀਤਿ ਅਬ ਜੋ ਬਿਧਿ ਔਰ ਕਰਾਇ ॥ 95 ॥

**ਪਾਈ**

ਅਕਾਲ ਤਖਤ ਇਹ ਜਗ ਮਹਿ ਭਯੋ । ਹੋਇ ਅਖੈ[3] ਜੋ ਇਹ ਠਾਂ ਦਯੋ ।
ਤਾਂਤੇ ਇਹੈ ਚਲਾਵਊਂ ਰੀਤਿ । ਗੁਰੁ ਅਰਜਨ ਹਿਤ ਦੇਉਂ ਸੁ ਪ੍ਰੀਤਿ ॥ 96 ॥
ਮਨ ਮਹਿੰ ਸ੍ਰੀ ਗੁਰੁ ਏਹੁ ਵਿਚਾਰਾ । ਪੁਨ ਬੁਢੇ ਕਉ ਬਚਨ ਉਚਾਰਾ ।
ਹੈ ਪੁਸ਼ਾਕ ਪਿਤ ਕੇ ਹਿਤ ਦਯੇ । ਜਗਤ ਰੀਤਿ ਸਭ ਕੀਨੀ ਚਹਯੇ ॥ 97 ॥

**ਦੋਹਰਾ**

ਪ੍ਰਿਥਮੈ ਪੂਜ ਚੜਾਈਐ ਇਹ ਠਾਂ ਤਖਤ ਅਕਾਲ ।
ਪਾਛੈ ਸ੍ਰੀ ਦਰਬਾਰ ਜੀ ਰਹੈ ਰੀਤਿ ਤਿੰਨ[4] ਕਾਲ ॥ 98 ॥
ਸ੍ਰੀ ਗੁਰੁ ਕੇ ਇਮ ਬੈਨ ਸੁਨ ਬੁਢੇ ਕੀਨ ਉਚਾਰ ।
ਜੋਊ ਕਰਉ ਸੋਊ ਭਲੇ ਤੁਮ ਜਗੁ ਰੀਤਿ ਅਗਾਰ ॥ 99 ॥

**ਚੌਪਾਈ**

ਜੋ ਕਿਛ ਕਰਓ ਭਲੋ ਹੈ ਸੋਈ । ਕਹ ਗੁਰੁ ਕਰ ਭਗਵੰਤ ਸੋ ਹੋਈ ।
ਇਤਨੇ ਮਹਿੰ ਪ੍ਰਭ ਜੀ ਪ੍ਰਗਟਾਯੋ । ਬੁਢੇ ਸ੍ਰੀ ਗੁਰੁ ਦਰਸ਼ਨ ਪਾਯੋ ॥ 100 ॥
ਭਗਵੰਤ ਚਰਨ ਬੰਦਨਾ ਕੀਨੀ । ਬੁਢੇ ਸ੍ਰੀ ਗੁਰੁ ਹੋਇ ਅਧੀਨੀ ।
ਮਹਾਂਕਾਲ[5] ਤਬ ਬਚਨ ਉਚਾਰੇ । ਭਲੀ ਬਾਤ ਤੁਮ ਮਨ ਮਹਿ ਧਾਰੇ ॥ 101 ॥

**ਦੋਹਰਾ**

ਸ਼ਾਂਤ ਰੂਪ ਹ੍ਵੈ ਮੈਂ[6] ਰਹਹੂੰ ਹਰਿ ਮੰਦਰ ਕੈ ਮਾਹਿ ।
ਰਜੋ ਰੂਪ ਇਹ ਠਾਂ ਰਹਊ ਅਕਾਲ ਤਖਤ ਸੁਖ ਪਾਇ ॥ 102 ॥

---

[1]ਅ ਪੋਥੀ ਭਜ [2]ਅ ਪੋਥੀ ਸਤਿਗੁਰ [3]ਅ ਪੋਥੀ ਅਕਸੈ [4]ਅ ਤੇ, ੲ ਪੋਥੀ ਤ੍ਰੈ [5]ਅ ਤੇ ੲ ਪੋਥੀ ਅਕਾਲਪੁਰਖ
[6]ਅ ਪੋਥੀ ਹਉ

### ਚੌਪਾਈ

ਤਖਤ ਪੂਜ ਤੁਮ ਪ੍ਰਿਥਮੇ ਕਰੋ । ਸਵਾਈ ਹਰਿ ਮੰਦਰ ਤੇ ਧਰੋ ।
ਪਾਛੇ ਹਰਿ ਮੰਦਰ ਪੁਜਾਵੋ । ਤੁਮ ਕਉ ਦਿਖ ਸਭ ਹੀ ਮਨੁ ਲਾਵੋ ॥ 103 ॥
ਯਹਿ ਕਹਿ ਪ੍ਰਭ ਭਏ ਅੰਤਰ ਧਿਆਨਾ । ਹਰਿ ਗੋਬਿੰਦ ਗੁਰ ਉਦਮ ਠਾਨਾ ।
ਜਬ ਗੁਰੁ ਪ੍ਰਿਥਮੈ ਤਖਤ ਸੁਹਾਯੋ । ਦਖਣ ਤੇ ਇਕ ਹਸਤੀ ਆਯੋ ॥ 104 ॥

### ਦੋਹਰਾ

ਹਸਤੀ ਜਰੀ ਪੁਸ਼ਾਕ ਲੈ ਅਸ ਅਰੁ ਚਰਮ ਬੰਦੂਕ ।
ਔਰ ਤੁਨੀਰ ਖਤੰਗ ਯੁਤ ਪੰਚਮ ਧਨੁਖ ਅਚੂਕ ॥ 105 ॥

### ਚੌਪਾਈ

ਔਰ ਕੜਾਹ ਗੁਰ ਬਹੁਤ ਕਰਾਯੋ । ਸਾਹਿਬ ਬੁਢਾ ਸੰਗਿ ਲਵਾਯੋ ।
ਇਹ ਪੂਜਾ ਸਭ ਤਖਤ ਚੜਾਈ । ਹਰਿ ਗੋਬਿੰਦ ਗੁਰੁ ਪਿਤ ਹਿਤ ਲਾਈ ॥ 106 ॥
ਕਰ ਅਰਦਾਸ ਭਾਈ ਗੁਰਦਾਸ । ਸਭੀ ਪੂਜ ਰਾਖੀ ਨਿਜ ਪਾਸ ।
ਕੜਾਹ ਪ੍ਰਸਾਦਿ ਦੀਓ ਵਰਤਾਈ । ਸੁਰ ਨਰ ਜੈ ਜੈ ਕਾਰ ਸੁਨਾਈ[1] ॥ 107 ॥

### ਦੋਹਰਾ

ਹਸਤੀ ਢਾਢੀ ਕੋ ਦੀਓ ਭਾਈ ਜੀ ਜੁਤ ਸਾਜ ।
ਆਯੁਧ ਰਾਖੇ ਪਾਸ ਨਿਜ ਜਾਨ ਗਰੀਬ ਨਿਵਾਜ ॥ 108 ॥

### ਚੌਪਾਈ

ਸ੍ਰੀ ਗੁਰੁ ਪੁਨ ਦਰਬਾਰ ਸੁਹਾਏ । ਹੈ ਪੁਸ਼ਾਕ ਜੁਤ ਤਹਾਂ ਚੜਾਏ ।
ਪ੍ਰਸਾਦ ਵਰਤਾਇ ਗੁਰੁ ਬੰਦਨ ਧਾਰ ॥ ਦਰਸਨ ਡੇਉਢੀ ਕੀਓ ਦਿਦਾਰ ॥ 109 ॥
ਬਹੁਰ ਆਇ ਗੁਰ ਤਖਤ ਸੁਹਾਈ । ਇਸ ਬਿਧ ਰੀਤੀ ਸਕਲ ਕਰਾਈ ।
ਸ੍ਰੀ ਮੁਖ ਸਿਉ ਅਸ ਬਚਨ ਉਚਾਰੇ । ਸੁਨਹੁ ਸਿਖ ਸਭ ਹੀ ਗੁਰੁ ਪਿਆਰੇ ॥ 110 ॥

### ਦੋਹਰਾ

ਗੁਰੁ ਸਿਖ ਜੋ ਕਿਹ ਠਾਂ ਮਰੇ ਜਗਤ ਕ੍ਰਿਆ ਨਹਿੰ ਹੋਇ ।
ਤਾਂਹਿ ਨਮਿਤਿ ਦੇਵੈ ਇਹਾਂ ਤਿੰਹ ਪਾਛੈ ਹੋਇ ਜਾਇ ॥ 111 ॥

### ਚੌਪਾਈ

ਕੜਾਹ[2] ਪੁਸ਼ਾਕ ਤਾਂਹਿ ਹਿਤ ਦੇਵੈ । ਹੋਇ ਅਖੈ[3] ਸੁਖ ਸਿਉਂ ਫਲ ਲੇਵੈ ।
ਜਥਾ ਸ਼ਕਤ ਜੋ ਪੂਜ ਚੜਾਈ । ਤਖਤ ਅਕਾਲ ਸੋ ਬਡ ਫਲ ਪਾਈ ॥ 112 ॥
ਡੇਉਢੀ ਪੂਜਾ ਤਖਤ ਚੜਾਵੈ । ਪੁਨ ਦਰਬਾਰ ਕੀ ਪੂਜ ਕਰਾਵੈ ।
ਸੋ ਨਰ ਮੁਕਤਿ ਤਬੈ ਹੁਇ ਜਾਇ । ਪਰਮ ਧਾਮ ਸ੍ਰੀ ਗੁਰੁ ਕਾ ਪਾਇ ॥ 113 ॥

---

[1]ਅ ਪੋਥੀ ਅਲਾਈ [2]ਅ ਪੋਥੀ ਪ੍ਰਸਾਦ [3]ਅ ਤੇ ੲ ਪੋਥੀ ਅਕਸੈ

## ਚੌਪਾਈ

ਭਗਤ ਸਿੰਘ ਮਨ ਮਾਂਹਿ ਵਿਚਾਰੋ । ਜੇ ਦਿਨ ਕਾ ਹਉਂ ਚਰਿਤ ਉਚਾਰੋ ।
ਬਢੈ ਗ੍ਰਿੰਥ ਸੇਸ ਗਥ ਗਾਏ । ਤਊ ਭੀ ਅੰਤ ਨ ਤਾਂਕਾ ਪਾਏ ॥ 114 ॥
ਤਾਂਤੇ ਸੁਨਹੁ ਸੰਕੋਚ ਬਖਾਨੀ । ਅਗਮ ਚਰਿਤ ਗੁਰ ਕੇ ਪਹਿਚਾਨੀ ।
ਦੀਪਮਾਲ ਕਾ ਮੇਲਾ ਆਯੋ । ਨਰ ਨਾਰੀ ਮਨ[1] ਆਨੰਦ ਪਾਯੋ[1] ॥ 115 ॥
ਆਯੁਤ ਹੈ ਤਬ ਚੜੇ ਅਮੋਲਾ । ਸੋਹਤ ਸ੍ਰੀ ਗੁਰ ਤਖਤ ਅਡੋਲਾ ।
ਬਸਤਰ ਧੰਨ ਕੀ ਗਨਤਿ ਨ ਆਵੇ । ਮਨ ਬਾਂਛਾ ਕਰ ਪੂਜ ਚੜਾਵੈ ॥ 116 ॥
ਮਾਯਾ ਹਾਥ ਨ ਗੁਰੂ ਛੁਹਾਈ । ਆਗੈ ਪੂਜ ਚੜੈ ਬਹੁ ਆਈ ।
ਲਗੋ ਦੀਵਾਨ ਅਧਿਕ ਵਿਸਤਾਰਾ । ਕੀਰਤਨ ਹੋਤ ਅਖੰਡ ਅਪਾਰਾ ॥ 117 ॥

## ਦੋਹਰਾ

ਗੁਰ ਦਰਸ਼ਨ ਕਉ ਦੇਖ ਕੈ ਸਿਖ ਸੰਗਤਿ ਹਰਖਾਇ ।
ਤਨ ਮਨ ਧਨ ਵਾਰਹਿੰ ਸਭੀ ਦੇਖ ਰੂਪ ਬਲ ਜਾਇ ॥ 118 ॥

## ਚੌਪਾਈ

ਸੁੰਦਰ ਵਯ ਕਿਸ਼ੋਰ ਸੁਖ ਦਾਈ । ਸ੍ਰੀ ਗੁਰ ਦ੍ਰਿਗ[2] ਛਬਿ ਕਹੀ ਨ ਜਾਈ ।
ਖੰਜਨ ਮੀਨ ਕੰਜ ਸਕੁਚਾਨੇ । ਅਧਰ ਗੁਲਾਬੀ ਪੁਸ਼ਪ ਸਮਾਨੇ ।
ਕੀਰ ਨਾਸੰਕ ਗ੍ਰੀਵ ਦਿਖਾਏ । ਲਾਜ ਖਾਇ ਬਨ ਮਾਹਿ ਸਿਧਾਏ ।
ਸਿੰਧੁ ਪੁਤ੍ਰ ਗੁਰ ਬਦਨ ਦਿਖਾਈ ॥ ਭਯੋ ਲੋਪ ਮੁਖ ਦੁਤ ਦ੍ਰਿਸ਼ਟਾਈ ॥ 120 ॥

## ਦੋਹਰਾ

ਦੁਆਦਸ ਰਵਿ ਗੁਰ ਰੂਪ ਲਖ ਮਨ ਮਹਿ ਬਹੁ ਸੁਕੁਰਾਇ ।
ਕੋਟ ਭਾਨ ਕਰਤਾ ਪ੍ਰਭੂ ਮਹਿਮਾ[3] ਕਹੀ ਨ ਜਾਇ ॥ 121 ॥

## ਚੌਪਾਈ

ਸੰਗਤਿ ਦੇਖ ਰੂਪ ਗੁਰ ਐਸਾ । ਮਨ ਮਹਿ ਕੀਨੋ ਹਰਖ ਪ੍ਰਵੇਸਾ ।
ਤਿਲੋਕਾ ਸਿਖ ਏਕ ਤਬੈ ਆਯੋ । ਚਰਨ ਕਮਲ ਗੁਰ ਸੀਸ ਨਿਵਾਯੋ ॥ 122 ॥
ਹਾਥ[4] ਜੋੜ ਤਿਨ ਬਿਨਤਿ ਸੁਨਾਈ । ਹੇ ਗੁਰ ਮੁਹਿੰ ਉਪਦੇਸ਼ ਕਰਾਈ ।
ਗੁਰ ਕਹਾ ਸਤਿਨਾਮ ਰਿਦ ਧਾਰੋ । ਸਬ ਜੀਵਓਂ ਪਰ ਦਯਾ ਵਿਚਾਰੋ ॥ 123 ॥

## ਦੋਹਰਾ

ਸਰਬ ਭੂਤ ਆਤਮ ਪਿਖੋ ਕਿਸੀ ਦੁਖਾਵੋ ਨਾਹਿ ।
ਯਾ ਸਮ ਭਗਤਿ ਨ ਹੋਰ ਹੈ ਧਰੋ ਸਤਿ ਰਿਦ ਮਾਹਿ ॥ 124 ॥

## ਚੌਪਾਈ

ਤਿਲੋਕੇ ਸੁਨਿਓ ਗੁਰ ਉਪਦੇਸਾ । ਰਿਦੇ ਧਾਰ ਤਬ ਕਰੀ ਆਦੇਸਾ ।
ਗੁਰ ਬੰਦਨ ਕਰ ਘਰੀ[5] ਸਿਧਾਨਾ । ਗਜਨੀ ਓਰ ਸੁ ਕੀਓ ਪਿਆਨਾ ॥ 125 ॥

---

[1]ਅ ਪੋਥੀ ਮਿਲਿ ਮੰਗਲ ਗਾਯੋ । [2]ਅ ਪੋਥੀ ਨੈਨ [3]ਅ ਤੇ ੲ ਪੋਥੀ ਉਪਮਾ [4]ਅ ਪੋਥੀ ਜੋਰਿ ਕਰ [5]ੲ ਪੋਥੀ ਗ੍ਰਿਹਿ

ਗਜਨੀ ਰਾਜ ਮੁਗਲ ਕਾ ਜਾਨੋ । ਤਿਲੋਕਾ ਤਿੰਹ ਨੌਕਰ ਪਰਮਾਨੋ ।
ਪਸਾਚ ਰੁਪੈ ਰੁਜੀਨਾ ਸੋ ਪਾਵਤ । ਤਿਲੋਕਾ ਨੌਕਰਿ ਅਧਿਕ ਕਮਾਵਤ ॥ 126 ॥

**ਦੋਹਰਾ**

ਬਾਹਰ ਬਨ ਮਹਿ ਜਾਇ ਕੈ ਖੇਲੈ ਮੁਗਲ ਸ਼ਿਕਾਰ ।
ਨਿਤ ਨੇਮ ਐਸਾ ਕਰੇ ਤਿਲੋਕਾ ਸਾਥ[1] ਬਿਹਾਰ ॥ 127 ॥

**ਚੌਪਾਈ**

ਏਕ ਦਿਵਸ ਗਯੋ ਮੁਗਲ ਸ਼ਿਕਾਰਾ । ਚਲੇ ਸਾਥ ਸਭ ਸੂਰ ਹਜਾਰਾ ।
ਤਿਲੋਕਾ ਭੀ ਤਾਂਕੇ ਸੰਗ ਗਯੋ । ਦੇਖ ਮ੍ਰਿਗੀ ਕਉ ਆਗੇ ਭਯੋ ॥ 128 ॥
ਤਿਲੋਕੇ ਤਮਕ ਤੇਗ ਤਿੰਹ ਝਾਰੀ । ਗਰਭ ਸਹਿਤ ਮ੍ਰਿਗਨੀ ਭੀ[2] ਮਾਰੀ ।
ਤਾਂਹਿ ਉਦਰ ਤੇਂ ਬਚ ਗਿਰਾਏ । ਨਿਕਸ ਤੜਫ ਤਿੰਹ ਪ੍ਰਾਨ ਤਜਾਏ ॥ 129 ॥

**ਦੋਹਰਾ**

ਤਿਲੋਕਾ ਦਿਖ ਬਿਸਮੈ ਭਯੋ ਨਿਜ ਮਨ ਧ੍ਰਿਗੈ ਉਚਾਰ ।
ਗੁਰੂ ਕਾ ਬਚਨ ਬਿਸਾਰਿਓ[3] ਰੇ ਜੜ ਮੂੜ ਗਵਾਰ ॥ 130 ॥

**ਚੌਪਾਈ**

ਗੁਰ ਕਾ ਬਚਨ ਦਯਾ ਰਿਦ ਧਾਰੋ । ਸਰਬ ਭੂਤ ਆਤਮ ਦ੍ਰਿਸ਼ਟਾਰੋ ।
ਸੋ ਵਿਸਾਰ ਤੋਹਿਂ ਮਨ ਤੇ ਦੀਨਾ । ਸੋ ਤਿਆਗ ਹਿੰਸਾ ਕਉ ਕੀਨਾ ॥ 131 ॥
ਤਾਂਤੇ ਤੇਗ ਰਖਹੁੰ ਨਹਿ ਪਾਸਾ । ਹੋਵਤਿ ਤੇਗ ਜੀਵ ਹੋਇ ਨਾਸਾ ।
ਕਾਸ਼ਟ[4] ਤੇਗ ਮਿਆਨ ਮਧ ਡਾਰੀ । ਮੂਠ ਲੋਹ ਤਿੰਹ ਸਾਥ ਸਵਾਰੀ ॥ 132 ॥

**ਦੋਹਰਾ**

ਗੁਰੂ ਗੁਰੂ ਨਿਸ ਦਿਨ ਜਪੈ ਵਡ ਭੈ ਮਨ ਮਹਿ ਧਾਰ ।
ਮੁਗਲ ਮਾਨ ਤਾਂਕਾ ਕਰੈ ਸਭ ਤੇ ਅਧਿਕ ਵਿਚਾਰ ॥ 133 ॥

**ਚੌਪਾਈ**

ਏਕ ਦਿਵਸ ਕਿਨ[5] ਚੁਗਲੀ ਖਾਈ । ਮੁਗਲ ਪਾਸ ਜੀਅ ਵੈਰ ਧਰਾਈ ।
ਪਚਾਸ ਰੁਪਏ ਇਹ ਪਾਵਤ ਰੋਜ । ਤਿਲੋਕਾ ਅਤਿ ਹੀ ਰਾਖਤ ਓਜ ॥ 134 ॥
ਕਾਸ਼ਟ[4] ਤੇਗ ਮੂਠ ਧਰ ਲੋਹਾ । ਸਹੀ ਸਤਿ ਹਮ ਨੇਤ੍ਰੀ ਜੋਹਾ ।
ਕਹਾ ਮੁਗਲ [ਮੈ][6] ਕੈਸੇ ਮਾਨਉ । ਤੇਰੋ ਕਹਿਓ ਸਾਚ ਨਹਿ ਜਾਨਉ ॥ 135 ॥

**ਦੋਹਰਾ**

ਤਿਸੀ ਚੁਗਲ ਐਸੇ ਕਹਾ ਪਹਿਲੇ ਲਾਇ ਦੀਵਾਨ ।
ਪੁਨਿਹਿ ਤੇਗ ਸਭ ਕੀ ਪਿਖੋ ਪਾਛੇ ਤਾਹਿ ਦਿਖਾਂਨ ॥ 136 ॥

---

[1]ਅ ਪੋਥੀ ਸੰਗਿ [2]ਅ ਤੇ ੲ ਪੋਥੀ ਓਹ [3]ਅ ਪੋਥੀ ਭੁਲਾਯੋ [4]ਅ ਪੋਥੀ ਲਕਰੀ [5]ੲ ਪੋਥੀ ਅਹਿ [6]ਅ ਪੋਥੀ ਵਿਚੋਂ

### ਚੌਪਾਈ

ਕਾਸ਼ਟ ਅਸ ਜਬ ਤਾਂਕੀ ਪਾਵੈ । ਤਬ ਨੌਕਰੀ ਤੇ ਤਾਂਹਿ ਹਟਾਵੈ ।
ਮੁਹਿ ਝੂਠਾ ਜੇ ਚਟੀ ਲਈਏ । ਕਰੋ ਬਿਤਰਫ ਨ ਪਾਸ ਰਖਈਏ ॥ 137 ॥
ਮੁਗਲ ਮਾਨ ਲਾਯੋ ਦੀਵਾਨ । ਬੋਲੇ ਸਭੈ ਸੂਰੇ ਧਰ ਧਿਆਨ ।
ਬੈਠੇ ਸਭ ਜੋਧੇ ਤਿਹ ਆਈ । ਤਬੈ ਮੁਗਲ ਨਿਜ ਤੇਗ ਦਿਖਾਈ ॥ 138 ॥

### ਦੋਹਰਾ

ਮੁਗਲ ਬਹੁਰ ਦੇਖਨ ਲਗੋ ਸਭ ਕੀ ਤੇਗ ਪਛਾਨ ।
ਦੇਖੀ ਅਸ ਬਹੁ ਜੋਧ ਕੀ ਰਹੇ ਕਛੁਕ ਜਬ ਆਨ ॥ 139 ॥

### ਚੌਪਾਈ

ਤਿਲੋਕੇ ਦਿਖ[1] ਮਨ ਮਹਿੰ ਭੈ ਖਾਯੋ । ਗੁਰੂ ਨਾਨਕ ਕਉ ਮਨ ਕਰ[2] ਧਿਆਇਓ ।
ਪਾਂਚ ਗੁਰੂ ਕਾ ਲੈ ਮੁਖ ਨਾਮ ॥ ਛਠੇ ਗੁਰੂ ਕਉ ਕੀਯੋ ਪ੍ਰਨਾਮ ॥ 140 ॥
ਹੇ ਗੁਰ ਤੁਮਰੋ ਸੁਨ ਉਪਦੇਸ਼ । ਮ੍ਰਿਗਨੀ ਹਤਿ ਮਨ ਪਾਇ ਕਲੇਸ਼ ।
ਦਯਾ ਧਾਰ ਕਾਸ਼ਟ ਅਸ ਪਾਈ । ਜਾਨ ਦਾਸ ਅਬ ਹੋਹੁ ਸਹਾਈ ॥ 141 ॥

### ਦੋਹਰਾ

ਦ੍ਰੋਪਤੀ ਗਜ ਰਛਾ ਕਰੀ ਸੰਕਟ ਤਾਂਹਿ ਦਿਖਾਇ ।
ਅਬ ਸੰਕਟ ਹਮ ਪਰ ਭਯੋ ਮੇਰੀ[3] ਕਰਹੁ ਸਹਾਇ ॥ 142 ॥

### ਚੌਪਾਈ

ਮੁਗਲ ਤੇਗ ਜਬ ਸਭ ਦਿਖ ਪਾਈ । ਤਿਲੋਕੇ ਕਉ ਤਬ ਕਹਾ ਸੁਨਾਈ ।
ਮਿਸ੍ਰੀ[4] ਅਪਨਿ ਦਿਖਾਵਹੁ ਕੈਸੀ । ਤਿਲੋਕੇ ਕਹਾ ਕਰੈ ਗੁਰ ਜੈਸੀ ॥ 143 ॥
ਸਤਿਨਾਮ ਕਹਿ ਤੇਗ ਨਿਕਾਰੀ । ਉਤਮ ਅਸ ਜਿੰਹ ਕੀਮਤ ਭਾਰੀ ।
ਤਿਲੋਕੇ ਦਿਖ ਧੰਨ ਗੁਰ ਕਉ ਕਹਾ । ਮੁਗਲ ਤੇਗ ਦਿਖ ਬਡ ਸੁਖ ਲਹਾ ॥ 144 ॥

### ਦੋਹਰਾ

ਮੁਗਲ ਰੋਜ ਦੂਨਾ ਕੀਓ ਤਿਲੋਕੇ ਕਾ ਸਦ ਏਕ ।
ਜਾਂਹਿ ਚੁਗਲ ਨਿੰਦਾ ਕਰੀ ਤਾਂਹਿ ਰੋਜ ਦੀਓ ਛੇਕ ॥ 145 ॥

### ਚੌਪਾਈ

ਮੁਗਲ ਤਾਂਹਿ ਤੇ ਚਟੀ ਲੀਨੀ । ਬਹੁਤ ਸਜਾਇ ਤਾਹਿ ਕਉ ਦੀਨੀ ।
ਮੂੰਹ ਕਾਲਾ ਕਰ ਦੀਓ ਹਟਾਈ । ਬਹੁਰ ਨ ਨਿੰਦੈ ਕਾਹੂ ਤਾਈ ॥ 146 ॥
ਤਿਲੋਕਾ ਪੁਨ ਗੁਰ ਢਿਗ ਆਯੋ । ਧੰਨ ਧੰਨ ਕਹਿ ਪਗ ਲਪਟਾਯੋ ।
ਰਾਖੀ ਭੇਟ ਅਧਿਕ ਗੁਰੂ ਆਗੇ । ਉਸਤਤ ਕਰੀ ਬਹੁਤ ਰਸ ਪਾਗੇ ॥ 147 ॥

---

[1]ਅ ਪੋਥੀ ਪਿਖ [2]ੲ ਪੋਥੀ ਮਾਹਿ [3]ਅ ਪੋਥੀ ਹਮਾਰੀ [4]ਅ ਪੋਥੀ ਤੇਗ

**ਦੋਹਰਾ**

ਤੁਮ ਤ੍ਰਿਲੋਕ ਕਰਤਾ ਪ੍ਰਭੂ ਦਾਸ ਭੀਰ ਜੋਹਿਂ ਹੋਇ ।
ਤਹਿਂ ਸਹਾਇ ਜਿਉ ਤਿਉ ਕਰੋ ਜਿਹ ਰਾਖਾ ਨਹਿ ਕੋਇ ॥ 148 ॥

**ਚੌਪਾਈ**

ਕਹਿ ਪਰਾ[1] ਚਰਨ ਪਰ ਆਏ । ਹਰਿਗੋਬਿੰਦ ਗੁਰ ਧੀਰ ਧਰਾਏ ।
ਸ੍ਰੀ ਗੁਰੁ ਕਹਾ ਦਯਾ ਅਸ ਭਾਈ । ਦਯਾ ਦੇਖ ਗੁਰ ਕਰੇ ਸਹਾਈ ॥ 149 ॥
ਤਿਲੋਕਾ ਤਬ ਗੁਰੁ ਆਗਯਾ ਲੈ ਕੇ । ਨਿਜ ਘਰ ਗਯੋ ਸੁ ਆਨੰਦ ਕੈਕੈ ।
ਐ ਇਕ ਸਿਖ ਕਟਾਰੂ ਆਯੋ । ਕਾਬਲ ਵਾਸੀ ਤਿਸੈ ਸੁਹਾਯੋ ॥ 150 ॥

**ਦੋਹਰਾ**

ਆਇ ਚਰਨ ਗੁਰ ਕੇ ਪਰਾ ਅਤਹੀ ਬਿਨਤਿ ਸੁਨਾਇ ।
ਹੇ ਗੁਰ ਮੋਹਿ ਕਲਿਆਨ ਕਉ ਪਰਾ ਸਰਨ ਤੁਮ ਆਇ ॥ 151 ॥

**ਚੌਪਾਈ**

ਕਾਬਲ ਕਾ ਸੂਬਾ ਜੋ ਭਾਰੀ । ਸੌਂਪੀਂ ਧੜਵਾ ਮੋਹਿ ਤਿਂਨ ਸਾਰੀ ।
ਅਹਿਨਿਸ ਤਾਕੀ ਸੇਵ ਕਮਾਵਉਂ । ਕਰਹੁ ਉਪਦੇਸ਼ ਜਿਉ ਮੁਕਤੀ ਪਾਵਊ ॥ 152 ॥
ਕਹਾ ਗੁਰੂ ਸਿਖਨ ਕਹਿ ਸੇਵੋ । ਸਤਿਨਾਮ ਜਪੁ ਮੁਕਤੀ ਲੇਵੋ ।
ਕਟਾਰੂ ਸੁਨ ਮਨਹਿ ਸੁਖ ਪਾਯੋ । ਲੈ ਨਿਦੇਸ਼ ਗ੍ਰਿਹ ਓਰ ਸਿਧਾਯੋ ॥ 153 ॥

**ਦੋਹਰਾ**

ਗੁਰੂ ਗੁਰੂ[2] ਅਹਿ ਨਿਸ ਜਪੈ ਸਿਖਨ ਸੇਵ ਕਮਾਇ ।
ਪੈਸੇ ਪੰਜ ਤਾਂ ਕਉ ਸੁਨਉ ਵਟਾ ਘਟ ਸੁ ਆਇ ॥ 154 ॥

**ਚੌਪਾਈ**

ਕਟਾਰੂ ਮਗਨ ਗੁਰੁ ਰਸ ਭਯਓ । ਵਟਾ ਘਟ ਲਖਤ ਨਹਿਂ ਭਯਓ ।
ਕਿਸੀ ਨੀਚ ਚੁਗਲੀ ਜਾ ਖਾਈ[3] । ਸੂਬੇ ਕਊ ਇਹੁ ਕਹਾ ਸੁਨਾਈ ॥ 155 ॥
ਕਟਾਰੂ ਆਪਕਾ ਜੋ ਧੜਵਾਈ । ਵਟਾ ਘਟਿ ਘਟਿ ਹੀ ਪਾਈ ।
ਸੂਬਾ ਸੁਨ ਮਨ ਮਹਿ ਖੁਨਸਾਯੋ । ਤੁਰਤ ਕਟਾਰੂ ਪਕੜ ਮੰਗਾਯੋ ॥ 156 ॥

**ਦੋਹਰਾ**

ਵਟਾ ਹੋਰ ਮੰਗਾਇਓਂ ਨਗਰ ਤੋਲ ਜਿਹ ਪੂਰ ।
ਤਾਸਿਉਂ ਜਬ ਤੋਲਨ ਲਗੇ ਕਟਾਰੂ ਚਿਤ ਚਕ ਚੂਰ ॥ 157 ॥

**ਚੌਪਾਈ**

ਕਟਾਰੂ ਮਨ ਤਬ ਅਤਿ ਭੈ ਮਾਨਾ । ਸ੍ਰੀ ਗੁਰੂ ਕਾ ਤਬ ਕੀਓ ਧਿਆਨਾ ।
ਹੇ ਗੁਰ ਕਰਹੁ ਸਹਾਇ ਹਮਾਰੀ । ਪਾਵਨ ਪਤਿਤ ਬਿਰਦ ਤੁਮ ਭਾਰੀ ॥ 158 ॥

---

[1]ਅ ਪੋਥੀ ਗਿਰਾ [2]ਅ ਤੇ ੲ ਪੋਥੀ ਸਤਿਨਾਮੁ [3]ਅ ਪੋਥੀ ਲਾਈ

ਇਹ ਠਾਂ ਹਰਿ ਗੋਬਿੰਦ ਗੁਰ ਸੁਆਮੀ । ਬੈਠੇ ਤਖਤ ਸੁ ਅੰਤਰਜਾਮੀ ।
ਏਕ ਗਰੀਬ ਸਿਖ ਤਬ ਆਯੋ । ਪੈਸੇ ਪਾਂਚ ਸੁ[1] ਭੇਟ ਚੜ੍ਹਾਯੋ ॥ 159 ॥

### ਦੋਹਰਾ

ਹਾਥ[2] ਕਮਲ ਸ੍ਰੀ ਗੁਰੂ ਜੀ ਸੋ ਪੈਸੇ ਗਹਿ ਲੀਨ ।
ਦਾਏ ਸਿਉਂ ਬਾਏਂ ਕਰਹਿੰ ਬਾਏ ਦਾਏ ਕੀਨ ॥ 160 ॥

### ਚੌਪਾਈ

ਦਿਖ ਦੀਵਾਨ ਸਭਹੀ ਬਿਸਮਾਯੋ । ਸਾਹਿਬ ਬੁਢੇ ਬੈਨ ਸੁਨਾਯੋ ।
ਹੇ ਪ੍ਰਭ ਇਹ ਕਿਆ ਕੌਤਕ ਕਰਹੋ । ਆਗੇ ਮਾਇਆ ਹਾਥ ਨ ਧਰਹੋ ॥ 161 ॥
ਕਸ ਕਿਰਪਾ ਇਹੁ ਸਿਖ ਪਰ ਕਰੇ । ਪੈਸੇ ਜਾਂਹਿ ਅਪਨਿ ਕਰ ਧਰੇ ।
ਸ੍ਰੀ ਗੁਰ ਕਹਿ ਸਿਖ ਬਡ ਜਸ ਲੀਨੋ । ਪਰ ਉਪਕਾਰ ਸਿਖ ਪਰ ਕੀਨੋ ॥ 162 ॥

### ਦੋਹਰਾ

ਕਟਾਰੂ ਕਾਬਲ ਮਹਿ ਰਹੈ ਤਿਹ ਠਾਂ ਧਨ੍ਹਵ ਕਮਾਇ ।
ਵਟਾ ਤਿਹ ਪੂਰਾ ਕੀਓ ਪੈਸੇ ਘੰਸ ਚੜ੍ਹਾਇ ॥ 163 ॥

### ਚੋਪਾਈ

ਬੁਢੇ ਸੁਨ ਯਹ ਕੀਨ ਉਚਾਰ । ਧੰਨ ਗੁਰੂ ਗੁਰਸਿਖ ਉਦਾਰ ।
ਤਿਹ ਠਾਂ ਵਟਾ ਪੂਰਾ ਭਯੋ । ਦਿਖ ਸੂਬੇ ਮਨ ਮਹਿ ਸੁਖ ਲਯੋ ॥ 164 ॥
ਕਟਾਰੂ ਮਨਸਬ ਅਧਿਕ ਕਰਾਯੋ । ਤੋਸ਼ੇਖਾਨਾਂ ਸਭ ਸੌਂਪਾਯੋ ।
ਦਈ ਸਜਾਇ ਚੁਗਲ ਕਉ ਭਾਰੀ । ਬਹੁਰ ਨ ਕਾਹੂੰ ਨਿੰਦ ਉਚਾਰੀ ॥ 165 ॥
ਹੇ ਪ੍ਰਭ ਤੁਮ ਮੁਹਿ[3] ਕਰੀ ਸਹਾਇ । ਗਰੀਬ ਨਿਵਾਜ ਤੋਹਿ ਬਿਰਦਾਇ ।
ਯਾ ਕਹਿ ਚਰਣਹਿੰ ਮਸਤਕ ਧਰੀ । ਗੁਰ ਕੀ ਚਰਨ ਧੂਰ ਸਿਰ ਪਰੀ ॥ 166 ॥
ਨਿਜ ਕਰ ਸਿਉਂ ਗੁਰਿ ਧੀਰਜ ਦੀਨਉਂ । ਕਟਾਰੂ ਤੇ ਸਿਖ ਪੂਛਨ ਕੀਨਉਂ ।
ਸਭ ਬ੍ਰਿਤੰਤ ਤਿਨ ਅਪਨ ਸੁਨਾਯੋ । ਸੁਨ ਸਿਖਨਿ ਮਨ ਨਿਸਚਾ ਆਯੋ[4] ॥ 167 ॥

### ਦੋਹਰਾ

ਕਛੂ ਦਿਨ ਗੁਰ ਕੇ ਢਿਗ ਰਹਿਓ ਕਟਾਰੂ ਬਹੁ ਸੁਖ ਪਾਇ ।
ਪੁਨ ਆਗਯਾ ਲੈ ਗੁਰੂ ਕੀ ਕਾਬਲ ਓਰ ਸਿਧਾਇ ॥ 168 ॥

### ਚੌਪਾਈ

ਤਬ ਲੌ ਪੋਖ ਮਾਸ ਬੀਤਾਯੋ । ਅਯੋ ਬਸੰਤ ਮਾਘ ਸੁਖਦਾਯੋ ।
ਢਾਢੀ ਅਬਦੁਲ ਵਾਰ ਉਚਾਰੈ । ਹਰਿ ਗੋਬਿੰਦ ਗੁਰ ਸੁਨ ਹਰਖਾਰੈ ॥ 169 ॥
ਸ੍ਰੀ ਗੁਰ ਦੀਨੋ ਦਰਬ ਅਪਾਰਾ । ਪੁਨ ਸ੍ਰੀ ਮੁਖ ਸੋ ਬਚਨ ਉਚਾਰਾ ।
ਗੁਰੂ ਗ੍ਰਿੰਥ ਮਹਿ ਬਾਈ ਵਾਰ । ਤਾਂਕੀ ਧੁਨ ਤੁਮ ਕਰਹੁ ਉਚਾਰ ॥ 170 ॥

---

[1]ਅ ਪੋਥੀ ਤਹਿ [2]ਅ ਪੋਥੀ ਕਰ [3]ਅ ਤੇ ੲ ਪੋਥੀ ਮਮ [4]ਅ ਪੋਥੀ ਮਹਿ ਬਿਸਮਾਯੋ

### ਦੋਹਰਾ

ਸਤਿ ਬਚਨ ਢਾਢੀ ਕਹੇ ਨਥੂ ਢਢ ਬਜਾਇ ।
ਅਬਦੁਲ ਹਾਥ ਰਬਾਬ ਲੈ ਠਾਢਾ ਗੁਰੂ ਸਮੁਹਾਇ ॥ 171 ॥

### ਚੌਪਾਈ

ਸ੍ਰੀ ਗੁਰ ਤਖਤ ਅਕਾਲ ਸੁਹਾਏ । ਬੁਢੇ ਆਦਿਕ ਨਿਕਟਿ ਬੈਠਾਏ ।
ਅਧਿਕ ਵਿਥਾਰ ਦਿਵਾਨ ਲਗਾਯੋ । ਦੇਖ ਪੁਰੰਦਰ ਮਨ ਸਕੁਚਾਯੋ ॥ 171 ॥
ਭਿੰਨ ਭਿੰਨ ਸਭ ਵਾਰ ਉਚਾਰੀ । ਢਾਢੀ ਅਬਦੁਲ ਬਲ ਛਬਿ ਧਾਰੀ ।
ਧੁਨ ਜੁਤ ਬਾਈ ਵਾਰ ਸੁਨਾਈ । ਦੋਇ ਮਾਸ ਮਹਿ ਨਿਜ ਮਨ ਲਾਈ ॥ 173 ॥

### ਦੋਹਰਾ

ਲਾਇ ਪ੍ਰੇਮ ਸ੍ਰੀ ਗੁਰੂ ਸੁਨਤ ਦੇਤ ਬਿਤ[1] ਨਿਤ ਤਾਂਹਿ ।
ਚੜਿਓ ਚੇਤ ਸ੍ਰੀ ਗੁਰੂ ਜੀ ਮਨ ਮਹਿ ਧਰਾ ਉਮਾਂਹਿ ॥ 174 ॥

### ਚੌਪਾਈ

ਬਾਂਈ ਵਾਰ ਕੀ ਧੁਨ ਸੁਨਬਾਈ । ਨੌ ਧੁਨ ਉਪਰ ਵਾਰ ਚੜ੍ਹਾਈ ।
ਕਰੇ ਯਾਦ ਗੁਰ ਅਰਜਨ ਬੈਨਾ । ਮਨ ਪਸੰਦ ਚਾੜ੍ਹੇ ਮਨ ਚੈਨਾ ॥ 175 ॥
ਅਬ ਜੋ ਗੁਰੁ ਕੇ ਮਨ [ਮਹਿ][2] ਭਾਈ । ਹਰਿ ਗੋਬਿੰਦ ਧੁਨ ਸੋਇ ਚੜ੍ਹਾਈ ।
ਭਗਤ ਸਿੰਘ ਕਹਿ ਮੋਹਿ ਸੁਨਾਵੋ । ਕੋ ਧੁਨ ਚਾੜ੍ਹੀ ਵਾਰ ਅਲਾਵੋ ॥ 176 ॥

### ਦੋਹਰਾ

ਮਨੀ ਸਿੰਘ ਕਹਿ ਸੁਨੋ ਸਿਖ ਤੋ ਸਮ ਧੰਨ ਨ ਕੋਇ ।
ਗੁਰੂ ਚਰਿਤ ਸੁਨ ਇਛ ਜਾਂਹਿ ਨਿਸ ਦਿਨ ਐਸੀ ਹੋਇ ॥ 177 ॥

### ਚੌਪਾਈ

ਚੇਤ੍ਰ ਸੁਦੀ ਸਪਤਮੀ ਜਾਨਉਂ । ਹਰਿ ਗੋਬਿੰਦ ਗੁਰ ਉਦਮ ਠਾਨਉਂ ।
ਕਰ ਇਸਨਾਨ ਮੰਤ੍ਰ ਜਪ ਕੀਨਉਂ । ਗੁਰਦਾਸ ਬੁਢੇ ਕੋ ਉਦਮ ਦੀਨਉਂ ॥ 178 ॥
ਕਰ ਇਸਨਾਨ ਸਭ ਇਕਠਾਏ । ਦਿਵਾਨ ਲਾਇ ਨਿਸ ਜਾਮ ਰਹਾਏ ।
ਸ੍ਰੀ ਗੁਰੂ ਤਬ ਗੁਰਦਾਸ ਕੋ ਕਹਾ । ਲਿਆਵੋ ਗੁਰੂ ਗ੍ਰਿੰਥ ਸੁਖ ਲਹਾ ॥ 179 ॥

### ਦੋਹਰਾ

ਗੁਰੂ ਗ੍ਰਿੰਥ ਕੀ ਕੋਠੜੀ ਭਾਈ ਤਹਿ ਤੇ ਲਯਾਇ ।
ਗੁਰੂ ਗ੍ਰਿੰਥ ਧਰ ਤਖਤ ਪਰ ਸਭ ਨਿਜ ਸੀਸ ਝੁਕਾਇ ॥ 180 ॥

### ਚੌਪਾਈ

ਹਰਿ ਗੋਬਿੰਦ ਢਿਗ ਤਖਤ ਬਠਾਏ । ਤਖਤ ਗ੍ਰਿੰਥ ਗੁਰੂ ਸੋਭਾ ਪਾਏ ।
ਭਾਈ ਕਉ ਗੁਰੂ ਯਹ ਫੁਰਮਾਈ । ਖੋਲੋ ਗ੍ਰਿੰਥ ਗੁਰੂ ਮਨ ਲਾਈ ॥ 181 ॥

---

[1] ਅ ਪੋਥੀ ਦਰਬ [2] ਅ ਪੋਥੀ ਵਿਚੋਂ*

ਖੋਲ ਗ੍ਰੰਥ ਜੀ ਸੀਸ ਨਿਵਾਵਾ । ਭਾਈ ਗੁਰਦਾਸ ਬਡੋ ਸੁਖ ਪਾਵਾ ।
ਰਾਗੀ ਗਾਵਤ ਆਸਾ ਕੀ ਵਾਰ । ਲਗਉ ਦਿਵਾਨ ਅਧਿਕ ਬਿਸਤਾਰ[1] ।। 182 ।।

**ਦੋਹਰਾ**

ਸਾਹਿਬ ਬੁਢੇ ਕੀ ਤਬੈ ਸ੍ਰੀ ਗੁਰੂ ਆਗਿਆ ਪਾਇ ।
ਨੌ ਧੁਨਿ ਚਾੜੀ ਵਾਰ ਕੀ ਸੁਨੇ ਸੋਇ ਚਿਤ ਲਾਇ ।। 183 ।।

**ਕਬਿੱਤੁ**

ਮਲਕ ਮੁਰੀਦ ਸੁਰ ਚੰਦ੍ਰਹੜਾ ਜੁਧ ਪੂਰ,
ਤਾਕੀ ਧੁਨ ਸੁਨ ਵਾਰ ਮਾਝ ਕੀ ਚੜਾਈ ਹੈ ।
ਕਮਾਲਰਾਇ ਧਾਰ ਕ੍ਰੋਧ ਮੌਜ ਦੀਨ ਜਿਉ ਕੀਨੋ ਜੁੱਧ
ਤਾਂਕੀ ਧੁਨਿ ਸੁਨਿ ਵਾਰ ਗਉੜੀ ਕੀ ਲਿਖਾਈ ਹੈ ।
ਟੁੰਡੇ ਅਸ ਭਯੋ ਜਸ ਕੀਨੋ ਬਡੋ ਜੁੱਧ ਰਸ
ਧਨ ਸੁ ਅਪਾਰ ਤਾਂਹਿ ਆਸਾ ਵਾਰ ਪਾਈ ਹੈ ।
ਸਿੰਕਦਰ ਸੋ ਬਡੋ ਬਲ ਬ੍ਰਾਹਮ ਸੋ ਜੁਧ ਭਲ
ਤਾਂ ਕੀ ਧੁਨ ਬੈਰੀ[2] ਦਲ ਗੁਜਰੀ ਧਰਾਈ ਹੈ ।। 184 ।।

**ਸਵੈਯਾ**

ਸੁਨ ਕੈ ਧੁਨਿ ਔਰ ਲਲਾ ਬਹਿਲੀਮ ਕੀ ਹੈ ਵਡਹੰਸ ਕੇ ਮਾਂਹਿ ਚੜਾਈ ।
ਜੋਧ ਸੁ ਵੀਰ ਭਯੋ ਰਣ ਧੀਰ ਪੂਰਬਾਣੀ ਜਿਉ ਰਸ ਰੁਦ੍ਰ ਮਚਾਈ ।
ਸੋ ਧੁਨ ਰਾਮਕਲੀ ਸੁਭ ਰਾਗ ਮਹਿ ਹੋਇ ਦਿਆਲ ਗੁਰੂ ਜੀ ਲਿਖਾਈ ।
ਮਹਿਮੇ ਹਸਨੇ ਜਿਮ ਜੁਧ ਕੀਓ ਧੁਨ ਸੁੰਦਰ ਸਾਰੰਗ ਵਾਰ ਧਰਾਈ ।। 185 ।।

**ਸੋਰਠਾ**

ਪੁਨ ਰਾਣੇ ਕੈਲਾਸ ਮਾਲਦੇਵ ਜਿਮ ਜੁਧ ਕੀਓ ।
ਤਿਹ ਧੁਨ ਗੁਰੂ ਪ੍ਰਕਾਸ ਮਲਾਰ ਵਾਰ ਪੈ ਸੋ ਲਿਖੀ ।। 186 ।।

**ਦੋਹਰਾ**

ਮੂਸੇ ਵਾਰ ਕੀ ਧੁਨ ਸੁਨੀ ਸ੍ਰੀ ਗੁਰੂ ਮਨ ਹਰਖਾਇ ।
ਵਾਰ ਕਾਨੜੇ ਪਰ ਲਿਖੀ ਸੋ ਧੁਨ ਗੁਰੂ ਪ੍ਰਗਟਾਇ ।। 187 ।।

**ਚੌਪਾਈ**

ਭਗਤ ਸਿੰਘ ਇਹ ਨੌ ਧੁਨ ਚਾੜੀ । ਜਾਂ ਕੀ ਲਿਖੀ ਬ੍ਰਿਤ ਸਚ ਗਾੜੀ ।
ਸ੍ਰੀ ਗੁਰ ਨੌਂ ਧੁਨ ਮੁਖਹੁੰ ਉਚਾਰੀ । ਭਾਈ ਲਿਖੀ ਗ੍ਰੰਥ ਹਿਤ ਧਾਰੀ ।। 188 ।।
ਸਭ ਸਿਖਨ ਮੁਖ ਧੰਨੁ ਧੰਨੁ ਗਾਯੋ । ਗੁਰਦਾਸ ਬੁਢੇ ਸੁਨ ਅਤਿ ਸੁਖ ਪਾਯੋ[3] ।
ਜੁਗਲ ਘੜੀ ਨਿਸ ਜਬੈ ਰਹਾਈ । ਗੁਰੂ ਗ੍ਰੰਥ ਸੰਤੋਖਯੋ ਭਾਈ ।। 189 ।।

---

[1]ਅ ਪੋਥੀ ਹਿਤਧਾਰ [2]ਅ ਪੋਥੀ ਆਰਿ [3]ਅ ਤੇ ੲ ਪੋਥੀ ਹਰਖਾਯੋ

ਤਬ ਸ੍ਰੀ ਗ੍ਰਿੰਥ ਜੀ ਸੀਸ ਧਰਾਯੋ । ਬੁਢਾ ਸ੍ਰੀ ਦਰਬਾਰ ਸਿਧਾਯੋ ।
ਸ੍ਰੀ ਗੁਰੂ ਉਪਰ ਤਖਤ ਸੁਹਾਇ । ਸੁਨਤ ਵਾਰ ਆਸਾ ਮਨ ਲਾਇ ॥ 190 ॥

**ਦੋਹਰਾ**

ਪਾਇ ਭੋਗ ਤਬ ਵਾਰ ਕਾ ਰਾਗੀ ਆਨੰਦ ਲੀਨ ।
ਚੜਿਯੋ ਦਿਵਸ ਕਾਰਜ ਲਗੈ ਨਿਜ ਨਿਜ ਅਤਿ ਹਿਤ ਕੀਨ ॥ 191 ॥

**ਚੌਪਾਈ**

ਨਿਤ ਨੂਤਨ ਅਸ ਮੰਗਲ ਹੋਵੈ । ਗੁਰੂ ਦਰਸ ਦਿਖ ਸਭ ਦੁਖ ਖੋਵੈ ।
ਤਖਤ ਗੁਰੂ ਕਾ ਦਰਸ਼ਨ ਪਾਂਵੈ । ਮਰਨ ਕਾਲ ਗੁਰੂ ਸਿੰਮਿਤ ਆਵੈ ॥ 192 ॥
ਅਕਾਲ ਪੁਰਖ ਕਾ ਰੂਪ ਸਹਾਯੋ । ਗੁਰੂ[1] ਤਖਤ ਅਕਾਲ ਬਨਾਯੋ ।
ਨਿਤ ਦਰਸ਼ਨ ਜੋ ਯਾਂ ਕਾ ਕਰੈ । ਪੁਸ਼ਪ ਸੁਗਧ ਪੂਜ ਯਾ ਧਰੈ ॥ 193 ॥

**ਦੋਹਰਾ**

ਅਕਾਲ ਪੁਰਖ ਕੇ ਧਾਮ[2] ਕੋ ਦੇਹ ਤਿਆਗ ਸੋ ਜਾਇ ।
ਤਾਹਿ ਜਮੋਂ ਕਾ ਭੈ ਨਹੀਂ ਪ੍ਰਭ ਕੈ ਰੂਪ ਸਮਾਇ ॥ 194 ॥

**ਚੌਪਾਈ**

ਭਗਤ ਸਿੰਘ ਇਹ ਕਥਾ ਉਚਾਰੀ । ਤਖਤ ਗਾਥ ਜਗ ਮਹਿ ਸੁਖਕਾਰੀ ।
ਚੰਦੂ ਗਾਥ[2] ਅਬੈ ਸੁਨ ਐਸੇ । ਸ੍ਰੀ ਗੁਰੂ ਨਾਸ ਕਰੈ ਤਿੰਹ ਜੈਸੇ ॥ 195 ॥
ਇਹ ਠਾਂ ਸ੍ਰੀ ਗੁਰੁ ਆਨੰਦ ਕਰਹਿਂ । ਖੇਲ ਸ਼ਿਕਾਰ ਨਾ ਕਾਹੂ ਡਰਹਿਂ ।
ਤਿਹ ਠਾਂ ਚੰਦੂ ਅਤਿ ਦੁਖ ਪਾਵੈ । ਕੁਆਰੀ ਕੰਨਯਾ ਜਬ ਦ੍ਰਿਸ਼ਟਾਵੈ ॥ 196 ॥
ਰਿਣੀ ਕੁਆਰੀ ਪਿਤ ਸਿਰ ਬੈਰੀ । ਇਨ ਨੈਨਹਿ ਨਹਿ ਨਿੰਦ੍ਰਾ ਹੇਰੀ ।
ਏ ਤੀਨੋ ਹੀ ਚੰਦੂ ਮਾਂਹਿ । ਇਕਠੀ ਕੈਸੇ ਨਿੰਦ੍ਰਾ ਪਾਹਿ ॥ 197 ॥

**ਦੋਹਰਾ**

ਰਿਣੀ ਗੁਰੂ ਕਾ ਸੋ ਭਯੋ ਗੁਰੁ ਅਰਜੁਨ ਸੰਘਾਰ ।
ਕੁਆਰੀ ਕੰਨਯਾ ਘਰ ਤਿਸੈ ਬੈਰੀ ਗੁਰੂ ਮੁਰਾਰ ॥ 198 ॥

**ਚੌਪਾਈ**

ਜਬ ਲਾਹੌਰ ਤੇ ਚੰਦੂ ਗਯੋ । ਦਿਲੀ ਜਾਇ ਬਡੋ ਦੁਖ ਲਯੋ ।
ਬਡ ਦੁਖ ਸਿਉ ਖਟ ਬਰਖ ਬਿਤਾਏ । ਜਤਨ ਨਾ ਕੋਊ ਮਨ ਮਹਿ ਪਾਏ ॥ 199 ॥
ਕਰਤ ਵਿਚਾਰ ਏਹੁ ਮਨ ਆਈ । ਗੁਰੂ ਢਿਗ ਪਾਤੀ ਦੇਉ ਪਠਾਈ ।
ਪਾਪੀ ਲਿਖੀ ਪ੍ਰਤਿਕਾ ਐਸੇ । ਘਟ ਵਿਖ ਭਰਾ ਘ੍ਰਿਤ ਮੁਖ ਜੈਸੇ ॥ 200 ॥

---

[1]ਅ ਪੋਥੀ ਸਤਿਗੁਰ [2]ਅ ਤੇ ੲ ਪੋਥੀ ਦੇਸ ਕਥਾ

### ਦੋਹਰਾ

ਬਹੁ ਅਧੀਨਗੀ ਬਚ ਲਿਖੇ ਹੇ ਗੁਰ ਤੁਮਰੋ ਸਾਕ ।
ਇਸ ਕਉ [ਗ੍ਰਿਹਿ][1] ਦਾਸੀ ਕਰੋ ਜਾਨ ਸਤਿ ਮੁੰਹਿ ਵਾਕ ॥ 201 ॥

### ਚੌਪਾਈ

ਨਾਤਰ ਹਰਿ ਗੋਬਿੰਦ ਸੁਨ ਬਾਤਾ । ਤੁਮਰੇ ਪਿਤ ਕੀਨੇ ਉਤਪਾਤਾ ।
ਮੋਕਉ ਕੂਕਰ[2] ਕੀਨ ਬਖਾਨ । ਸੋ ਫਲ ਪਾਯੋ ਸੁਨੋ ਸੁਜਾਨ ॥ 202 ॥
ਅਬ ਤੁਮ ਮਾਨੋ ਬਡ ਸੁਖ ਪਾਵੋ । ਨਹੀਂ ਤੋ ਤੁਮ ਭੀ ਦੁਖ ਸੰਗਿ ਜਾਵੋ ।
ਯਾ ਪਾਤੀ ਲਿਖ ਦੂਤ ਪਠਾਯੋ । ਕਿਤਕ ਦਿਵਸ ਮਹਿ ਸੋ ਚਲ ਆਯੋ ॥ 203 ॥

### ਦੋਹਰਾ

ਆਗੈ ਸ੍ਰੀ ਗੁਰੁ ਤਖਤ ਪਰ ਬਡ ਸ਼ੋਭਾ ਛਬ ਦੇਤ ।
ਜੋ ਆਵਤ ਗੁਰੁ ਸ਼ਰਨ ਤਕ ਮਨ ਬਾਂਛਤ ਫਲ ਲੇਤ ॥ 204 ॥

### ਚੌਪਾਈ

ਜੁਗਲ ਘਰੀ ਦਿਨ ਰਹਿਤ ਨਿਹਾਰਾ । ਸੌਦਰ ਚੌਂਕੀ ਹੋਤ ਅਪਾਰਾ ।
ਦੂਤ ਦੇਖ ਗੁਰੁ ਕੀ ਪ੍ਰਭਤਾਈ । ਬੰਦਨ ਕਰੀ ਬਹੁਤ ਮਨ ਲਾਈ ॥ 205 ॥
ਬਹੁੜ ਪਾਤੀ ਗੁਰੂ ਕੋ ਦੀਨੀ । ਹੇ ਪ੍ਰਭ ਚੰਦੂ ਬਿਨਤੀ ਕੀਨੀ ।
ਲੈ ਪਾਤੀ ਗੁਰੁ ਤਬੈ ਪੜਾਈ । ਸਗਲ ਸਭਾ ਕਉ ਊਚ ਸੁਨਾਈ ॥ 206 ॥

### ਦੋਹਰਾ

ਪੜ[3] ਪਾਤੀ ਮਨ ਰਿਸ ਅਈ ਸ੍ਰੀ ਗੁਰੁ ਕਹਾਂ ਸੁਨਾਇ ।
ਸੁਨਹੁ ਦੂਤ ਮੁਹਿ ਬੈਨ ਤੁਮ ਸਭਹੀ ਤਾਂਹਿ ਸੁਨਾਇ ॥ 207 ॥

### ਚੌਪਾਈ

ਸਾਂਤ ਰੂਪ ਗੁਰੁ ਅਰਜਨ ਦੇਵਾ । ਪਾਪੀ ਨੇ ਨਹਿੰ ਜਾਨਯੋ ਭੇਵਾ ।
ਤੁਮ ਕੂਕਰ ਸਮ ਭੌਂਕਨ ਕਰਉ । ਹਮ ਤੁਮਰੇ ਨਹਿ ਭੈ ਮਨਿ ਧਰਉ ॥ 208 ॥
ਡੰਡੇ[4] ਮਾਰ ਹਤਹਿੰ ਤੁਹਿ ਪ੍ਰਾਨਾ । ਤਬ ਜਾਨਹੁਗੇ ਅਬ ਨਹੀਂ ਜਾਨਾ ।
ਤਬ ਲਗ ਕੂਕਰ ਭੌਂਕ ਡਰਾਵੈ । ਜਬ ਲਗ ਡੰਡਾ ਸਿਰ ਨਹੀਂ ਖਾਵੈ ॥ 209 ॥

### ਦੋਹਰਾ

ਆਗੇ ਡੰਡਾ ਸਿਰ ਪੜੇ ਤਬ ਭੌਂਕਨ ਮਿਟ ਜਾਇ ।
ਤੈਸੇ ਤੂੰ ਕੂਕਰ ਅਹੈ ਹਮ ਕਰ ਡੰਡ ਹਤਾਇ ॥ 210 ॥

### ਚੌਪਾਈ

ਐਸ ਬਚਨ ਗੁਰ ਕੇ ਸੁਨ ਪਾਏ । ਚਲੇ ਦੂਤ ਦਿਲੀ ਮਹਿ ਆਏ ।
ਚੰਦੂ ਕੋ ਸਭ ਬਾਤ ਸੁਨਾਈ । ਸ੍ਰੀ ਗੁਰੁ ਜੈਸੇ ਮੁਖਹੁੰ ਅਲਾਈ ॥ 211 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਸੂਕਰ [3]ਅ ਪੋਥੀ ਪਠ [4]ਅ ਤੇ ੲ ਪੋਥੀ ਛਿਤਰ

ਔਰ ਕਹੀ ਗੁਰ ਤਖਤ ਬਨਾਯੋ । ਰਾਖ ਸੈਨ ਪਤਿਸ਼ਾਹ ਕਹਾਯੋ ।
ਢਾਢੀ ਕੀ ਨਿਤ ਵਾਰਾਂ ਸੁਨਹਿ । ਚੜ੍ਹਤੀ ਪੂਜ ਜਾਤ ਨਹਿ ਗਨਹਿ ॥ 212 ॥

**ਦੋਹਰਾ**

ਸੁਨ ਚੰਦੂ ਅਤਿਹੀ ਦੁਖਿਓ ਤਖਤ ਜੁ ਕਹਾਯੋ ਬਨਾਇ ।
ਏਹ ਬਾਤ ਮਨ ਮਹਿ ਧਰੀ ਕਹਹੁੰ ਸ਼ਾਹ ਸਿਉਂ ਜਾਇ ॥ 213 ॥

**ਚੌਪਾਈ**

ਜਾਨ ਇਕੰਤ ਸਮਾ ਚਲ ਗਯੋ । ਬੰਦਨ ਕਰ ਕੈ ਬੈਠਿਤ ਭਯੋ ।
ਪਾਤਿਸ਼ਾਹ ਤਿੰਹ ਆਦਰ ਕੀਨੋ । ਨਿਕਟ ਬਹਾਇ ਮਾਨ ਬਹੁ ਦੀਨੋ ॥ 214 ॥
ਗੁਰੁ ਅਰਜਨ ਮਾਯਾ ਥੀ ਡਾਰੀ ॥ ਤਾਂਤੇ ਗੁਰ ਕੀ ਬਾਤ ਬਿਸਾਰੀ ।
ਸਮਾ ਪਾਇ ਮਾਯਾ ਭ੍ਰਮ ਗਯੋ । ਤਬ ਚੰਦੂ ਸਿਉਂ ਪੂਛਤਿ ਭਯੋ ॥ 215 ॥

**ਦੋਹਰਾ**

ਪ੍ਰਿਥਮ ਬਾਤ ਕਛੁ ਦੇਸ ਕੀ ਚੰਦੂ ਕਹੀ ਬਨਾਇ ।
ਪੀਛੇ ਯਾਂਹਿ ਭਾਖਤ ਭਯੋ ਹੁਕਮ ਤਉ ਕਹਉਂ ਸੁਣਾਇ ॥ 216 ॥

**ਚੌਪਾਈ**

ਅਚਰਜ ਬਾਤ ਏਹ ਸੁਨ ਪਾਈ । ਹੁਕਮ ਹੋਇ ਤਉਂ ਦੇਉਂ ਸੁਨਾਈ ।
ਕਹਾ ਸ਼ਾਹ ਸਭ[1] ਭਾਖ ਸੁਨਾਵਹੁ । ਕਿਆ ਸੰਕਾ ਮਨ ਮਹਿੰ ਤੁਮ ਪਾਵਹੁ ॥ 217 ॥
ਕਹਿ ਚੰਦੂ ਹਜਰਤ ਸੁਨ ਐਸੇ । ਅਲੌਕਿਕ ਕਥਾ ਸੁਨੀ ਮੋਹਿ ਜੈਸੇ ।
ਗੁਰ ਅਰਜੁਨ ਥੇ ਤੁਮ ਪਹਿੰ ਆਏ । ਆਬ ਲਾਗ ਸੁਰ[2] ਲੋਕ ਸਿਧਾਏ ॥ 218 ॥

**ਦੋਹਰਾ**

ਜਹਾਂਗੀਰ ਜਬ ਹੀ ਸੁਨਾ ਗੁਰ ਅਰਜਨ ਤਨ ਤਿਆਗ ॥
ਮੁਖ ਡਰ ਅੰਗੁਲ ਆਪਨੋ ਕੀਨੋ ਬਹੁ ਵੈਰਾਗ ॥ 219 ॥

**ਚੌਪਾਈ**

ਬਾਦਸ਼ਾਹ ਮੁਖ ਬਚਨ ਉਚਾਰੇ ॥ ਸ੍ਰੀ ਗੁਰੁ ਥੇ ਸੁਖ ਰੂਪ ਅਪਾਰੇ[3] ।
ਤੂੰ ਤਿਨ ਕਉ ਨਿਜ ਗ੍ਰਿਹਿ ਲੈ ਗਯੋ । ਬਹੁਰ ਸੰਦੇਸਾ ਹਮਹਿ ਨਾ ਦਯੋ ॥ 220 ॥
ਇਹੁ ਅਬ ਭਯੋ ਪਾਪ ਸਿਰ ਤੇਰੇ । ਦੋਸ਼ ਨਾ ਕਛੂ ਯਾਹਿ ਮੈ ਮੇਰੇ ।
ਅਨਿਕ ਇਲਾਜ ਖਬਰ ਜੋ ਹੋਈ । ਜਤਨ ਨਾ ਚਲੈ ਖਬਰ ਬਿਨ ਕੋਈ ॥ 221 ॥

**ਦੋਹਰਾ**

ਆਬ ਲਾਗ ਤਿਨ ਕਉ ਭਈ ਚੰਦੂ ਬਹੁਰ ਸੁਨਾਇ ।
ਤਿਹੰ ਸੁਤ ਗੁਰਿਆਈ ਲਈ ਮਸਤਕ ਤਿਲਕ ਚੜ੍ਹਾਇ ॥ 222 ॥

---

[1]ਅ ਪੋਥੀ ਤੁਮ [2]ਅ ਤੇ ੲ ਪੋਥੀ ਪਰ [3]ਅ ਪੋਥੀ ਮੁਰਾਰੇ

## ਚੌਪਾਈ

ਹਰਿ ਗੋਬਿੰਦ ਨਿਜ ਨਾਮ ਰਖਾਯੋ । ਸੁਧਾ ਸੁਰੋਵਰ ਤਖਤ ਬਨਾਯੋ ।
ਸ਼ਾਹ ਤਖਤ ਸਦ ਹੈ ਚਲ ਆਏ । ਕਬੀ ਗਦਾਇ[1] ਨ ਤਖਤ ਬਨਾਏ ॥ 223 ॥
ਇਨ ਪੁਨ ਰਾਖੀ ਸੈਨ ਅਪਾਰੀ । ਭਾਖਤ ਬਦਲਾ ਲੇਵਹੁ ਭਾਰੀ ।
ਹਮਰੋ ਪਿਤ ਤੈ ਸ਼ਾਹ ਸੰਘਾਰਯੋ । ਮਾਰਉਂ ਤਿਸੈ ਬੈਰ ਇਹ ਧਾਰਯੋ ॥ 224 ॥

## ਦੋਹਰਾ

ਏਹੁ ਬਾਤ ਸੁਨ ਤਾਹਿ ਕੀ ਮੋ ਮਨ ਕਉ ਨ ਸੁਹਾਇ ।
ਮਾਨੁਖ ਪਠ ਤਾਂਤੇ ਤਿਸੇ ਲਈਏ ਨਿਕਟ[2] ਬੁਲਾਇ ॥ 225 ॥

## ਚੌਪਾਈ

ਬਾਦਸ਼ਾਹ ਪੁਨ ਬਾਤ ਸੁਨਾਈ । ਸਾਚੋ ਤਖਤ ਤਿੰਨਹੁ ਕਾ ਭਾਈ ।
ਜਾਸ ਤਖਤ ਤੇ ਇਹ ਸਭ ਭਏ । ਰਾਜ ਭੂਮਿਕਾ ਹਮ ਕਉ ਦੇਏ ॥ 226 ॥
ਤਖਤ ਭੂਮਿ ਤੇ ਇਹ ਥਿਰ ਨਾਂਹੀਂ । ਸਾਚੇ ਤਖਤ ਪੀਰ[3] ਕਉ ਆਹੀ ।
ਤੈ ਜੁ ਕਹੀ ਗੁਰੁ ਰਾਖੀ ਸੈਨਾ । ਭਾਖਤ ਵੈਰ ਪਿਤਾ ਹਮ ਲੈਨਾ ॥ 227 ॥

## ਦੋਹਰਾ

ਸੋਇ ਪਾਪ ਮੋਹਿ ਨਹਿ ਕੀਓ ਤੂਹਿੰ ਤਹਿੰ ਪਿਤਾ ਸੰਘਾਰ ।
ਮਾਨੁਖ ਤੁਮ ਭੇਜਯੋ ਨਹੀਂ ਧ੍ਰਿਗ ਤਹਿੰ ਕੀਨ ਉਚਾਰ ॥ 228 ॥

## ਚੌਪਾਈ

ਮਾਨੁਖ ਪਠ ਹਮ ਤਾਂਹਿ ਬੁਲਾਵਿਹ । ਨਹੀਂ ਤਉ ਸ੍ਰੀ ਗੁਰ ਆਪਹਿ ਆਵਹਿੰ ।
ਹਿੰਦੂ ਹੋਇ ਤੁਹਿ ਐਸੀ ਕਈ । ਗੁਰੁ ਸੰਘਾਰ ਖਬਰ ਨਹਿ ਦਈ ॥ 229 ॥
ਬਿਰਥਾ ਹਮ ਸਿਰ ਦੋਸ਼ ਲਗਾਏ । ਹੇ ਪਾਪੀ ਕਿਉ ਐਸ ਕਰਾਏ ।
ਚੰਦੂ ਕਹਾ ਦੋਸ਼ ਮੋਹਿ ਨਾਹੀਂ । ਪੁੰਨੀ[4] ਔਧ ਮ੍ਰਿਤ ਤਿਸ ਆਹੀ ॥ 230 ॥

## ਦੋਹਰਾ

ਚੰਦੂ ਕਹਿ ਹੋਣੀ ਪ੍ਰਬਲ ਜਾਂਤੇ ਬਚਯੋ ਨ ਕੋਇ ॥
ਊਚ ਨੀਚ ਜਗ ਜੋ ਭਏ ਹੋਣੀ ਕੇ ਵਸਿ ਹੋਇ ॥ 231 ॥

## ਚੌਪਾਈ

ਹਰੀ ਚੰਦ ਜਨਮੇਜਾ ਰਾਜਾ । ਔਰ ਕੇਕੇਈ ਕੀਨ ਕੁਕਾਜਾ ।
ਹੋਣੀ ਕ੍ਰਿਸ਼ਨ ਕੰਸ ਕਉ ਮਾਰੇ । ਹੋਣੀ ਪਾਂਡਵ ਕੁਰੂ ਸੰਘਾਰੇ ॥ 232 ॥
ਬ੍ਰਹਮਾ ਬਿਸ਼ਨ ਸ਼ਿਵ ਹੋਣੀ ਹਾਥ । ਹੋਣੀ ਜਾਨ ਸਭਨ ਕੇ ਸਾਥ ।
ਅਜੀਤ ਨਾ ਹੋਣੀ ਤੇ ਕੋਊ ਰਹਾ । ਏਕ ਅਕਾਲ ਬਿਨਾ ਸਬ ਦਹਾ ॥ 233 ॥

## ਦੋਹਰਾ

ਅਕਾਲ ਰੂਪ ਸ੍ਰੀ ਸਤਿਗੁਰੂ ਚਹਹਿ ਤਾਂ ਦੇਇ ਮਿਟਾਇ ।
ਬਾਦਸ਼ਾਹ ਐਸੇ ਕਹਾ ਅਬ ਹੋਣੀ ਤੁਹਿ ਖਾਇ[5] ॥ 234 ॥

---

[1]ਅ ਤੇ ੲ ਪੋਥੀ ਫਕੀਰ [2]ਅ ਪੋਥੀ ਪਾਸ [3]ਅ ਪੋਥੀ ਗੁਰੂ [4]ਅ ਪੋਥੀ ਪੁਗੀ [5]ੲ ਪੋਥੀ ਖਪਾਇ

**ਚੌਪਈ**

ਹੋਣੀ ਕੇ ਵਸ ਚੰਦੂ ਭਯੋ । ਕਰੈ ਪਾਪ ਮਨ ਭੈ ਨਹਿ ਕਯੋ ।
ਬਹੁਰ ਸ਼ਾਹ ਕਉ ਕਹਾ ਸੁਨਾਈ । ਮਾਨੁਖ ਪਠਿ ਗੁਰ ਲੇਹੁ ਬੁਲਾਈ[1] ॥ 235 ॥
ਕਹਾ ਸ਼ਾਹਿ ਤੁਮ ਨਿਜ ਘਰ ਜਾਵੋ । ਬਹੁਰ ਨ ਹਮ ਕੋ ਬਾਤ ਸੁਨਾਵੋ ।
ਚੰਦੂ ਚਿੰਤਤ ਸਦਨ ਸਿਧਾਯੋ । ਖਾਂ ਵਜੀਰ ਤਬ ਸ਼ਾਹਿ ਬੁਲਾਯੋ ॥ 236 ॥

**ਦੋਹਰਾ**

ਖਾਂ ਵਜੀਰ ਆਵਤ ਭਯੋ ਕਿੰਚ ਬੇਗ ਲੈ ਸਾਥ ।
ਆਇ ਬੰਦਗੀ ਤਿਨ ਕਹੀ ਨਿਜ ਮਾਥੇ ਧਰਿ ਹਾਥ ॥ 237 ॥

**ਚੌਪਈ**

ਬਹੁ ਆਦਰ ਤਿਹ ਕੀਨੋ ਸ਼ਾਹ । ਬਹੁਰੋ ਸ਼ਾਹ ਕਰੀ ਮੁਖ ਹਾਹ ।
ਖਾਂ ਵਜੀਰ ਤਬ ਪੂਛਤ[2] ਭਯੋ । ਹਜ਼ਰਤ ਹਾਹ ਕੈਸ ਮੁਖ ਕਹਿਓ ॥ 238 ॥
ਸ਼ਾਹ ਗੁਰੂ ਕੀ ਬਾਤ ਸੁਨਾਈ । ਬੀਤ ਬਰਖ ਖਟ ਅਬ ਸੁਨ ਪਾਈ ।
ਖਾਂ ਵਜ਼ੀਰ ਤਬ ਹਾਹ ਉਚਾਰੀ । ਗੁਰ ਅਰਜਨ ਥੇ ਰੂਪ ਮੁਰਾਰੀ ॥ 239 ॥

**ਦੋਹਰਾ**

ਹਮ ਕਉ ਭੀ ਸੁਧ ਨਹਿ ਕਰੀ ਜਉ ਤਿਹ ਕਰਤ ਇਲਾਜ ।
ਅਲਹਿ ਭਾਵੀ ਪ੍ਰਬਲ ਹੈ ਸੁਨੋ ਸ਼ਾਹ ਸਿਰਤਾਜ ॥ 240 ॥

**ਚੌਪਈ**

ਅਬ ਤਿਹ ਸੁਤ ਕਉ ਦੇਵੋ ਮਾਨ । ਜਾਨ ਤਾਂਹਿ ਗੁਰ ਰੂਪ ਸੁਜਾਨ ।
ਕਹਾ ਸ਼ਾਹ ਹਮਰੇ ਮਨ ਐਸੇ । ਭਾਖੋ ਬਾਤ ਤੁਮੈ ਮਨ ਜੈਸੇ ॥ 241 ॥
ਤਾਂਤੇ ਤੁਮ ਸ੍ਰੀ ਗੁਰ ਪਹਿ ਜਾਵਉ । ਮੋਹਿ ਓਰਿ ਬਹੁ ਬਿਨਤਿ ਸੁਨਾਵਉ ।
ਆਗਿਆ ਹੋਇ ਦਾਸ ਚਲ ਆਵੈ । ਆਵਤ ਤੁਮ ਪਹਿ ਦੇਰ[3] ਨਾ ਲਾਵੈ ॥ 242 ॥

**ਦੋਹਰਾ**

ਨਾਤਰ ਗੁਰ ਕਿਰਪਾ ਕਰਿਹਿੰ ਪਾਂਵਨ ਸਦਨ ਕਰਾਇ ।
ਜੀਵ ਜੰਤ ਤਾਰਨ ਨਮਿਤ ਇਹ ਠਾਂ ਸ੍ਰੀ ਗੁਰ ਆਇ ॥ 243 ॥

**ਚੌਪਈ**

ਬਿਨਤੀ ਕਰੋ ਜਾਇ ਐਸੇ ਤੁਮ । ਹਮਰੀ ਓਰ ਧਰੋ ਮਾਥਾ ਭੂਮ ।
ਖਾਂ ਵਜੀਰ ਤਬ ਪਿਆਨਾ ਕੀਨੋ । ਕਿੰਚ ਬੇਗ ਅਪਨੇ ਸੰਗਿ ਲੀਨੋ ॥ 244 ॥
ਮਾਰਗ ਚਲਹਿ ਧਿਆਨ ਗੁਰ ਕੇਰਾ ॥ ਚਿਤਿ ਮਹਿ ਹਰਖ ਕਬਹਿ ਗੁਰ ਹੇਰਾ ।[4]
ਕਛੁਕ ਸੈਨ ਲੈ ਸੰਗ ਸਿਧਾਯੋ । ਚਲਤ ਪੰਥ ਅੰਮ੍ਰਿਤਸਰ ਆਯੋ ॥ 245 ॥

**ਦੋਹਰਾ**

ਸ਼ਿਕਾਰ ਖੇਡ ਸ੍ਰੀ ਗੁਰੂ ਅਏ ਬੈਠੇ ਤਖਤ ਸੁਹਾਇ ।
ਚੁਟਕੀ ਸਰ ਫੇਰੇ ਪ੍ਰਭੂ ਭਾਵ ਇਹੈ ਕਵਿ ਪਾਇ ॥ 246 ॥

---

[1]ਅ ਪੋਥੀ ਸਦਾਈ [2]ੲ ਪੋਥੀ ਕਹਿਤ [3]ਅ ਤੇ ੲ ਪੋਥੀ ਬਿਲਮ [4]ਅ ਪੋਥੀ ਵਿਚੋਂ

### ਚੌਪਾਈ

ਸ੍ਰੀ ਗੁਰੁ ਕਰ ਮਹਿ ਬਾਨ[1] ਫਿਰਾਵਹਿਂ । ਸਤ੍ਰ ਦਿਖ ਜਾਨਉਂ ਭੈ ਖਾਵਹਿਂ ।
ਖਿਰੇ ਬਦਨ ਬੈਠੇ ਬੀਰਾਸਨ । ਇੰਦ੍ਰ ਮਨੋ ਬੈਠੋ ਸਿੰਘਾਸਨ ॥ 247 ॥
ਕਮਲ ਸਮਾਨ ਬਦਨ ਛਬ ਪਾਈ । ਸਿਖ ਚੰਹੁ ਦਿਸ ਜਲ ਨਿਧਿ[2] ਨਿਆਈ ।
ਔਰ ਭਾਵ ਕਵਿ ਕੇ ਮਨ ਆਯੋ । ਸਸੀ ਨਿਛਤ੍ਰਨ ਮਾਹਿ ਸੁਹਾਯੋ ॥ 248 ॥

### ਦੋਹਰਾ

ਔਰ ਭਾਵ ਕਵਿ ਕੇ ਭਯੋ ਬਦਨ ਮੰਯਕ ਦਿਖਾਇ ।
ਬਾਦਰ ਕਾਰੇ ਰੂਪ ਧਰ ਘੇਰਾ ਕੀਨੋ ਆਇ ॥ 249 ॥

### ਚੌਪਾਈ

ਉਪਮਾ ਮੁਖ ਕਬ ਭਾਖੀ ਜਾਇ । ਚੌਕੀ ਸੋਦਰ ਗੁਰੂ ਸੁਨਾਇ ।
ਖਾਂ ਵਜੀਰ ਤਬ ਸੁਨਮੁਖ ਆਯੋ । ਭੇਟਾ ਧਰ ਬਹੁ ਸੀਸ ਨਿਵਾਯੋ ॥ 250 ॥
ਬਾਰ ਬਾਰ ਬਹੁ ਬੰਦਨ ਕਰੀ । ਚਰਨ ਧੂਰ ਨਿਜ ਮਾਥੈ ਧਰੀ ।
ਬਹੁਰ ਸ਼ਾਹਿ ਕੀ ਬਿਨਤ ਉਚਾਰੀ । ਸੀਸ ਭੂਮ[3] ਧਰ ਬਾਰੰਬਾਰੀ ॥ 251 ॥

### ਦੋਹਰਾ

ਬਹੁਰ ਸ਼ਾਹ ਦਿਸ ਤੇ ਕਹਾ ਹੇ ਪ੍ਰਭ ਇਹ ਅਰਦਾਸ ।
ਜਉ ਆਗਿਆ ਮੋ ਕਉ ਕਰਉ ਤਉ ਆਵਉਂ ਤੁਮਰੇ ਪਾਸ ॥ 252 ॥

### ਚੌਪਾਈ

ਨਹੀਂ ਤਉ ਸਿਖ ਸੰਗਤਿ ਨਿਸਤਾਰੋ । ਆਇ ਇਹਾਂ ਨਿਜ ਦਰਸ ਦਿਖਾਰੋ ।
ਜਾਂਨਹੁ ਆਪਨਾਂ ਮੋ ਕੋਉ ਦਾਸ । ਪਾਵਨ ਸਦਨ ਕਰੋ ਸੁਖ ਰਾਸ ।
ਜਹਾਂਗੀਰ[4] ਯੋ ਬਿਨਤ ਸੁਨਾਈ । ਹੇ ਗੁਰੂ ਦਰਸ ਦੇਹ ਮੁਹਿ ਆਈ ।
ਸ੍ਰੀ ਗੁਰ ਕਹਾ ਰੈਨ ਤੁਮ ਰਹੋ । ਪ੍ਰਾਤ ਬਾਤ ਕਾ ਉਤਰ ਕਹੋ ॥ 253 ॥

### ਦੋਹਰਾ

ਖਾਂਨ ਪਾਨ ਤਾਂਕੋ ਦੀਓ ਡੇਰਾ ਤਿਸੈ ਕਰਾਇ ।
ਰਹਿਰਾਸ ਭੋਗ ਸੁਨ ਸ੍ਰੀ ਗੁਰੁ ਸਭ ਕਉ ਕਹਾ ਸੁਨਾਇ ॥ 254 ॥

### ਚੌਪਾਈ

ਜਾਇ ਧਾਮ ਫਿਰ ਤੁਰਤੈ ਆਵਹੁੰ । ਨਿਜ ਨਿਜ ਸਭੈ ਸਲਾਹ ਬਤਾਵਹੁ ।
ਬਾਦਸ਼ਾਹ ਮੁਹਿ ਨਿਕਟ ਬੁਲਾਯੋ । ਜਾਵਨ ਬਨੈ[5] ਕਿ ਨਹੀਂ ਸੁਹਾਯੋ ॥ 255 ॥
ਇਹ ਸੁਨ ਨਿਜ ਨਿਜ ਗ੍ਰਿਹ ਸਿਧਾਏ । ਨਿਜ ਮਨ ਗਿਨਤੀ ਸਭ ਹੀ ਪਾਏ ।
ਚਾਰ ਘਰੀ ਨਿਸ ਜਬੈ ਬਿਹਾਈ । ਆਏ ਸਭੈ ਗੁਰੂ ਨਿਕਟਾਈ ॥ 256 ॥

---

[1]ੲ ਪੋਥੀ ਸਰਹਿ [2]ਅ ਤੇ ੲ ਪੋਥੀ ਸਾਗਰ ਕੀ [3]ਅ ਪੋਥੀ ਭੋਇ [4]ਅ ਤੇ ੲ ਪੋਥੀ ਬਾਦਸਾਹਿ [5]ਅ ਪੋਥੀ ਚਰਯੈ

**ਦੋਹਰਾ**

ਬੁਢੇ ਆਦਿਕ ਸਭ ਅਏ ਮਾਤਾ ਲੀਓ ਬੁਲਾਇ ।
ਦੀਵਾਨ ਆਇ ਲਾਗਉਂ ਸਭਨ ਸ੍ਰੀ ਗੁਰੁ ਕਹੀ ਸੁਨਾਇ ॥ 257 ॥

**ਚੌਪਾਈ**

ਪ੍ਰਿਥਮ ਮਸੰਦਨ ਸਿਉ ਕਹਿ ਐਸੇ । ਭਾਖੇ ਨਿਜ ਨਿਜ ਮਤ ਤੁਮ ਜੈਸੇ ।
ਕੋ ਭਾਖੈ ਪ੍ਰਭ ਤਹਾਂ ਨ ਜਾਇ । ਸ੍ਰੀ ਗੁਰ ਆਗੇ ਤਹਾਂ ਹਤਾਇ ॥ 258 ॥
ਕੋਊ ਕਹੈ ਕਿਹ ਠਾਂ ਭਜ ਜਯੈ । ਦਿਲੀ ਓਰ ਚਰਨ ਜਿਨ ਦਯੈ ।
ਸਭ ਮਸੰਦ ਐਸੋ ਹੀ ਗਾਯੋ । ਬੁਢੇ ਕੋ ਗੁਰ ਬਚਨ ਸੁਨਾਯੋ ॥ 259 ॥

**ਦੋਹਰਾ**

ਗੁਰਦਾਸ ਬੁਢਾ ਜੀ ਤੁਮ ਕਹਹੁ ਮਾਤ ਸਲਾਹਿ ਰਲਾਇ ।
ਤਿਨ ਆਗੇ ਐਸੇ ਕਹਾ ਜੋ ਕੁਛ[1] ਤੁਮਹਿੰ ਰਜਾਇ ॥ 260 ॥

**ਚੌਪਾਈ**

ਪ੍ਰਭੁ ਦਰਸ ਕਉ ਤਿਨ ਗਨ ਗਯਾਨਾ । ਇਹ ਬਿਧ ਸਿਉਂ ਤਿਨ ਬਚਨ ਬਖਾਨਾ ।
ਹੇ ਗੁਰ ਸੰਗਤਿ ਕਰਉਂ ਨਿਹਾਲ । ਚੰਦੂ ਮਾਰੇ ਕਰਉਂ ਬਿਹਾਲ ॥ 261 ॥
ਤੁਮ ਕਉ ਜਾਵਨ ਹੀ ਬਨਿ ਆਵੈ । ਆਗੇ ਜੋ ਤੁਮਰੇ ਮਨ ਭਾਵੈ ।
ਸ੍ਰੀ ਗੁਰ ਭਲੀ ਬਾਤ ਇਹ ਮਾਨੀ । ਕਰੈ ਪਿਆਨਾ ਏਹਾ ਮਨ ਠਾਨੀ ॥ 262 ॥

**ਦੋਹਰਾ**

ਨਿਜ ਨਿਜ ਗ੍ਰਿਹਿ ਸਭ ਹੀ ਗਏ ਸ੍ਰੀ ਗੁਰੁ ਆਗਿਆ[2] ਪਾਇ ।
ਬਿਤੀ ਰੈਨ ਦਿਨ ਪਤਿ ਚੜਿਓ ਕਮਲ ਜਗਤ ਸੁਖ ਪਾਇ ॥ 263 ॥

**ਚੌਪਾਈ**

ਖਾਂ ਵਜੀਰ ਤਬ ਗੁਰ ਢਿਗ[3] ਆਯੋ । ਸ੍ਰੀ ਗੁਰੁ ਤਿਸੈ ਧਿਆਨ ਸੁਨਾਯੋ ।
ਜਾਤਿ ਤਿਆਰੀ ਕੀਨੀ ਤਾਂਹਿ । ਮਨ ਮਹਿ ਤਾਂਕੇ ਭਯੋ ਉਮਾਹਿ ॥ 264 ॥
ਨਿਜ ਸੂਰਨ ਕਊ ਪ੍ਰਭੂ ਫੁਰਮਾਯੋ । ਤਯਾਰੀ ਕਰੋ ਨ ਦੇਰ ਸੁਹਾਯੋ ।
ਬੁਢੇ ਕਉ ਸ੍ਰੀ ਗੁਰ ਫੁਰਮਾਇ । ਸੇਵਾ ਤੁਮ ਦਰਬਾਰ ਕਰਾਇ ॥ 265 ॥

**ਦੋਹਰਾ**

ਆਇਸ ਯੋਂ ਗੁਰਦਾਸ ਕਉ ਸ੍ਰੀ ਗੁਰ ਕਹੀ ਸੁਨਾਇ ।
ਤਖਤ ਪੂਜ ਤੁਮ ਹੀ ਕਰੋ ਨਿਸ ਦਿਨ ਆਪ ਰਹਾਇ ॥ 266 ॥

**ਚੌਪਾਈ**

ਇਮ ਕਹਿ ਗੁਰੁ ਕੜਾਹ[4] ਕਰਾਏ । ਲੈ ਆਗੇ ਦਰਬਾਰ ਸਿਧਾਏ ।
ਬੰਧਨ ਕੈ ਪਰਕ੍ਰਮਾ ਕੀਨੋ । ਕੜਾਹ[4] ਵਰਤਾਇ ਹਰਖ ਬਹੁ ਲੀਨੋ ॥ 267 ॥

---

[1]ਅ ਤੇ ੲ ਪੋਥੀ ਪ੍ਰਭੁ [2]ਅ ਪੋਥੀ ਆਇਸ [3]ਅ ਪੋਥੀ ਨਿਕਟਿ [4]ਅ ਪੋਥੀ ਪ੍ਰਸਾਦ

ਪੁਨਾ ਤਖਤ ਅਰਦਾਸ ਕਰਾਈ । ਕੜਾਹ ਵਰਤਾਇ ਹਰਖ ਮਨ ਪਾਈ ।
ਬਹੁਰ ਮਾਤ ਕੇ ਪਗ ਸਿਰ ਨਯਾਏ । ਦਈ ਅਸੀਸ ਮਾਤ ਗਰਿ[1] ਲਾਏ ॥ 268 ॥

**ਦੋਹਰਾ**

ਦਹੀ ਮਾਤ ਗੁਰ ਕਉ ਦਯੋ ਹੈ ਸੁਤ ਪਾਨ ਕਰਾਇ ।
ਪੰਚ ਗੁਰੂ ਸੁਤ ਤੋਂਹਿ ਤਨ ਨਿਸ ਦਿਨ ਕਰਹਿੰ ਸਹਾਇ ॥ 269 ॥

**ਚੌਪਾਈ**

ਕਰ ਬੰਦਨ ਗੁਰ ਕਰਿਯੋ ਪਯਾਨਾ । ਰਵਿ ਦਿਨ[2] ਚੌਥ ਥਿਤ ਸੁਭ ਜਾਨਾ ।
ਦੋਇ ਦਿਨ ਮਾਘ ਮਾਸ ਕੇ ਗਏ । ਅਸਵਾਰ ਅਸ੍ਵ ਪਰਗੁਰ ਜੀ ਭਏ ॥ 270 ॥
ਭਏ ਸਗੁਨ ਸਭ ਮੰਗਲਕਾਰੀ । ਬਾਲਕ ਘਟਿ ਜੁਤ ਆਈ ਨਾਰੀ ।
ਭਏ ਸਗਨ ਸਭ ਹੀ ਇਕਠਾਏ ॥ ਭਾਖੇ ਸਭੈ ਗ੍ਰਿੰਥ ਬਢ ਜਾਏ ॥ 271 ॥

**ਦੋਹਰਾ**

ਖਾਂ ਵਜੀਰ ਕਉ ਸੰਗਿ ਲੈ ਔਰ ਸੈਨ ਨਿਜ ਸਾਥ ।
ਹਰਖਤ ਬਾਜ ਬਜਾਇ ਕੈ ਚਾਲੇ ਦੀਨਾ ਨਾਥ ॥ 272 ॥

**ਚੌਪਾਈ**

ਤਾਂ ਦਿਨ ਏਕ ਕੋਸ ਪਰ ਡੇਰਾ । ਦਯਾ ਸਿੰਧ ਕੀਨੋ ਥਲ ਹੇਰਾ ।
ਸੁਧਾ ਸਰੋਵਰ ਕੋ ਸਿਖ ਆਵਹਿੰ । ਭਈ ਭੀਰ ਗੁਰ ਦਰਸ਼ਨ ਪਾਵਹਿੰ ॥ 273 ॥
ਗੁਰਦਾਸ ਬੁਢਾ ਬਿਦਿਆ ਹਿਤ ਆਏ । ਸੋ ਨਿਸਿ ਸ੍ਰੀ ਗੁਰ ਪਾਸ ਰਹਾਏ ।
ਭਯੋ ਪ੍ਰਾਤ ਗੁਰ ਆਗਯਾ ਕੀਨੀ । ਏਕ ਸਹਸ[3] ਸੈਨਾ ਸੰਗ ਦੀਨੀ ॥ 274 ॥

**ਦੋਹਰਾ**

ਗੁਰਦਾਸ ਬੁਢੇ ਕਉ ਯਾ ਕਹਾ ਸਭ ਬਿਧ ਰਹੋ ਸੁਚੇਤ ।
ਸੈਨਾ ਕਉ ਐਸੇ ਕਹਾ ਇਨ ਆਗਿਆ ਧਰਿ ਹੇਤ ॥ 275 ॥

**ਚੌਪਾਈ**

ਲੈ ਆਗਯਾ ਅੰਮ੍ਰਿਤਸਰ ਆਏ । ਗੁਰਦਾਸ ਬੁਢਾ ਗੁਰ ਪਗਿ ਸਿਰ ਨਯਾਏ ।
ਔਰ ਸਿਖ ਜੋ ਦਰਸ਼ਨ ਆਏ । ਕਰ ਆਦਰ ਗੁਰ ਸਭੈ ਹਟਾਏ ॥ 276 ॥
ਤੀਨ ਸਹਸ ਸੈਨਾ ਸੰਗ ਲੈਕੇ । ਦਯਾ ਸਿੰਧ ਗੁਰ ਆਨੰਦ ਕੈ ਕੇ ।
ਦਿਲੀ ਕੀ ਦਿਸ ਕਿਓ ਪਿਆਨਾ । ਬਸਤ ਪੰਥ ਸਿਖ ਤਾਰਨ ਨਾਨਾ ॥ 277 ॥

**ਦੋਹਰਾ**

ਜੇਠੇ ਆਦਿਕ ਪਾਂਚ ਸਿਖ ਲੀਨੇ ਸ੍ਰੀ ਗੁਰੁ ਸਾਥ ।
ਪੰਥ ਚਰਿਤ ਅਨਗਨ ਕਰਤ ਪਹੁੰਚੇ ਦੀਨਾ ਨਾਥ ॥ 278 ॥

---

[1] ਅ ਤੇ ੲ ਪੋਥੀ ਅੰਕ [2] ਅ ਪੋਥੀ ਆਇਤਬਾਰ [3] ਅ ਪੋਥੀ ਹਜਾਰ

### ਚੌਪਾਈ

ਪੰਥ ਚਰਿਤ ਜਉਂ ਸਭੀ ਉਚਾਰੋ । ਬਾਢੈ ਗ੍ਰਿੰਥ ਹੋਇ ਭੈ ਭਾਰੋ ।
ਤਾਂਤੇ ਪੰਥ ਕਥਾ ਨਹੀਂ ਭਾਖੀ ॥ ਦਿਲੀ ਕੀ ਅਬ ਸੁਨਿ ਗੁਰ ਸਾਖੀ ॥ 279 ॥
ਕ੍ਰਿਸ਼ਨ ਘਾਟ ਬਲਭ ਇਕ ਰਹੈ । ਮਜਨੂੰ ਨਾਮ ਸੰਤ ਸੁਖ ਲਹੈ ।
ਏਕ ਕੋਸ ਦਿਲੀ ਤੇ ਜਾਨਉਂ । ਤਿਹ ਠਾਂ ਬਸ ਗੁਰ ਕਰੈ ਧਿਆਨਉ ॥ 280 ॥

### ਦੋਹਰਾ

ਅਹਿ ਨਿਸ ਗੁਰ ਕਉ ਧਿਆਨ ਤਿੰਹ ਕਬ ਆਵਹਿਂ ਮਮ[1] ਨਾਥ ।
ਮੋਸੇ ਅਧਮ ਉਧਾਰ ਹਿਤ ਇਹ ਠਾਂ ਦੀਨਾ ਨਾਥ ॥ 281 ॥

### ਚੌਪਾਈ

ਘਟਿ ਘਟਿ ਜਾਨਨਹਾਰ ਸੁਆਮੀ । ਤਿੰਹ ਠਾਂ ਪਹੁੰਚੇ ਅੰਤਰਜਾਮੀ ।
ਮਜਨੂੰ ਸੁਨਿਓ ਸ੍ਰੀ ਗੁਰ[2] ਆਏ । ਅਤਿ ਅਨੰਦ ਵਸਿ ਮੂਰਛ ਪਾਵੇ ॥ 282 ॥
ਤਬ ਲਗ ਸ੍ਰੀ ਗੁਰ ਪਹੁੰਚੇ ਤਹਾਂ । ਦੇਖ ਦਰਸ ਸੁਖ ਉਪਜਿਓ ਮਹਾਂ ।
ਚਰਨ ਕਮਲ ਗੁਰ ਸੀਸ ਨਿਵਾਯੋ । ਮਜਨੂੰ ਮਨ ਤਨ ਬਡ ਸੁਖ ਪਾਯੋ ॥ 283 ॥

### ਦੋਹਰਾ

ਜੋ ਚਾਹਤ ਥਾ ਸੋ ਭਯੋ ਮਜਨੂੰ ਮਨ ਸੁਖ ਪਾਇ ।
ਦਯਾ ਸਿੰਧ ਧੀਰਜ ਦੀਓ ਨਿਜ ਕਰ ਤਾਂਹਿ ਉਠਾਇ ॥ 284 ॥

### ਚੌਪਾਈ

ਤਿਸੀ ਠੌਰ ਡੇਰਾ ਗੁਰ ਕੀਨਉਂ । ਉਤਰੀ ਸੈਨ ਮਹਾਂ ਸੁਖ ਲੀਨਉਂ ।
ਖਾਂ ਵਜੀਰ ਕਉ ਗੁਰ ਫੁਰਮਾਏ । ਦੇਹੁ ਸੰਦੇਸ਼ ਸ਼ਾਹ ਸਿਉ[3] ਜਾਏ ॥ 285 ॥
ਖਾਂ ਵਜੀਰ ਗੁਰ ਆਗਿਆ ਪਾਈ । ਗਯੋ ਸ਼ਾਹ ਪਹਿ ਦੇਰ ਨ ਲਾਈ ।
ਬੰਦਗੀ ਪਾਤਿਸ਼ਾਹ ਕਉ ਕਰੀ । ਦੋਊ ਹਾਥ ਨਿਜ ਸਿਰ ਪਰ ਧਰੀ ॥ 286 ॥

### ਦੋਹਰਾ

ਕਹਿ ਵਜੀਰ ਗੁਰ ਆਵਨਾ ਬਾਦਿਸ਼ਾਹ ਪਹਿ ਜਾਇ ।
ਜਮਨਾ ਤਟ[4] ਮਜਨੂੰ ਸਦਨ ਡੇਰਾ ਕੀਨੋ ਆਇ ॥ 287 ॥

### ਚੌਪਾਈ

ਬਾਦਿਸ਼ਾਹ ਸੁਨ ਸੀਸ ਨਿਵਾਓ । ਖਾਂ ਵਜੀਰ ਕਉ ਇਹੁ ਫੁਰਮਾਯਓ ।
ਸੁਭਹਿ ਹੋਤ ਗੁਰੁ ਕਉ ਲੈ ਅਯਓ । ਬਿਨਤੀ ਬਹੁਤ ਬੇਰ ਮਮ ਕਯਓ ॥ 288 ॥
ਖਾਂ ਵਜੀਰ ਤਬ ਨਿਜ ਗ੍ਰਿਹਿ ਗਯਓ । ਅਰਧ ਜਾਮ ਦਿਨ ਤਬ ਹੀ ਰਹਿਓ ।
ਦਿਲੀ ਕੀ ਸੰਗਤ ਸਭ ਧਾਈ । ਆਏ ਗੁਰੁ ਸੁਨ ਆਨੰਦ ਪਾਈ ॥ 289 ॥

---

[1] ੲ ਪੋਥੀ ਮੌਹਿ [2] ਅ ਪੋਥੀ ਹਰਿ ਜੀ [3] ਅ ਪੋਥੀ ਕਉ [4] ਅ ਪੋਥੀ ਠਿਤਟ

**ਦੋਹਰਾ**

ਆਇ ਦਰਸ ਗੁਰ ਕਾ ਕੀਯੋ ਜਥਾ ਸ਼ਕਤਿ ਧਰ ਪੂਜ ।
ਗਰਿ ਅੰਚਰ ਬਿਨਤੀ ਕਰੈ ਜਾਨ ਸਸੀ ਗੁਰ ਦੂਜ ॥ 290 ॥

**ਚੌਪਾਈ**

ਸੋਦਰ ਚੌਂਕੀ ਭਈ ਅਪਾਰਾ । ਸਭ ਇਕਠਾਏ ਸਿਖ ਹਜਾਰਾ ।
ਗੁਰੁ ਅਰਜਨ ਕਾ ਰੂਪ ਚਿਤਾਰ । ਸੰਗਤਿ ਬਿਸਮ ਦਿਖ ਗੁਰੂ ਉਚਾਰ ॥ 291 ॥
ਸ੍ਰੀ ਗੁਰੁ ਥੇ ਸਤਿ ਚਿਤ ਅਬਿਨਾਸੀ । ਜਨਮ ਮਰਨ ਕੀ ਕਾਟਹਿਂ ਫਾਸੀ ।
ਤਾਰਨ ਹਿਤ ਜਗ ਇਹ ਠਾਂ ਆਏ । ਬਹੁੜ ਆਪਨੇ ਰੂਪ ਸਮਾਏ ॥ 292 ॥

**ਦੋਹਰਾ**

ਸਤਿਗੁਰ ਸਦ ਹੀ ਸੰਗਿ ਹਹਿਂ ਚਿੰਤਾ ਕਰਹੁ ਨ ਕੋਇ ।
ਸੰਗਤਿ ਸੁਨਿ ਹਰਖਤ ਭਈ ਗੁਰੂ ਬਚਨ ਕਹੇ ਜੋਇ ॥ 293 ॥

**ਚੌਪਾਈ**

ਰਹਿਰਾਸ ਭੋਗ ਸਭ ਹੀ ਸਿਖ ਪਾਏ । ਤਬੈ ਨਗਾਰੇ ਬਹੁਤ ਬਜਾਏ ।
ਸੰਗਤਿ ਗਈ ਸੁ ਨਿਜ ਨਿਜ ਧਾਮ । ਮਨ ਧਰ ਰੂਪ ਗੁਰੂ ਘਨ ਸਯਾਮ ॥ 294 ॥
ਕਰ ਭੋਜਨ ਸਭ ਹੀ ਕੀਓ ਸੈਨਾ । ਨਿਜ ਨਿਜ ਡੇਰੇ ਪਾਇ ਸੁ ਚੈਨਾ ।
ਜਾਨ ਇਕੰਤ ਗੁਰੂ ਪਹਿ ਆਯੋ । ਮਜਨੂੰ ਗੁਰੂ ਪਗ ਸੀਸ ਨਿਵਾਯੋ ॥ 295 ॥

**ਦੋਹਰਾ**

ਇਹ ਜਗ ਸਾਚ ਕਿ ਝੂਠ[1] ਹੈ ਮਜਨੂੰ ਪ੍ਰਸ਼ਨ ਕਰਾਇ ।
ਝੂਠ ਕਹੋ ਤਉ ਭਾਸ ਹੈ ਸਤਿ[2] ਕਹੋ ਮਰ ਜਾਇ ॥ 296 ॥

**ਚੌਪਾਈ**

ਸ੍ਰੀ ਗੁਰੁ ਉਤਰ ਤਾਕਾਂ ਦੀਨਾ । ਧਰ ਅੰਗੁਲ ਦ੍ਰਿਗ ਦੋ ਸਸਿ ਚੀਨਾ ।
ਤਾਂਕੀ ਦ੍ਰਿਸ਼ਟਿ ਸੁ ਦੁਇ ਸਸਿ ਆਵੈ । ਔਰ ਸਭੈ ਸਸਿ ਏਕ ਦਿਖਾਵੈ ॥ 297 ॥
ਤੈਸ ਮੋਹ ਭ੍ਰਮ ਜਿਸ ਦ੍ਰਿਗ ਛਾਯੋ । ਤਾਕੋ ਸਤਿ ਜਗਤ ਦ੍ਰਿਸ਼ਟਾਯੋ ।
ਗੁਰ ਪਗ ਰਜ ਜਿੰਹ ਕੀਨਉਂ ਅੰਜਨ । ਭ੍ਰਮ ਨਿਵਾਰ ਮਨ ਮੋਹ ਸੁ ਗੰਜਨ ॥ 298 ॥

**ਦੋਹਰਾ**

ਸੁਪਨ ਸ੍ਰਿਸਟ ਸਮ ਜਗਤ ਕਉ ਸੋ ਨੇਤ੍ਰੀ ਦ੍ਰਿਸ਼ਟਾਇ ।
ਸਤਯਾਤਮ ਨਿਜ ਰੂਪ ਲਖ[3] ਰਜ ਸਮ ਜਗਤ ਬਿਲਾਇ ॥ 299 ॥

**ਚੌਪਾਈ**

ਸੁਨ ਮਜਨੂੰ ਭ੍ਰਮ ਦੂਰ ਨਿਵਾਰੀ । ਗੁਰ ਪਗੁ ਰਜ ਅਜੰਨ ਦ੍ਰਿਗ ਧਾਰੀ ।
ਦਸਮ ਦੁਆਰ ਨਿਜ ਰੂਪ ਲਖਾਯੋ । ਧੰਨ ਧੰਨ ਸ੍ਰੀ ਗੁਰ ਕਉ ਗਾਯੋ ॥ 300 ॥

---

[1]ਅ ਪੋਥੀ ਮਿਥਯਾ [2]ਅ ਪੋਥੀ ਸਾਚ [3]ਅ ਪੋਥੀ ਪਿਖ

ਨਿਸ ਬਹਾਇ ਗੁਰ ਕਰਿ ਇਸ਼ਨਾਨਾ । ਅਜਪਾ ਜਾਪੁ ਕੋ ਕਰ ਚਿਤ ਧਿਆਨਾ ।
ਸ੍ਰੀ ਗੁਰ ਸੁੰਦਰ ਲਾਇ ਦੀਵਾਨ । ਬੈਠੇ ਸੰਗਤ ਮਹਿ ਕ੍ਰਿਪਾ ਨਿਧਾਨ ।। 301 ।।

### ਦੋਹਰਾ

ਕੜਾਹ ਪ੍ਰਸਾਦਿ ਅਨਗਨ ਲੀਏ ਸੰਗਤਿ ਅਈ ਅਪਾਰ ।
ਦਿਲੀ ਕੇ ਵਾਸੀ ਸਭੈ ਆਏ ਸਿਖ ਕਈ ਹਜਾਰ ।। 302 ।।

### ਚੌਪਾਈ

ਆਨੰਦ ਕੀ ਚੌਕੀ ਜਬ ਹੋਵੈ । ਸਿਖ ਸੰਗਤਿ ਦੁਖ ਮਨ ਕੇ ਖੋਵੈ ।
ਤਬ ਲੌ ਖਾਂ ਵਜੀਰ ਚਲ ਆਯੋ । ਆਇ ਸਮੁਹਿ ਗੁਰ ਸੀਸ ਨਿਵਾਯੋ ।। 303 ।।
ਮੁਖ ਸਿਉਂ ਕਹਾ ਯਾਦ ਕਰਿ ਸ਼ਾਹ । ਦਰਸ਼ਨ ਕੀ ਤਾਂਕੇ ਮਨ ਚਾਹਿ ।
ਹੇ ਗੁਰ ਚਲਹੁ ਕਿਰਪਾ ਧਾਰੇ । ਹਰਿ ਗੋਬਿੰਦ ਯੌਂ ਬਚਨ ਉਚਾਰੇ ।। 304 ।।

### ਦੋਹਰਾ

ਭੋਗ ਸੁਨਹਿੰ ਚਲਹਹਿੰ ਤਹਾਂ ਸੰਗਤ ਦਰਸ ਦਿਖਾਇ ।
ਕੀਰਤਨ ਹੋਵਤ ਸੁਨਤ ਹੈ ਪੁਨਿਹ ਪ੍ਰਸਾਦਿ ਵਰਤਾਇ ।। 305 ।।

### ਚੌਪਾਈ

ਖਾਂ ਵਜੀਰ ਤਬ ਬਿਨਤੀ ਕਰੀ । ਹਮ ਭੀ ਤੁਮ[1] ਗ੍ਰਿਹਿ ਕੇ ਸਿਖ ਹਰੀ[1] ।
ਹਮ ਕਉ ਭੀ ਦੇਵੋ ਪਰਸਾਦਿ । ਪੁਨਹਿ ਸ਼ਾਹਿ ਹਿਤ ਦੇਵੋਂ ਯਾਦ ।। 306 ।।
ਏਕ ਥਾਲ ਗੁਰ ਤਾਂਕੋ ਦਯੋ । ਦੂਤੀ ਥਾਲ ਹਿਤ ਸ਼ਾਹ ਪਠਯੋ ।
ਲੈ ਕੜਾਹ ਤਬ ਗਯੋ ਵਜੀਰ । ਸੁਨਹੋ ਸਿਖ ਬਡੇ ਮਤ ਧੀਰ ।। 307 ।।

### ਦੋਹਰਾ

ਅਪਨ ਥਾਲ ਗ੍ਰਿਹਿ ਰਾਖਯੋ ਗਯੋ ਸ਼ਾਹਿ ਨਿਕਟਾਇ[2] ।
ਬਾਦਿਸ਼ਾਹ ਹਮਾਮ ਤੇ ਤਬ ਹੀ ਨਿਕਸਿਓ ਨ੍ਹਾਇ ।। 308 ।।

### ਚੌਪਾਈ

ਬਾਦਿਸ਼ਾਹ ਕਉ ਰੁਚ ਉਪਜਾਈ । ਖਾਣਾ ਹੋਇ ਕਛੂ ਮੁਖ ਪਾਈ ।
ਖਾਂ ਵਜੀਰ ਤਬ ਹੀ ਢਿਗ ਆਯੋ । ਦੇਖ ਸ਼ਾਹ ਤਿਨ ਐਸ ਅਲਾਯੋ ।। 309 ।।
ਆਏ ਗੁਰ ਤਿਨ ਕਹਾ ਉਚਾਰਿ । ਆਏ ਹਉਂ ਸ੍ਰੀ ਗੁਰ ਕਰਤਾਰਿ ।
ਪੁਨਾ ਸ਼ਾਹ ਕਹਿ ਇਹ ਕਿਆ ਲਾਯੋ । ਕਹਿ ਵਜੀਰ ਹਿਤ ਤੁਮਹਿੰ ਪਠਾਯੋ ।। 310 ।।

### ਦੋਹਰਾ

ਇਹ ਪ੍ਰਸ਼ਾਦਿ ਭੇਜਯੋ ਗੁਰੂ ਤੁਹਿ ਹਿਤ ਸੁਨੀਏ ਸ਼ਾਹਿ ।
ਪਾਤਿਸ਼ਾਹਿ ਕਹਿ ਦੇਹੁ ਮੁਹਿ ਮੁਖ ਪਾਵਉ ਚਿਤ ਚਾਹਿ ।। 311 ।।

---
[1]ਅ ਪੋਥੀ ਤੁਮਰੇ ਸਿਖ ਹਹਿ ਹਰੀ [2]ਅ ਪੋਥੀ ਕੇ ਪਾਹਿ

**ਚੌਪਾਈ**

ਜਬੈ ਕੜਾਹ ਸ਼ਾਹ ਸੁਖ ਪਾਯੋ । ਗੁਰੂ ਨਾਨਕ ਕਉ ਧੰਨ ਸੁਨਾਯੋ[1] ।
ਮੁਖ ਸਿਉਂ ਕਹਾ ਬ੍ਰਿਧ ਗੁਰ ਹੋਵਹਿ । ਅਸ ਪ੍ਰਸਾਦਿ ਜਾਂਕੋ ਰੁਚ ਜੋਵਹਿ ॥ 312 ॥
ਕਹਿ ਵਜੀਰ ਬਾਣੀ ਤਿੰਹ ਐਸੀ । ਜੈਸੋ ਕੜਾਹ ਜਾਨ ਮਨ ਤੈਸੀ ।
ਜਬੈ ਤਖਤ ਪਰ ਬੈਠੋ ਸ਼ਾਹ । ਕਹਾ ਵਜੀਰ ਤੂੰ ਗੁਰ ਪਹਿ ਜਾਹ ॥ 313 ॥

**ਦੋਹਰਾ**

ਖਾਂ ਵਜੀਰ ਜਾਵਤ ਭਯੋ ਆਏ ਗੁਰੂ ਅਗਾਰ ।
ਸ਼ਾਹ ਪਾਸ ਜਾਵਤ ਭਏ ਪਾਂਚ ਸਿਖ ਸੰਗ ਧਾਰ ॥ 314 ॥

**ਚੌਪਾਈ**

ਸ੍ਰੀ ਗੁਰੁ ਕਉ ਉਠ ਦ੍ਰਿਖਯੋ ਸ਼ਾਹ । ਸਭਾ ਉਠੀ ਚਿਤ ਧਰਿ ਉਤਸ਼ਾਹ ।
ਬਹੁ ਨਿਮ੍ਰਤ ਹ੍ਵੈ ਪਗ[2] ਸਿਰ ਨਯਾਯੋ । ਜਹਾਂਗੀਰ ਬਹੁ ਬਿਨਉ ਸੁਨਾਯੋ ॥ 315 ॥
ਅਪਨ ਤਖਤ ਤੇ ਊਚ ਬਨਾਏ । ਸਿੰਘਾਸਨ ਗੁਰ ਤਾਂਹਿ ਬੈਠਾਏ ।
ਪਾਸ ਤਾਂਹਿ ਨਿਜ ਤਖਤ ਬਨਾਯੋ । ਤਾਂ ਪਰ ਜਹਾਂਗੀਰ ਸਮੁਹਾਯੋ ॥ 316 ॥

**ਦੋਹਰਾ**

ਮਨ ਮਹਿ ਸ਼ਾਹ ਵਿਚਾਰਿਓ ਗੁਰ ਪੰਚਮ ਥੇ ਦੇਵ ।
ਤਾਸ ਤਖਤ ਬੈਠਿਯੋ ਗੁਰੂ ਅਬ ਕਛੁ ਪਰੀਖਯਾ ਲੇਵ ॥ 317 ॥

**ਦੋਹਰਾ**

ਐਸੇ ਨਿਜ ਮਨ ਧਾਰ ਕੇ ਕੀਨੋ ਪ੍ਰਸ਼ਨ[3] ਉਚਾਰ ।
ਮੋ ਮਨ ਇਹ ਸੰਸਾ ਪਰਿਯਓ ਦੀਜੈ ਪੀਰ ਨਿਵਾਰ ॥ 318 ॥

**ਚੌਪਾਈ**

ਪਾਰਬ੍ਰਹਮ[4] ਕਉ ਹਿੰਦੂ ਧਿਆਵਹਿੰ । ਮੁਸਲਮਾਨ ਅਲਹ ਕਉ ਗਾਵਹਿੰ ।
ਔਰ ਅਨੰਤ ਵਾਦ ਕੀ ਬਾਤਾ । ਇਹ ਦੁਹ ਮਹਿ ਜਾਨੋ ਵਿਖਯਾਤਾ ॥ 319 ॥
ਮੁਕਤਿ ਦੋਇ ਮਹਿੰ ਹੋਇ ਕਿ ਨਾਹੀਂ । ਇਹੁ ਮਨ ਮੇਰੇ ਸੰਸਾ ਆਂਹੀ ।
ਤੁਮ ਗੁਰ ਹੋਵਤ ਸੰਸ ਨਾ ਰਹੈ । ਬੇਦ ਕਤੇਬ ਏਹੋ ਕਿਆ ਕਹੈ ॥ 320 ॥

**॥ ਸ੍ਰੀ ਗੁਰੋਵਾਚ ॥ ਦੋਹਰਾ**

ਕਛੁ ਭੇਦ ਯਾ ਮਹਿ ਨਹੀਂ ਜਲਵੀਚੀ ਸਮਜਾਨ ।
ਅਗਯਾਨ ਭੇਦ ਭ੍ਰਮ ਭਾਸ ਹੈ ਵਾਸਤਵ ਏਕ ਸਮਾਨ ॥ 321 ॥

**ਅੜਿਲ**

ਇਸ ਹੀ ਕੇ ਪਰਥਾਇ ਸੁ ਸਬਦ ਉਚਾਰਿਓ ।
ਗੁਰ ਅਰਜਨ ਸੁਖ ਖਾਨ ਸੰਸ ਕਟਿ ਜਾਰਿਯੋ ।

---

[1]ਅ ਤੇ ੲ ਪੋਥੀ ਅਲਾਯੋ [2]ਅ ਪੋਥੀ ਚਰਨ [3]ੲ ਪੋਥੀ ਸੰਕਾ [4]ਅ ਪੋਥੀ ਪਰਮਾਤਮਾ

ਰਾਮਕਲੀ ਪੈਂਤਾਲੀ ਸ਼ਬਦ ਸੁਨਾਇਓ ।
ਹੋ ਦੂੰਦ ਸ਼ਬਦ ਕਰ ਹਾਨ ਏਕ ਪ੍ਰਗਟਾਇਓ ॥ 322 ॥

## ਰਾਮਕਲੀ ਮੁਹਲਾ 5[1]

ਕਾਰਨ ਕਰਨ ਕਰੀਮ । ਸਰਬ ਪ੍ਰਤਿਪਾਲ ਰਹੀਮ ।
ਅਲਹ ਅਲਖ ਅਪਾਰਾ ਖੁਦਿ ਖੁਦਾਇ ਵਡ ਬੇਸੁਮਾਰ ॥ 1 ॥

ਓਨਮੋ ਭਗਵੰਤ ਗੁਸਾਈ । ਖਾਲਕੁ ਰਵਿ ਰਹਿਆ ਸਰਬ ਠਾਈ ॥ ਰਹਾਉ ॥
ਜੰਗਨਾਥ ਜਗ ਜੀਵਨ ਮਾਧੋ । ਭਉ ਭੰਜਨ ਰਿਦ ਮਾਹਿ ਅਰਾਧੋ ।
ਰਿਖੀ ਕੇਸ ਗੋਪਾਲ ਗੋਵਿੰਦ । ਪੂਰਨ ਸਰਬਤ੍ਰ ਮੁਕੰਦ ॥ 2 ॥

ਮਿਹਰਵਾਨ ਮਉਲਾ ਤੂਹੀ ਏਕ । ਪੀਰ ਪੈਕਾਂਬਰ ਸੇਖ ।
ਦਿਲਾਂ ਕਾ ਮਾਲਕੁ ਕਰੇ ਹਾਕੁ । ਕੁਰਾਨ ਕਤੇਬ ਤੇ ਪਾਕੁ ॥ 3 ॥

ਨਾਰਾਇਣ ਨਰਹਰ ਦਇਆਲ । ਰਮਤ ਰਾਮ ਘਟ ਘਟ ਅਧਾਰ ।
ਬਾਸੁ ਦੇਵ ਬਸਤ ਸਭ ਠਾਇ । ਲੀਲਾ ਕਿਛੁ ਲਖੀ ਨ ਜਾਇ ॥ 4 ॥

ਮਿਹਰ ਦਇਆ ਕਰਿ ਕਰਨੈਹਾਰ । ਭਗਤਿ ਬੰਦਗੀ ਦੇਹਿ ਸਿਰਜਨਣਹਾਰ ।
ਕਹੁ ਨਾਨਕ ਗੁਰਿ ਖੋਏ ਭਰਮ । ਏਕੋ ਅਲਹੁ ਪਾਰਬ੍ਰਹਮ ॥ 5 ॥

## ਇਸਕਾ ਪਰਮਾਰਥ ॥ ਕਬਿੱਤ ॥

ਕਾਰਨ ਕਰੀਮ ਔ ਰਹੀਮ ਕੋਊ ਭਾਖਤ ਹੈ
ਅਲਖ ਖਦਾਇ ਬੇਸ਼ੁਮਾਰ ਕੋਊ ਗਾਇ ਹੈ ।
ਗਸਾਈ ਭਗਵੰਤ ਸਾਖ ਜੰਗਨਾਥ ਮਾਧੋ ਭਾਖ
ਰਿਖੀ ਕੇਸ਼ੋ ਔ ਗੁਪਾਲ ਗੋਬਿੰਦ ਅਲਾਇ ਹੈ ।
ਮਿਹਰਵਾਨ ਮੌਲਾ ਕਹਿਹਿ ਪੀਰ ਸ਼ੇਖ ਕੋਊ ਲਹੈ
ਮਾਲਕ ਦਿਲਾਂ ਕਾ ਏਕ ਵਾਕੋ ਕਊ ਧਿਆਇ ਹੈ ।
ਨਰਾਇਣ ਨਰ ਹਰ ਭੇਵ ਰਮਤ ਰਾਮ ਬਾਸਦੇਵ
ਲੀਲਾ ਕੋਨ ਲਹੈ ਮਿਹਰ ਦਯਾ ਕੋਊ ਪਾਇ ਹੈ ॥ 324 ॥

## ਦੋਹਰਾ

ਭਗਤਿ ਬੰਦਗੀ ਏਕ ਹੈ ਜਿਹ ਗੁਰ ਭਰਮ ਨਿਵਾਰ ।
ਪਾਰਬ੍ਰਹਮ ਅਲਾਹ ਕਾ ਏਕ ਰੂਪ ਰਿਦਧਾਰ ॥ 325 ॥
ਕਬੀਰ ਤ੍ਰਿਲੋਚਨ ਜੈਸ ਤਨ ਉਤਮ ਮਧਮ ਗਾਇ ।
ਵਾਸਤਵ ਰੂਪ ਸੋ ਏਕ ਹਹਿ ਚਾਰਹੂੰ ਬੇਦ ਅਸ ਗਾਇ ॥ 326 ॥

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 896

**ਅੜਿਲ**

ਜਹਾਂਗੀਰ[1] ਤਬ ਸੁਨ ਕੈ ਅਸ ਗੁਰ ਬੈਨ ਕੋ ।
ਗੁਰ ਮੂਰਤ ਰਿਦ ਧਾਰ ਸਫਲ ਕਰ ਨੈਨ ਕੋ ।
ਧੰਨ ਧੰਨ ਮੁਖ ਭਾਖ ਚਰਨ ਲਪਟਾਯੋ ।
ਹੋ ਸਤਿ ਪੀਰ ਨਿਜ ਜਾਨ ਸੁ ਭੇਦ ਗਵਾਇਯੋ ।। 327 ।।
ਪੁਨਹਿ ਸ਼ਾਹ ਨੇ ਕਹਿਯੋ ਦਾਸ ਮੁਹਿ ਜਾਨੀਐ[2] ।
ਕਿਲਾ ਕੋਟ ਨਿਜ ਜਾਨ[3] ਸੁ ਡੇਰਾ ਠਾਨੀਐ ।
ਸ੍ਰੀ ਗੁਰ ਭਾਖੇ ਬੈਨ ਯਾਦ ਕਰਿ ਆਇ ਹਉਂ ।
ਹੋ ਮੁਹਿ ਸੰਗਿ ਸੈਨ ਅਪਾਰ ਸੁ ਤਹਾ ਰਹਾਇ ਹਉਂ ।। 328 ।।

**ਦੋਹਰਾ**

ਬਹੁ ਬਾਤੇਂ ਇਹ ਬਿਧ ਭਈ ਦੋਇ ਜਾਮ ਦਿਨ ਆਇ ।
ਸਭਾ ਉਠੀ ਜੁਤ ਸ਼ਾਹ ਕੇ ਸ੍ਰੀ ਗੁਰੂ ਪਯਾਨ ਕਰਾਇ ।। 329 ।।

**ਚੌਪਾਈ**

ਪਾਂਚ ਸਿਖ ਕਉ ਸਾਥ ਲਯਾਏ । ਕ੍ਰਿਪਾ ਸਿੰਧ ਨਿਜ ਡੇਰੇ ਆਏ ।
ਕਛੁਕ ਕਾਲ ਕੀਨੋ ਬਿਸ੍ਰਾਮਾ । ਪੁਨ ਗੁਰ ਉਠੇ ਲੇਤ ਗੁਰ[4] ਨਾਮਾ ।। 330 ।।
ਜਾਮ ਦਿਵਸ ਜਬ ਰਹਿਓ ਦਿਖਾਈ । ਦਯਾ ਸਿੰਧ ਸਭ ਸੋਚ ਕਰਾਈ ।
ਠੌਰ ਇਕਾਂਤ ਜਮਨ ਤਟ ਜਾਇ । ਦੀਨਾ ਨਾਥ ਬੈਠਹਿ ਹਰਖਾਇ ।। 331 ।।

**ਦੋਹਰਾ**

ਸਮਾ ਇਕਾਂਤ ਨਿਹਾਰ ਕੇ ਪਾਂਚ ਸਿਖ ਸਮੁਹਾਇ ।
ਜੇਠੇ ਆਦਿਕ ਗਯਾਨਮਯ ਪਰ ਹਿਤ ਪ੍ਰਸ਼ਨ ਕਰਾਇ ।। 332 ।।

**ਚੌਪਾਈ**

ਕਹਿ ਬਿਧੀਆ ਬਿਨਤੀ ਇਕ ਮੋਰੀ । ਭਾਖਉ ਜਉ ਨਦੇਸ਼ ਪ੍ਰਭ[5] ਤੋਰੀ ।
ਕਹਿ ਗੁਰ ਕਹੋ ਜੁ ਸੰਸ ਧਰਾਯੋ । ਹਮ ਤੁਮ ਤੇ ਕਛੂ ਨਾਹੀ ਛਪਾਯੋ ।। 333 ।।
ਕਹਿ ਬਿਧੀਆ ਪਾਛੇ ਗੁਰ ਭਏ । ਸਬਦ ਭਾਖ ਉਤਰ ਤਿਨ ਦਏ ।
ਰਚਿਓ ਗ੍ਰਿੰਥ ਭਵ ਸੇਤ ਅਪਾਰਾ । ਤੁਮ ਤਿਨ ਕਾ ਹੀ ਸਬਦ ਉਚਾਰਾ ।। 334 ।।

**ਦੋਹਰਾ**

ਸ੍ਰੀ ਮੁਖ ਤੇ ਨਾ ਉਚਾਰਿਓ ਨਵੀਨ[6] ਸਬਦ ਸੁਖਮਾਨ ।
ਇਹੁ ਸੰਸਾ ਹਮ ਕਉ ਭਯਾ ਹੇ ਗੁਰ ਕ੍ਰਿਪਾ ਨਿਧਾਨ ।। 335 ।।

**ਕੰਡਲੀਆ**

ਗੁਰ ਅਰਜਨ ਆਗਿਆ ਦਈ [ਬਾਣੀ][7] ਨਹੀਂ ਉਚਾਰ ।
ਧੁਨ ਚਾੜਹੁ ਤੁਮ ਹਰਖ ਸਿਉਂ ਹਮ ਸੋ ਮਨ ਮਹਿ ਧਾਰ ।

---

[1]ਅ ਪੋਥੀ ਬਾਦਸਾਹ [2]ਅ ਪੋਥੀ ਮਾਨੀਐ [3]ਅ ਤੇ ੲ ਪੋਥੀ ਮਾਨ [4]ਅ ਤੇ ੲ ਪੋਥੀ ਪ੍ਰਭੁ [5]ਅ ਪੋਥੀ ਗੁਰ [6]ੲ ਪੋਥੀ ਨਯਾ [7]ਅ ਪੋਥੀ ਵਿਚੋਂ

ਹਮ ਸੋ ਮਨ ਮਹਿ ਧਾਰ ਵਾਰ ਸੁਨ ਧੁਨਾ ਚੜਾਈ ।
ਬਾਣੀ ਨਹੀਂ ਉਚਾਰ ਸ਼ਬਦ ਇਹੁ ਹੇਤੁ ਸੁਨਾਈ ।
ਕਹਿ ਜੇਠਾ ਕਰ ਜੋਰ ਦਾਸ ਹਿਤ ਬਾਣੀ ਕੀਜੈ ।
ਤੀਨ ਬੇਰ ਅਸ ਭਾਖ ਦਾਨ ਗੁਰ ਹਮ ਕਉ ਦੀਜੈ ॥ 336 ॥

**ਦੋਹਰਾ**

ਸ੍ਰੀ ਗੁਰ ਹਰਿ ਗੋਬਿੰਦ ਜੀ ਭਏ ਕ੍ਰਿਪਾਲ ਅਪਾਰ ।
ਹਉ ਤੁਮਰੇ ਆਧੀਨ ਹੂੰ ਕਹੋ ਸੋਊ ਸੁਖ ਸਾਰ ॥ 337 ॥

**ਚੌਪਾਈ**

ਅਬ ਹੈ ਗੁਰ ਅਰਜਨ ਕੀ ਆਗਿਆ । ਬਾਣੀ ਕਰੋ ਨ ਤੁਮ ਇਹੁ ਮਾਂਗਿਆ ।
ਬਚ ਤੁਮਰੇ ਬਾਣੀ ਉਚਰਾਵਉਂ । ਦਸਮ ਰੂਪ ਧਰ ਸੰਸ ਮਿਟਾਵਉਂ ॥
ਬਾਬਾ ਗੁਰਦਿਤਾ ਸੁਤ ਮੋਰਾ । ਤਿੰਹ ਸੁਤ ਧੀਰ ਮਲ ਬੁਧ ਘੋਰਾ ।
ਤਿਸ ਪਹਿ ਪਠੋ ਸਿਖ ਤਿਨ ਵਾਰ । ਮਾਂਗੋ ਗ੍ਰਿੰਥ ਦਰਸ ਹਿਤ ਧਾਰ ॥ 338 ॥

**ਦੋਹਰਾ**

ਕਟਕ[1] ਬਚਨ ਬਹੁ ਭਾਖ ਹੈ ਗ੍ਰਿੰਥ ਨਾ ਦੇਵੈ ਸੋਇ ।
ਧਾਰ ਬੈਰ ਕਹਿ ਗ੍ਰਿੰਥ ਰਚ ਜਊ ਗੁਰ ਆਪਹਿ ਹੋਇ ॥ 339 ॥

**ਸਵੈਯਾ**

ਸੁਨਿ ਕੈ ਹਮ ਤਾਂਹਿ ਕੇ ਬੈਨਨ ਕੋ ਗੁਰ ਗ੍ਰਿੰਥ ਕੋ ਆਦਿ ਤੇ ਅੰਤ ਉਚਾਰਊਂ ।
ਅਛਰ ਕੋ ਇਕ ਭੇਦ ਰਹੇ ਨਹੀਂ ਔਰ ਸਰੂਪ ਵਹੀ ਸੋ ਉਤਾਰਊਂ ।
ਕਾਂਸੀ ਰਚੋ ਤਿਹ ਮਾਲਵ ਦੇਸ ਮਹਿ ਮੂੜ ਪੜੈ ਹੁਇ ਬੁਧ ਉਦਰਾਊਂ ।
ਨਾਂਉ ਦਮਾਦਮਾ ਤਾਂਹਿ ਧਰਊ ਸੋਊ ਪਾਵਨ ਬੀੜ ਕਉ ਨਾਮ ਸਵਾਰਊਂ ॥ 340 ॥

**ਦੋਹਰਾ**

ਜਬ ਜੇਠੇ ਬਿਨਤੀ ਕਰੀ ਹੈ ਗੁਰ ਗ੍ਰਿੰਥ ਉਚਾਰ ।
ਨਉਤਨ ਬਾਣੀ ਨਹਿ ਰਚੀ ਮਿਲੀ ਗ੍ਰਿੰਥ ਨਿਰਧਾਰ ॥ 341 ॥

**ਚੌਪਾਈ**

ਭਗਤਿ ਸਿੰਘ ਤਬ ਗੁਰ ਭੇ ਦਿਆਲਾ । ਇਹ ਬਿਧ ਭਾਖੇ ਬਚਨ ਰਸਾਲਾ ।
ਜੇਠਾ ਬੈਨ ਅਮੋਘ ਤੁਮਾਰੇ । ਕਰਹੁ ਸਤਿ ਸੁਨਹੁ ਨਿਰਧਾਰੇ ॥ 342 ॥
ਏਸ ਜਨਮ ਰਚ ਸਬਦ ਨਾ ਹੋਈ । ਪਿਤਾ ਪੂਤ ਮਹਿ ਭੇਦ ਨਾ ਕੋਈ ।
ਮੁਹਿ ਸੁਤ ਤੇਗ ਬਹਾਦਰ ਪੰਚਮ । ਜਾਂਕੇ ਦਰਸ ਮਿਟਹਿੰ ਭਵ ਦੁਖ ਜਮ ॥ 343 ॥

**ਦੋਹਰਾ**

ਮਮ ਸੁਤ ਜੇਸ਼ਟ ਹੋਇ ਹੈ ਗੁਰਦਿਤਾ ਸੁਖਮਾਨ ।
ਤਿਹ ਸੁਤ ਹੋਵੈ ਹਰੀ[2] ਰਾਇ ਤਿੰਹ ਸਪਤਮ ਗੁਰ ਠਾਨ ॥ 344 ॥

---

[1]ਅ ਪੋਥੀ ਕਟੁ [2]ਅ ਤੇ ੲ ਪੋਥੀ ਹਰਿ

## ਚੌਪਾਈ

ਤਾਂਕਉ ਜਬ ਗੁਰਿਆਈ ਦੇਵਊ । ਸਾਂਤ ਸੀਲ ਹੁਇ ਅਲਖ ਅਭੇਵਊ ।
ਤਿਹ ਸੁਤ ਹਰੀ ਕ੍ਰਿਸ਼ਨ ਲਘੁ ਹੋਵੈ । ਅਸਟਮ ਗੁਰ ਹੁਇ ਜਨ ਦੁਖ ਖੋਵੈ ।
ਧਰਮ ਹੇਤ ਸੋ ਦਿਲੀ ਆਵੈ । ਬਾਲ ਗੁਰੂ ਜਨ ਖੇਦ ਮਿਟਾਵੈ ।
ਇਹਾਂ ਤੁਰਕ ਕਉ ਦਰਸ ਨ ਦੇਇ । ਇਛ ਪੂਰ ਸੰਗਤ ਕੀ ਲੇਇ ॥ 345 ॥

## ਦੋਹਰਾ

ਸੁਨਿ ਸੰਗਤ ਕੀ ਬਿਨੈ[1] ਕਉ ਅੰਤ ਬੈਨ ਇਹੁ ਭਾਖ ।
ਬਾਬਾ ਬਕਾਲੇ ਬਸੈ ਸੁਨਹੁ ਸੰਤ ਚਿਤ ਰਾਖ ॥ 346 ॥

## ਚੌਪਾਈ

ਧਰਮ ਹੇਤ ਨਿਜ ਪ੍ਰਾਣ ਤਜਾਵਹਿ । ਹਰੀ ਕ੍ਰਿਸ਼ਨ ਨਿਜ ਰੂਪ ਸਮਾਵਹਿ ।
ਤਬ ਸੰਗਤਿ ਗੁਰ ਬਿਨ ਦੁਖ ਪਾਇ । ਢੂੰਢਤ ਏਕ ਲੁਬਾਣਾ ਆਇ ।
ਇਹੁ ਹੈ ਕਥਾ ਬਹੁਤ ਵਿਸਥਾਰਾ । ਥੋਰੇ ਮਹਿ ਸਮਝਹੁ ਬੁਧ ਵਾਰਾ ।
ਤੇਗ ਬਹਾਦਰ ਤਬ ਗੁਰ ਹੋਈ । ਨਵਮ ਗੁਰੂ ਜਨ ਕੇ ਦੁਖ ਖੋਈ ।
ਤਿਹ ਮੁਖ ਦੁਆਰਾ ਉਚਰਉ[2] ਬਾਣੀ । ਰੂਪ ਵੈਰਾਗ ਸਾਰ ਚਹੁ ਜਾਣੀ ।
ਨਵ ਨਵ ਖਟ ਕਾ ਕਾਢੇ ਸਾਰ । ਉਚਰੋ ਸ਼ਬਦ ਗ੍ਰਿੰਥ ਅਨੁਸਾਰ ॥ 347 ॥

## ਦੋਹਰਾ

ਸਬ ਰਾਗਨ ਕੇ ਹਹਿ ਕਹੇ ਉਨਸਠ ਸ਼ਬਦ ਉਚਾਰ ।
ਭਿੰਨ ਭਿੰਨ ਗਿਨਤੀ ਸੁਨੋ ਸ਼ਬਦਨਿ ਕੀ ਨਿਰਧਾਰ ॥ 348 ॥

## ਚੌਪਾਈ

ਗਉੜੀ ਰਾਗ ਨੌ ਆਸਾ ਏਕ । ਦੇਵ ਗੰਧਾਰੀ ਤੀਨ ਧਰ ਟੇਕ ।
ਔਰ ਬਿਹਾਗ ਏਕ ਹੀ ਜਾਨਹੁ । ਦੁਆਦਸ ਸੋਰਠ ਕੇ ਪਹਿਚਾਨਹੁੰ ।
ਧਨਾਸਰੀ ਚਾਰ ਜੈਤਸਿਰੀ ਤੀਨ ॥ ਟੋਡੀ ਏਕ ਤਿਲੰਗ ਤਿਨ ਕੀਨ ।
ਬਿਲਾਵਲ ਰਾਮਕਲੀ ਔ ਮਾਰੂ । ਤੀਨ ਤੀਨ ਤਿਨ ਸਬਦ ਉਚਾਰੂ ॥ 349 ॥

## ਦੋਹਰਾ

ਪਾਂਚ ਸ਼ਬਦ ਬਾਸੰਤ ਕੇ ਸਾਰੰਗ ਚਾਰ ਬਖਾਨ ।
ਜੈ ਜੈ ਵੰਤੀ ਰਾਗਣੀ ਚਾਰ ਸ਼ਬਦ ਸੁਖ ਮਾਨ ॥ 350 ॥

## ਚੌਪਾਈ

ਸੁਨਿ ਬਿਧੀਆ ਜਬ ਸ਼ਬਦ ਉਚਾਰੇ । ਉਰੰਗਜੇਬ[3] ਪਤਿਸ਼ਾਹ ਬਿਚਾਰੇ ।
ਜਗ ਮਹਿ ਬਡੋ ਕਰੈ ਉਤਪਾਤ । ਗੋ ਦਿਜ ਕਾ ਵਹੁ ਕਰ ਹੈ ਘਾਤ ।
ਦ੍ਵਿਜ ਛਤ੍ਰੀ ਕਾ ਧਰਮ ਉਤਾਰੈ । ਜੰਞੂ ਤੋਰ ਦੀਨ ਨਿਜ ਧਾਰੈ ।
ਸਵਾ ਮਣਿ ਜੰਞੂ ਲਹਿ ਕਸ਼ਮੀਰ । ਤਬ ਛਤ੍ਰੀ ਦਿਜ ਹੋਇ ਅਧੀਰ ॥ 351 ॥

---

[1] ੲ ਪੋਥੀ ਅਰਜ [2] ਅ ਪੋਥੀ ਕਰਹੁੰ [3] ਅ ਤੇ ੲ ਪੋਥੀ ਔਰੰਗਜ਼ੇਬ

### ਦੋਹਰਾ

ਤਬ ਪਰਜਾ ਦੁਖ ਪਾਇ ਕੈ ਹਰਿ[1] ਪੈ ਕਰੈ ਪੁਕਾਰ ।
ਤੇਗ ਬਹਾਦਰ ਸਤਿ ਗੁਰੂ ਹੋਇ ਸੰਗਤਿ ਪਰਿ ਦਿਆਰ ॥ 352 ॥

### ਚੌਪਾਈ

ਤਿਲਕ ਜੰਞੂ ਰਾਖਨ ਕੇ ਹੇਤ ॥ ਲਯੋ ਉਤਾਰ[2] ਧਰਮ ਕੇ ਸੇਤ ।
ਇਹ ਬਿਧਿ ਮਨ ਮਹਿ ਬਯੋਂਤ ਬਨਾਇ । ਸ੍ਰੀ ਤੇਗ ਬਹਾਦਰ ਦਿਲੀ ਆਇ ।
ਪਾਂਚ ਸਿਖ ਕਉ ਸਾਥ ਲੈ ਜਾਵਹਿਂ । ਔਰੰਗਜੇਬ ਕੇ ਨਿਕਟ ਸਿਧਾਵਹਿਂ ।
ਕਹਿ ਬਿਧੀਆ ਗੁਰ ਆਪਹਿ ਆਇ । ਕਿਧੌਂ ਗੁਰੂ ਕੋ ਸ਼ਾਹ ਬੁਲਾਇ ॥ 353 ॥

### ਦੋਹਰਾ

ਪੂਰਨ ਸਤਿਗੁਰ ਯੋਂ ਕਹਿਓ ਸੁਨ ਬਿਧੀਏ ਕੀ ਬਾਤ ।
ਬਡੋ ਪੁਤ੍ਰ ਹਰਿ ਰਾਇ ਕਉ ਰਾਮਰਾਇ ਬਿਖਯਾਤ ॥ 354 ॥

### ਚੌਪਾਈ

ਸ਼ਾਹ ਨਿਕਟ ਸੋ ਪਹਿਲੇ ਆਵੈ । ਕਰਾਮਾਤ ਬਹੁ ਸ਼ਾਹ ਦਿਖਾਵੈ ।
ਸ਼ਾਹਿ ਨਿਕਟ ਪੁਨ ਚੁਗਲੀ ਖਾਇ । ਹਰਿ ਕ੍ਰਿਸ਼ਨ ਕਉ ਨਿਕਟਿ ਬੁਲਾਇ ।
ਕਰਾਮਾਤ ਤਾਂ ਤੇ ਭੀ ਮਾਂਗੈ । ਦਰਸ਼ਨ ਦੇਇ ਸੋਇ ਤਨ ਤਿਆਗੈ ।
ਇਹੁ ਭੀ ਕਥਾ ਬਹੁਤ ਬਿਸਤਾਰ । ਕਹਹੂ ਤਉ ਬਾਢੇ ਗ੍ਰਿੰਥ ਅਪਾਰ[3] ॥ 355 ॥

### ਦੋਹਰਾ

ਧਰਮ ਹੇਤੁ ਸਿਰ[4] ਦੇਨ ਜਬ ਸ੍ਰੀ ਤੇਗ ਬਹਾਦਰ ਆਇ ।
ਚੁਗਲੀ ਖਾਵੈ ਸ਼ਾਹ ਪਹਿ ਰਾਮਰਾਇ ਪੁਨ ਜਾਇ ॥ 356 ॥

### ਚੌਪਾਈ

ਸੁਨਹੁ ਸ਼ਾਹਿ ਐਸੇ ਸੁਨਿ ਪਾਯੋ । ਤੇਗ ਬਹਾਦਰ ਇਹ ਠਾਂ ਆਯੋ ।
ਤਾਂਹਿ ਬੁਲਾਇ ਲੇਹ ਕਰਾਮਾਤ । ਇਹ ਅਬ ਗੁਰੁ ਹੋਯੋ ਬਖਯਾਤ ।
ਸ੍ਰੀ ਗੁਰ ਕੋ ਤਬ ਸੋਊ ਬੁਲਾਵੈ । ਔਰੰਗਜ਼ੇਬ ਇਹ ਬਾਤ ਚਲਾਵੈ ।
ਸ਼ਾਹੁ ਤਬੈ ਮਾਂਗੇ ਕਰਾਮਾਤ । ਸਾਹਿਬ ਗ੍ਰਿਹ ਗੁਰ ਕਹਿ ਅਸ ਬਾਤ ॥ 357 ॥

### ਦੋਹਰਾ

ਬੰਦੀ ਖਾਨੇ ਪਾਇ ਹੈ ਗੁਰ ਕਉ ਤਬ ਪਾਤਿਸ਼ਾਹਿ ।
ਪਾਂਚ ਸਿਖ ਕਉ ਸਾਥ ਹੀ ਪਾਵੈ ਕੈਦ ਕੇ ਮਾਂਹਿ ॥ 358 ॥

### ਚੌਪਾਈ

ਤਿਹ ਠਾਂ ਕੈਦ ਸ਼ਾਹਿ ਕੀ ਪਾਇ । ਬਾਣੀ ਰਚਉਂ ਵੈਰਾਗ ਧਰਾਇ ।
ਵੈਰਾਗ ਗਯਾਨ ਮਹਿ ਰਚਉਂ ਸਲੋਕ । ਜਬ ਤ੍ਰਿਵੰਜਾ ਹਰਤਾ ਸ਼ੋਕ ।

---

[1]ਅ ਪੋਥੀ ਪ੍ਰਭੁ [2]ਅ ਤੇ ੲ ਪੋਥੀ ਅਉਤਾਰ [3]ਅ ਪੋਥੀ ਅਰਕਾਰ [4]ਅ ਤੇ ੲ ਪੋਥੀ ਸੀਸ

ਤਬ ਸੰਗਿ ਸਿਖਨ ਕਉ ਇਮ ਕਹੋ । ਜਾਵੋ ਤੁਮ ਜਿਤ ਇਛਾ ਲਹੋ ।
ਤਬੈ ਸਿਖ ਵਹੁ ਬਚਨ ਉਚਾਰਿਹਿ । ਪਕਰੇਂ ਤੁਰਕ ਮੋਹਿ ਸ੍ਰਮ ਧਾਰਹਿ । 359 ।

**ਦੋਹਰਾ**

ਤਬ ਸਤਿਗੁਰ ਐਸੇ ਕਹਯੋ ਤੁਰਕ ਨਾ ਦੇਖੈ ਕੋਇ ।
ਜਾਵਹੁ ਜਾਹਿ ਇੱਛਾ ਤੁਮਹਿ ਜਿਤ ਨਿਤ ਤੁਮਰੀ ਹੋਇ ॥ 360 ॥

**ਚੌਪਾਈ**

ਚਾਰ ਸਿਖ ਤਬ ਤੁਰਤ ਸਿਧਾਵਹਿੰ । ਏਕ ਸਿਖ ਮਮ[1] ਨਿਕਟ ਰਹਾਵਹਿੰ ।
ਤਾਂਕਉ ਕਹੋ ਨਾ ਜਾਵੇ ਸੋਇ । ਰਹੇ ਨਿਕਟ ਮਮ ਇਕ ਚਿਤ ਹੋਇ ।
ਤਬ ਸਲੋਕ ਹਉ ਕਰਉਂ ਉਚਾਰ । ਸੰਗ ਸਖਾ ਸਭ ਭਏ ਨਿਆਰ ।
ਏਕ ਟੇਕ[2] ਰਘੁਪਤਿ ਕੀ ਰਹੀ । ਔਰ ਆਸ ਸਬ ਜਨ ਕੀ ਬਹੀ ॥ 361 ॥

**ਦੋਹਰਾ**

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ।
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ 362 ॥

**ਚੌਪਾਈ**

ਜਸ ਸਲੋਕ ਇਹ ਭਾਂਤ ਅਲਾਇ । ਭਗਵੰਤ ਦਰਸ ਦੇਵੈ ਤਬ ਆਇ ॥
ਅਸ਼ਟ ਗੁਰ ਪ੍ਰਭ ਕੇ ਸੰਗ ਆਵਹਿ । ਏਕ ਰੂਪ ਸਬਹੀ ਦ੍ਰਿਸ਼ਟਾਵਹਿ ।
ਤਬ ਭਗਵੰਤ ਮੁਖ ਬਚਨ ਅਲਾਇ । ਬਲ ਹੋਆ ਬੰਧਨ ਛੁਟ[3] ਜਾਇ ।
ਸਭ ਉਪਾਵ ਹਹਿ ਹਾਥ ਤੁਮਾਰੇ । ਨਿਜ ਸਹਾਇ ਨਿਜ ਕਰੋ ਸੁਧਾਰੇ ॥ 363 ॥

**ਦੋਹਰਾ**

ਪ੍ਰਭੂ ਬਚਨ ਐਸੇ ਕਹਿ ਤਬ ਹਮ ਕਉ ਸਮਝਾਇ ।
ਪੁਨ ਭਾਖੇ ਮਮ ਸੰਗ ਹਹਿ ਅਪਨੇ ਧਾਮ ਸਿਧਾਇ ॥ 364 ॥

**ਚੌਪਾਈ**

ਐਸੇ ਪ੍ਰਭ ਕੇ ਬਚਨ ਸੁਨਾਵਉਂ । ਤਬ ਹਉ ਸਿਖ ਕੋ ਐਸ ਅਲਾਵਉਂ ।
ਜਬ ਹਉ ਅਪਨ ਨਿਵਾਵਉਂ ਸੀਸ । ਮਾਰੋ ਤੇਗ ਨਾ ਧਰੋ ਕਸੀਸ ॥
ਤਬੈ ਸਿਖ ਵੈ ਏਹੁ ਉਚਾਰੇ । ਗੁਰ ਕੇ ਹਤੇ ਪਾਪ ਹੈ ਭਾਰੇ ।
ਤਬੈ ਗੁਰੁ ਕਹਯੋ ਪਾਪ ਨਹਿ ਕੋਈ । ਗੁਰ ਕੈ ਨਿਕਟਿ ਵਾਸ ਤੁਹਿ ਹੋਈ ॥ 365 ॥

**ਦੋਹਰਾ**

ਤਬੈ ਸਿਖ ਐਸੇ ਕਹਿਓ ਮੋਹਿ ਤੁਰਕ ਦੁਖ ਦੇਹਿ ।
ਕਹੋ ਤੋਹਿ ਨਿਜ ਸੰਗ ਹੀ ਲੇਵਹੁ ਸੀਸ ਇਕਠੇਇ ॥ 366 ॥

---

[1]ਅ ਪੋਥੀ ਮੋਹਿ [2]ਅ ਤੇ ੲ ਪੋਥੀ ਓਟ [3]ਅ ਪੋਥੀ ਟੂਟ

### ਚੌਪਾਈ

ਅਸ ਕਹਿ ਕਰੇ ਸਲੋਕ ਉਚਾਰ । ਅਗ੍ਰ ਨੈਨ ਭਗਵੰਤ ਨਿਹਾਰ ।
ਰਾਮ ਨਾਮ ਉਰ[1] ਲਯੋ ਪਰੋਇ । ਜਾਕੇ ਸਮ ਜਗ ਮਹਿ ਨਹੀਂ ਕੋਇ ॥ 367 ॥
ਜਿਹ ਸਿਮਰਤ ਸੰਕਟ ਮਿਟ ਜਾਹਿਂ । ਦਰਸ ਤੁਹਾਰੋ ਪ੍ਰਭ ਜੀ ਪਾਹਿਂ ।
ਐਸ ਭਾਖ ਗੁਰ ਸੀਸ ਨਿਵਾਵੈ । ਸੁਨ ਬਿਧਿਆ ਸਿਖ ਤੇਗ ਚਲਾਵੈ ॥ 368 ॥

### ਦੋਹਰਾ

ਜੋ ਗੁਰ ਕੇ ਪਹਿਰੂ ਹੁਤੇ ਤਿਨ ਕੀ ਤੇਗ ਗਵਾਇ ।
ਗੁਰੁ ਕਉ ਹਤ ਨਿਜ ਪ੍ਰਾਨ ਤਜ ਗੁਰੁ ਹੀ ਸੰਗ ਸਿਧਾਇ ।। 369 ॥
ਤਿਲਕ ਜੰਞੂ ਕਉ ਰਾਖ ਕੇ ਦੀਨੋ ਸੀਸ ਉਤਾਰ ।
ਹੈ ਹੈ ਇਹ ਲੋਕੈ ਭਯੋ ਸੁਰਗਿ ਲੋਕ ਜੈਕਾਰ ॥ 370 ॥
ਸਤਾਰਾਂ ਸੈ ਬਤੀਸ ਮੈ ਮਘਰ ਸੁਦੀ ਤਤ ਜਾਨ ।
ਨਵਮ ਗੁਰੂ ਤਜ ਦੇਹ ਕੋ ਸੁਰ[2] ਪੁਰ ਕਰੈ ਪਯਾਨ ॥

### ਚੌਪਾਈ

ਗੁਰ ਕੇ ਸੰਗ ਸਿਖ ਵਹੁ ਜਾਵੈ । ਭਾਖਉ ਗ੍ਰੰਥ [ਅਤਿ][3] ਬਢ ਜਾਵੈ ।
ਨਵਮ ਗੁਰੂ ਤਜ ਦੇਹ ਸਿਧਾਏ । ਇਸ ਸਮਤ ਬੈਕੁੰਠ ਸਿਧਾਏ ।
ਦੇਹੁ ਦੇਹੁਰਾ ਦਿਲੀ [ਮਾਹਿ][4] ਹੋਵੈ । ਸੰਗਤਿ ਤਾਂਹਿ ਦਰਸ ਦੁਖ ਖੋਵੈ ।
ਸੁਨ ਜੇਠਾ ਸਿਰ ਜਾਵੈ ਤਹਾਂ । ਪੁਰ ਆਨੰਦ ਗੁਰ ਦਸਵਾਂ ਜਹਾਂ ॥ 371 ॥

### ਦੋਹਰਾ

ਭਗਤ ਸਿੰਘ ਕਹਿ ਸੀਸ ਗੁਰੁ ਕੌਨ ਤਹਾਂ ਲੈ ਜਾਇ ।
ਮਨੀ ਸਿੰਘ ਕਹਿ ਛਠਮ ਗੁਰੁ ਐਸੇ ਬਚਨ ਸੁਨਾਇ ॥ 372 ॥

### ਚੌਪਾਈ

ਜਬੈ ਸਿਖ ਤਰਵਾਰ ਚਲਾਵੈ । ਤਬੈ ਸੀਸ ਨਭ ਓਰ ਸਿਧਾਵੈ ।
ਦਿਲ਼ੀ ਮਾਂਹਿ ਸਿਖ ਇਕ ਰਹੈ । ਆਗਯਾ ਰਾਮ ਨਾਮ ਤਿੰਹ ਕਹੈ ।
ਗੁਰੁ ਨਿਸਚਾ ਤਿੰਹ ਮਨ ਮਹਿਂ ਆਵੈ । ਅਹਿਨਿਸ ਜਪੁ ਗੁਰੁ ਮੰਤ੍ਰ ਧਿਆਵੈ ।
ਕਰ ਸਨਾਨ[5] ਗ੍ਰਿਹਿ ਬੈਠੇ ਸੋਇ । ਗੁਰੂ ਧਿਆਨ ਮਹਿ ਤਤਪਰ ਹੋਇ ॥ 373 ॥

### ਦੋਹਰਾ

ਸੁਨ ਬਿਧੀਆ ਗੁਰ ਸੀਸ ਤਬ ਤਾਂਕੇ ਅਗ੍ਰ ਪਰਾਇ ।
ਰਾਖ ਥਾਲ ਗੁਰ ਸੀਸ ਕਉ ਊਪਰ ਬਸਤ੍ਰ ਪਾਇ ॥ 374 ॥

### ਚੌਪਾਈ

ਬਾਨੀ ਤਬ ਅਕਾਸ ਕੀ ਹੋਈ । ਇਹ ਗੁਰ ਸੀਸ ਨਾ ਦੇਖੈ ਕੋਈ ।
ਜਬੈ ਲੈਨ ਗੁਰ ਕਾ ਸਿਖ ਆਵੈ । ਦੇਵਹੁ ਤਾਂਹਿ ਨ ਕੋਊ ਜਨਾਵੈ ।

---

[1]ਅ ਤੇ ੲ ਪੋਥੀ ਰਿਦ [2]ਅ ਪੋਥੀ ਪ੍ਰਭੂ [3]ਅ ਪੋਥੀ ਵਿਚੋਂ [4]ਅ ਪੋਥੀ ਵਿਚ [5]ਅ ਪੋਥੀ ਇਸਨਾਨ

ਗੁਰ ਕੇ ਧਾਮ ਵਾਸ ਤੁਹਿ ਹੋਈ । ਯਾ ਮਹਿ ਸੰਸਾ ਧਰਉ ਨ ਕੋਈ ।
ਬਾਨੀ ਮੌਨ ਭਈ ਅਸ ਗਾਇ । ਆਗਯਾ ਰਾਮ ਸੁਨਿ ਸੀਸ ਨਿਵਾਇ ॥ 375 ॥

**ਦੋਹਰਾ**

ਨਿਜ ਗ੍ਰਿਹਿ ਦੇਹਿ ਕਿਵਾਰ ਕਉ ਧੂਪ ਸੁਦੀਪ ਜਗਾਇ ।
ਮਾਰੂ ਰਾਗ ਉਚਾਰ ਹੈ ਇਕ ਚਿਤ ਧਯਾਨ ਲਗਾਇ ॥ 376 ॥

**ਚੌਪਾਈ**

ਇਸ ਮਹਿ ਔਰ ਕਥਾ ਸੁਨਿ ਭਾਈ । ਦਸਮ ਗੁਰੂ ਕੀ ਅਤਿ ਸੁਖਦਾਈ ॥
ਅੰਤਰਜਾਮੀ ਤਬ ਹੀ ਜਾਨੀ । ਨਵਮ ਗੁਰੂ ਜਿਮ ਕੀਨ ਪਿਆਨੀ ।
ਸੀਸ ਲੇਨ ਹਿਤ ਸਿਖ ਪਠਾਯੋ । ਆਗਿਆ ਰਾਮ ਕਾ ਸਦਨ ਬਤਾਯੋ ।
ਸਿਖ ਜਬੈ ਦਿਲੀ ਮਹਿ ਗਯੋ । ਸੀਸ ਗੁਰੂ ਕਾ ਸਿਖ[1] ਤੇ ਲਯੋ ॥ 377 ॥

**ਦੋਹਰਾ**

ਇਹ ਬਿਧ ਸਿਖ ਗੁਰ ਸੀਸ ਲੈ ਪਹੁੰਚਿਓ ਗੁਰੁ ਢਿਗ ਆਇ ।
ਆਗੇ ਆਏ ਦਸਮ ਗੁਰੁ ਚੌਕੀ ਸਬਦ ਕਰਾਇ ॥ 378 ॥
ਇਹ ਬਿਧਿ ਗਾਵਤ ਸਬਦ ਕਉ ਕੀਓ ਦਾਹ ਗੁਰ ਸੀਸ ।
ਤਾਸ ਸਿਖ ਕਉ ਸਤਿਗੁਰੂ ਬਹੁ ਬਿਧ ਦਈ ਅਸੀਸ ॥ 379 ॥

**ਚੌਪਾਈ**

ਸੀਸ ਦੇਹੁਰਾ ਤਹਾਂ ਬਨਾਯੋ । ਤੇਗ ਬਹਾਦਰ ਸਮ ਪੂਜਾਯੋ ।
ਪੁਨ ਗੋਬਿੰਦ ਸਿੰਘ ਪੂਛਿਓ ਤਾਂਹਿ । ਦਿਲੀ ਕੀ ਸਿਖ ਬਾਤ ਸੁਨਾਇ ।
ਕਹਿਓ ਸਿਖ ਗੁਰ ਕਹੀ ਨ ਜਾਈ । ਤੀਨ ਦਿਵਸ ਗੁਰ ਦੇਹਿ ਰਹਾਈ ।
ਕਹਿ ਗੁਰ ਸਿਖ ਨ ਕੋਈ ਤਹਾਂ । ਕਹਿ ਸਿਖ ਗੁਰ ਤੁਮਰੇ ਸਿਖ ਮਹਾਂ ॥ 380 ॥

**ਦੋਹਰਾ**

ਰਾਮ ਰਾਇ ਐਸੇ ਕਹਾ ਜੀਵਤ ਕਛੂ ਨ ਦੇਇ ।
ਮਿਰਤ ਸੀਸ ਗੁਰ ਲੋਪਯੋ[2] ਕਰਾਮਾਤ ਅਸ ਹੇਇ ॥ 381 ॥

**ਚੌਪਾਈ**

ਢੰਢੋਰਾ ਤਬ ਬਦਿਸ਼ਾਹ ਦਿਵਾਯੋ । ਤਿੰਹ ਡਰ ਕਿਸੀ ਨਾ ਦਾਹ ਕਰਾਯੋ ।
ਰਾਮਰਾਇ ਕਹਿ ਗੁਰ ਸਿਖ ਭਾਰੇ । ਕਰਾਮਾਤ ਕੋਊ ਆਇ ਦਿਖਾਰੇ ॥ 382 ॥

**ਦੋਹਰਾ**

ਤੀਨ ਦਿਵਸ ਪਾਛੈ ਪ੍ਰਭੂ ਰਾਮਰਾਇ ਕੀਓ ਦਾਹ ।
ਮੋਨ ਸਿਖ ਸਬਹੀ ਰਹੇ ਪ੍ਰਗਟਿ ਨ ਹੋਯੋ ਕਾਹ ॥ 383 ॥

---

[1]ਅ ਪੋਥੀ ਤਿਸ [2]ਅ ਪੋਥੀ ਲੋਪ ਭਯੋ

### ਚੌਪਾਈ

ਮਾਨ ਸ਼ਾਹ ਭੈ ਗੁਪਤ ਰਹਾਏ । ਇਹ ਕਾਰਨ ਨਾ ਕੋਊ ਸਮੁਹਾਏ[1] ।
ਸੁ ਗੁਰੁ ਗੋਬਿੰਦ ਸਿੰਘ ਰਿਸ ਧਾਰੇ । ਸ੍ਰੀ ਮੁਖ ਸਿਉਂ ਅਸ ਬੈਨ ਉਚਾਰੇ ।
ਐਸਾ [ਪੰਥ][2] ਅਬਹਿ ਪ੍ਰਗਟਾਵੈਂ । ਬੀਚ ਸਹੰਸ ਨਹ ਏਕ ਛਪਾਵੈਂ ।
ਐਸੀ ਮੁਹਰ ਸੀਸ ਤਿਨ ਧਾਰਉਂ । ਜਯੋ ਸਯਾਲਨ ਮਹਿ ਸਿੰਘ ਵਿਚਾਰਉਂ । 384 ।

### ਦੋਹਰਾ

ਐਸੇ ਕਹਿ ਦਸਵੇਂ ਗੁਰੂ ਕਮਲ ਬਦਨ ਕਰ ਫੇਰ ।
ਐਸ ਪੰਥ ਪਰਗਟ ਕੀਓ ਤੁਰਕ[3] ਮਾਰ ਲੈ ਘੇਰ ।। 385 ।।
ਪੁਨ ਮਾਲਵ ਧਰ ਜਾਇ ਕੈ ਕਾਂਸ਼ੀ ਤਹਾਂ ਬਨਾਇ ।
ਨਾਮ ਧਰਿਓ ਤਿੰਹ ਦਮਦਮਾ ਮੁਕਤਿ ਭੁਗਤਿ ਫਲਦਾਇ ।। 386 ।।

### ਚੌਪਾਈ

ਤਹਾਂ ਆਦਿ ਗੁਰੁ ਗ੍ਰਿੰਥ ਉਚਾਰੋ । ਨਵਮ ਗੁਰੂ ਬਾਨੀ ਸੰਗ ਧਾਰੋ ।
ਉਣਸਠ ਸਬਦ ਸਲੋਕ ਸਤਵੰਜਾ । ਪੜੈ ਵੈਰਾਗ ਲਹੈ ਹਤ ਡੰਜਾ ।। 387 ।।
ਦਮਦਮਾਂ ਕਾਂਸੀ ਸਮ ਦੁਖ ਖੋਵੈ । ਬਹੁ ਬੁਧ ਸੁਧ ਲਿਖਾਰੀ ਹੋਵੈ ।
ਬੀੜ ਦਮਦਮੀ ਜਗ ਪ੍ਰਗਟਾਵੈ । ਪੜੇ ਲਿਖੇ ਸੋ[4] ਜਨਮ ਨ ਆਵੈ ।। 388 ।

### ਦੋਹਰਾ

ਤੁਮਰੇ ਬਚ ਬਾਨੀ ਕਰੂੰ ਨਵਮ ਗੁਰੂ ਅਸ ਧਾਰ ।
ਦੁਤੀ ਗ੍ਰਿੰਥ ਰਚ ਛੰਦ ਮਹਿੰ ਦਸਮ ਨਾਮ ਨਿਰਧਾਰ ।। 389 ।।

### ਚੌਪਾਈ

ਦਸਮ ਰੂਪ ਜਬ ਅਪਨਾ ਧਰਉਂ । ਇਹ ਬਿਧ ਚਰਿਤ[5] ਜਗਤਿ ਅਤਿ ਕਰਉਂ ।
ਭਗਤ ਸਿੰਘ ਪਰ ਹੇਤ ਦਿਖਾਏ । ਹੁਇ ਕ੍ਰਿਪਾਲ ਗੁਰ ਬਚਨ ਸੁਨਾਇ ।। 390 ।।
ਸੁਨ ਗੁਰ ਬਚ ਬਿਧੀਏ ਤੇ ਆਦਿ । ਭ੍ਰਮ ਨਿਵਾਰ ਲਖ ਰੂਪ ਅਨਾਦ ।
ਅਰਧ ਜਾਮ ਦਿਨ ਤਬੈ ਰਹਾਯੋ । ਸੋਦਰ ਚੌਕੀ ਮਹਿ ਮਨ[6] ਲਾਯੋ ।। 391 ।।

### ਦੋਹਰਾ

ਸ਼ਾਹਿ ਨਿਕਟ ਜਾਵਹਿੰ ਗੁਰੂ ਜਬ ਸ਼ਾਹ ਕਰਹਿ ਯਾਦ ।
ਪੁਨ ਸ਼ਿਕਾਰ ਖੇਲਹਿੰ ਪ੍ਰਭੂ ਪਰਸ਼ੋਤਮ ਮਿਰਜਾਦ ।। 392 ।।

### ਚੌਪਾਈ

ਪਾਂਚ ਦਿਵਸ ਇਹ ਭਾਂਤਿ ਬਿਤਾਇਸ । ਸ਼ਿਕਾਰ ਖੇਡ ਹਿਤ ਸ਼ਾਹਿ ਸਿਧਾਇਸ ।
ਸ਼ਾਹਿ ਸੈਨ ਸੰਗ ਲਈ ਅਪਾਰਾ । ਕੁਹੀ ਸੁ ਜੁਰੈ ਸੁਆਨ ਹਜ਼ਾਰਾਂ ।। 393 ।।
ਸ੍ਰੀ ਗੁਰ ਅਗ੍ਰ ਸ਼ਿਕਾਰ ਖਿਲਵਾਹਿ । ਬਨ ਕੇ ਜੀਵ ਜੰਤ ਬਹੁ ਘਾਵਹਿ ।
ਸ਼ਾਹ ਭੇਟ ਸ੍ਰੀ ਗੁਰ ਸਿਉਂ ਭਈ । ਦੇਖ ਸ਼ਾਹਿ ਮਨ ਚਿੰਤਾ ਲਈ ।। 394 ।।

---

[1]ਅ ਤੇ ੲ ਪੋਥੀ ਕੋ ਸਨਮੁਖ ਆਏ [2]ਅ ਪੋਥੀ ਵਿਚੋਂ [3]ਅ ਪੋਥੀ ਮਲੇਛ [4]ਅ ਤੇ ੲ ਪੋਥੀ ਮੁਕਤੀ ਪਾਵੈ [5]ਅ ਪੋਥੀ ਕੌਤਕ

### ਦੋਹਰਾ

ਸ੍ਰੀ ਗੁਰੁ ਮਾਰਤ ਜੀਵ ਕਉ ਦਯਾ ਨਾ ਮਨ ਮਹਿ ਧਾਰ।
ਹਿੰਸ ਧਰਮ ਇਹ ਸ਼ਾਹਿ ਕਉ ਦਯਾ ਪੀਰ ਗੁਰ ਸਾਰ ॥ 395 ॥

### ਭੁਜੰਗ ਪ੍ਰਯਾਤ ਛੰਦ

ਮਨੰ ਐਸ ਗੋਈ ਮੁਖੰ ਐਸ ਗਾਈ। ਚਲੋ ਪੀਰ ਆਗੇ ਘਨੇ ਜੀਵ ਘਾਈ।
ਗੁਰੁ ਬੈਨ ਮਾਨੇ ਚਲੇ ਸ਼ਾਹ ਸੰਗੀ। ਚਲੀ ਸੈਨ ਐਸੇ ਸੁ ਗੰਗਾ ਤਰੰਗੀ ॥ 396 ॥
ਕਿਤੇ ਪਾਸ ਪੇਲੇ ਕਿਤੇ ਤੇਗ ਝਾਰਹਿੰ। ਕਿਤੇ ਮਾਰ ਬੰਦੂਕ ਜੀਵੰ ਸੰਘਾਰਹਿੰ।
ਬਨੰ ਮਧ ਖੇਲਿਓ ਸੁ ਐਸੇ ਸ਼ਿਕਾਰਾ। ਆਯੋ ਭੀਮ ਸਿੰਘ ਬਲੀ ਭਭਕਾਰਾ ॥ 397 ॥
ਭਜੀ ਸੈਨ ਸਾਰੀ ਹਰੀ ਤ੍ਰਾਸ ਖਾਏ। ਗੁਰੁ ਸੈਨ ਠਾਢੀ ਨਹੀਂ ਪਾਛੇ ਧਾਏ।
ਧਰਿਓ ਸ਼ਾਹ ਭੈ ਕਉ ਗੁਰੂ ਕਉ ਸੁਨਾਯੋ। ਕਰੋ ਰਛ ਮੇਰੀ ਬਲੀ ਸਿੰਘ ਆਯੋ
॥ 398 ॥

### ਦੋਹਰਾ

ਸ਼ਾਹ ਬੈਨ ਸ੍ਰੀ ਗੁਰੁ ਸੁਨੇ ਉਤਰੇ ਹੈ ਭੂਅ[1] ਆਇ।
ਢਾਲ ਹਾਥ ਜਮਧਰ ਲਯੋ ਚਲੇ ਸਿੰਘ ਸਮੁਹਾਇ ॥ 399 ॥

### ਚੌਪਾਈ

ਗੁਰੂ ਸੈਨ ਮੁਖ ਗੁਰੂ ਉਚਾਰੈ। ਸ਼ਾਹ ਖੜੇ ਗੁਰੁ ਓਰ ਨਿਹਾਰੈ।
ਏਕਲ ਸ੍ਰੀ ਗੁਰੁ ਧਾਏ ਐਸੇ। ਦਸਰਥੀ ਰਾਵਨ ਪਰ ਜੈਸੇ ॥ 400 ॥
ਗੁਰੂ ਕਉ ਦੇਖ ਸਿੰਘ ਦੌਰਾਯੋ। ਸ੍ਰੀ ਸਤਿਗੁਰੂ ਕੇ ਸਨਮੁਖ ਆਯੋ।
ਆਇ ਚੋਟ ਸ੍ਰੀ ਗੁਰੁ ਕਉ ਮਾਰੀ। ਬਾਏਂ ਹਾਥ ਗੁਰੁ ਢਾਲ ਸੰਭਾਰੀ ॥ 401 ॥

### ਦੋਹਰਾ

ਦਾਏਂ ਹਾਥ ਜਮਧਰ ਲਈ ਸ੍ਰੀ ਗੁਰੁ ਤਹਿ ਉਰ ਫਾਰ।
ਸਿੰਘ ਮ੍ਰਿਤ ਭੂ ਪਰ ਪਰਾ ਜੈ ਜੈ ਕੀਨ ਉਚਾਰ ॥ 402 ॥

### ਚੌਪਾਈ

ਉਤਰ ਸ਼ਾਹ ਗੁਰੂ ਕੇ ਢਿਗ ਆਯੋ। ਦਿਖ ਕੇਹਰ[3] ਮਨ ਮਹਿ ਬਿਸਮਾਯੋ।
ਕੇਹਰ ਬਪੁ ਤੇ ਤਨ ਪ੍ਰਗਟਾਨਾ। ਸੁਰ ਸੁੰਦਰ ਨਹਿ ਜਾਤ ਬਖਾਨਾ ॥ 403 ॥
ਗੁਰੁ ਉਪਰ ਸੁਰ ਕੀਨੀ ਬਰਖਾ। ਪੁਸ਼ਪਨ ਕੀ ਧਾਰਿਯੋ ਮਨ ਹਰਖਾ।
ਨਭ ਤੇ ਉਤਰਯੋ ਸੁੰਦਰ ਯਾਨਾ। ਤਿਹੰ ਸੁਰ ਗੁਰੁ ਕਉ ਬੰਦਨ ਠਾਨਾ ॥ 404 ॥

### ਦੋਹਰਾ

ਕਰ ਬੰਦਨ ਗੁਰੁ ਕਉ ਤਬੈ ਯਾਨ ਮਧ ਬੈਠਾਇ।
ਚਲਯੋ ਭਿਸ਼ਤ[4] ਕਉ ਸ਼ਾਹ ਦਿਖ ਤਾਂਕੋ ਕਹਾ ਸੁਨਾਇ ॥ 405 ॥

---

[1]ਅ ਪੋਥੀ ਧਰਿ [2]ਅ ਤ ੲ ਪੋਥੀ ਰਾਮਚੰਦ੍ਰ [3]ਅ ਪੋਥੀ ਸਿੰਘ ੲ ਪੋਥੀ ਬਬਰ [4]ਅ ਪੋਥੀ ਸ੍ਵਰਗ

## ਚੌਪਾਈ

ਕੋ ਹੋ ਨਰ ਤੁਮ ਕਹਾ ਸਿਧਾਰਿਓ । ਕੈਸ ਪਾਪ ਕੇਹਰ ਬਪੁ ਧਾਰਿਓ ।
ਨਿਜ ਬ੍ਰਿਤੰਤ ਸਭ ਭਾਖਨ ਕੀਜੈ । ਕਹਹੁ ਪੁੰਨ ਜਿਹ ਮੁਕਤੀ ਲੀਜੈ ॥ 406 ॥

## ਸੁਰੋਬਾਚ

ਸੁਨਹੁ ਸ਼ਾਹ ਧੰਨ ਤੇ ਕਉ ਆਹੀ । ਐਸ ਪੀਰ ਜਾਂਕੇ ਜਗ ਮਾਹੀ ।
ਅਮਰਦਾਸ ਗੁਰ ਕੈ ਨਿਕਟਾਰ । ਹਉਂ ਅਕਬਰ ਸੰਗ ਥਾ ਇਕ ਬਾਰ ॥ 407 ॥

## ਦੋਹਰਾ

ਮਸੇਰ ਭ੍ਰਾਤ ਤੁਹਿ ਤਾਤ ਕਉ ਹਉ ਬਲ ਬੁਧਿ ਅਪਾਰ ।
ਤੋਹਿ ਪਿਤਾ ਸੰਗਿ ਮੈ ਗਯੋ ਦਿਨ ਇਕ ਗੁਰ ਨਿਕਟਾਰ ॥ 408 ॥

## ਚੌਪਾਈ

ਗੋਂਦਵਾਲ[1] ਪਿਤ ਤੇਰਾ ਗਯੋ । ਅਪਾਰ ਭੇਟ ਤਹਿ ਰਾਖਤ ਭਯੋ ।
ਇਹ ਦਿਖ ਮਮ ਮਨ ਰਿਸ ਉਪਜਾਈ । ਹਿੰਦੂ ਗੁਰੂ ਕਉ ਪੂਜ ਚੜ੍ਹਾਈ ॥ 409 ॥
ਬਹੁ ਨਿੰਦਾ ਹਮ ਗੁਰ ਕੀ ਕਰੀ । ਸਿੰਘ ਦੇਹ ਇਹ ਕਾਰਨ ਧਰੀ ।
ਭਯੋ ਮੁਕਤ ਗੁਰ ਦਰਸ਼ਨ ਪਾਯੋ । ਗੁਰ ਪ੍ਰਤਾਪ ਭਵ ਪੰਥ ਮਿਟਾਯੋ ॥ 410 ॥

## ਦੋਹਰਾ

ਸੁਨਹੁ ਸ਼ਾਹ ਸਤਿ ਸਿਖ ਮਮ ਸੰਤਿ ਜਾਨ ਗੁਰ ਪੀਰ ।
ਐਸ ਭਾਖ ਜਾਵਤ ਭਯੋ ਭਿਸ਼ਤ ਓਰ ਧਰਿ ਧੀਰ ॥ 411 ॥

## ਚੌਪਾਈ

ਸ੍ਰੀ ਗੁਰ ਸ਼ਾਹ ਦ੍ਰਿਸ਼ਟਿ ਵਹੁ ਆਯੋ । ਔਰ ਕਿਸੀ ਨਹਿ ਨੈਨ ਲਖਾਯੋ ।
ਭਗਤ ਸਿੰਘ ਗੁਰੂ ਚਰਿਤ ਦਿਖਾਏ । ਤਬੈ ਸ਼ਾਹ ਮਨ ਨਿਹਚਾ ਪਾਏ ॥ 412 ॥
ਹਾਥ ਜੋਰ ਗੁਰੁ ਕੇ ਪਗ[2] ਪਰਾ । ਗੁਰੂ ਬਖਸ਼ ਸੰਸ ਹਮ ਹਰਾ ।
ਇਹ ਬਿਧ ਬਨ ਮਹਿ ਖੇਲ ਸ਼ਿਕਾਰਾ । ਸ਼ਾਹ ਆਪਨੋ ਧਾਮ ਸਿਧਾਰਾ ॥ 413 ॥

## ਦੋਹਰਾ

ਨਿਜ ਡੇਰੇ ਆਵਤ ਭਏ ਹਰਿਗੋਵਿੰਦ ਸੁਖ ਖਾਨ ।
ਕੌਤਕ ਕਰਤ ਅਪਾਰ ਨਿਤ ਸ੍ਰੀ ਗੁਰੂ ਕ੍ਰਿਪਾ ਨਿਧਾਨ ॥ 414 ॥

## ਸੋਰਠਾ

ਸੰਗਤ ਭਈ ਨਿਹਾਲ ਸ੍ਰੀ ਗੁਰੂ ਰੂਪ ਨਿਹਾਰ ਕੇ ।
ਸ੍ਰੀ ਗੁਰੁ[3] ਸਦਾ ਕ੍ਰਿਪਾਲ ਇਛ ਪੂਰਿ ਸਬ ਕੀ ਕਰਹਿ ॥ 415 ॥

## ਚੌਪਾਈ

ਦੁਤੀ ਦਿਵਸ ਤਬ ਸ਼ਾਹ ਪਠਾਯੋ । ਖਾਂ ਵਜੀਰ ਗੁਰੁ ਕੈ ਨਿਕਟਾਯੋ ।
ਆਪ ਸ੍ਰੀ ਗੁਰੂ ਈਹਾਂ ਨ ਆਵਹਿਂ । ਆਇ ਆਪ ਹਮ ਦਰਸ਼ਨ ਪਾਵਹਿਂ ॥ 416 ॥

---

[1]ਅ ਪੋਥੀ ਗੋਬਿੰਦਵਾਲ [2]ਅ ਤੇ ੲ ਪੋਥੀ ਚਰਨੀ [3]ਅ ਪੋਥੀ ਸਤਿਗੁਰ

ਖਾਂ ਵਜੀਰ ਤਬ ਗੁਰ ਪਹਿ ਆਇ । ਕਹੀ ਬਾਤ ਸਭ ਹੀ ਸਮਝਾਇ ।
ਤਬੈ ਸ਼ਾਹ ਗੁਰ ਕੈ ਢਿਗ ਆਯੋ । ਕ੍ਰਿਪਾ ਸਿੰਧ ਕਾ ਦਰਸ਼ਨ ਪਾਯੋ ॥ 417 ॥

### ਦੋਹਰਾ

ਗਰਿ ਅੰਚਰ ਕਉ ਡਾਰ ਕੈ ਸਦ[1] ਪਾਂਚ ਰੁਪਯਾ ਧਾਰ ।
ਮੁਖ ਸਿਉਂ ਅਸਿ ਬਿਨਤੀ ਕਰੀ ਰਛ ਰਛ[2] ਕਰਤਾਰ ॥ 418 ॥

### ਚੌਪਾਈ

ਬਹੁ ਆਦਰ ਗੁਰ ਤਾ ਕੋ ਦਯੋ । ਸਾਹਿ ਬਿਨੈ ਕਰ ਪਯਾਨਾ ਕਯੋ ।
ਐਸੇ ਸ਼ਾਹਿ ਨਿਤ ਚਲਿ ਆਵੈ । ਪਾਂਚ ਸਦ[1] ਰੋਜ ਸੋ ਪੂਜ ਚੜ੍ਹਾਵੈ ॥ 419 ।
ਦਿਖ ਚੰਦੂ ਮਨ ਮੋ[3] ਰਿਸ ਖਾਈ । ਪਰ ਤਾ ਕਿਉਂ ਵਸ ਕਛੁ ਨ ਚਲਾਈ ।
ਅਸ਼ਟ ਦਿਵਸ ਯੋ ਬੀਤਤ ਭਏ । ਨੌਮੇ ਦਿਵਸ ਸਾਥ ਤਹਿ ਕਏ ॥ 420 ॥

### ਦੋਹਰਾ

ਚੰਦੂ ਸਾਥ ਲਵਾਇਕੈ ਅਯੋ ਸ਼ਾਹ ਗੁਰ ਪਾਸ ।
ਗੁਰ ਆਗੇ ਪੂਜਾ ਧਰੀ ਪੁਨਾ ਕੀਨੀ ਅਰਦਾਸ ॥ 421 ॥

### ਚੌਪਾਈ

ਦਿਖ ਚੰਦੂ ਮਨ ਮਹਿ ਖੁਨਸਾਯੋ । ਸ੍ਰੀ ਗੁਰ ਤਿਹ ਮਨ ਤਬ ਭ੍ਰਮਾਯੋ ।
ਚਾਹਤ ਚਰਿਤ ਅਨਿਕ ਬਿਸਥਰਉਂ । ਬੰਧ ਜੀਵ ਕਉ ਮੋਚਨ ਕਰਉਂ ॥ 422 ॥
ਭਗਤ ਸਿੰਘ ਪੁਨ ਸੰਸ ਅਲਾਯੋ । ਹੇ ਪ੍ਰਭ ਬੰਧ ਮੁਕਤਿ ਕਿਮ ਗਾਯੋ ।
ਮਨੀ ਸਿੰਘ ਕਹਿ ਤੁਮ ਗੁਸ ਜੀਵਾ । ਗੁਰ ਚਰਿਤ ਸੁਨ ਮਿਟ ਦੁਖ ਸੀਵਾ ॥ 423 ॥

### ਦੋਹਰਾ

ਕਛੁ ਯਹਿ ਕਾਰਣ ਔਰ ਹੈ ਗੁਵਾਲਯੇਰ ਮਹਿ ਜਾਨ ।
ਬੰਦੀਖਾਨੇ ਪਰੇ ਨ੍ਰਿਪ ਜਾਚਤ ਕ੍ਰਿਪਾ ਨਿਧਾਨ ॥ 424 ॥

### ਚੌਪਾਈ

ਆਏ ਗੁਰੂ ਤਿਨਹਿ ਸੁਨ ਪਾਏ । ਇਮ ਜਾਚਤ ਗੁਰ ਬੰਧ ਕਟਾਏ ।
ਸੁਇਨੀ ਪੁਰ ਹਰਦਾਸ ਧਿਆਏ । ਸ੍ਰੀ ਗੁਰ ਕਬ ਮੋਹੇ ਦਰਸ ਦਿਖਾਏ ॥ 425 ॥
ਤਿਹੰ ਮਨ ਕੀ ਜਾਨੀ ਗੁਰੁ ਬਾਤਾ । ਚੰਦੂ ਮਨ ਅਤਿ ਭ੍ਰਮ ਧਰ ਜਾਤਾ ।
ਕਰ ਬੰਦਨ ਤਬ ਸ਼ਾਹ ਸਿਧਾਯੋ । ਚੰਦੂ ਚਲਿ ਆਪਨੇ ਗ੍ਰਿਹਿ ਆਯੋ ॥ 426 ॥

### ਦੋਹਰਾ

ਮਨ ਮਹਿ ਕਰਤ ਉਪਾਵ ਕੋ ਤਿਸੈ ਅਧਿਕ ਤਨ ਦਾਹ ।
ਅਵਲ ਪੂਛ ਨਜੂਮ ਦੇ ਬੈਠ ਤਖਤ ਪੁਨ ਸ਼ਾਹ ॥ 427 ॥

---

[1]ੲ ਪੋਥੀ ਸਤ [2]ਅ ਪੋਥੀ ਰਛਯਾ ਕਰਹੁ [3]ੲ ਪੋਥੀ ਮਾਹਿ

## ਚੌਪਾਈ

ਪਰੀ ਰੈਨ ਤਾਕੇ ਗ੍ਰਿਹਿ ਗਯੋ । ਰਿਸ਼ਵਤ ਪਾਂਚ[1] ਸਹਸ ਤਿੰਹ ਦਯੋ ।
ਧਨ ਦੇ ਕਰਿ ਪੁਨ ਬਿਨਤਿ ਅਲਾਈ । ਨਜੂਮੀ ਤੁਮ ਮਮ[2] ਕਰਹੁ ਸਹਾਈ ॥ 428 ॥
ਨਜੂਮੀ ਕਹਯੋ ਕਹੋ ਸੋ ਕਰਉ । ਤੁਮਰੇ ਕਹੇ ਨਾਇ ਹਉ ਟਰਉ ।
ਚੰਦੂ ਕਹੀ ਬਾਤ ਤਿਹ ਐਸੀ । ਪਾਪੀ ਕੇ ਮਨ [ਮਾਹਿ][3] ਥੀ ਜੈਸੀ ॥ 429 ॥

## ਦੋਹਰਾ

ਜਬੈ ਸ਼ਾਹ ਪੂਛਨ ਕਰਹਿ ਤੁਮਤੇ ਤਖਤ ਬਠਾਇ ।
ਤਬ ਤੁਮ ਨਿਜ ਸਿਰ ਫੇਰਕੇ ਮੁਖ ਤੇ ਨਾਂਹਿ ਕਰਾਇ ॥ 430 ॥

## ਚੌਪਾਈ

ਜਬੈ ਸ਼ਾਹ ਫਿਰ ਬਾਤ ਅਲਾਈ । ਭਾਖਹੁ ਸਤੀ ਸਾੜ ਹੈ ਆਈ ।
ਹਰਿ ਗੋਵਿੰਦ ਸੋਢੀ ਕਉ ਹੋਈ । ਰਹੇ ਗੁਵਾਲੇਯਰ ਭਜਨ ਕਰ ਸੋਈ ।
ਤੁਮਰੇ ਹਿਤ ਤਉ ਖੇਦ ਮਿਟਾਵੈ ॥ ਨਹਿ ਤਉ ਬਹੁਤ ਖੇਦ ਪ੍ਰਗਟਾਵੈ ।
ਨਜੂਮੀ ਮਾਨ ਲਈ ਰਿਦ ਧਾਰ । ਚੰਦੂ ਕਹਾ ਦਰਬ ਦੇਊਂ ਭਾਰ ॥ 431 ॥

## ਦੋਹਰਾ

ਨਜੂਮੀ ਕਉ ਬਹੁ ਲੋਭ ਦੈ ਚੰਦੂ ਆਯੋ ਧਾਇ ।
ਸਾਰੀ ਨਿਸ ਤੜਫਤ ਰਹਿਯੋ ਨੀਂਦ ਪਰੀ ਨਹਿ ਆਇ ॥ 432 ॥

## ਚੌਪਾਈ

ਭਯੋ ਭੋਰ[4] ਚੰਦੂ ਤਹਿ ਗਯੋ । ਸ਼ਾਹ ਨਿਕਟ ਜਾਇ ਪ੍ਰਾਪਤ ਭਯੋ ।
ਸ਼ਾਹ ਨਜੂਮੀ ਕਉ ਤਬ ਕਹਾ । ਬੈਠਉਂ ਤਖਤ ਭਾਖ ਸੁਖ ਲਹਾ ॥ 433 ॥
ਨਜੂਮੀ ਤਬ ਨਿਜ ਸੀਸ ਹਲਾਯਉ । ਸ਼ਾਹ ਕਹਾ ਕਿਹ ਖੇਦ ਜਨਾਯਉ ।
ਆਗੇ ਖੇਦ ਕਰੋ ਨਹਿ ਐਸਾ । ਅਬ ਨਜੂਮ ਦੇਖਿਯਓ ਤੁਮ ਕੈਸਾ ॥ 434 ॥
ਨਜੂਮੀ ਸਾੜ ਸਤੀ ਕਹਿ ਆਈ । ਪੂਛ ਸ਼ਾਹ ਕਿਹ ਜਤਨ ਮਿਟਾਈ ।
ਕਹ ਨਜੂਮਿ ਸੋਢੀ ਕਉ ਹੋਈ । ਹਰਿ ਗੋਵਿੰਦ ਨਾਮ ਪੁਨ ਸੋਈ ॥ 435 ॥

## ਦੋਹਰਾ

ਚਾਲੀ ਦਿਵਸ ਗੁਲੇਰ ਮਹਿ ਕਰੇ ਜਾਪ ਤੁਹਿ ਹੇਤੁ ।
ਤਬੈ ਖੇਦ ਤੁਮਰੋ ਮਿਟੇ ਨਹਿ ਭਾਰੀ ਦੁਖ ਲੇਤ॥ 436 ॥

## ਕੁੰਡਲੀਆ

ਤਬੈ ਸ਼ਾਹ ਚਿੰਤਾ ਕਰੀ ਅਸ ਸੋਢੀ ਕਹਿ ਹੋਇ ।
ਜਾਇ ਜਾਪੁ ਮਮ[5] ਹਿਤ ਕਰੈ ਖੇਦ ਮਿਟਾਵੈ ਸੋਇ ।
ਖੇਦ ਮਿਟਾਵੈ ਸੋਇ ਕਹੋ ਅਸ ਨਰ ਕਹਿ ਹੋਈ ।
ਦੇਵਉ ਦਰਬ ਅਪਰ ਭਾਖ ਨਰ ਐਸਾ ਜੋਈ ।

---

[1]ਅ ਪੋਥੀ ਹਜਾਰ [2]ੲ ਪੋਥੀ ਮੋਹਿ [3]ਅ ਪੋਥੀ ਵਿਚੋਂ [4]ਅ ਪੋਥੀ ਪ੍ਰਾਤਹਿ [5]ਅ ਪੋਥੀ ਗੋਹੇ

ਕਹਿ ਚੰਦੂ ਤੁਮ ਪਾਸ ਪੀਰ ਗੁਰੁ ਜਾਂਕੋ ਆਖੋ ।
ਹਰਿ ਗੋਬਿੰਦ ਤਹਿ ਨਾਮ ਜਗਤ ਸੋਢੀ ਤਿੰਹ[1] ਭਾਖੋ ॥ 437 ॥

## ਸਵੈਯਾ

ਸੁਨਿਕੈ ਇਮ ਤਾਹਿ ਕੇ ਬੈਨਨ ਕਉ ਪੁਨ ਸ਼ਾਹਿ ਕਹੀ ਸੋਈ ਪੀਰ ਗੁਸਾਈ ।
ਗੁਰੁ ਨਾਨਕ ਕੋ ਇਹ ਤਖਤ ਬਿਰਾਜਤ ਨਾਨਕ ਨਾਮ ਸੁ ਆਪ ਸਦਾਈ ।
ਸੁਆਹੀ ਕਹਾ ਇਹ ਨਾਨਕ ਨਾਂਹਿ ਸੋ ਬੇਦੀ ਭਏ ਸੋਢੀ ਇਹ ਗਾਈ ।
ਹਰਿ ਗੋਵਿੰਦ ਨਾਮ ਕਹੈ ਜਗ ਯਾਹਿ ਕੋ ਸੋਈ ਅਬੈ ਇਹ ਜਾਪ ਕਰਾਈ ॥ 438 ॥

## ਦੋਹਰਾ

ਸੁਨ ਚੰਦੂ ਕੇ ਬੈਨ ਕਉ ਗੁਰ ਮਾਯਾ ਭਰਮਾਇ ।
ਕਹਾ ਸ਼ਾਹਿ ਹਮ ਭੇਜਹਹਿ ਕਰੈ ਜਾਪ ਤਿਹ ਜਾਇ ॥ 439 ॥

## ਚੌਪਾਈ

ਤਬੈ ਸ਼ਾਹ ਗੁਰ ਕੈ ਢਿਗ ਗਯੋ । ਭੇਟ ਰਾਖ ਯਾਂਹਿ ਭਾਖਤ[2] ਭਯੋ ।
ਹੇ ਗੁਰੁ ਕਰੋ ਸਹਾਇ ਹਮਾਰੀ । ਜਾ ਗੁਲੀਏਰ ਤਾਪ ਜਪੁ ਧਾਰੀ ॥ 440 ॥
ਚਾਲੀ ਦਿਨ ਤੁਮ[3] ਤਾਂਹਿ ਰਹਾਵਹੁ । ਬਹੁਰ ਨਿਕਟ ਹਮਰੇ ਪ੍ਰਭੁ ਆਵਹੁ ।
ਨਜੂਮੀ ਸਾਢ ਸਤੀ ਕਹਿ ਆਈ । ਇਹ ਕਾਰਨ ਗੁਰੂ ਤਹਿਂ ਪਠਾਈ ॥ 441 ॥

## ਦੋਹਰਾ

ਤਬੈ ਸ਼ਾਹਿ ਕਉ ਗੁਰੁ ਕਹਾਂ ਤੋਹਿ ਖੇਦ ਨਹਿ ਕੋਇ ।
ਸਾੜ ਸਤੀ ਜਾ ਕਉਂ ਅਈ ਕਾਲ ਤਿਸੀ ਕਉ ਹੋਇ ॥ 442 ॥

## ਚੌਪਾਈ

ਹਮਰੇ ਗਏ ਖੇਦ ਮਿਟ ਜਾਇ । ਚਾਲੀ ਦਿਨ ਹਮ ਤਹਾਂ ਰਹਾਇ ।
ਇਹ ਕਹਿ ਸ੍ਰੀ ਗੁਰ ਭਏ ਤਿਆਰ । ਪਾਂਚ ਸਿਖ ਸੰਗਿ ਅਪਨੇ ਧਾਰ ॥ 443 ॥
ਸੈਨਾ ਕਉ ਗੁਰ ਆਇਸ ਦਈ । ਰਹਹੁ ਈਹਾਂ ਤੁਮ ਚਿੰਤੁ ਨ ਕਈ ।
ਲਿਖ ਪਰਵਾਨਾ ਤਾਂਹਿ ਪਠਾਯੋ । ਆਗੇ ਗੁਰ ਸੁਭ ਠੋਰ ਬੈਠਾਯੋ ॥ 444 ॥

## ਦੋਹਰਾ

ਹਰਿਦਾਸ ਓਰ ਪਾਤੀ ਲਿਖੀ ਚੰਦੂ ਰਿਸ਼ਵਤ ਭਾਖ ।
ਪਾਂਚ ਸਹਿਸ[4] ਤੁਹਿ ਦੇਇ ਹਉਂ ਗੁਰੂ ਜਹਿਰ ਦੇਹਿ ਤਾਖ ॥ 445 ॥

## ਚੌਪਾਈ

ਪਾਤਿਸ਼ਾਹ ਕਾ ਲਿਖਯਾ ਆਯੋ । ਹਰਿਦਾਸ ਵਾਚ ਮਨ ਮਹਿ ਸੁਖ ਪਾਯੋ ।
ਚੰਦੂ ਕੀ ਪਾਤੀ ਪੁਨਿ ਆਈ । ਸੋਈ ਵਾਚ ਤਿੰਹ ਮਨ ਦੁਖ ਆਈ ॥ 446 ॥

---

[1]ੲ ਪੋਥੀ ਤਿਨ [2]ਅ ਪੋਥੀ ਅਖਾਤ [3]ੲ ਪੋਥੀ ਗੁਰ [4]ਅ ਪੋਥੀ ਹਜਾਰ

### ਦੋਹਰਾ

ਭਗਤ ਸਿੰਘ ਹਰਿਦਾਸ ਕਉ ਜਮਾਦਾਰ[1] ਗੜ ਜਾਨ ।
ਆਗੇ ਕਰਤ ਧਿਆਨ ਗੁਰ ਆਵਹਿਂ ਕ੍ਰਿਪਾ ਨਿਧਾਨ ॥ 447 ॥

### ਚੌਪਾਈ

ਪਾਂਚ ਸਿਖ ਸੰਗਿ ਅਪਨੇ ਧਾਰ । ਸ੍ਰੀ ਗੁਰ ਗਏ ਸੁ ਤਹਾਂ ਮੁਰਾਰ ।
ਹਰਿਦਾਸ ਦੇਖ ਮਨ ਮਹਿ ਸੁਖ ਪਾਯੋ । ਚਰਨੰਬੁਜ[2] ਮਨ ਮਹਿ ਲਪਟਾਯੋ ॥ 448 ॥
ਸ੍ਰੀ ਗੁਰ ਕਹਾ ਸੁਨਹੁ ਮਨ ਜੈਸੀ ॥ ਕਹਿ ਹਰਿਦਾਸ ਮੈਂ ਕਹੌ ਨਾ ਕੈਸੀ ।
ਚੰਦੂ ਪਾਤੀ ਜੋਇ ਲਿਖ ਪਠਾਈ । ਦਿਖਾਇ ਗੁਰੁ ਕਉ ਅਗਨਿ ਜਲਾਈ ॥ 449 ॥

### ਦੋਹਰਾ

ਆਛੇ ਪਲੰਘ ਡਸਾਇਕੈ ਸ੍ਰੀ ਗੁਰੁ ਤਹਾਂ ਬਠਾਇ ।
ਹਰਿਦਾਸ ਸੇਵ ਗੁਰ ਕੀ ਕਰੈ ਇਕ ਚਿਤ ਨਿਜ ਮਨ ਲਾਇ ॥ 450 ॥

### ਚੌਪਾਈ

ਬੰਦੀ ਨ੍ਰਿਪ ਦਿਖ ਗੁਰੁ ਹਰਖਾਇ । ਧਰ ਮਨ ਮਹਿ ਅਬ ਬੰਧ ਕਟਾਏ ।
ਰੁਪਏ ਪੰਜ ਸੈ ਸ਼ਾਹ ਪਠਾਵਹਿ । ਸ੍ਰੀ ਗੁਰੁ ਭੋਜਨ ਤਾਂਹਿ ਕਰਾਵਹਿਂ ॥ 451 ॥

### ਦੋਹਰਾ

ਬੰਦੀ ਖਾਨੇ ਜੋ ਪਰੇ ਤਾਂਕੋ ਦੇਤ ਖਵਾਇ ।
ਅੰਗੀਕਾਰ ਨ ਗੁਰੁ ਕਰਹਿ ਐਸੇ ਨਿਤ ਕਰਾਇ ॥ 452 ॥

### ਚੌਪਾਈ

ਤਬ ਜੇਠੇ ਯੋ ਬਿਨਤਿ ਉਚਾਰੀ । ਹੇ ਗੁਰ ਤੁਮ ਨਹਿ ਭੋਜਨ ਧਾਰੀ ।
ਸ੍ਰੀ ਮੁਖ ਕਹਾ ਕਿਰਤ ਕਰ ਲਿਆਵਉ । ਸੋ ਭੋਜਨ ਹਮ ਕਉ ਕਰਵਾਵਉ ॥ 453 ॥
ਸਿਖਨ ਮਾਨ ਬਾਤ ਸੋ ਲਈ । ਆਗਿਆ ਗੁਰੁ ਹਰਿਦਾਸ ਕਉ ਦਈ ।
ਆਇ ਜਾਇ ਸਿਖ ਨਾਂਹਿ ਹਟਾਵਉਂ । ਤਿਨ ਕਹਿ ਜੋ ਇਹ ਇਛ ਕਰਾਵਉ ॥ 454 ॥

### ਦੋਹਰਾ

ਭਗਤ ਸਿੰਘ ਸੁ ਨਿਦੇਸ ਲੈ ਗੁਰ ਕੀ ਧਾਰੇ ਜਾਇ ।
ਕਿਰਤਿ ਨਿਸਾ ਸਾਰੀ ਕਰੈ ਠਠਿਆਰ[3] ਹਾਟ ਪੁਨ ਆਇ ॥ 455 ॥

### ਚੌਪਾਈ

ਜੋ ਕੁਛ ਕ੍ਰਿਰਤ ਰੋਜ ਕਰ ਲਿਆਵਹਿ । ਆਇ ਦਿਵਸ ਪ੍ਰਸਾਦਿ ਕਰਾਵਹਿ।
ਸੋ ਪ੍ਰਸਾਦਿ ਸ੍ਰੀ ਸਤਿਗੁਰ ਕਰਹਿਂ । ਪਾਂਚ ਸਿਖ ਸੋਊ ਮੁਖ ਧਰਹਿ ॥ 456 ॥
ਬੰਦੀ ਨ੍ਰਿਪ ਮਨ ਮਹਿ ਸੁਖ ਪਾਯੋ । ਆਛੇ ਭੋਜਨ ਨਿਤ ਕਰਾਯੋ ॥
ਸਭ ਭਾਂਖਹਿ ਗੁਰੁ ਈਹਾ ਰਹਾਇ । ਹਮ ਭੋਜਨ ਇਹ ਨਿਤ ਖਵਾਇ ॥ 457 ॥

---

[1]ੲ ਪੋਥੀ ਕਿਲੇਦਾਰ [2]ਅ ਪੋਥੀ ਚਰਨਕਮਲ [3]ੲ ਪੋਥੀ ਲੋਹਾਰ

**ਚੌਪਈ**

ਰਾਮਦਾਸ ਗੁਰ ਕੇ ਢਿਗ ਰਹੇ । ਚਰਚਾ ਕਰਤ ਅਨਿਕ ਸੁਖ ਲਹੇ ।
ਤਬ ਲੌ ਰਹੀ ਜਾਮ ਨਿਸ ਆਇ । ਸ੍ਰੀ ਗੁਰ ਉਠੇ ਹਰਖ ਮਨ ਪਾਇ ॥ 858 ॥
ਮੋਹਨ ਮੋਹਰੀ ਔ ਗੁਰਦਾਸ । ਗੁਰ ਅਰਜੁਨ ਬੁਢਾ ਪਰਗਾਸ ।
ਭਾਨੀ ਮਾਤਾ ਸਭ ਸੰਗ ਧਾਰ । ਬਾਵਲੀ ਆਏ ਗੁਰੂ ਮੁਰਾਰ ॥ 857 ॥

**ਦੋਹਰਾ**

ਰਾਮਦਾਸ ਗੁਰ ਨਾਯ ਕੈ ਬੈਠੇ ਧਿਆਨ ਲਗਾਇ ।
ਗੁਰ ਕਾ ਮੰਤ੍ਰ ਜਪੁਜੀ ਪੜਿਓ ਜਾਂਕੀ ਸੋਭ ਮੁਹਾਇ ॥ 860 ॥

**ਚੌਪਈ**

ਪੁਨ ਗੁਰ ਸੁੰਦਰ ਲਾਇ ਦੀਵਾਨ । ਆਸਾ ਵਾਰ ਸੁਨੀ ਸੁਖ ਮਾਨ ।
ਸੂਰਜ ਰਿਸਮਾਂ[1] ਜਬੈ ਦਿਖਾਈ । ਆਸਾ ਵਾਰ ਭੋਗ ਤਬ ਪਾਈ ॥ 861 ॥
ਰਾਮਦਾਸ ਗੁਰ ਮੌਲ ਝੁਕਾਯੋ । ਸ੍ਰੀ ਮੁਖ ਸਿਉਂ ਤਬ ਐਸ ਅਲਾਯੋ ।
ਸਿਖ ਸੰਗਤ ਸਭ ਹੀ ਮਮ ਪਿਆਰੇ । ਸਤਿ ਬਚਨ ਇਹੁ ਜਾਨ ਹਮਾਰੇ ॥ 862 ॥

**ਦੋਹਰਾ**

ਅੰਤ ਸਮਾ ਮੇਰਾ ਭਯੋ ਗੁਰ ਨਾਨਕ ਪਹਿ ਜਾਇ ।
ਤੁਮ ਸਿਖਯਾ ਮੇਰੀ ਸੁਨਹੁ ਕਰੋ ਸਭੀ ਸੁਖ ਪਾਇ ॥ 863 ॥

**ਚੌਪਈ**

ਗੁਰ ਨਾਨਕ ਅੰਗਦ ਸੁਖ ਖਾਨ । ਅਮਰਦਾਸ ਗੁਰ ਰੂਪ ਮਹਾਨ ।
ਤਹਾਂ ਤਖਤ ਗੁਰਿਆਈ ਭਾਰਾ । ਅਪਨ ਰੂਪ ਗੁਰ ਅਰਜੁਨ ਧਾਰਾ ॥ 864 ॥
ਚਤਰ ਗੁਰ ਜੋ ਦਰਸ਼ਨ ਚਾਹੇ । ਸੋ [ਗੁਰ] ਅਰਜੁਨ ਦੇਖੇ ਸੁਖ ਪਾਹੇ ।
ਗੁਰ ਅਰਜੁਨ ਕੀ ਪੂਜਾ ਕਰੋ । ਗੁਰ ਨਾਨਕ ਸਮ[3] ਭੇਦ ਨਾ ਧਰੋ ॥ 865 ॥

**ਦੋਹਰਾ**

ਸ੍ਰੀ ਮੁਖ ਐਸ ਉਚਾਰ ਕੈ ਪੁਨ ਗੁਰ ਅਰਜਨ ਬਾਂਹ ।
ਮੋਹਨ ਮੋਹਰੀ ਹਾਥਿ ਧਰਿ ਸੌਂਪੀ ਧਾਰ ਉਮਾਹ ॥ 866 ॥

**॥ ਕੁੰਡਲੀਆ ॥**

ਬੁਢੇ ਪੁਨ ਗੁਰਦਾਸ ਕਉ ਸ੍ਰੀ ਗੁਰਿ ਬਾਂਹ ਗਹਾਇ ।
ਦੇਖ ਬਿਸਮ ਸਭ ਹੀ ਭਏ ਕਾਹੂੰ ਬੈਨ ਨਾ ਆਇ ।
ਕਾਹੂੰ ਬੈਨ ਨਾ ਆਇ ਗੁਰ ਤਬ ਸਿਖਯਾ ਦੀਨੀ ।
ਅਰਜੁਨ ਕਉ ਇਹ ਭਾਂਤ ਨਾਮ ਨਿਸ ਦਿਨ ਦ੍ਰਿੜ ਚੀਨੀ ।
ਸਤਿਨਾਮ ਉਪਦੇਸ਼ ਕਰ ਮਨ ਨੀਵਾਂ ਰਿਸ ਜਾਇ ।
ਉਠ ਪ੍ਰਭਾਤ ਮਜਨ ਕਰੋ ਸਤਿਨਾਮ ਮਨ ਲਾਇ ॥ 867 ॥

---

[1]ਅ ਪੋਥੀ ਰਵਿ ਕਿਰਣਾ [2]ਅ ਪੋਥੀ ਵਿਚੋਂ [3]ਅ ਤੇ ੲ ਪੋਥੀ ਤਿਨ ਗੁਰੂ ਨਾਨਕ

## ॥ ਛਪੈ ॥

ਪੁਨ ਮਮ ਰੂਪ ਪਛਾਨ ਟਹਲ ਕਰਿ ਸੁਧਾ ਸਰੋਵਰ ।
ਮੁਕਤ ਭਗੁਤ ਫਲਦਾਇ ਜਾਨ ਸੁਰ ਦੇਵ ਤਰੋਵਰ ॥
ਗੁਰ ਅਰਜੁਨ ਸਿਖ ਧਾਰ ਬਹੁਰ ਮਾਤਾ ਪਗ ਲਾਗੀ ।
ਕਿਆ ਆਇਸ ਪ੍ਰਭ ਮੋਹਿ ਕਹਾ ਭਾਨੀ ਰਸ ਪਾਗੀ ।
ਕਛੂ ਦਿਵਸ[1] ਤਨ ਸਵਾਸ ਹਠ ਰਹੋ ਇਹਾ ਮਨ ਸੁਖ ਲਹੀ ।
ਬਹੁਰ ਮਿਲਉ ਮਮ ਆਇ ਕੇ ਕਛੂ ਭੇਦ ਜਾਨਹੁ ਨਹੀਂ ॥ 868 ॥

## ਦੋਹਰਾ

ਐਸੇ ਗੁਰ ਕਹਿ ਸਭਨ ਕਉ ਧਾਰਿਓ ਮਨ ਸੁਖ ਰਾਸ ।
ਤਬ ਭਗਵੰਤ ਗੁਰ ਤੀਨ ਗੁਰ ਆਏ ਮਧ ਅਕਾਸ ॥ 869 ॥

## ਚੌਪਈ

ਸੁਨ ਪੈੜਾ ਚਾਰੋਂ ਇਕ ਜੋਤੀ । ਕਹਾ ਬਚਨ ਗੁਰ ਕਉ ਸੁਖ ਹੋਤੀ ।
ਧੰਨ ਧੰਨ ਤੋਕਉ ਜਗਿ ਮਾਹੀ । ਕੀਨ ਚਰਿਤ ਜਹਿ ਲਗ ਸੁਖ ਪਾਹੀ ॥ 870 ॥
ਪਤਿਤ ਉਧਾਰ ਅਨਿਕ ਤੁਮ ਕੀਨੇ । ਜਗਤ ਬੀਚ ਭਾਰੀ ਜਸ ਲੀਨੇ ।
ਅਬ ਚਲੋ ਨਿਜ ਧਾਮ[3] ਮੰਝਾਰੇ । ਰਾਮਦਾਸ ਸੁਨ ਹਰਖ ਅਪਾਰੇ ॥ 871 ॥

## ਦੋਹਰਾ

ਨਮੋ ਨਮੋ ਭਗਵੰਤ ਕੋ ਰਾਮਦਾਸ ਗੁਰ ਕੀਨ ।
ਦਸਮ ਦੁਆਰ ਨਿਜ ਰੂਪ ਧਰ ਸੈਨ ਸੁਖ ਸਿਉਂ ਲੀਨ ॥ 872 ॥
ਸੁਨ ਪੈੜਾ ਇਹ ਭਾਂਤ ਗੁਰ ਅਪਨੇ ਰੂਪ ਸਮਾਇ ।
ਤੀਨ ਗੁਰ ਸਿਉਂ ਮਿਲ ਤਬੈ ਅਪਨੇ ਧਾਮ ਸਿਧਾਇ ॥ 873 ॥

## ॥ ਝੂਲਨਾ ਛੰਦ ॥

ਤੀਨ ਗੁਰ ਸਾਥ ਰਾਮਦਾਸ ਹਰਿ ਧਾਮ ਗਏ ਦੇਵ ਹਰਖੇ ਤਬੈ ਪੁਸ਼ਪ ਡਾਰੀ ।
ਰਹਸ ਸੁਰ ਦੇਵ ਮਨ ਮਾਂਹਿ ਕੀਨੋ ਘਨੋ ਜੈਤ ਮੁਖ ਜੈਤ ਕਹਿ ਸੋਕ ਟਾਰੀ ।
ਛਤ੍ਰ ਗੁਰ ਤਖਤ ਨਿਜ ਦੇਇ ਗੁਰ ਅਰਜੁਨ ਧਾਮ ਆਏ ਜਸ ਜਗਤ ਧਾਰੀ ।
ਕਹੈ ਕਵਿ ਹਰਖ ਇਹ ਭਾਂਤ ਦੇਵਨ ਕਰਯੋ ਬ੍ਰਹਮ ਸ਼ਿਵ[3] ਉਸਤਤੀ ਕੀਨ[3] ਭਾਰੀ ।

## ਦੋਹਰਾ

ਸੁਨ ਪੈੜਾ ਇਹ ਭਾਂਤ[4] ਗਏ ਰਾਮਦਾਸ ਗੁਰ ਧਾਮ ।
ਪਾਛੇ ਕੀ ਗਾਥਾ ਸੁਨਹੁ ਜੋ ਕੀਨੀ ਅਭਿਰਾਮ ॥ 875 ॥

## ਅੜਿਲ

ਨਿਸਾ[5] ਨਾਸ ਰਵਿ ਆਯੋ ਹਰਖ ਬਢਾਇ ਕੇ ।
ਕੀਰਤਨ ਭਯੋ ਅਪਾਰ ਦੇਵ ਕਰ ਆਇ ਕੈ ।

---

[1]ਅ ਪੋਥੀ ਰੋਜ [2]ਅ ਪੋਥੀ ਸਦਨ [3]ਅ ਪੋਥੀ ਜਸ ਗਾਯਓ [4]ਏ ਪੋਥੀ ਬਿਧਿ [5]ਅ ਤੇ ੲ ਪੋਥੀ ਰਾਤ

ਗੁਰ ਅਰਜਨ ਇਸਨਾਨ ਬਾਵਲੀ ਧਾਰਿਓ ।
ਹੋ ਸਭ ਕੀ ਆਇਸ ਪਾਇ ਬਿਓਤ ਸਵਾਰਿਓ ॥ 876 ॥

**ਚੌਪਈ**

ਰਾਮਦਾਸ ਗੁਰ ਤਨ ਇਸਨਾਨਾ । ਸਭ ਕੀ ਆਇਸ ਲੈ ਗੁਰ ਨਾਨਾ ।
ਸੁੰਦਰ ਤਬੈ ਬਿਬਾਨ ਬਨਾਯੋ । ਕਰ ਅਰਦਾਸ ਤਨ ਤਾਂ ਮਹਿ ਪਾਯੋ ॥
ਗੁਰ ਅਰਜੁਨ ਮੋਹਰੀ ਅਰੁ ਮੋਹਿਨ । ਸਾਹਿਬ ਬੁਢਾ ਧਰ ਕਾਂਧੇ ਤਨ ।
ਗੁਰਦਾਸ ਤਬੈ ਕਰ ਚਵਰ ਫਿਰਾਵੈ । ਭਾਈ ਸੰਖ ਧੁਨ ਯਾਨ ਸੁਹਾਵੈ ॥ 878 ॥

**ਦੋਹਰਾ**

ਵਡਹੰਸ ਵਾਰ ਪ੍ਰਿਥਮੈਂ ਪੜੇ ਪੁਨ ਮਾਰੂ ਪੜ ਵਾਰ ।
ਰਾਗ ਰਬਾਬੀ ਅਧਿਕ ਤਹਿੰ ਕਰੈ ਸੁਰੰ ਬਿਸਤਾਰ ॥ 879 ॥

**ਚੌਪਈ**

ਬਿਆਸਾ ਤਟ ਅਬ ਐਸੇ ਆਏ । ਰਚੀ ਚਿਖਾ ਬਡ ਊਚ ਸਹਾਏ ।
ਚੰਦਨ ਚਿਖਾ ਰਚੀ ਇਹ ਭਾਇ । ਤਾਂ ਪਰ ਸ੍ਰੀ ਗੁਰ ਦੇਹ ਧਰਾਇ[1] ॥ 880 ॥
ਗੁਰ ਅਰਜਨ ਤਬ[2] ਲਾਂਬੂ ਲਾਯੋ[2] । ਨਰ ਅਨਹਰ ਦ੍ਰਿਗ ਨੀਰ ਬਹਾਯੋ ।
ਭਾਈ ਬੁਢਾ ਲਾਇ ਦੀਵਾਨ । ਸੁਨਤ ਸ਼ਬਦ ਮਾਰੂ ਧਰ ਧਿਆਨ ॥ 881 ॥

**ਦੋਹਰਾ**

ਸਾਹਿਬ ਬੁਢੇ ਇਮ ਕਹਾ ਅਲਾਣੀ[3] ਪੜੋ ਸੁਹਾਇ ।
ਰਬਾਬੀ ਰਾਗ ਮਿਲਾਇ ਕੈ ਪੜੀ ਅਧਿਕ ਚਿਤ ਲਾਇ ॥ 882 ॥

**ਚੌਪਾਈ**

ਕਪਾਲ ਕ੍ਰਿਯਾ ਕਰੀ ਸ੍ਰੀ ਗੁਰ ਆਏ । ਕਰ ਇਸ਼ਨਾਨ ਦ੍ਰਿਗ ਨੀਰ ਬਹਾਏ ।
ਦਿਵਾਨ ਮਧ ਬੈਠੇ ਗੁਰ ਆਏ । [ਸੋਕਾਤਰ ਸੰਗਤਿ ਦਰਸ ਦਿਖਾਏ][4] ।
ਦਿਵਾਨ ਮਧ ਬੈਠੇ ਗੁਰ ਆਇ । ਰਬਾਬੀ ਭੋਗ ਸ਼ਬਦ ਕਾ ਪਾਇ ॥ 883 ॥
ਰਬਾਬੀ ਕੋ ਧਨ ਦੀਨ ਅਪਾਰਾ । ਕੀਰਤਨ ਸੋਹਲਾ ਬਹੁਰ ਉਚਾਰਾ ।
ਕੜਾਹਿ[5] ਵਰਤਾਇ ਸਭ ਹੀ ਗ੍ਰਿਹਿ ਆਏ । ਪ੍ਰਚਾਵਨੀ ਕਰ ਨਿਜ ਧਾਮ ਸਿਧਾਏ ॥884॥

**ਦੋਹਰਾ**

ਸੋਲਾਂ ਸੈ ਅਠਤੀਸ ਮਹਿ ਭਾਦੋਂ ਸੁਦਿ ਥਿਤ ਤੀਜ ।
ਤਨ ਤਜ ਅਪਨੇ ਧਾਮ ਗੇ ਸ੍ਰੀ ਗੁਰ ਪਰਮ ਅਜੀਜ ॥ 885 ॥

**ਚੌਪਈ**

ਸੁਨ ਪੈੜਾ ਕੀਰਤਨ ਬਹੁ ਹੋਵੈ । ਭਾਂਤ ਭਾਂਤ ਚੌਕੀ ਦੁਖ ਖੋਵੈ ।
ਤੀਨ ਦਿਵਸ ਇਹੁ ਭਾਂਤ ਬਿਤਾਏ । ਦਿਵਸ ਚਾਉਥੋ ਪ੍ਰਿਥੀਆ ਆਏ ॥ 886 ॥

---

[1]ਅ ਪੋਥੀ ਰਖਾਇ [2]ਅ ਤੇ ੲ ਪੋਥੀ ਅਗਨਿ ਦਿਖਾਯੋ [3]ਅ ਪੋਥੀ ਅਲਾਹਣੀਆ [4]ਅ ਪੋਥੀ ਵਿਚੋਂ [5]ਅ ਪੋਥੀ ਪ੍ਰਸਾਦਿ

ਮਹਾਂਦੇਵ ਤਾਕੇ ਸੰਗਿ ਆਇ । ਆਗੇ ਸ੍ਰੀ ਗੁਰ ਪੁਸ਼ਪ ਚੁਨਾਇ ।
ਦਿਖ ਪ੍ਰਿਥੀਆ ਮਨ ਮਹਿ ਖੁਨਸਾਯੋ । ਕ੍ਰੋਧ ਪੂਰ ਇਹੁ ਭਾਂਤ ਅਲਾਯੋ ।। 887 ।।

## ਦੋਹਰਾ

ਮੋਹਨ ਮੋਹਰੀ ਕਉ ਕਹਾ ਬਡੋ ਪਾਪ ਇਹ ਕੀਨ ।
ਵਿਖ ਖਵਾਇ ਪਿਤ ਮਾਰਿਓ ਤਿਲਕ ਦੋਇ ਦਿਨ ਲੀਨ ।। 888 ।।

## ਚੌਪਈ

ਇਹੁ ਬਿਧਿ ਹੋਤ ਗੁਰੂ ਜਗ ਨਾਹੀਂ । ਪਿਤਾ ਮਾਰ ਬਡ ਪਾਪ ਧਰਾਹੀ ।
ਮੋਹਰੀ ਪ੍ਰਿਥੀਏ ਕਉ ਸਮਝਾਇ । ਕਰੋ ਖਿਮਾ ਮਨ ਕ੍ਰੋਧ ਮਿਟਾਇ ।। 889 ।।
ਕਹਿ ਪ੍ਰਿਥੀਆ ਕੈਸੇ ਰਿਸ ਜਾਇ । ਪਿਤ ਘਾਤੀ ਨਿਜ ਅਰਿ ਸਮੁਹਾਇ ।
ਗੁਰ ਅਰਜੁਨ ਤਬ ਚਰਨੀ ਲਾਗੇ । ਦਾਸ ਜਾਨ ਕਰ ਬੈਰ ਤਿਆਗੋ ।। 890 ।।

## ਦੋਹਰਾ

ਤਉ ਭੀ ਪ੍ਰਿਥੀਏ ਕੋਪ ਮਨ ਪੜਾ ਭ੍ਰਮ ਅਗਯਾਨ ।
ਗੁਰ ਅਰਜੁਨ ਮਨ ਰਿਸ ਨਹੀਂ ਸਦਾ ਸੀਲ ਸੁਖ ਖਾਂਨ ।। 891 ।।

## ਚੌਪਈ

ਇਹ ਬਿਧ ਬਾਰਹ ਦਿਵਸ ਬਿਤਾਏ । ਤ੍ਰਿਓਦਸ ਦਿਵਸ ਸਮਾਂ ਜਬ ਆਏ ।
ਕਹਿ ਗੁਰ ਪ੍ਰਿਥੀਏ ਕਉ ਪਗ ਦੀਜੈ । ਮਹਾਂਦੇਵ ਦਿਖ ਮੋਨ ਰਹੀਜੈ ।। 892 ।।
ਜੋ ਸੰਗਤ ਦਰਸ਼ਨ ਕਉ ਆਵੈ । ਪ੍ਰਿਥੀਏ[1] ਨਿਕਟ ਨ ਕੋਈ ਜਾਵੈ ।
ਗੁਰੂ ਅਰਜੁਨ ਕੀ ਪੂਜ ਕਰਾਇ । ਮਹਿ ਇਛਤ ਵਰ ਲੈ ਗ੍ਰਿਹਿ ਜਾਇ ।। 893 ।।

## ਦੋਹਰਾ

ਸੁਧਾ ਸਰੋਵਰ ਆਇਓ ਪ੍ਰਿਥੀਆ ਧਰਿ ਮਨਿ ਮਾਨ ।
ਰਾਮਦਾਸ ਪਗ ਮੋਹਿ ਲਈ ਅਬ ਗੁਰ ਭਯੋ ਜਹਾਨ ।। 894 ।।

## ਚੌਪਈ

ਸ੍ਰੀ ਗੁਰ ਅਰਜੁਨ ਤਹਾਂ ਰਹਾਏ । ਇਹ ਬਿਧ ਜਿਉ ਕਛ ਦਿਵਸ ਬਿਤਾਏ ।
ਮਾਤਾ ਭਾਨੀ ਜੀ ਤਨ ਤਿਆਗ । ਥਿਤ ਪੰਚਮੀ ਗੁਰ ਰਸ ਪਾਗ ।। 895 ।।
ਦਾਹ ਆਦਿ ਕਿਰਿਆ ਸਭ ਕਰੀ । ਤੇਰਵੇਂ ਆਦਿ ਪਾਠ ਜੋ ਰਰਹੀ ।
ਸੁਧਾ ਸਰੋਵਰ ਗੁਰ ਪੁਨ ਆਇ । ਸੁਨ ਪੈੜਾ ਐਸੇ ਰਿਸ ਖਾਇ ।। 896 ।।

## ਦੋਹਰਾ

ਔਰ ਬੈਰ ਅਨਗਨ ਕੀਏ ਪ੍ਰਿਥੀਏ ਸ੍ਰੀ ਗੁਰ ਸਾਥ ।
ਮਿਹਰਵਾਨ[2] ਸੁਤ ਤਾਂਹਿ ਕਉ ਧਾਰ ਬੈਰ ਕੀ ਗਾਥ ।। 897 ।।

---

[1]ੲ ਪੋਥੀ ਮੀਣੇ [2]ਅ ਤੇ ੲ ਪੋਥੀ ਮਨੋਹਰਦਾਸ

ਤਬ ਪੈੜੇ ਬੰਦਨ ਕਰੀ ਭਗਤ ਸਿੰਘ ਸੁਨ ਐਸ ।
ਦਯਾ ਸਿੰਧ ਮੋ ਸੋ ਕਹਾ ਹਮ ਭਾਖਾ ਤੁਹਿ ਜੈਸ ॥ 898 ॥
ਭਗਤ ਸਿੰਘ ਇਹ ਮੈ ਕਥਾ ਸੁੰਦਰ ਔਰ ਸੁਨਾਇ ।
ਬਲਵੰਡ ਸਤਾ ਤਬ ਦੇਹ ਤਜਿ ਗੁਰ ਨਾਨਕ ਪਹਿ ਜਾਇ ॥ 899 ॥

**ਚੌਪਈ**

ਬਲਵੰਡ ਸਤਾ ਮਨ[1] ਮਹਿ ਸੁਖ ਧਰਹਿਂ । ਹਰਿਗੋਬਿੰਦ ਢਿਗ ਕੀਰਤਨ ਕਰਹਿਂ ।
ਏਕ ਦਿਵਸ ਬਹੁ ਕੀਰਤਨ ਕੀਨੋ । ਗੁਰ ਬਪੁ ਦੇਖ ਹਰਖ ਮਨ ਲੀਨੋ ॥ 900 ॥
ਅੰਤ ਸਮਾ ਅਪਨਾ ਦ੍ਰਿਸ਼ਟਾਯੋ । ਸ੍ਰੀ ਗੁਰ ਨਾਨਕ ਬੋਲ ਪਠਾਯੋ ।
ਸ੍ਰੀ ਚੰਦ ਪੁਨ ਲਖਮੀਦਾਸ । ਮਹਾਂਦੇਵ ਦਾਸੂ ਸੁਖਰਾਸ ॥ 901 ॥

**ਦੋਹਰਾ**

ਗੁਰੁ ਨਾਨਕ ਲੇਵਨ ਪਠੇ ਏਹੁ ਚਾਰੋਂ ਤਬ ਆਇ ।
ਬਲਵੰਡ ਸਤੇ ਕਉ ਦਰਸ ਦੈ ਐਸੇ ਕਹਾ ਸੁਨਾਇ[2] ।

**ਚੌਪਈ**

ਗੁਰ ਨਾਨਕ ਜੀ ਤੁਮਹਿ ਬੁਲਾਯੋ । ਸ੍ਰਾਪ ਪੂਰ ਜਸ ਤੋਰ ਮਹਾਯੋ ।
ਬਲਵੰਡ ਸਤੇ ਤਿੰਹ ਬੰਦਨ ਧਾਰ । ਹਰਿ ਗੋਬਿੰਦ ਕਉ ਕੀਓ ਦੀਦਾਰ[3] ॥ 903 ॥
ਗੁਰ ਮੂਰਤਿ ਮਨ ਮਹਿ ਦ੍ਰਿੜ ਕੀਨੀ । ਸਤਿਨਾਮ ਕਹਿ ਬਪੁ ਤਜ ਦੀਨੀ ॥
ਬਲਵੰਡ ਮਰਦਾਨੇ ਕਾ ਤਨ ਪਾਯੋ । ਸੁਰ ਸੁੰਦਰ ਅਤਿ ਰੂਪ ਸੁਹਾਯੋ ॥ 904 ॥

**ਦੋਹਰਾ**

ਦਾਲੇ ਬਪੁ ਸਤੇ ਲੀਓ ਸੁੰਦਰ ਦੇਵ ਅਪਾਰ ।
ਲਲਤ ਯਾਨ ਦੋਊ ਚੜ੍ਹੇ ਗੁਰ ਸੁਤ ਸੰਗਿ ਸਿਧਾਰ ॥ 905 ॥

**ਚੌਪਈ**

ਗੁਰੁ ਨਾਨਕ ਕੇ ਧਾਮ ਸਿਧਾਏ । ਦਾਲਾ ਮਰਦਾਨਾ ਹਰਖਾਏ ।
ਆਗੇ ਦੇਖੀ ਸਭਾ ਅਪਾਰਾ । ਪੰਚ ਗੁਰ ਬੈਠੇ ਨਿਰਧਾਰਾ ॥ 906 ॥
ਗੁਰ ਸੁਤ ਗੁਰੁ ਕੈ ਨਿਕਟ ਸੁ ਜਾਏ । ਅਯੋ ਮਰਦਾਨਾ ਕਹਿਆ ਸੁਨਾਏ ।
ਇਨ ਦੋਹਨ ਬਹੁ ਬੰਦਨ ਕੀਨੀ । ਪੰਚ ਗੁਰ ਪੈ[4] ਹੋਇ ਅਧੀਨੀ ॥ 907 ॥

**ਦੋਹਰਾ**

ਗੁਰ ਨਾਨਕ ਆਦਰ ਕੀਓ ਮਰਦਾਨੇ ਕਉ ਜਾਨ ।
ਮਮ ਪ੍ਰੀਤਮ ਆਯੋ ਅਬੈ ਭਾਖਿਓ ਕ੍ਰਿਪਾ ਨਿਧਾਨ ॥ 908 ॥

**ਚੌਪਈ**

ਸ੍ਰਾਪ ਮੇਟ ਮਰਦਾਨਾ ਆਯੋ । ਦਾਲਾ [ਜਾ][5] ਸੰਗ ਸੁਹਾਯੋ ।
ਦੋਹਨ ਕਉ ਆਸਨ ਗੁਰ ਦੀਨੋ । ਬੈਠੇ ਧਾਰ ਹਰਖ ਸੁਖ ਲੀਨੋ ॥ 909 ॥

---

[1]ਅ ਪੋਥੀ ਰਿਦ [2]ੲ ਪੋਥੀ ਅਲਾਇ [3]ਅ ਪੋਥੀ ਜੁਹਾਰ [4]ਅ ਪੋਥੀ ਪਾਹਿ [5]ਅ ਪੋਥੀ ਵਿਚੋਂ

ਪਾਛੇ ਹਰਿ ਗੋਬਿੰਦ ਕਰ ਐਸੇ । ਮ੍ਰਿਤਕ ਤਨ ਕ੍ਰਿਯਾ ਥੀ ਜੈਸੇ ।
ਰਬਾਬੀ ਬਾਬਕ ਨਿਕਟ ਬੁਲਾਯੋ । ਤਿਨ ਕਉ ਸਭ ਕਹਿ ਸਮਝਾਯੋ ॥ 910 ॥

**ਦੋਹਰਾ**

ਮ੍ਰਿਤ ਰੀਤਿ ਜੋ ਤੋਹਿ ਮਾਹਿ ਕਰੋ ਸੋਇ ਮਨ ਲਾਇ ।
ਬਾਬਕ ਸ੍ਰੀ ਗੁਰ ਬੈਨ ਸੁਨ ਕੀਨ ਰੀਤਿ ਸੋ ਭਾਇ ॥ 911 ॥

**ਚੌਪਈ**

ਬਲਵੰਡ ਸਤੇ ਕੀ ਦੇਹ ਉਠਾਇ । ਰਾਵੀ ਤਟ ਦਾਬੀ[1] ਹਿਤ ਲਾਇ[1] ।
ਕਬਰ ਬਨਾਇ ਆਇ ਪੁਨ ਤਹਾਂ । ਹਰਿ ਗੋਬਿੰਦ ਗੁਰ ਇਸਥਿਤ ਜਹਾਂ ॥ 912 ॥
ਕੀਰਤਨ ਤਾਂਹਿ ਗੁਰੂ ਮਨ ਲਾਯੋ । ਨੈਨਨ ਨੀਰ ਰੁਮਾਲ ਹਟਾਯੋ ।
ਬਾਬਕ ਕਉ ਪੁਨ ਇਮ ਫੁਰਮਾਇ । ਕੀਰਤਨ ਕਰਹੁ ਰਬਾਬ ਬਜਾਇ ॥ 913 ॥

**ਦੋਹਰਾ**

ਬਾਬਕ ਤਬ ਕੀਰਤਨ ਕਰੇ ਸੁੰਦਰ ਲਗਯੋ ਦਿਵਾਨ ।
ਕਵਿ ਬਿਨਤੀ ਗਾਥਾ ਅਧਿਕ ਕਹਿ ਤਕ ਲਿਖਹੁੰ[2] ਅਜਾਨ[2] ॥ 914 ॥

**ਚੌਪਈ**

ਇਹ ਇਕ ਕਥਾ ਔਰ ਸੁਣ ਭਾਈ । ਤਬੈ ਕਲਾ ਗੁਰ ਕੇ ਨਿਕਟਾਈ ।
ਚੰਦੂ ਪੁਤ੍ਰੀ ਕਾ ਤਨ ਤਿਆਗਿ । ਚੰਦੂ ਹਤਿ ਆਈ ਵਡਭਾਗਿ ॥ 915 ॥
ਹਰ ਗੋਬਿੰਦ ਤਬ ਦਿਖ ਮੁਸਕਾਇ । ਸ੍ਰੀ ਮੁਖ ਐਸੇ ਬਚਨ ਅਲਾਇ ॥
ਹੇ ਕਲ ਸਭ ਕਾਰਜ ਕਰ ਆਇ । ਕਹਿ ਕਲ ਪ੍ਰਭ ਤੇਰੋ ਬਲਿ ਪਾਇ ॥ 916 ॥

**ਦੋਹਰਾ**

ਜੋ ਆਗਿਆ ਮਮ ਅਬ ਕਰਹੁ ਸੋਇ ਕਰਉਂ ਹਿਤ[3] ਲਾਇ ।
ਸ੍ਰੀ ਮੁਖ ਕਹਿ ਬਾਸਾ ਕਰੋ ਸ਼ਾਹਜਹਾਂ ਰਿਦ ਜਾਇ ॥ 917 ॥

**ਸਵੈਯਾ**

ਜਾਹਿ ਬਿਰੋਧ ਬਸੈ ਮਨ ਮਹਿ ਸੁਇ ਕਾਜ ਕਰੋ ਤੁਹਿ ਜੁਧ ਅਘਾਉਂ ।
ਖਪਰ ਤੋਹਿ ਭਰਹੂੰ ਤਹਿੰ ਸ੍ਰੋਨ ਕੋ ਪ੍ਰਿਤਮਾ ਤਿਨ ਕੀ ਸਭ ਜੁਧ ਖਪਾਉਂ ।
ਐਸ ਕਰਉਂ ਪ੍ਰਭ ਜੈਸ ਕਹੋ ਤੁਮ ਵਿਲਮ ਤਿਆਗ ਅਜੈ ਹਮ ਜਾਊਂ ।
ਬੰਦਨ ਕੈ ਤਬ ਜਾਤ ਭਈ ਕਲ ਸ਼ਾਹਜਹਾਂ ਮਨ ਵਾਸ ਠਹਿਰਾਉਂ ॥ 918 ॥

**ਦੋਹਰਾ**

ਸ਼ਾਹਜਹਾਂ[4] ਕੇ ਮਨ ਵਿਖੇ ਕਲ ਵਾਸਾ ਠਹਿਰਾਇ ।
ਕਛੂ ਦਿਨ ਬੀਤੇ ਯਾਹ ਮੈ ਤਬ ਸੰਗਤ ਬਹੁ ਆਇ ॥ 919 ॥

---

[1]ਅ ਤੇ ੲ ਪੋਥੀ ਤਿਨ ਕਬਰ ਬਨਾਇ [2]ੲ ਪੋਥੀ ਕਰਹੁ ਬਖਾਨ [3]ਅ ਪੋਥੀ ਚਿਤ [4]ੲ ਪੋਥੀ ਪਾਤਿਸ਼ਾਹਿ

### ਚੌਪਈ

ਕਾਬਲ ਕੀ ਸੰਗਤ ਬਹੁ ਆਈ । ਅਨਗਨ ਪੂਜਾ ਆਇ ਚੜ੍ਹਾਈ ।
ਭਗਤ ਸਿੰਘ ਗੁਰ ਦਰਸ ਨਿਹਾਰ । ਬਲਿ ਬਲਿ ਸੰਗਤ ਭਈ ਅਪਾਰ ॥ 920 ॥
ਤਬ ਲੌ ਏਕ ਸਿਖ ਚਲ ਆਯੋ । ਅਗਰ ਅੰਚਰ ਠਾਢਾ ਸਮੁਹਾਯੋ ।
ਤਾਕਾ ਮਨ ਦਲਗੀਰ ਦਿਖਾਇ । ਹਰਿ ਗੋਬਿੰਦ ਬੋਲੇ ਮੁਸਕਾਇ ॥ 921 ॥

### ਦੋਹਰਾ

ਕਿਆ ਚਿੰਤਾ ਤੋ ਕਉ ਭਈ ਕਹੁ ਸਿਖ ਪ੍ਰਗਟਾਇ ।
ਤਹਾਂ ਸਿਖ ਬਿਨਤੀ ਕਰੀ ਹੇ ਗੁਰ ਚਿੰਤ ਮਹਾਇ ॥ 922 ॥

### ਚੌਪਈ

ਹੇ ਗੁਰ ਕਾਬੁਲ ਮਾਂਹਿ ਬਸਾਵਉਂ । ਸਭ ਦੇਸਨ ਮਹਿ ਖੇਪ ਚਲਾਵਉਂ ।
ਤਿਹ ਠਾਂ ਮਮ[1] ਐਸੇ ਸੁਨ ਪਾਇ । ਸ਼ਸਤ੍ਰ ਹੈ[2] ਜੋ ਗੁਰ ਢਿਗ ਲਿਆਇ ॥ 923 ॥
ਤਾਂ ਪਰ ਸ੍ਰੀ ਗੁਰ ਹੋਤ ਦਿਆਲ । ਹਰਿ ਗੋਬਿੰਦ ਗੁਰ ਕਰਤ ਨਿਹਾਲ ।
ਯੌ ਸੁਨਕੇ ਹਮ ਖੋਜਤ ਭਯੋ । ਅਸ੍ਵ ਵਲਾਇਤ ਤੇ ਅਸ੍ਵ ਲਯੋ ॥ 924 ॥

### ਦੋਹਰਾ

ਲਾਖ ਮੋਲ ਤਾਂਕਾ ਦੀਓ ਮਲੰਨਬਰ ਪਰ ਪਾਇ ।
ਇਹ ਬਿਧ ਅਸ੍ਵ ਲੁਕਾਇ ਕੈ ਤੁਮਰੇ ਹਿਤ ਗੁਰ ਲਿਆਇ ॥ 925 ॥

### ਚੌਪਈ

ਸ਼ਾਹਿਜਹਾਂ ਦਿਖ ਛੀਨ ਲਯੋ ਹੈ । ਹਮ ਤੁਮ ਨਾਮ ਲੀਓ ਕਹਿ ਕੋ ਹੈ ।
ਐਸੇ ਸਿਖ ਕੇ ਬਚਨ ਸੁਨਾਇ । ਭਗਤ ਸਿੰਘ ਗੁਰ ਐਸ ਅਲਾਇ ॥ 926 ॥
ਤੁਮਰੀ ਇਛ ਪੂਰਨ ਸਭ ਹੋਈ । ਕਰੋ ਖੇਦ ਨਹ ਮਨ ਮਾਹਿ ਕੋਈ ।
ਗੁਰ ਕਾ ਹੈ ਗੁਰ ਕੇ ਢਿਗ ਆਵੈ । ਔਰ ਕਿਸੀ ਪੈ ਰਹਨ[3] ਨਾ ਪਾਵੈ ॥ 927 ॥

### ਦੋਹਰਾ

ਤਾਂਹਿ ਸਿਖ ਧੀਰਜ ਦੀਓ ਦੁਇ ਦਿਨ ਗਏ ਵਿਲਾਇ ।
ਤੀਨ ਚਰਣ ਠਾਢਾ ਭਯੋ ਦਾਨਾ ਘਾਸ ਨ ਖਾਇ ॥ 928 ॥

### ਚੌਪਈ

ਸ਼ਾਹਿਜਹਾਂ ਦਿਖ ਮਨ ਬਿਸਮਾਯੋ । ਅਜਵ ਚਰਨ ਇਕ ਬਹੁਤ ਲੰਙਾਯੋ ।
ਮੋਹਿ ਰਾਜ ਐਸੋ ਹੈ ਨਾਹੀਂ । ਅਬ ਇਹ ਦਾਨਾ ਘਾਸ ਨਾ ਖਾਹੀ ॥ 929 ॥
ਭਯੋ ਰੋਗ ਅਬ ਉਠਿਓ ਨ ਜਾਇ । ਮੁਕਉ ਘੋੜਾ[4] ਮ੍ਰਿਤ ਦਿਖਾਇ ।
ਰੁਸਤਮ ਖਾਂ ਕਾਜ਼ੀ ਤਬ ਆਯੋ । ਸ਼ਾਹਿਜਹਾਂ ਤਬ ਤਾਂਹਿ ਸੁਨਾਯੋ ॥ 930 ॥

---

[1]ਅ ਪੋਥੀ ਹਮ [2]ਅ ਤ ੲ ਪੋਥੀ ਅਸ੍ਵ [3]ਅ ਪੋਥੀ ਟਿਕਨ [4]ਅ ਤੇ ੲ ਪੋਥੀ ਅਸ੍ਵ

### ਦੋਹਰਾ

ਤਬ ਕਾਜ਼ੀ ਹਯ ਦੇਖਿਓ ਜਾ ਕੀ ਕੀਮ ਅਪਾਰ ।
ਮਨਿ ਧਰਿ ਮੁਖ ਐਸੇ ਕਹਾ ਸਾਹ ਅਸੂ ਦੁਖ ਭਾਰ ॥ 931 ॥

### ਚੌਪਈ

ਸ਼ਾਹਜਹਾਂ ਕਾਜ਼ੀ ਕਉ ਦੀਨੋ । ਕਰ ਇਲਾਜ ਤੁਮ ਰਾਖ ਪ੍ਰਬੀਨੋ ।
ਤਬ ਕਾਜ਼ੀ ਮਨ ਮਾਹਿ ਸੁਖ ਪਾਯੋ । ਅਸਵ ਲਏ ਨਿਜ ਧਾਮ ਸਿਧਾਯੋ ॥ 932 ॥
ਜਿਹ ਠਾਂ ਬੈਠੇ ਲਾਇ ਦੀਵਾਨ । ਦਯਾ ਸਿੰਧ ਗੁਰ ਕ੍ਰਿਪਾ ਨਿਧਾਨ ।
ਲੈ ਕਾਜ਼ੀ ਹੈ ਅਗੂ ਸਿਧਾਯੋ । ਦੇਖ ਅਸਵ ਗੁਰ ਕਉ ਹਿਨਨਾਯੋ ॥ 933 ॥

### ਦੋਹਰਾ

ਪੁਕਾਰਤ ਮਮ ਰਛਿਆ ਕਰਹੁ ਜਾਵਤ ਸਿਖ ਦਿਖਾਇ ।
ਸ੍ਰੀ ਗੁਰ ਕਉ ਤਬ ਹੀ ਕਹਾ ਇਹ ਘੋਰਾ ਪ੍ਰਭੁ ਜਾਇ ॥ 934 ॥

### ਚੌਪਈ

ਸ੍ਰੀ ਸਤਿਗੁਰ ਐਸੇ ਸੁਨ ਪਾਯੋ । ਤਬ ਕਾਜ਼ੀ ਕਉ ਨਿਕਟ ਬੁਲਾਯੋ ।
ਪੂਛਾ ਕਹਿਤੇ ਘੋਰਾ ਆਨਾ । ਤਬ ਕਾਜ਼ੀ ਅਸ ਬਚਨ ਬਖਾਨਾ ॥ 935 ॥
ਸ਼ਾਹਿਜਹਾਂ ਕਹਿਤੇ ਹੈ ਲੀਨੋ । ਦੁਖੀ[1] ਜਾਨ ਤਿਨ ਮੋਕਉ ਦੀਨੋ ।
ਸ੍ਰੀ ਗੁਰ ਕਹਾ ਕਾਮ ਕਿਹ ਤੋਰਾ । ਲੇਵਉ ਮੋਲ ਮਾਨ ਬਚ ਮੋਰਾ ॥ 936 ॥

### ਦੋਹਰਾ

ਕਹ ਕਾਜ਼ੀ ਇਹ ਮੋਲ ਬਹੁ ਲਾਖ ਕੀਮ ਕਉ ਆਯ ।
ਅਬੈ ਮੋਲ ਤਿਹ ਚਰਨ ਕਾ ਆਗੇ ਜੋ ਤੁਮ ਦਾਇ ॥ 937 ॥

### ਚੌਪਈ

ਬੀਸ ਸੰਹਸ੍ਰ[2] ਕਹਾ ਗੁਰ ਲੀਜੈ । ਇਹ ਘੋਰਾ ਕਾਜ਼ੀ ਮੋਹਿ ਦੀਜੈ ।
ਰੋਗੀ ਜਾਨ ਦੀਨ ਹੈ ਕਾਜ਼ੀ । ਨਿਜ ਮਨ ਮੈ ਤਬ ਹੋਇਓ ਰਾਜ਼ੀ ॥ 938 ॥
ਕਾਜ਼ੀ ਅਪਨੇ ਧਾਮ ਸਿਧਾਨਾ । ਹਯਸ਼ਾਲਾ ਹੈ[3] ਗੁਰੂ ਬੰਧਾਨਾ ।
ਕਰ ਕ੍ਰਿਪਾ ਗੁਰ ਹਾਥ ਫਿਰਾਯੋ । ਪੂਰਬ ਵਤ ਘੋਰਾ ਹੈ ਆਯੋ ॥ 939 ॥

### ਦੋਹਰਾ

ਦਾਨਾ ਘਾਸ ਅਤਿ ਹਰਖ ਸਿਉ ਖਾਯੋ ਹੈ ਸੁਖ ਪਾਇ ।
ਚਤਰਥ ਦਿਨ ਭੋਜਨ ਦੀਓ ਸ੍ਰੀ ਗੁਰ ਕੇ ਨਿਕਟਾਇ ॥ 940 ॥

### ਚੌਪਈ

ਕਾਜ਼ੀ ਪੁਤ੍ਰੀ ਕੌਲਾਂ ਤਿਹ ਨਾਮ । ਸਸਿ[4] ਬਦਨੀ ਸੂਰਤ ਅਭਿਰਾਮ ।
ਕਾਜ਼ੀ ਧਾਮ ਨਿਕਟ ਗੁਰ ਡੇਰਾ । ਅਟਾ ਝਰੋਖੇ ਬੈਠ ਸੁ ਹੇਰਾ ॥ 941 ॥

---

[1]ਅ ਪੋਥੀ ਰੋਗੀ [2]ਅ ਪੋਥੀ ਹਜਾਰ [3]ਅ ਪੋਥੀ ਅਸੁ [4]ੲ ਪੋਥੀ ਚੰਦੂ

ਸ੍ਰੀ ਗੁਰ ਤਾਂ ਕਉ ਕਹਾ ਸੁਨਾਇ । ਸਿਖ ਸੰਗਤ ਬੈਠੇ ਗੁਨ ਗਾਇ ।
ਤਹਿ ਦੇਖਤ ਸਭ ਕਾ ਮਨ ਮੋਹਿਯੋ । ਦੈ ਕਿਵਾੜ ਬਾਰੀ ਨਹਿੰ ਜੋਹਿਯੋ ॥ 942 ॥

**ਦੋਹਰਾ**

ਗੁਰ ਕੀ ਛਬਿ ਦੇਖਤ ਰਹੈ ਕੌਲਾਂ ਮਨ ਲਲਚਾਇ[1] ।
ਕਛੂ ਦਿਵਸ ਐਸੇ ਗਏ ਕਾਜ਼ੀ ਗੁਰ ਪਹਿ ਆਇ ॥ 943 ॥

**ਚੌਪਈ**

ਕਾਜੀ ਕਹਾ ਰੁਪਏ ਦੀਜੈ । ਕਰੋ ਵਿਲਮ ਸ੍ਰੀ ਗੁਰ ਕਹਿ ਲੀਜੈ ।
ਦੋਇ ਚਾਰ ਦਿਨ ਕਾਜੀ ਆਯੋ । ਬਹੁਰ ਕ੍ਰੋਧ ਯੁਤ ਐਸ ਅਲਾਯੋ ॥ 944 ॥
ਬਦਮਾਦੀ ਹੁਇ ਅਬ ਧਨ ਲੇਵਓ । ਤੁਹਿ ਮੂਜੀ ਪੈ ਰਹਨ ਨ ਦੇਵਉਂ[2] ।
ਬੁਢੇ ਕਹਿਆ ਬਦਮਾਦੀ ਜੋਈ । ਪੁਨ ਮੂਜੀ ਜੋ ਮਾਲੂਮ ਹੋਈ ॥ 945 ॥

**ਦੋਹਰਾ**

ਕਛੁ ਦਿਨ ਗਏ ਦਿਖਾਇ ਹਉਂ[2] ਬਦਮਾਦੀ ਕੋ ਹੋਇ ।
ਐਸੇ ਸੁਨ ਕਾਜੀ ਕਹਾ ਤੋ ਕਉ ਮਿਲਯੋ ਨ ਕੋਇ ॥ 946 ॥

**ਚੌਪਈ**

ਕਹ ਗੁਰ ਸ਼ਾਹ ਅਸਵ ਜਸ ਲੀਨਾ । ਮੋਲ ਤੈਸ ਤੋ ਕਉ ਹਮ ਦੀਨਾ ।
ਕਹਿ ਕਾਜੀ ਕਉ ਛੋਡਹੁ ਨਾਹੀ । ਦੇਖੋ ਕੈਸੇ ਮੋਲਿ ਰਹਾਈ ॥ 942 ॥
ਐਸੇ ਕਹਿ ਰਿਸ ਧਾਮ ਸਿਧਾਰਾ । ਪਾਛੇ ਕਾਹੂ ਬਚਨ ਉਚਾਰਾ ।
ਜਹਾਂਗੀਰ ਕਸ਼ਮੀਰ ਸੁ ਜਾਯੋ । ਤਿਹੰ ਠਾਂ ਮਰ ਗੁਰ ਧਾਮ[3] ਸਿਧਾਯੋ ॥ 948 ॥

**ਦੋਹਰਾ**

ਤਿਹ ਕੁਪਾ ਰੁੜਿਓ ਸੁਨਾ ਸ਼ਾਹਜਹਾਂ ਕੇ ਪਾਸ ।
ਕੁਪਾ ਟੁਟਿਓ ਤੇਲ ਗਿਰ ਸ੍ਰੀ ਮੁਖ ਕੀਨ ਪ੍ਰਕਾਸ਼ ॥ 949 ॥

**ਚੌਪਈ**

ਅਬ ਯਾਸੋ ਨਹਿ ਬਨੇ ਹਮਾਰੀ । ਤਾਂਤੇ ਚਲਹੁ ਦੇਰ ਕਤ ਧਾਰੀ ।
ਸਹਸ ਸੂਰ ਕਉ ਕਹਾ ਸੁਨਾਇ । ਸੁਧਾ ਸਰੋਵਰ ਤਤ ਛਿਨ ਜਾਇ ॥ 950 ॥
ਸੇਵਕ ਸਿਖ ਸਭੀ ਪਠ ਦੀਨੇ । ਚਾਰ ਸਿਖ ਅਪਨੇ ਸੰਗ ਲੀਨੇ ।
ਗੁਰ ਆਗਿਆ ਲੈ ਸਭੀ ਸਿਧਾਏ । ਤਤ ਛਿਨ ਸੁਧਾ ਸਰੋਵਰ ਆਏ ॥ 951 ॥

**ਦੋਹਰਾ**

ਸੁੰਦਰ ਅਸੂ ਕੁਮੈਦ ਸੋ ਤਾਂ ਪਰ ਹੋਇ ਸਵਾਰ ।
ਕੌਲਾਂ ਦਿਖ ਬਿਨਤੀ ਕਰੀ ਸ੍ਰੀ ਗੁਰ ਜਾਨ ਤਿਆਰ ॥ 952 ॥

---

[1]ਅ ਪੋਥੀ ਬਿਸਮਾਇ [2]ਅ ਤੇ ਦ ਪੋਥੀ [3]ਅ ਪੋਥੀ ਬਹਿਸਤ

## ਚੌਪਈ

ਤਰੇ ਭਵਨ ਬਾਰੀ ਸੋ ਆਇ । ਕੌਲਾਂ ਬਿਨਤੀ ਅਧਿਕ ਅਲਾਇ ।
ਇਛ ਪੂਰ ਤੁਮ ਸਭ ਕੀ ਕਰਹੁ । ਊਚ ਨੀਚ ਮਨ ਨਾ ਉਚਰਹੁ ॥ 953 ॥
ਇਛ ਪੂਰ ਹਮਰੀ ਪ੍ਰਭ ਕੀਜੈ । ਦਇਆ ਧਾਰ ਅਪਨੇ ਸੰਗਿ ਲੀਜੈ[1] ।
ਸੁਨ ਬਿਨਤੀ ਗੁਰ ਭੁਜਾ ਗਹਾਈ । ਭਗਤ ਸਿੰਘ ਨਿਜ ਬੇਲੇ ਪਾਈ ॥ 954 ।

## ॥ ਕੁੰਲੀਡਆ ॥

ਜਾਮ ਨਿਸਾ ਜਬ ਹੀ ਗਈ ਕੀਨਾ ਸ੍ਰੀ ਗੁਰ ਪਯਾਨ ।
ਚਾਰ ਸਿਖ ਨਿਜ ਸੰਗਿ ਲੈ ਛੋਡ ਸੰਗਿ ਸੁਖ ਮਾਨ ।
ਛੋਡ ਸੰਗ ਸੁਖਮਾਨ ਸਸੀ[2] ਆਕਾਸ਼ ਅਪਾਰਾ ।
ਸਨੈ ਸਨੈ ਪ੍ਰਭ ਚਲਹਿ ਪੰਥ ਗੁਰ ਕਥਾ ਸੁਧਾਰਾ ।
ਜਬੈ ਜਾਮ ਨਿਸ ਰਹੀ ਸ੍ਰੀ ਗੁਰ ਬਚਨ ਅਲਾਯੋ ।
ਬਿਧਿਆ ਅਬ ਕਿਤ ਕੋਸ ਸੁਧਾਸੁਰ ਇਹ ਤੇ ਰਹਾਯੋ ॥ 955 ॥

## ਦੋਹਰਾ

ਸਪਤ ਕੋਸ ਇਹ ਤੇ ਪ੍ਰਭੂ ਬਿਧੀਏ ਕਹਾ ਸੁਨਾਇ ।
ਸ੍ਰੀ ਗੁਰ ਤਹਿੰ ਬੈਠਤ ਭਏ ਪਲਾਹਿ ਤਲੈ ਸੁਖ ਪਾਇ ॥ 956 ॥
ਕਛਕ ਦੂਰ ਤਹਿੰ ਗਾਵ ਹੈ ਮਾਦੋ ਕੇ ਬੈਰਾੜ ।
ਤਾਹ ਮਧ ਅਸਥਾਨ ਸੋ ਚਹੁੰ ਦਿਸ ਬਨ ਅਤਿ ਗਾੜ ॥ 957 ॥

## ਚੌਪਈ

ਭਗਤ ਸਿੰਘ ਤਹਿੰ ਥੜਾ ਬਨਾਯੋ । ਧੇਨ[3] ਚਾਰ ਬਾਰਕ ਸੁਖ ਪਾਯੋ ।
ਤਾ ਪਰ ਸ੍ਰੀ ਗੁਰ ਆਸਨ ਡਾਰ । ਬੈਠੇ ਨਿਜ ਮਨ ਆਨੰਦ ਧਾਰ ॥ 958 ॥
ਤਿਸੀ ਨਿਕਟ ਪੀਪਰ ਤਰ ਹੋਇ । ਬੈਠਿ ਕੌਲਾਂ ਗੁਰ ਛਬਿ [ਦ੍ਰਿਗ][4] ਜੋਇ ॥
ਪਲਾਹ ਸਾਥ ਬਾਂਧਿਓ ਹਯ ਪਾਸ । ਸ੍ਰੀ ਗੁਰ ਮੁਖ ਸਿਉ ਬੈਨ ਪ੍ਰਕਾਸ ॥ 959 ॥

## ਦੋਹਰਾ

ਦੇਖੋਂ ਜਲ ਜੇਠਾ ਕਹੀ ਕਰੀਏ ਤਹਿ ਇਸਨਾਨ ।
ਕਹਿ ਜੇਠਾ ਜਲ ਔਰ ਨਹਿੰ ਇਹ ਹੈ ਕ੍ਰਿਪਾ ਨਿਧਾਨ ॥ 960 ॥

## ਚੌਪਈ

ਸੋ ਮਥਿਓ ਇਹ ਮਝੀ ਸਾਥ । ਇਮ ਸੁਨ ਬੋਲੇ ਦੀਨਾ ਨਾਥ ।
ਉਤਮ ਜਲ ਏਹੁ ਗੁਰਸਰ ਭਾਰੀ । ਏਹ ਮਜਨ ਸਭ ਸੰਕਟ ਟਾਰੀ ॥ 961 ॥
ਐਸੇ ਕਹਿ ਗੁਰ ਕੀਨ ਇਸਨਾਨਾ । ਪੁਨ ਚਾਰਹੂੰ ਸਿਖ ਮਜਨ ਠਾਨਾ ।
ਦਿਖ ਕੌਲਾਂ ਕੀਨੋਂ ਇਸਨਾਨ । ਪੀਪਰ ਤਰ ਬੈਠੀ ਗੁਰਿ ਧਿਆਨ ॥ 962 ॥

---

[1]ਅ ਤੇ ੲ ਪੋਥੀ ਮੇਂ ਹਿ ਦਾਸੀ ਕੀਜੈ [2]ਅ ਪੋਥੀ ਚੰਦ੍ਰ [3]ਅ ਪੋਥੀ ਗਊ

## ਦੋਹਰਾ

ਬਹੁਰੋ ਸ੍ਰੀ ਗੁਰ ਹਰਖ ਧਰਿ ਤੀਰਥ ਉਪਮ ਕਰਾਇ ।
ਨਾਮ ਗੁਰ ਸਰ ਇਹੁ ਭਯੋ ਸਭ ਕੀ ਇਛ ਪਰਾਇ ॥ 963 ॥

## ਚੌਪਈ

ਐਸੇ ਕਹਿ ਨਿਜ ਲਾਇ ਧਿਆਨਾ । ਚਰਨ ਗੁਰੂ ਨਾਨਕ[1] ਮਨ ਠਾਨਾ ।
ਜਬ ਪ੍ਰਭਾਤ ਸਮਾ ਹੁਇ ਆਯੋ । ਸ੍ਰੀ ਗੁਰ ਤਬੇ ਪਯਾਨ ਕਰਾਯੋ ॥ 964 ॥
ਕੌਲਾਂ ਨਿਜ ਬੇਲੇ ਤਬ ਕਏ । ਸੁਧਾ ਸਰੋਵਰ ਕੈ ਢਿਗ ਅਏ ।
ਤਬ ਗੁਰ ਅਸ੍ਵੈ ਤੇ ਉਤਰਾਏ । ਪੈੜੇ ਕਉ ਗੁਰ[2] ਬਚਨ ਅਲਾਏ ॥ 965 ॥

## ਦੋਹਰਾ

ਕੌਲਾਂ ਕੇ ਸੰਗਿ ਜਾਹੁ ਤੁਮ ਤਿਹ ਠਾਂ ਚਾਇ ਬਹਾਇ ।
ਦਧਸੁਤ ਤੇ ਦਖਨ ਦਿਸਾ ਬੋਹੜ ਤਲੇ ਸੁਖ ਪਾਇ ॥ 966 ॥

## ਚੌਪਈ

ਤਿਸੀ ਅਸ੍ਵ ਪਰ ਤਾਹਿ ਚੜਾਯੋ । ਪੈੜਾ ਤਿਸਹੀ ਓਰ ਸਿਧਾਯੋ ।
ਲੈ ਪ੍ਰਸਾਦਿ ਗੁਰ ਤਿਹ ਠਾਂ ਆਇ । ਅਕਾਲ ਪੁਰਖ ਜਹਿ ਤਖਤ ਦਿਖਾਇ ॥967॥
ਪੁਨ ਦਰਬਾਰ ਕਾ ਦਰਸ਼ਨ ਚੀਨੀ । ਧਰ ਪ੍ਰਸਾਦਿ ਪਰਕਮਾਂ ਕੀਨੀ ।
ਫਿਰ ਮਾਤਾ ਕੇ ਚਰਨੀ ਲਾਗੇ । ਮਾਤਾ ਅਸੀਸ ਦਈ ਰਸ ਪਾਗੇ ॥ 968 ॥
ਮਾਤ ਦਮੋਦਰੀ ਪੁਨ ਪਗ[3] ਲਾਗੀ । ਸ੍ਰੀ ਗੁਰ ਕੈ ਅਤਸੈ ਬਡਭਾਗੀ ।
ਬਹੁਰ ਆਇ ਗੁਰ ਤਖਤ ਸੁਹਾਏ । ਬੁਢੇ ਆਦਿਕ ਸਭ ਮਿਲਿ ਆਏ ॥ 969 ॥

## ਦੋਹਰਾ

ਸਸ ਖਟ ਰਿਤ ਗ੍ਰਹ ਸੰਮਤੋ ਜੇਠ ਤੀਜ ਸੁਖ ਖਾਨ ।
ਲੈ ਕਾਜੀ ਕੀ ਪੁਤ੍ਰਕਾ ਆਏ ਕਿਰਪਾ ਨਿਧਾਨ ॥ 970 ॥

## ਸੋਰਠਾ

ਬਹੁਰ ਮਿਲੈ ਸਭ ਆਇ ਗੁਰੂ ਮਾਨ ਸਭ ਕਾ ਕਰਹਿੰ ।
ਕਵਿ ਕੀ ਇਛਾ ਪੁਰਾਇ ਅਪਨੋ ਬਿਰਦ ਸੰਭਾਰ ਪ੍ਰਭੁ ॥ 971 ॥

## ਚੌਪਈ

ਭਗਤ ਸਿੰਘ ਤਬ ਪੈੜਾ ਆਯੋ । ਕੌਲਾਂ ਤਜਿ ਗ੍ਰਿਹ ਗੁਰ ਅਲਾਯੋ ।
ਆਇ ਬੰਦਨਾ ਗੁਰ ਕਉ ਕੀਨੀ । ਤਖਤ ਦਰਸ ਕਰ ਆਨੰਦ ਲੀਨੀ ॥ 972 ॥
ਬਿਧੀਏ ਕਉ ਗੁਰ ਯਹ ਫੁਰਮਾਇ । ਤਹ ਕੌਲਾਂ ਗ੍ਰਿਹ ਹੇਤ ਬਨਾਇ ।
ਲੈ ਬਿਧੀਏ ਧਨ ਸਦਨ ਬਨਾਯੋ । ਬੋਹੜ ਤਰ ਸੁੰਦਰ ਸੁਖਦਾਯੋ ॥ 973 ॥

---

[1] ਅ ਪੋਥੀ ਆਦਿ ਗੁਰੂ [2] ਅ ਤੇ ੲ ਪੋਥੀ ਤਿਨਿ [3] ਅ ਤੇ ੲ ਪੋਥੀ ਚਰਨਨ

### ਦੋਹਰਾ

ਕਛੂਅਕ ਦਿਵਸ ਬਿਤਾਇ ਕੈ ਤਾਹਿ ਢਿਗ ਕੂਪ ਲਗਾਇ ।
ਕੌਲਾਂ ਹਿਤ ਤਹਿ ਨਾਮ ਲਿਖ ਸ੍ਰੀ ਗੁਰ ਸਭ ਸੁਖਦਾਇ ॥ 974 ॥

### ਚੌਪਈ

ਏਕ ਦਿਵਸ ਗੁਰ ਆਨੰਦ ਧਾਰ । ਬੈਠੇ ਊਪਰ ਤਖਤ ਮੁਰਾਰ ।
ਕੀਨ ਬਿਨੈ[1] ਭਾਈ ਗੁਰਦਾਸ । ਹੇ ਪ੍ਰਭ ਮੋਰ ਸੁਨੋ ਅਰਦਾਸ ॥ 975 ॥
ਅਮੀ ਸਾਥ ਤਖਤ ਇਸਨਾਨ । ਨਿਤ ਕਰਾਵਊਂ ਤਿਹੰ ਤੇ ਆਨ ।
ਹੇ ਗੁਰ ਐਸੀ ਕਿਰਪਾ ਕਰੋ । ਤਖਤ ਨਿਕਟ ਸਰ ਪ੍ਰਗਟ ਕਰੋ ॥ 976 ॥

### ਦੋਹਰਾ

ਹਰਿਗੋਬਿੰਦ ਤਤ ਛਿਨ ਉਠੇ ਬਿਨਤੀ ਤਾਹਿ ਸੁਨਾਇ ।
ਤਖਤ ਨਿਕਟ ਪਸਚਮ ਦਿਸਾ ਨਿਜ ਕਰ ਕਹੀ ਸਹਾਇ ॥ 977 ॥

### ਚੌਪਈ

ਹਾੜ ਤਿਥ ਦਿਨ ਸਸੀ ਪਛਾਨੋ । ਦਯਾ ਸਿੰਧ ਅਸ ਉਦਮ ਠਾਨੋ ।
ਪ੍ਰਥਮ ਟਕ ਅਪਨੇ ਕਰਿ ਲਾਯੋ । ਇਹ ਅਕਾਲ ਸਰ ਮੁਖਹੁੰ ਅਲਾਯੋ । 978 ॥
ਦੋਇ ਮਾਸ ਮਾਹਿ ਭਯੋ ਤਿਆਰ । ਭਾਦੋਂ ਅਰਥ ਸੁ ਸੋਭ ਅਪਾਰ ।
ਸ੍ਰੀ ਮੁਖ ਤੇ ਐਸੇ ਫੁਰਮਾਇ । ਅਕਾਲ ਸਰ ਤਖਤ ਇਸਨਾਨ ਕਰਾਇ ॥ 979 ॥

### ਦੋਹਰਾ

ਸੁਧਾ ਸਾਧ ਦਰਬਾਰ ਕਾ ਕੀਜੈ ਨਿਤ ਇਸਨਾਨ ।
ਇਹ ਅਕਾਲ ਸਰ ਕਲਪਤਰ[2] ਇਛ ਪੂਰ ਸੁਖ ਖਾਨ ॥ 980 ॥

### ਅੜਿਲ

ਸ੍ਰੀ ਗੁਰ ਐਸ ਅਲਾਇ ਹਰਖ ਬਹੁ ਪਾਇਓ ।
ਕੀਨੇ ਚਰਿਤ ਅਪਾਰ ਕਵੀ ਚਹਿ ਗਾਇਓ ।
ਨਿਜ ਬਲ ਬੁਧ ਕਾ ਹੀਨ ਕਹੋ ਕਸ ਪਾਇ ਹੈ ।
ਹੋ ਕਵਿ ਮਨ ਭਾਰ ਭਰੋਸ ਗੁਰੂ ਬਲ ਜਾਇ ਹੈ ॥ 981 ॥

### ਸਵੈਯਾ

ਏਕ ਸਮੇਂ ਗੁਰ ਆਨੰਦ ਧਾਰ ਸ਼ਿਕਾਰ ਚੜੇ ਸੰਗਿ ਸੈਨ ਲਵਾਏ ।
ਅਸ੍ਵ ਕੁਮੈਦ ਬਡੀ ਛਬ ਪਾਵਤ ਜਾਹਿ ਪਿਖੇ ਖਗਰਾਜ ਲਜਾਏ ।
ਭਾਲ ਜਿਗਾ ਸਮ ਸੂਰ ਬਿਰਾਜਤ ਸੁੰਦਰ ਬਾਜ ਲੀਏ ਕਰ ਬਾਏ ।
ਦਾਸ ਕਵੀ ਭਨ ਪੰਜ ਕਉ ਮਾਰ ਕੈ ਐਸ ਸਰੂਪ ਬਸੋ ਸੁਖ ਪਾਏ ॥ 982 ॥

---

[1]ਅ ਪੋਥੀ ਅਰਜ [2]ਅ ਤੇ ੲ ਪੋਥੀ ਕਲਪਬ੍ਰਿਛ

ਓਰ ਵਡਾਲੀ ਚਲੇ ਸੁਖ ਸਾਗਰ ਸਾਥ ਸੁਆਨ ਸਸਾ ਮ੍ਰਿਗ ਘਾਏ ।
ਤਨ ਕਉ ਤਜ ਕੈ ਸੋਈ ਸ੍ਵਰਗ ਚਲੈ ਸੁਖ ਸਾਗਰ ਜਾਂਹਿ ਕਉ ਬਾਨ ਲਗਾਏ ।
ਢੂੰਢ ਥਕਿਓ ਤਹਿ ਲੋਕਨ ਮਹਿ ਅਸ ਦੀਨ ਦਯਾਲ ਪ੍ਰਭੂ ਨਹਿ ਪਾਇ ।
ਤਾਤੇ ਸੁ ਸੰਗਤ ਤੇ ਕਵਿ ਮਾਂਗਤ ਐਸੋ ਪ੍ਰਭੂ ਰਿਦ ਵਾਸ ਕਰਾਏ ॥ 983 ॥

**ਦੋਹਰਾ**

ਭਗਤ ਸਿੰਘ ਤਬ ਖੇਡ ਕੇ ਸ੍ਰੀ ਗੁਰ ਅਧਿਕ[1] ਸ਼ਿਕਾਰ ।
ਸੁਧਾ ਸਰੋਵਰ ਕੋ ਹਟੇ ਕਾਜ਼ੀ ਅਗ੍ਰ ਨਿਹਾਰ ॥ 984 ॥

**ਚੌਪਈ**

ਆਵਤ ਕਾਜ਼ੀ ਅਗ੍ਰ ਨਿਹਾਰਾ । ਸ੍ਰੀ ਗੁਰ ਤਾਹਿੰ ਮਾਨ ਬਹੁ ਧਾਰਾ ।
ਕਾਜ਼ੀ ਕਹਾ ਰੁਪਯੇ ਦੀਜੈ । ਸ੍ਰੀ ਗੁਰ ਕਹਾ ਨਗਰ ਚਲਿ ਲੀਜੈ ॥ 985 ॥
ਤਾ ਕਉ ਸ੍ਰੀ ਗੁਰ ਸੰਗਿ ਲਵਾਈ । ਕੌਤਕ ਕਰ ਕੌਲਾ ਗ੍ਰਿਹਿ ਆਈ ।
ਕਰ ਆਦਰ ਕਾਜ਼ੀ ਬੈਠਾਯੋ । ਬੈਠੇ ਆਪ ਪ੍ਰਭੂ[2] ਸੁਖ ਪਾਯੋ ॥ 986 ॥

**ਦੋਹਰਾ**

ਏਕ ਸਿਖ ਕਉ ਅਸ ਕਹਾ ਕਹੁ ਭੀਤਰ ਅਸ ਜਾਇ ।
ਰੁਪਏ ਦੇਨੇ ਅਸ੍ਵ ਕੇ ਤਤ ਛਿਨ ਥੈਲੀ ਲਿਆਇ[3] ॥ 987 ॥

**ਚੌਪਈ**

ਕੌਲਾਂ ਨਿਕਟ ਸਿਖ ਚਲ ਗਯੋ । ਕਹ ਬੰਦਨ ਅਸ ਭਾਖਤ ਭਯੋ ।
ਸ੍ਰੀ ਗੁਰ ਕਹਾ ਰੁਪਏ ਲਯਾਵੋ । ਅਸ੍ਵ ਕੇ ਦੇਨੇ ਦੇਰ ਨ ਲਾਵੋ ॥ 988 ॥
ਕੌਲਾਂ ਸੁਨਤ ਰੁਪਯੇ ਲੀਨੇ । ਥੈਲੀ ਬਹੁ ਧਰ ਸੰਗ ਪ੍ਰਬੀਨੇ ।
ਆਇ ਬੰਦਨਾ ਗੁਰੁ ਕਉ ਕੀਨੀ । ਕੌਲਾਂ ਅਤਸੈ ਹੋਇ ਅਧੀਨੀ ॥ 989 ॥

**ਦੋਹਰਾ**

ਕਹਿ ਕੌਲਾਂ ਧਨ ਲੇਹੁ ਪ੍ਰਭੂ ਸ੍ਰੀ ਗੁਰੁ ਕਹਿ ਇਹ ਦਾਇ ।
ਕਾਜ਼ੀ ਦਿਖ ਜਰ ਬਰ ਗਯੋ ਧਰਨੀ ਵੇਲ[4] ਨ ਪਾਇ ॥ 990 ॥

**ਚੌਪਈ**

ਕਾਜ਼ੀ ਉਠਿਓ ਕ੍ਰੋਧ ਮਨ ਪਾਏ । ਸ੍ਰੀ ਗੁਰੁ ਕਉ ਅਸ ਬੈਨ ਸੁਨਾਏ ।
ਤੂੰ ਹਮਰਾ ਬੈਰੀ ਕਬ ਭਯੋ । ਹਰੀ ਸੁਤਾ ਮੋਕਉ ਦੁਖ ਦਯੋ ॥ 991 ॥
ਸ਼ਾਹਜਹਾਂ ਕੇ ਨਿਕਟ ਪੁਕਾਰਉਂ । ਤਿਹ ਸੈਨਾ ਲੈ ਤੋਹਿ ਸੰਘਾਰਉ[5] ।
ਸ੍ਰੀ ਗੁਰ ਕਹਾ ਦਰਬ ਨਿਜ ਲੀਜੈ । ਪਾਛੈ ਜੋ ਚਾਹੇ ਸੋ ਕੀਜੈ ॥ 992 ॥
ਕਹ ਕਾਜ਼ੀ ਧਨ ਕੈਸੇ ਲੇਉਂ । ਮੋਕਉਂ ਦੁਖ ਤੋ ਕਉ ਦੁਖ ਦੇਊ ।
ਅੰਚਰ ਗਹਿ ਗੁਰ ਕਹਿੰ ਧਨ ਲੀਜੈ । ਤੀਨ ਬੇਰ ਰਿਨ ਨਾਹਿੰ ਰਖੀਜੈ ॥ 993 ॥

---

[1]ਅ ਪੋਥੀ ਬਹੁਤ [2]ਅ ਤੇ ੲ ਪੋਥੀ ਸ਼ਤਿਗੁਰ [3]ਅ ਪੋਥੀ ਪਕਰਾਇ [4]ਅ ਪੋਥੀ ਗਰਕ [5]ੲ ਪੋਥੀ ਅਰਹਉਂ

### ਸਰੋਠਾ

ਮੋ ਕਉਂ ਨਾਂਹਿ ਗਹਾਇ ਕਹ ਕਾਜ਼ੀ ਧਨ ਛੋਡਿਓ ।
ਸ੍ਰੀ ਗੁਰ ਤਬੈ ਤਜਾਇ ਕ੍ਰੋਧ ਪੂਰ ਕਾਜ਼ੀ ਕਹਾ ॥ 994 ॥

### ਦੋਹਰਾ

ਕਾਜ਼ੀ ਕਹ ਧਨ ਲੇਹੁ ਹਉ ਬਾਦਸ਼ਾਹ ਢਿਗ[1] ਜਾਇ ।
ਐਸੇ ਕਹਿ ਪਿਆਨਾ ਕੀਓ ਕ੍ਰੋਧ ਪੂਰ ਦੁਖ ਪਾਇ ॥ 995 ॥

### ਚੌਪਈ

ਕਰ ਕੌਤਕ ਗੁਰ ਤਿਹ ਠਾਂ ਆਏ । ਬੈਠੇ ਤਖਤ ਅਧਿਕ ਹਰਖਾਏ ।
ਕਾਜ਼ੀ ਪੰਥ ਦੇਰ ਨਹ ਲਾਈ । ਚਲਤ ਨਿਸਾ ਭਾਰੀ ਦੁਖ ਪਾਈ ॥ 996 ॥
ਗਯੋ ਲਾਹੌਰ ਕਛੂ ਦਿਨ ਆਯੋ । ਸ਼ਾਹਜਹਾਂ[2] ਢਿਗ ਰੋਇ ਸੁਨਾਯੋ ।
ਮੋਰੀ ਸੁਤਾ ਗੁਰੂ ਹਿਰ ਲੀਨੀ । ਭਾਖਿਓ ਸ਼ਾਹ ਸ਼ੋਰ ਕਿਆ ਚੀਨੀ ॥ 997 ॥

### ਦੋਹਰਾ

ਖਾਂ ਵਜ਼ੀਰ ਬੈਠੋ ਨਿਕਟ ਕਹੀ ਬਾਤ ਸਮਝਾਇ ।
ਸੁਣੋ ਸ਼ਾਹ ਕਛੂ ਬਾਤ ਨਹਿ ਰਹੋ ਮੋਨ[3] ਸੁਖ ਪਾਇ ॥ 998 ॥

### ਚੌਪਈ

ਇਨ ਨਿਜ ਕੰਨਯਾ ਰਾਖ ਕੁਆਰੀ । ਜੋਬਨ ਖੋੜਸ ਮਦਨ ਦੁਖਾਰੀ ।
ਗ੍ਰਿਹ ਕੋ ਛਡ ਭ੍ਰਮਤ ਕਹਿ ਜਾਈ । ਬਹੁਰੋ ਸੁਧਾ ਸਰੋਵਰ ਆਈ ॥ 999 ॥
ਦਿਖ ਗੁਰ ਕੀਨੀ ਦਯਾ[4] ਅਪਾਰ । ਅਤਿ ਸੁੰਦਰ ਗ੍ਰਿਹ ਦੀਓ ਸਵਾਰ ।
ਭਾਖਤ ਬਾਤ ਲਾਜ ਬਹੁ ਆਵੇ । ਸੁਨੋ ਸ਼ਾਹ ਕਛੂ ਕਹਾ ਨ ਜਾਵੇ ॥ 1000 ॥

### ਦੋਹਰਾ

ਨਿਕਸ ਗਈ ਕਾਜ਼ੀ ਸੁਤਾ ਬਨੈ ਨਾ ਹਮ ਕਉ ਭਾਖ ।
ਅਸ ਨਜ਼ੀਰ ਕੇ ਬਚਨ ਸੁਨ ਸ਼ਾਹ ਮੋਨ ਮਨ ਰਾਖ ॥ 1001 ॥

### ਚੌਪਈ

ਕਾਜ਼ੀ ਦੁਖਤ ਸੁ ਨਿਜ ਗ੍ਰਿਹ ਆਯੋ । ਖੁਦਾਇ ਖੇਦ ਬਡ ਮੋਹ ਦਿਖਾਯੋ ।
ਪੁਤ੍ਰੀ ਕਾਢ ਗੁਰੂ ਲੈ ਗਯੋ । ਸ਼ਾਹ ਨਿਆਵ ਨ ਹਮਰੋ ਕਯੋ ॥ 1002 ॥
ਇਹ ਠਾਂ ਸ੍ਰੀ ਗੁਰ ਆਨੰਦ ਧਾਰ । ਨਿਤ ਪ੍ਰਤਿ ਖੇਲਹਿ ਅਧਿਕ ਸ਼ਿਕਾਰ ।
ਦੀਪਮਾਲ ਕਾ ਮੇਲਾ ਆਯੋ । ਨਰ ਨਾਰੀ ਮਨ ਮਹਿ ਸੁਖ ਪਾਯੋ ॥ 1003 ॥

### ਦੋਹਰਾ

ਦੇਸ ਦੇਸ ਸੰਗਤ ਆਈ ਕਹਿ ਤਕਿ ਕਰਉ ਬਖਾਨ ।
ਹਰਿ ਗੋਬਿੰਦ ਗੁਰ ਤਖਤ ਪਰ ਸੋਭਿਤ ਕਿਰਪਾ ਨਿਧਾਨ ॥ 1004 ॥

---

[1]ੲ ਪੋਥੀ ਪਹਿ [2]ਅ ਪੋਥੀ ਪਾਤਸਾਹਿ [3]ਅ ਪੋਥੀ ਮਸਟ [4]ੲ ਪੋਥੀ ਗਯਾ

## ਅੜਿਲ

ਭਾਂਤ ਭਾਂਤ ਚੜ੍ਹ ਪੂਜਾ ਅਗ੍ਰਜ ਆਯਕੈ ।
ਸਭ ਕੀ ਇਛਾ ਪੂਰ ਦਰਸ ਸੁਖ ਪਾਇਕੈ ॥
ਸ੍ਰੀ ਫੇਰ ਗੁਰ ਕਟਾਖ ਦੇਖ ਤਬ ਖੜੇ ਪਠਾਨਾ ।
ਹੇ ਪਠਿਓ ਸਿਖ ਅਸ੍ਵ ਕਹਾ ਤਾਂਹਿ ਕਹ ਕੀਨ ਪਯਾਨਾ ॥ 1005 ॥

## ਕੁੰਡਲੀਆ

ਜਾਇ ਸਿਖ ਪੂਛਿਓ ਤਿਸੈ ਕਹਤੈ ਆਵਨ ਕੀਨ ।
ਮੀਰ ਬਡੇ ਆਏ ਈਹਾਂ ਦਰਸ਼ਨ ਹਿਤ ਚਿਤ ਚੀਨ ।
ਦਰਸ਼ਨ ਹਿਤ ਚਿਤ ਚੀਨ ਸੰਗਿ ਸਿਖ ਤਾਂਕੋ ਲਿਆਯੋ ।
ਗੁਰ ਸਨਮੁਖ ਭਏ ਠਾਂਢ ਸਿਖ ਤਹ ਨਗਰ ਬਤਾਯੋ ।
ਸ੍ਰੀ ਗੁਰ ਬਹੁਰ ਅਲਾਇ ਸੰਗਿ ਤੁਮ ਜਾਤਕ ਜੋਈ ।
ਕਿਹ ਕਉ ਸੁਤ ਕਹਿ ਰਹੇ ਨਾਮ ਕਿਆ ਇਸ ਕੋ ਹੋਈ ॥ 1006 ॥

## ਦੋਹਰਾ

ਐਸ ਬੈਨ ਗੁਰ ਕੇ ਸੁਨੇ ਪਠਾਨ ਹਰਖ ਮਨ ਪਾਇ ।
ਮਾਤ ਪਿਤਾ ਇਹ ਭਿਸਤਗੇ[1] ਹਮਰੇ ਨਿਕਟ ਰਹਾਇ ॥ 1007 ॥

## ਚੌਪਈ

ਮੀਰ ਬਡੇ ਹਮਰੇ ਗ੍ਰਿਹਿ ਜਾਨੋ । ਖਵਾਰੀ ਮੋਹਿ ਪੁਤ੍ਰ ਇਹ ਮਾਨੋ ।
ਪੈਂਦੇ ਖਾਂ ਯਾ ਕਉ ਹੈ ਨਾਮ । ਬੁਧ ਅਪਾਰ ਰੂਪ ਅਭਿਰਾਮ ॥ 1008 ॥

## ਸ੍ਰੀ ਗੁਰੋਵਾਚ

ਜੇ ਕੋ ਨੌਕਰ ਰਾਖੇ ਯਾਹ । ਨੌਕਰੀ[2] ਕਰੈ ਅਧਿਕ ਚਿਤ ਚਾਹ ।
ਕਹਿ ਪਠਾਨ ਜੇ ਗੁਰੂ ਰਖਾਵਹਿਂ । ਨੌਕਰੀ ਕਰੇ ਅਧਿਕ ਸੁਖ ਪਾਵੈ ॥ 1009 ॥

## ਦੋਹਰਾ

ਪੈਦੇ ਖਾਂ ਕਉ ਰਾਖਿਓ ਸ੍ਰੀ ਗੁਰ ਨੌਕਰ ਜਾਨ ।
ਪਾਂਚ ਰੁਪਏ ਰੋਜ ਕਰ ਸ੍ਰੀ ਗੁਰ ਮਯਾ[3] ਨਿਧਾਨ ॥ 1010 ॥

## ਚੌਪਈ

ਖੋੜਸ[4] ਬਰਸ ਊਨ ਕਛੂ ਭਯੋ । ਸ੍ਰੀ ਗੁਰ ਤਾਂਹਿ ਮਾਨ ਬਹੁ ਦਯੋ ।
ਦੋਇ ਰੁਪਏ ਤਿਹ ਕਰ ਦੀਨੇ । ਖੁਰਾਕ ਰੋਜ ਬਲਿ ਧਰੇ ਪ੍ਰਬੀਨੇ ॥ 1011 ॥
ਯਾ ਸੰਗਿ ਕਰਨੇ ਅਨਿਕ ਬਿਲਾਸਾ । ਇਹੁ ਮਿਲ ਬਹੁ ਪਾਪੀ ਹੁਇ ਨਾਸਾ ।
ਇਹੁ ਬਿਧ ਮੇਲਾ ਭਯੋ ਅਪਾਰ । ਕੌਨ ਕਵੀ ਜੋ ਸਕੇ ਉਚਾਰ ॥ 1012 ॥

---

[1]ਅ ਪੋਥੀ ਬਹਿਸਤਗੇ [2]ਅ ਪੋਥੀ ਕਾਰਜ [3]ੲ ਪੋਥੀ ਕ੍ਰਿਪਾ [4]ਅ ਪੋਥੀ ਸੋਲਹਿ

**ਦੋਹਰਾ**

ਮਨ ਇਛਾ ਕਉ ਪਾਇ ਕੈ ਸਭ ਸੰਗਤ ਗਈ ਧਾਮ ।
ਸੁਨੋ ਸੰਤ ਗੁਰ ਚਰਿਤ ਬਹੁ ਅਧਿਕ ਅਧਿਕ ਅਭਿਰਾਮ ॥ 1013 ॥
ਜਾਹਿ ਦਿਸਾ ਮਨ ਜਾਤ ਹੈ ਰਹਿਤ ਤਹਾਂ ਉਰਝਾਇ ।
ਕੋ ਗਹ ਕਾਹਿ ਤਿਆਗ ਕਰਿ ਸਭੈ ਚਰਿਤ ਅਧਿਕਾਇ ॥ 1014 ॥

**ਚੌਪਈ**

ਤਾਂਤੇ ਕਹਹੁੰ ਕਥਾ ਬਿਸਥਾਰਾ । ਸ੍ਰੀ ਗੁਰ ਸੁੰਦਰ ਚਰਿਤ ਅਪਾਰਾ ।
ਸ੍ਰੀ ਗੁਰੁ ਕਿਰਪਾ ਕਰਹਿੰ ਮਹਾਇ । ਪੈਂਦੇ ਖਾਂ ਹਰ ਹਰਖ ਧਰਾਇ ॥ 1015 ॥
ਇਹ ਬਿਧ ਸੋ ਦੁਇ ਮਾਸ ਬਿਤਾਏ । ਆਯੋ ਪੋਖ ਸੁੰਦਰ ਸੁਖਦਾਏ ।
ਗੰਗ ਮਾਤ ਕੇ ਮਨ ਮਾਹਿ ਆਈ । ਗੁਰ ਕਉ ਬਚ ਤੁਮ ਵੇਲ ਵਧਾਈ ॥ 1016 ॥

**ਦੋਹਰਾ**

ਮਨ ਮੈ ਐਸ ਬਿਚਾਰ ਕੈ ਸ੍ਰੀ ਗੁਰ ਕੇ ਢਿਗ ਜਾਇ ।
ਮਾਤ ਗੰਗ ਐਸੋ ਕਹਾ ਸੁਨਹੁ ਪੁਤ੍ਰ ਮਨ ਲਾਇ ॥ 1017 ॥

**ਚੌਪਈ**

ਮਨ ਮੇਰੇ ਮੋਂ[1] ਇਛਾ ਆਈ । ਤੁਮਰੇ ਸੁਤ ਦੇਖਹੁੰ ਸੁਖ ਪਾਈ ।
ਪਾਛੇ ਸ੍ਰੀ ਗੁਰ ਐਸ ਉਚਾਰਾ । ਵਧੇ ਵੇਲ ਜਗ ਮੈਂ ਸੁਖਕਾਰਾ ॥ 1018 ॥
ਮਮ ਦੇਖਤ ਤਾਂਤੇ ਅਸ ਕਰੋ । ਹੋਇ ਪੁਤ੍ਰ ਤਾਂਤੇ ਤੁਮ ਧਰੋ ।
ਮਾਤਾ ਕੇ ਇਮ ਬੈਨ ਸੁਨਾਏ । ਹਰਿ ਗੋਬਿੰਦ ਗੁਰ ਐਸ ਅਲਾਏ ॥ 1019 ॥

**ਦੋਹਰਾ**

ਸੁਨੋ ਮਾਤ ਤੁਮਰੇ ਬਚਨ ਕਰਹੁੰ ਸਤਿ ਸੁਖਖਾਨ ।
ਪਾਂਚ ਪੁਤ੍ਰ ਹੋਇ ਸਦਨ[2] ਮੈਂ[2] ਸਨੇ ਸਨੇ ਸੁਖ ਮਾਨ ॥ 1020 ॥

**ਚੌਪਾਈ**

ਸੀਲ ਖਾਨ ਕੰਨਯਾ ਇਕ ਹੋਵੈ । ਪੁਤ੍ਰੀ ਬਿਨ ਜਗ ਗ੍ਰਿਹਸਤ ਵਿਗੋਵੈ ।
ਜਬ ਐਸੇ ਬਚ ਸ੍ਰੀ ਗੁਰ ਕਹੇ । ਮਾਤ ਗੰਗ ਸੁਨ ਆਨੰਦ[3] ਲਹੇ[3] ॥ 1021 ॥
ਮਾਤ ਦਮੋਦ੍ਰੀ ਤਬ ਚਲ ਆਈ । ਕਰ ਬੰਦਨ ਬੈਠੀ ਸੁਖ ਪਾਈ ।
ਲਿਖ ਦੀਨੋ ਸਤਿਗੁਰ ਸਤਿਨਾਮ । ਸ੍ਰੀ ਗੁਰ ਜਨ ਸਭਾ ਅਭਿਰਾਮ ॥ 1022 ॥

**ਦੋਹਰਾ**

ਸ੍ਰੀ ਮੁਖ ਸੇ ਐਸੇ ਕਹਾ ਕਰਿ ਮਜਨ ਸੁਚ ਦੇਹ ।
ਗੁਰੁ ਨਾਨਕ ਕਾ ਧਿਆਨ ਧਰ ਚੂਮੋ ਇਕ ਚਿਤ ਲੇਇ ॥ 1023 ॥

---

[1]ਅ ਪੋਥੀ ਮਹਿ [2]ਅ ਤੇ ੲ ਪੋਥੀ ਹਮਰੇ ਗ੍ਰਿਹ [3]ਅ ਤੇ ੲ ਪੋਥੀ ਹਰਖਤ ਭਏ

### ਚੌਪਈ

ਮਾਤ ਦਮੋਦਰੀ ਮਨ ਹਰਖਾਈ । ਲੇ ਮੰਤ੍ਰ ਅਪਨੇ ਗ੍ਰਿਹਿ ਆਈ ।
ਕਰ ਮਜਨ ਇਕ ਚਿਤ ਸੁ ਹੋਇ । ਗੁਰ ਨਾਨਕ ਪਗਿ ਨਿਜ ਮਨ ਬੋਇ ॥ 1024 ॥
ਸੇਲੀ ਟੋਪੀ ਜੁਤ ਕਰ ਧਿਆਨਾ । ਗੁਰ ਨਾਨਕ ਬਪੁ ਅਤਿ ਸੁਖ ਮਾਨਾ ।
ਸਤਿਨਾਮ ਮੰਤ੍ਰ ਮੁਖ ਧਾਰਿਓ । ਕੀਯੋ ਤੈਸ ਜਸ[1] ਮੁਖਹੁ ਉਚਾਰਿਓ ॥ 1025 ॥

### ਦੋਹਰਾ

ਪੋਖ ਮਾਸ ਦਿਨ ਦ੍ਵੈ[1] ਗਏ ਸੋ ਗੁਰ ਦਿਨ ਥਿਤ ਦੂਜ ॥
ਨਿਵਾਸ ਕੀਨ ਮਾਤਾ ਉਦਰ ਸਭੀ ਜਗਤ ਜਿਹ ਪੂਜ ॥ 1026 ॥

### ਚੌਪਈ

ਮਤ੍ਰੰ ਚੂਸਤ ਭਯੋ ਅਧਾਨਾ । ਮਾਤ ਦਮੋਦਰੀ ਅਤਿ ਸੁਖ ਮਾਨਾ ।
ਗੰਗ ਮਾਤ ਦਿਖ ਮਨ ਸੁਖ ਪਾਏ । ਬਹੁ ਸੁਖ ਸਿਉ ਦੁਇ ਮਾਸ[3] ਬਿਤਾਏ ॥ 1027 ॥
ਫਲਗੁਨ ਆਯੋ ਅਤਿ ਸੁਖਕਾਰੀ । ਹਰੀ ਚੰਦ ਤਬ ਉਦਮ ਧਾਰੀ ।
ਨਿਜ ਪੁਤ੍ਰੀ ਕਾ ਰਚਿਓ ਵਿਵਾਹ । ਨਿਜ ਮਨ ਮੈ ਧਰਿ ਅਧਿਕ ਉਛਾਹ[4] ॥ 1028 ॥

### ਦੋਹਰਾ

ਸ਼ੁਭ ਗ੍ਰਹਿ ਸਭ ਸੋਧ ਕੈ ਪਠਿਓ ਬਿਪ੍ਰ ਸੁਖ ਪਾਇ ।
ਮਾਤ ਗੰਗ ਕੇ ਨਿਕਟ ਤਬ ਕਰੀ ਬਿਨਤ ਅਧਿਕਾਇ ॥ 1029 ॥

### ਚੌਪਈ

ਬਿਪ੍ਰ ਮਾਤ ਕੇ ਨਿਕਟ ਸਿਧਾਯੋ । ਨਗਰ ਬੀਚ ਕਛੂ ਦੇਰ ਨ ਲਾਯੋ ।
ਆਇ ਮਾਤ ਕਉ ਬਾਤ ਸੁਨਾਈ । ਵਿਸਾਖ ਪ੍ਰਿਥਮ ਸਾਹਾ ਸੁਖ ਪਾਈ ॥ 1030 ॥
ਸੁਨ ਮਾਤਾ ਮਨ ਆਨੰਦ ਧਾਰੀ । ਦਾਨ ਦੀਨ ਬਿਪ੍ਰੰਨ[5] ਕਉ ਭਾਰੀ ।
ਕਰ ਆਇਸ ਬਹੁ ਬਾਜ ਬਜਾਈ । ਗਾਵਤ ਅਬਲਾ ਹਰਖ ਧਰਾਈ ॥ 1031 ॥

### ਦੋਹਰਾ

ਸੁਨਹੁ ਸੰਤ ਕਹਿ ਤਕ ਕਹਹੁੰ ਜੇ ਸੁਖ ਭਯੋ ਅਪਾਰ ।
ਮਾਤਾ ਸਿਉ[2] ਗੁਰ ਪੂਛ ਕੈ ਕਾਰਜ ਸਭੇ ਸੁਧਾਰ ॥ 1032 ॥

### ਚੌਪਈ

ਦੈ ਭਾਜੀ ਨਿਜ ਸਿਖ ਪਠਾਯੋ । ਨਿਜ ਨਾਨਕ ਕਉ ਬੋਲ ਘਲਾਯੋ ।
ਪੁਨ ਡਲੇ ਸਸੁਰਾਰੇ ਤੋਰਿਓ । ਦੈ ਭਾਜੀ ਸਿਖ ਲਿਆਇ ਨਿਹੋਰਿਓ ॥ 1034 ॥
ਗੋਇੰਦਵਾਲ ਖਡੂਰ ਪਠਾਇ । ਦੈ ਭਾਜੀ ਕਹਿ ਤਾ ਕਉ ਲਿਆਇ ।
ਸੁਨਤ ਵਿਵਾਹ ਸਭੇ ਚਲ ਆਏ । ਆਇ ਦਰਸ ਸ੍ਰੀ ਗੁਰ ਕਾ ਪਾਇ ॥ 1035 ॥

---

[1]ਅ ਪੋਥੀ ਜਿਮ [2]ਅ ਪੋਥੀ ਦੋਇ [3]ਅ ਤੇ ੲ ਪੋਥੀ ਮਾਹ [4]ਅ ਪੋਥੀ ਉਮਾਰ [5]ਅ ਪੋਥੀ ਦ੍ਵਿਜਨਹਿ

### ਦੋਹਰਾ

ਵਿਵਾਹ ਸਮਗ੍ਰੀ ਸਭ ਰਚੀ ਜਗਤ ਰੀਤਿ ਜੋ ਹੋਇ ।
ਬਾਜੀ ਅਸਤ ਮੰਗਾਇ ਬਹੁ ਅਵਰ ਵਸਤ ਬਹੁ ਜੋਇ ॥ 1036 ॥

### ਕਬਿੱਤ

ਜੋ ਜਗਤ ਰੀਤਿ ਹੋਈ ਕੀਨਿ ਗੁਰ ਆਪ ਸੋਈ
ਕਮੀ ਕਹ ਕੌਨ ਜੰਹਿ ਪ੍ਰਭੂ ਕਉ ਵਿਵਾਹ ਹੈ ।
ਬਾਜੇ ਬਹੁ ਬਜਤ ਭਾਰੀ ਅਤਿ ਹੁਰਖਤ ਨਰ ਨਾਰੀ
ਦੇਵਤਿਆ ਆਇ ਮਨ ਧਾਰਤੀ ਉਮਾਹ ਹੈ ।
ਸਾਹੇ ਚਿਠੀ ਆਇ ਸੁਨ ਮਾਤ ਹਰਖਾਇ
ਦੀਓ ਦਾਨ ਸੁਖ ਪਾਇ ਰੰਕ ਭੂਪ ਸੁਖ ਪਾਹੁ ਹੈ ।
ਸਭੀ ਰੀਤਿ ਕੀਨ ਜਾਨ ਲੇਹੁ ਪ੍ਰਬੀਨਿ ਤੁਮ
ਕੀਜੀਏ ਤਿਆਰੀ ਸੁ ਬਰਾਤ ਚਿਤ ਚਾਹੁ ਹੈ ॥ 1037 ॥

### ਦੋਹਰਾ

ਵਿਵਾਹ ਬਸਤ੍ਰ ਸ੍ਰੀ ਗੁਰ ਧਰੇ ਪੀਤਾਂਬਰ ਸੁਖ ਪਾਇ ।
ਬਰਾਤ ਤਿਆਰ ਤਤਛਿਨ ਭਈ ਬਾਜੇ ਅਧਿਕ ਬਜਾਇ ॥ 1038 ॥

### ਚੌਪਈ

ਵਿਸਾਖ ਪ੍ਰਥਮ ਤਬ ਚੜੀ ਬਰਾਤਾ । ਨਗਰ ਬੀਚ ਸੁੰਦਰ ਸਜ ਗਾਤਾ ।
ਪਾਵਸ ਸਮ ਬਰਖਾ ਧਨ ਹੋਈ । ਤਾਂ ਦਿਨ ਰਹਿਓ ਰੰਕ ਨਹਿ ਕੋਈ ॥ 1039 ॥
ਹਰੀ ਚੰਦ ਅਗਵਾਨ ਪਠਾਏ । ਜੰਨ ਵਾਸਾ ਦੀਨੋ ਸੁਖ ਪਾਏ ।
ਸ੍ਰੀ ਗੁਰ ਘੋਰੀ ਚਤਰ ਸੁਹਾਵਤ । ਕੋਟ ਰਵੀ ਜਹਿੰ ਦੇਖ ਲਜਾਵਤ ॥ 1040 ॥

### ਦੋਹਰਾ

ਸਿਰਗਸਤ ਫਿਰੈ ਗੁਰ ਸੀਸ ਤਬ ਚਪਲਾ ਸਮ ਛਬਿ ਧਾਰ ।
ਭਵਨ ਬੁਲਾਯੋ ਗੁਰੂ ਕਉ ਕੀਨ ਰੀਤਿ ਜਗ ਸਾਰ ॥ 1041 ॥

### ਸੈਵਯਾ

ਰੀਤਿ[1] ਕਰਾਇ ਗੁਰੂ ਸੁਖ ਪਾਇ ਸੁ ਆਵਤ ਭਏ ਜੰਨ ਵਾਸ ਮੰਝਾਰੇ ।
ਦੁਇ ਦਿਸ ਆਨੰਦ ਜੋਇ ਭਯੋ ਕਹਿ ਕੌਨ ਕਵੀ ਜਹਿੰ ਬੁਧ ਉਚਾਰੇ ।
ਦੇਖ ਨਿਸਾ ਸੁਖ ਪਾਇ ਮਹਾਂ ਸੁ ਬੁਲਾਇ ਪਠੇ ਮਿਲਨੀ ਹਿਤ ਧਾਰੇ ।
ਬਾਜ ਬਜਾਇ ਬਰਾਤ ਉਠੀ ਤਬ ਅਗ੍ਰ ਚਲੈ ਸੁਖ ਪਾਇ ਅਪਾਰੇ ॥ 1042 ॥

### ਦੋਹਰਾ

ਬਾਜੀ ਅਸਤ ਚਲਾਇ ਬਹੁ ਪਾਛੇ ਮਿਲਨੀ ਕੀਨ ।
ਸਾਹਿਬ ਬੁਢੇ ਹਰੀ ਚੰਦ ਗੁਰੂ ਪਿਤਾ ਸਮ ਚੀਨ ॥ 1043 ॥

---

[1]ਅ ਪੋਥੀ ਮੁਜਾਦ

### ਚੌਪਈ

ਮਿਲਨੀ ਮਹਿ ਦੀਓ ਦਰਬ[1] ਅਪਾਰਾ । ਹਰੀ ਚੰਦ ਨਿਜ ਭੌਨ[2] ਸਿਧਾਰਾ ।
ਬਰਾਤ ਜਬੈ ਜਨ ਵਾਸੈ ਆਵਤ । ਅਗ੍ਰਜ ਬਾਜੀ ਅਸਤ ਚਲਾਵਤ ॥ 1044 ॥
ਬਹੁਰੋ ਭੋਜਨ ਹੇਤ ਬੁਲਾਏ । ਚਲੀ ਬਰਾਤ ਅਧਿਕ ਸੁਖ ਪਾਏ ।
ਪਟ ਪਾਂਵੜੇ ਸੁ ਅਗ੍ਰ ਧਰਾਵਹਿ । ਹਰਖਤ ਤਾਂ ਪਰ ਚਰਨ ਟਿਕਾਵਹਿੰ ॥ 1045 ॥
ਇਹ ਬਿਧ ਆਏ ਭਵਨ ਮੰਝਾਰਾ । ਬੈਠੇ ਆਨੰਦ ਧਾਰ ਅਪਾਰਾ ।
ਖਟ ਰਸ ਭੋਜਨ ਅਗ੍ਰ ਧਰਾਏ । ਭੋਜਨ ਕਰਨ ਲਗੇ ਸੁਖ ਪਾਏ ॥ 1046 ॥

### ਦੋਹਰਾ

ਮਧੁਰ ਮਧੁਰ ਧੁਨ ਤਬ ਤ੍ਰਿਆ ਗਾਰੀ[3] ਦੇਤ ਅਪਾਰ ।
ਸਨੈ ਸਨੈ ਭੋਜਨ ਕਰਹਿੰ ਸੁਨਿ ਮਨ ਆਨੰਦ ਧਾਰ ॥ 1047 ॥

### ਚੌਪਈ

ਕਰ ਭੋਜਨ ਜਨ ਵਾਸੇ ਆਏ । ਲਾਵਾਂ ਸਮਾ ਭਯੋ ਸੁਖ ਦਾਏ ।
ਹਰਿਗੋਬਿੰਦ ਗੁਰ ਲਾਵਾਂ ਲੀਨੀ । ਸੁਭ ਗ੍ਰਿਹ ਬੈਠੇ ਪਤਿ ਕਉ ਚੀਨੀ ॥ 1048 ॥
ਦੀਓ ਲਾਗ ਜਗ ਰੀਤਿ ਕਰਾਈ । ਗੁਰ ਬਪੁ ਦੇਖ ਸਭੇ ਹਰਖਾਈ ।
ਤੀਨ ਦਿਵਸ ਇਹ ਭਾਂਤ ਬਿਤਾਏ । ਚਤੁਰਥ ਦਿਵਸ ਪਿਆਨ ਕਰਾਏ ॥ 1049 ॥
ਦਾਜ ਲੀਓ ਜਿਹ ਵਾਰ ਨ ਪਾਰਾ । ਭੂਖਨ ਬਸਨ ਸੁ ਅਨਿਕ ਪ੍ਰਕਾਰਾ ।
ਭੂਖਨ ਧੇਨ ਸਾਜ ਹੈ ਦੀਨੇ । ਹਰੀ ਚੰਦ ਬਹੁ ਬਿਨਤੀ ਕੀਨੇ ॥ 1050 ॥

### ਦੋਹਰਾ

ਮਹਾਰਾਜ ਨਹ ਕਛੁ ਦੀਓ ਦਾਸ ਦੀਨ ਮਮ ਜਾਨ ।
ਅਸ ਕਹ ਤਯਾਰੀ ਤਬ ਕਰੀ ਕਛੂ ਦੇਰ ਨਹਿ ਠਾਂਨ ॥ 1051 ॥
ਹਰੀ ਚੰਦ ਡੋਲਾ ਤਬੇ ਸੁੰਦਰ ਲੀਓ ਮੰਗਾਇ[4] ।
ਨਿਜ ਪੁਤ੍ਰੀ ਤਬ ਨਾਨਕੀ ਤਾਂ ਮਹਿ ਦਈ ਬਹਾਇ ॥ 1052 ॥

### ਚੌਪਈ

ਹਰੀ ਚੰਦ ਹਰ ਦੇਈ ਨਾਰੀ । ਮਿਲੀ ਸੁਤਾ ਸਿਉਂ ਅਤਿ ਹਿਤ ਧਾਰੀ ।
ਦੀਨ ਸਿਖਯ ਪਤਿ ਕੀ ਕਰਿ ਸੇਵਾ । ਪਰਮੇਸ਼ਵਰ ਸਮ ਜਾਨ ਅਭੇਵਾ ॥ 1053 ॥
ਇਹ ਕਹ ਸੁਤਾ ਬਹੁਰ ਉਰ ਲਾਈ । ਦੈ ਸਿਖਯਾ ਨਿਜ ਭਵਨ[5] ਸਿਧਾਈ ।
ਧਨੁ ਬਰਖਾ ਵਤ ਆਇ ਬਰਾਤਾ । ਗੁਰੂ ਮਹਿਲੀ ਸੁਨ ਹਰਖਤ ਮਾਤਾ ॥ 1054 ॥

### ਦੋਹਰਾ

ਬਹੁ ਅਬਲਾ ਕਉ ਸੰਗ ਧਰ ਮਾਤ ਭਵਨ ਦਰ ਆਇ ।
ਆਨੰਦ ਸਿਉ ਜਲ ਵਾਰ ਕੈ ਪੀਓ ਅਧਿਕ ਹਰਖਾਇ ॥ 1055 ॥

---

[1]ਅ ਤੇ ੲ ਪੋਥੀ ਧਨ [2]ਅ ਪੋਥੀ ਸਦਨ [3]ਅ ਪੋਥੀ ਸਿਠਨੀ [4]ਅ ਪੋਥੀ ਮੰਗਵਾਇ [5]ਅ ਪੋਥੀ ਸਦਨ

### ਚੌਪਈ

ਮਾਤਾ ਦੀਨੋਂ ਦਾਨ ਅਪਾਰਾ । ਦੇਖ ਸੁ ਨੁਖਾ ਹਰਖ ਚਿਤ ਧਾਰਾ ।
ਸ੍ਰੀ ਦਰਬਾਰ ਬਹੁਰ ਗੁਰੂ ਆਏ । ਲੈ ਪ੍ਰਸਾਦਿ ਕਰ ਬਿਨਤ ਮਹਾਏ ॥ 1056 ॥
ਪੁਨਾ ਤਖਤ ਅਰਦਾਸ ਕਰਵਾਈ । ਸ੍ਰੀ ਗੁਰ ਰੀਤਿ ਜਗਤ ਠਹਿਰਾਈ ।
ਜੋ ਵਿਸਾਖ ਕੇ ਮੇਲੇ ਆਏ । ਕੈ ਸੰਗਿ ਤਿਨ ਸੰਗਤ ਹਰਖਾਏ ॥ 1057 ॥

### ਦੋਹਰਾ

ਧਾਰੇ ਬਸਤ੍ਰ ਵਿਆਹ ਕੇ ਸ੍ਰੀ ਗੁਰੂ[1] ਰੂਪ ਅਪਾਰ ।
ਸੰਗਤ ਦਿਖ ਹਰਖਤ ਭਈ ਮਨ ਇਛਤ ਸੁਖ ਧਾਰ ॥ 1058 ॥

### ਚੌਪਈ

ਦਾਨ ਮਾਨ ਕਰ ਵਿਦਿਆ ਕੀਨੋ । ਜੋਊ ਮੇਲ ਆਯੋ ਸੁਖ ਦੀਨੋ ।
ਰੰਗ ਮਾਤ ਪਿਤ ਮਾਤ ਸਿਧਾਏ । ਮਾਊ ਕੀ ਅਉਰ ਅਧਿਕ ਸੁਖ ਪਾਏ ॥ 1058 ॥
ਦਮੋਦਰੀ ਮਾਤ ਪਿਤਾ ਸੁਖ ਪਾਇ । ਡਲੇ ਓਰ ਚਲੈ ਹਰਖਾਇ ।
ਗੋਇੰਦਵਾਲ ਖਡੂਰ ਤੇ ਆਏ । ਮੋਹਰੀ ਦਾਤੂ ਭਵਨ ਸਿਧਾਏ ॥ 1060 ॥

### ਦੋਹਰਾ

ਸੰਮਤ ਸੋਰਹਿ ਸੈ ਭਏ ਊਪਰ ਸਤਰ ਜਾਨ ।
ਵਿਸਾਖ ਪ੍ਰਥਮ ਵਿਵਾਹ ਕਰ ਸ੍ਰੀ ਗੁਰੂ ਮਯਾ ਨਿਧਾਨ ॥ 1061 ॥

### ਚੌਪਈ

ਭਯੋ ਧਿਆਇ ਪੂਰਨ ਸੁਖਦਾਈ । ਪੜੇ ਸੁਨੈ ਯਾਂਕੋ ਮਨ ਲਾਈ ।
ਜੋ ਇਛਾ ਨਿਜ ਮਨ ਮੈ ਲਿਆਵੈ । ਯਾਹ [ਪਠੇ][2] ਨਿਹਚੈ ਫਲ ਪਾਵੈ ॥ 1062 ॥
ਭਗਤ ਸਿੰਘ ਗਾਥਾ ਸੁਖਦਾਈ । ਦਯਾ ਸਿੰਧ[3] ਜਸ ਮੋਹਿ ਸੁਨਾਈ ।
ਤਾਂਤੇ ਕਛਕ ਕਹੀ ਤੁਮ ਆਗੇ । ਜਾਨ ਲੇਹੁ ਸਭ ਹੀ ਰਸ ਪਾਗੇ ॥ 1063 ॥

### ਸੋਰਠਾ

ਕਵਿ ਕੋ ਸਮਝ ਅਜਾਨ ਕਵਿ ਜਨ ਹਾਸੀ ਜਿਨ ਕਰੋ ।
ਅਪਨੋ ਬਿਰਦ ਪਛਾਨ ਭੂਲ ਖਿਮਾਪਨ ਕੀਜੀਏ ॥ 1064 ॥

### ਚੌਪਈ

ਸੁਨੋ ਸੰਤ ਆਗੇ ਕਥ ਆਵਹਿਂ । ਸ੍ਰੀ ਗੁਰੂ ਨਾਨਕ ਮਤੇ ਸਿਧਾਵਹਿਂ ।
ਬਾਬਾ ਗੁਰਦਿਤਾ ਭਵ ਲੇਈ । ਮਧ ਚਰਿਤ ਗੁਰੁ ਅਗਨਤ ਭੇਈ ॥ 1065 ॥
ਕਸ਼ਮੀਰ ਜਾਇ ਪੁਨ ਕਰਹਿਂ ਵਿਵਾਹੁ । ਚਾਰਹੁੰ ਸੁਤ ਕੰਨਿਆ ਭਵ ਪਾਊਂ ।
ਵਿਵਾਹ ਗੁਰਦਿਤੇ ਬਾਬੇ ਜਾਨਹੁ । ਰੰਗ ਮਾਤ ਪੁਨ[4] ਅੰਤ ਬਖਾਨਹੁ ॥ 1065 ॥

---

[1]ਅ ਪੋਥੀ ਸਤਿਗੁਰੂ [2]ਅ ਪੋਥੀ ਵਿਚੋਂ [3]ਅ ਤੇ ੲ ਪੋਥੀ ਕ੍ਰਿਪਾਨਿਧਾਨਿ [4]ਅ ਪੋਥੀ ਕਾ

**ਦੋਹਰਾ**

ਸਰਬ ਭਾਖ ਗਾਥਾ ਬਹੁਰ ਕੌਲਾਂ ਹਿਤ ਸਰ ਕੌਲ ।
ਨਾਰਦ ਸਾਖੀ ਹੋਇ ਪੁਨ ਗੁਰੂ ਆਇਸ ਧਰ ਮੌਲ ॥ 1066 ॥
ਸੁੰਦਰ ਗਾਥਾ ਹੋਇਗੀ ਅਗ੍ਰਜ ਅਨਿਕ ਪ੍ਰਕਾਰ ।
ਇਛ ਪੂਰ ਕਵਿ ਕੀ ਕਰਹੁ ਸੰਗਤ ਪਤਿਤ ਉਧਾਰ ॥ 1067 ॥

ਇਤਿ ਸ੍ਰੀ ਗੁਰ ਬਿਲਾਸ ਅਕਾਲ ਤਖਤ ਰਤਨ ਚੰਦੂ ਹਿਤ । ਸ੍ਰੀ ਗੁਰੂ ਕੋ ਵਿਵਾਹ ਵਰਨਨ ਨਾਮ ਅਸ਼ਟਮੋਂ ਧਿਆਇ ॥ ਬਲੋਹੁ ਵਾਹਿਗੁਰੂ ॥

# ਅਧਿਆਇ ਨੌਵਾਂ

## ਦੋਹਰਾ

ਨਮੋ ਨਮੋ ਸ੍ਰੀ ਗੁਰੂ ਕਉ ਸਭ ਘਟਿ ਕਰਹਿਂ ਸਹਾਇ ।
ਹਰਿ ਬਾਹਨ ਚੰਡੀ ਨਮੋ ਤਮਚਰ ਵਿਘਨ ਕਟਾਇ ।। 1 ।।
ਭਗਤ ਸਿੰਘ ਗਾਥਾ ਸੁਨਹੁਂ ਜਿਹਿ ਗੁਰੂ ਕਰੇ ਸਹਾਇ ।
ਨਾਨਕ ਮਤਾ ਜਾਵਹਿ ਗੁਰੂ ਅਲਮਸਤ ਇਛ ਫਲਦਾਇ ।। 2 ।।

## ਭਗਤ ਸਿੰਘ ਵਾਚ ।। ਚੌਪਾਈ ।।

ਅਲਮਸਤ ਕੌਨ ਪ੍ਰਭ ਕਾ[1] ਦੁਖ ਭਯੋ । ਨਾਨਕ ਮਤੇ ਕੈਸ ਵਹੁ ਗਯੋ ।
ਨਾਨਕ ਮਤਾ ਕਾਹੈ ਕਉ ਥਾਨਾ । ਕਾ ਹਿਤ ਸ੍ਰੀ ਗੁਰ ਕੀਨ ਪਯਾਨਾ ।। 3 ।।
ਸਭੀ ਗਾਥ ਕਹੀਐ ਸਮਝਾਇ । ਦਾਸ ਜਾਨ ਜਿਨ ਕ੍ਰੋਧ ਧਰਾਇ ।।

## ਮਨੀ ਸਿੰਘ ਵਾਚ

ਧੰਨ ਧੰਨ ਤੋਹਿ[2] ਬੁਧ ਉਦਾਰ । ਤੁਮ ਬਿਨ ਕੌਨ ਕਰੇ ਉਪਕਾਰ ।। 4 ।।
ਕਥਾ ਗੁਰ ਕੀ ਅਤਿ ਫਲਦਾਯਕ । ਸੁਖ ਦੈਨੀ ਸੰਸੇ ਭ੍ਰਮ ਘਾਇਕ ।
ਅਲਮਸਤ ਗਾਥ ਭਾਖਉਂ ਸੁਨ ਲੀਜੈ । ਅਪਨੋ ਚਿਤ ਇਕਾਗਰ ਕੀਜੈ ।। 5 ।।

## ਦੋਹਰਾ

ਕਮਲੀਆ ਪ੍ਰਥਮੇ ਨਾਮ ਤਿਹ ਗੁਰ ਨਾਨਕ ਢਿਗ ਜਾਇ ।
ਕਰਤਾਰਪੁਰ ਬੈਠੇ ਪ੍ਰਭੂ ਰਾਵੀ ਤਟ ਸੁਖ ਪਾਇ ।। 6 ।।

## ਚੌਪਾਈ

ਆਇ ਕਮਲੀਆ ਗੁਰ ਪਗ ਲਾਗਾ । ਸਤਿਨਾਮ ਲੈ ਗੁਰ ਰਸ ਪਾਗਾ ।
ਸ੍ਰੀ ਗੁਰ ਤਾਂ ਪਰ ਭਏ ਕ੍ਰਿਪਾਲਾ । ਧਰਿਓ ਨਾਮ ਅਲਮਸਤ ਦਯਾਲਾ ।। 7 ।।
ਬਰੰ ਬਰੂਹ ਗੁਰ ਤਾ ਪਰ ਭਏ । ਮਾਂਗੋ ਜਉ ਤੁਮ ਇਛਾ ਕਏ ।
ਅਲਮਸਤ ਕਹਾ ਨਿਜ ਦਰਸ਼ਨ ਦੀਜੈ । ਇਛਾ ਇਹੁ ਮਮ[3] ਪੂਰਨ ਕੀਜੈ ।। 8 ।।

## ਦੋਹਰਾ

ਤੀਨ ਬੇਰ ਸ੍ਰੀ ਮੁਖ ਕਹਾ ਮਾਂਗੋ ਜੋ ਰੁਚ ਤੋਹਿ ।
ਤਿਨੈ ਇਛ ਅਪਨੀ ਕਹੀ ਦੇਹੁ ਦਰਸ ਪ੍ਰਭ ਮੋਹਿ ।। 9 ।।

---

[1]ਅ ਪੋਥੀ ਕਯਾ [2]ਅ ਤੇ ਦ ਪੋਥੀ ਤੋਰਿ [3]ਅ ਤੇ ਦ ਪੋਥੀ ਹਮਰੀ

## ਚੌਪਈ

ਤਥਾਸਤ ਬੈਨ ਗੁਰ ਕੀਨ ਉਚਾਰਾ । ਤੀਨ ਬੇਰ ਦੁਗਨੇ ਫਲ ਧਾਰਾ ।
ਛਠਮ ਰੂਪ ਕਾ ਦਰਸ਼ਨ ਕਰੋ । ਰਹੇ ਤੌਊ ਤਨ ਚਿਰ ਤਕ ਧਰੋ ॥ 10 ॥
ਗੁਰ ਨਾਨਕ ਕੇ ਬਚਨ ਸੁਨਾਇ । ਅਲਮਸਤ ਹਰਖ ਅਪਨੇ ਮਨ ਪਾਇ ।
ਪੰਚ ਗੁਰੂ ਕਾ ਦਰਸ਼ਨ ਪਾਯੋ । ਜਨਮ[1] ਭਯੋ ਗੁਰ ਛਟਮ ਸੁਨਾਯੋ ॥ 11 ॥

## ਦੋਹਰਾ

ਜਨਮ ਨਾਮ ਗੁਰ ਕਾ ਸੁਨਿਓ ਦਰਸ਼ਨ ਕੀ ਚਿਤ ਚਾਹਿ ।
ਗੁਰ ਨਾਨਕ ਰਸ ਮਗਨ ਹੁਇ ਤੀਰਥ ਕਰਨ ਗਮਾਹਿ ॥ 12 ॥

## ਚੌਪਈ

ਸੰਤ ਦਰਸ ਤੀਰਥ ਬਹੁ ਕੀਨੇ । ਦੇਦੂ ਸਥਾਨ ਸਭੈ ਤਿੰਹ ਚੀਨੇ ।
ਤਾਰਤ ਫਿਰਤ ਆਏ ਪੁਨ ਤਹਾਂ । ਦਧ ਤਟ ਜਗਨ ਨਾਥ ਹੈ ਜਹਾਂ ॥ 13 ॥
ਦਰਸ਼ਨ ਕਰ ਮਨ ਮਹਿ ਸੁਖ ਪਾਯੋ । ਜਗਨ ਨਾਥ ਤੇ ਦੂਰ ਰਹਾਯੋ ।
ਸੀਤ ਕਾਲ ਨਿਸ ਅਗਨ ਜਲਾਈ । ਕਾਹੂ ਸੈ ਨਹੀਂ ਬਾਤ ਅਲਾਈ ॥ 14 ॥

## ਦੋਹਰਾ

ਗੁਰ ਨਾਨਕ ਕੇ ਰਸ ਵਿਖੇ ਅਲਮਸਤ ਮਸਤ ਸਦ ਜਾਨ ।
ਕਾਹੂ ਨਹਿ ਆਦਰ ਕੀਓ ਭੋਜਨ ਜਲ ਕੋਉ ਆਨ ॥ 15 ॥

## ਚੌਪਈ

ਪਾਂਡੇ ਕੀਨ ਰੀਤਿ ਤਬ ਐਸੇ । ਨਿਤ ਨੇਮ ਤਿਨ ਕਾ ਥਾ ਜੈਸੇ ।
ਸਵਰਨ[2] ਥਾਲ ਭਰਿ ਭੋਜਨ ਪਾਇ । ਜਗਨਨਾਥ ਮੰਦਰ ਧਰ ਜਾਇ ॥ 16 ॥
ਦੈ ਕਿਵਾੜ ਨਿਸ ਜਾਮ ਬਿਤਾਏ । ਨਿਜ ਨਿਜ ਗ੍ਰਿਹ ਗਏ ਅਤਿ ਸੁਖ ਪਾਏ[3] ।
ਆਧੀ ਨਿਸਾ ਜਬੈ ਚਲ ਗਈ । ਅਲਮਸਤ ਰਿਦੈ ਤਬ ਖੁਧਿਆ ਭਈ ॥ 17 ॥

## ਦੋਹਰਾ

ਬੋਧ ਬਿਚਾਰਿਓ ਮਨ ਵਿਖੇ ਮਮ ਸਵਾਮੀ ਕਾ ਦਾਸ ।
ਸਖਾ ਮੋਹ ਖੁਧਿਆ ਭਈ ਸੇਵਕ ਕੋਇ ਨ ਪਾਸ ॥ 18 ॥

## ਚੌਪਈ

ਜਗਨ ਨਾਥ ਕਿੰਕਰ ਬਪੁ ਕੀਨੋ । ਸਵਰਨ[1] ਥਾਲ ਕਰ ਅਪਨੇ ਲੀਨੋ ।
ਅਲਮਸਤ ਅਗ੍ਰ[4] ਰਾਖਯੋ ਤਹਿੰ ਜਾਇ । ਪੁਨ ਤੈਸੇ ਨਿਜ ਥਾਨ ਸੁਹਾਇ ॥ 19 ॥
ਕਰ ਭੋਜਨ ਮਨ ਮਹਿ ਸੁਖ ਪਾਯੋ । ਅਲਮਸਤ ਗੁਰ ਕਾ ਜਸ ਗਾਯੋ ।
ਕਾਹੂ ਨਰ ਸੋ ਥਾਲ ਦਿਖਾਵਾ । ਰਹਾਯੋ ਮਨ[5] ਅਪਨੇ ਗ੍ਰਿਹ ਆਵਾ ॥ 20 ॥

---

[1]ਅ ਪੋਥੀ ਅਵਤਾਰ [2]ਅ ਪੋਥੀ ਸੋਇਨ [3]ਅ ਪੋਥੀ ਹਰਖਾਏ [4]ਅ ਤੇ ੲ ਪੋਥੀ ਆਗੇ [5]ਅ ਪੋਥੀ ਮਸਟ

## ਦੋਹਰਾ

ਅਲਮਸਤ ਵਿਚਾਰਿਓ ਮਨ ਵਿਖੇ ਥਾਲ ਡਾਰ ਦਧ ਜਾਇ ।
ਪੁਨ ਤੈਸੇ ਬੈਠੇ ਤਹਾਂ ਜਾਮ ਨਿਸਾ ਰਹਿ ਆਇ ॥ 21 ॥

## ਚੌਪਈ

ਜਬ ਪਾਂਡੇ ਮੰਦਰ ਢਿਗ ਆਏ । ਖੋਲ ਕਿਵਾੜ ਦਰਸ ਪ੍ਰਭ ਪਾਏ ।
ਸਵਰਨ ਥਾਲ ਤਿਨ ਦੇਖਯੋ ਨਾਹੀਂ । ਚਿੰਤਾ ਭਈ ਅਧਿਕ ਮਨ ਮਾਹੀਂ ॥ 22 ॥
ਕਹ ਨਰ ਮੋ[1] ਸਿਉ ਦੇਖਿਓ ਤਹਾਂ । ਏਕ ਦਿਵਾਨਾ ਬੈਠਿਓ ਜਹਾਂ ।
ਪਾਂਡੇ ਆਇ ਤਹਾਂ ਨਿਕਟਾਰਾ । ਤਾਕੋ ਗਹਿ ਦੈ ਖੇਦ ਅਪਾਰਾ ॥ 23 ॥

## ਦੋਹਰਾ

ਮਸਤ ਕਹਾ ਦੁਖ ਦੇਤ ਕਿਉ ਤਿਨੈ ਕਹਾ ਤੁਮ ਚੋਰ ।
ਠਾਕਰ ਮੰਦ੍ਰ ਤੇ ਹਰਿਓ ਸਵਰਨ ਥਾਨ ਦਿਖ ਮੋਰ ॥ 24 ॥

## ਚੌਪਈ

ਇਤਨੇ ਮਹਿ ਸੂਰਜ ਪ੍ਰਗਟਾਯੋ । ਖੇਦ ਸੰਤ ਕਉ ਅਧਿਕ ਧਰਾਯੋ ।
ਗਏ ਸਿੰਧ ਤਟ ਸਭ ਇਕਠਾਏ । ਦਧ ਮਹਿ ਅਨਗਨ ਥਾਲ ਦਿਖਾਏ ॥ 25 ॥
ਸੀਤ ਜਾਨ ਤਹਿਂ ਪਰੇ ਨ ਕੋਈ । ਪਕਰ ਮਸਤ ਡਾਰਿਓ ਤਹਿਂ ਜੋਈ ।
ਕਾਢ ਥਾਲ ਤਾਂਕੋ ਤਬ ਦੀਨਾ । ਗੁਰ ਰਸ ਮਗਨ ਖੇਦ[2] ਨਹਿ ਲੀਨਾ ॥ 26 ॥

## ਦੋਹਰਾ

ਕਨਕ[3] ਥਾਲ ਕਉ ਹਾਥ ਲੈ ਪਾਂਡੇ ਹਿਯ ਹਰਖਾਇ ।
ਮੰਦਰ ਸ੍ਰੀ ਜਗਨਾਥ ਹਿਤ ਧਾਏ ਸੀਘਰ ਆਇ ॥ 27 ॥

## ਚੌਪਈ

ਆਗੇ ਬੋਧ ਹੀਏ ਰਿਸ ਕੀਨੋ । ਮੋਹਿ ਸਖੇ ਕਉ ਇਨ ਦੁਖ ਦੀਨੋ ।
ਲਾਤ ਮੁਸ਼ਟ ਕਉ ਕਰੇ ਪ੍ਰਹਾਰਾ । ਤਿਹ ਇਨ ਕੋ ਕਛ ਨਾਂਹਿ ਵਿਗਾਰਾ ॥ 28 ॥
ਤਾਂਤੇ ਇਨ ਕਉ ਤਾੜਨ ਕੀਜੈ । ਬਹੁਰੋ ਖੇਦ ਕਾਹਿ ਨਹਿਂ ਦੀਜੈ ।
ਐਸ ਵਿਚਾਰ ਕਿਵਾੜ ਦਿਵਾਏ । ਪਿਖ ਪੰਡੇ ਮਨ ਅਤਿ ਬਿਸਮਾਏ ॥ 29 ॥

## ਦੋਹਰਾ

ਅਵਲ ਜਤਨ ਅਨੇਕ ਕਰ ਖੁਲੈ ਨਾਂਹਿ ਕਿਵਾੜ ।
ਬਹੁਰ ਆਰਤ ਹੋਇ ਸਭ ਕੀਨੀ ਉਚ[4] ਪ੍ਰਕਾਰ ॥ 30 ॥

## ਚੌਪਈ

ਹੇ ਪ੍ਰਭ ਭੂਲ ਖਿਮਾਪਨ ਕੀਜੈ । ਔਗੁਨ ਭਯੋ ਆਪਿ ਕਹਿ ਦੀਜੈ ।
ਸਵਾਮੀ ਕਹਾ ਸਖਾ ਮਮ ਪਿਆਰਾ । ਕੀਨ ਪਾਪ ਤੁਮ ਤਾ ਕੋ ਮਾਰਾ ॥ 31 ॥

---

[1]ਅ ਪੋਥੀ ਮੋਹਿ [2]ਅ ਪੋਥੀ ਕਸ਼ਟ [3]ਅ ਤੇ ੲ ਪੋਥੀ ਸੋਇਨ [4]ਅ ਪੋਥੀ ਕੂਕ

ਤਾਂਤੇ ਹਮ ਤੇ ਛਿਮਾ ਨ ਹੋਵੇ । ਜਾਇ ਸਰਨ ਪਰਿ ਸੋ ਦੁਖ ਖੋਵੈ ॥
ਆਤਰ ਹੋਇ ਪਾਂਡੇ ਸਭ ਧਾਏ । ਢੂੰਢ ਮਸਤ ਪਦ[1] ਆਨ ਗਹਾਏ ॥ 32 ॥

**ਸਵੈਯਾ**

ਅੰਚਰ ਡਾਰਿ ਸਭੈ ਬਿਨਤੀ ਕਰਿ ਹੇ ਪ੍ਰਭ ਭੂਲ ਖਿਮਾਪਨ ਕੀਜੈ ।
ਆਪ ਕੋ ਨਾ ਹਮ ਭੇਦ ਲਖਯੋ ਕਛੁ ਆਰਤ ਜਾਨ ਅਭੈ ਪਦ ਦੀਜੈ ।
ਸੰਤ ਸੁਨੋ ਕਛੁ ਵੈਰ ਹੀਏ ਨਹਿ ਮਸਤ ਕਹਾ ਮਨ ਆਨੰਦ ਲੀਜੈ ।
ਬੈਨ ਸੁਨੇ ਮਨ ਆਨੰਦ ਕੇ ਢਿਗ ਮੰਦਰ ਜਾਇ ਪ੍ਰਭੂ ਪਰਸੀਜੈ ॥ 33 ॥

**ਦੋਹਰਾ**

ਮਨ ਮਹਿ ਐਸ ਵਿਚਾਰਿਓ ਚਲੌਂ ਠੌਰ ਇਹੁ ਤਿਆਗ ।
ਮਸਤ ਸਿਧਾਯੋ ਮਗਨ ਹੁਇ ਗੁਰ ਨਾਨਕ ਰਸ ਪਾਗ ॥ 34 ॥

**ਚੌਪਈ**

ਜਹਿ ਸਿਧਨ ਕਾ ਮਾਨ ਗਵਾਯੋ । ਸ੍ਰੀ ਗੁਰ ਨਾਨਕ ਤੇਜ ਧਰਾਯੋ ।
ਕਰ ਗੋਸ਼ਟਿ ਸਿਧਨ ਸਿਉ ਭਾਰੀ । ਨਾਨਕ ਮਤਾ ਸੋਇ ਸੁਖ ਕਾਰੀ ॥ 35 ॥
ਆਗੇ ਗੋਰਖ ਮਤਾ ਕਹਾਯੋ । ਨਾਨਕ ਮਤਾ [ਨਾਮ][2] ਰਖਾਯੋ ।
ਅਲਮਸਤ ਜਾਨ ਗੁਰ ਕਉ ਥਲ ਆਵਾ । ਹਰਿਓ ਤਹਾਂ ਮਨ ਮਾਹਿ ਸੁਖ ਪਾਵਾ ॥36॥

**ਦੋਹਰਾ**

ਸਿਧ ਈਰਖਾ ਬਹੁ ਕਰਹਿੰ ਦੇਵਹਿੰ ਖੇਦ ਅਪਾਰ ।
ਨਿਸ ਕਉ ਆਂਧੀ ਬਹੁ ਕਰਹਿੰ ਪਾਥਰ ਬਰਖਾ ਧਾਰ ॥ 37 ॥

**ਚੌਪਈ**

ਗੁਰ ਨਾਨਕ ਕਾ ਪੀਪਰ ਜੋਈ । ਜਾਰਿਓ ਸਿਧ ਵੈਰ ਕਰਿ ਸੋਈ ।
ਇਹ ਬਿਧ ਪਾਯੋ ਖੇਦ ਅਪਾਰਾ । ਭਗਤ ਸਿੰਘ ਅਲਮਸਤ ਪੁਕਾਰਾ ॥ 38 ॥
ਹੇ ਗੁਰ ਨਾਨਕ ਕਰੋ ਸਹਾਇ । ਛਠਮ ਰੂਪ ਧਰਿਓ ਤੁਮ ਆਇ ।
ਦਰਸ਼ਨ ਇਹ ਠਾ ਮੋ ਕਉ ਦੀਜੈ । ਕਰ ਸਹਾਇ ਇਛ ਪੂਰਨ ਕੀਜੈ[3] ॥ 39 ॥

**ਦੋਹਰਾ**

ਭਗਤ ਸਿੰਘ ਦੁਖ ਦੇਖ ਤਹਿ ਨਿਜ ਮਨ ਮਹਿ ਦੁਖ ਪਾਇ ।
ਸ੍ਰੀ ਗੁਰ ਕਉ ਇਹੁ ਬਿਰਦ ਹੈ ਜਹਿੰ ਤਹਿੰ ਕਰਹਿ ਸਹਾਇ ॥ 40 ॥

**ਚੌਪਈ**

ਦਯਾ ਸਿੰਘ ਜਸ ਮੋਹੁ ਸੁਨਾਈ । ਮਸਤ ਗਾਥ ਮੋਹਿ ਤੈਸ ਅਲਾਈ ।
ਸਤਿਗੁਰ ਮਨ ਨਵਨੀਤ ਸਮਾਨਾ । ਤੁਰਤ ਦ੍ਰਵਤ ਦੁਖ ਦਾਸ ਦਿਖਾਨਾ ॥ 41 ॥
ਐਸੇ ਗੁਰ ਕਉ ਜੋ ਨਰ ਤਿਆਗੇ । ਈਹਾਂ ਖੇਦ ਨਰਕ[4] ਤਹਿ ਆਗੇ ।
ਇਹੁ ਮੈਂ ਸੁਨੀਏ ਸੁੰਦਰ ਗਾਥਾ । ਕੀਨੋ ਔਰ ਗੁਰੂ ਸੁਖ ਸਾਥਾ ॥ 42 ॥

---

[1]ੲ ਪੋਥੀ ਚਰਨ [2]ਅ ਪੋਥੀ ਵਿਚੋ [3]ਅ ਤੇ ੲ ਪੋਥੀ ਮੋਹਿ ਇਛ ਪੂਰੀਜੈ [4]ਅ ਪੋਥੀ ਦੋਜਕ

### ਦੋਹਰਾ

ਮਾਤ ਦਮੋਦਰੀ ਕੀ ਰਹੈ ਬਹਿਨ ਡਰੋਲੀ ਮਾਂਝ ।
ਰਾਮੋ ਨਾਮ ਸੁ ਬਡੀ ਥੀ ਯਾਦ ਪ੍ਰਾਤ ਕਰ ਸਾਂਝ ॥ 43 ॥

### ਕਬਿਤ

ਪਤਿ ਤਿਹੰ ਸ਼ਾਂਤਿ ਧਰ ਸਾਂਈ ਦਾਸ ਨਾਮਵਰ,
ਗੁਰ ਕੋ ਭਗਤ ਘਰ ਕਰੈ ਗੁਰ ਗਿਆਨ ਕੋ ।
ਨੌ ਨਿਕੇਤ ਰਚੇ ਦੇਵ ਵਰ ਕਿਧੋ ਸੁਰਦੇਵ,
ਲਾਜਤ ਅਨੰਗ ਰਵਿ ਮਾਨੋ ਤੇਜ ਭਾਨ ਕੋ ।
ਪਤ ਬਾਮ ਬਾਤ ਕਰ ਪਲੰਘ ਡਹਾਯੋ ਘਰ,
ਕਰੈ ਗੁਰ ਵਾਸ ਕਰ, ਆਏ ਗੁਰ ਆਨਕੋ ।
ਪ੍ਰੇਮ ਕੇ ਪ੍ਰਵਾਹ ਪਰ, ਦੋਊ ਐਸੇ ਬਾਤ ਕਰ,
ਦੇਹ ਧਰ ਤਿਆਗ ਸਭੀ, ਗੁਰ ਕਰ ਧਿਆਨਕੋ ॥ 44 ॥

### ਸਵੈਯਾ

ਰਾਮੋ ਜਾਨ ਤਬੀ ਮਨ[1] ਮੈ ਇਹੁ ਲਛ ਸਮਾਨ ਦਮੋਦਰੀ ਮਾਈ ।
ਸੇਵਕ ਭਾਵ ਰਹੇ ਮਨ ਮਹਿ ਪਤ ਕੌ ਗੁਰ ਅਰਜੁਨ ਗਿਆਨ ਦ੍ਰਿੜਾਈ ॥
ਹਰਿ ਗੋਵਿੰਦ ਨਿਤ ਧਿਆਨ ਕਰੇ ਨਿਸ ਬਾਸਰ ਤਾਂਹਿ ਨ ਔਰ ਸੁਹਾਈ ।
ਧੁਪ ਸੁਦੀਪ ਕਰੈ ਸਦ ਬੰਦਨ ਪਲੰਘ ਗੁਰੂ ਕਬ ਆਨ ਸੁਹਾਈ ॥ 45 ॥

### ਦੋਹਰਾ

ਅਹਿਨਿਸ ਇਛਾ ਮਨ ਰਹੈ ਕਬ ਆਵੇ ਮਮ[2] ਨਾਥ ।
ਗਰੀਬ ਪਰਸਤੋ ਨਾਮ ਤਿਹ ਔ ਸੁਨ ਦੀਨਾ ਨਾਥ ॥

### ਕਬਿੱਤ

ਸੁਖ ਤਜ ਗੁਰ ਭਜ ਜਵਰ ਤਨ ਦੁਖ ਸਜ ਪਤਿ ਤ੍ਰਿਆ ਰਸ ਰਜ ਗੁਰ ਗੁਨ ਗਾਇ ਹੈ ।
ਪ੍ਰੇਮ ਕਰ ਦੁਖ ਤਨ ਸ੍ਰਮ ਦੁਹ ਅਤਿਮਨ, ਕਹੈ ਕਬਿ ਚਿੰਦ ਘਨ ਹਮ ਹਰਖਾਇ ਹੈ ।
ਧਰਮ ਸੁਤ ਤਿਯ ਵਰ, ਸ੍ਰਮ ਕਮ ਚਿਤ ਕਰ ਗਜ ਗ੍ਰਾਹ ਰਛਧਰ ਹਮਨ ਸਹਾਇ ਹੈ ।
ਵਿਰਹ ਤਨ ਅਹਿ ਨਿਸ ਬਿਨ ਪ੍ਰਭ ਕਹ ਕਿਸ ਰਛ ਜਿਸ ਕਿਸ ਕਰ ਅਸ ਸੁ ਅਲਾਇ ਹੈ ॥ 47 ॥

### ਦੋਹਰਾ

ਪ੍ਰੇਮ ਮਗਨ ਦੋਨੋ ਭਏ ਰਹੀ ਨ ਦੇਹ ਸੰਭਾਰ ।
ਪ੍ਰੇਮ ਤਾਪ ਤਨ ਤਾਇਓ ਕੀਨੀ ਦੁਹੂ[3] ਪੁਕਾਰ ॥ 48 ॥
ਤਿਯ ਭਾਖਤ ਪਤਿ ਚਲ ਤਹਾਂ ਪਤਿ ਕਹਿ ਤਾਂਹਿ ਨ ਜਾਇ ।
ਹਮ ਜੁਤ ਤਾਰਹਿ ਦੇਸ ਕਉ ਸ੍ਰੀ ਗੁਰ ਇਹ ਠਾਂ ਆਇ ॥ 49 ॥
ਭਗਤ ਸਿੰਘ ਪ੍ਰੇਮੀ ਸਦਾ ਪ੍ਰੀਤਮ ਪਰ ਧਰ ਮਾਨ ।
ਪ੍ਰੀਤਮ ਪ੍ਰੇਮੀ ਦੇਖ ਦਿਸ ਜਾਵੈ ਤਿਆਗ ਸਿਆਨ ॥ 50 ॥

---

[1] ਅ ਪੋਥੀ ਰਿਦ [2] ਅ ਪੋਥੀ ਮੋਹਿ [3] ੲ ਪੋਥੀ ਤਿਨਹਿ

### ਚੌਪਾਈ

ਲਿਖ ਪਾਤੀ ਗੁਰ ਨਿਕਟ ਪਠਾਈ। ਹੇ ਗੁਰ ਹਮ ਕਉ ਦਾਸ ਲਖਾਈ।
ਦੇਹ ਦਰਸ ਪ੍ਰਭ ਦੇਰ ਨ ਠਾਨੋ। ਵਤਸਲ ਦਾਸ ਬਿਰਦ ਪਹਿਚਾਨੋ ॥ 51 ॥
ਦਾਸ[1] ਜਾਨ ਦਰਸ਼ਨ ਹਮ ਦੀਜੈ। ਇਛ ਪੂਰ ਕਰ ਜਸ ਬਡ ਲੀਜੈ।
ਰਾਮੋ ਬਿਨਤੀ ਅਧਿਕ ਲਿਖਾਈ। ਦਰਸ਼ਨ ਬੈਹਿਨ ਦੀਜੈ ਮਮ[2] ਆਈ ॥ 52 ॥

### ਦੋਹਰਾ

ਅਦਿ ਸ਼ਬਦ ਤੂੰ ਈਸਰੀ ਦਯਾ ਸਿੰਧ ਕੀ ਨਾਰ।
ਪ੍ਰਾਨ ਬਿਨਾਸਨ ਕਛੂ ਹੈ ਦੈ ਦਰਸ਼ਨ ਮਮ ਤਾਰ ॥ 53 ॥

### ਚੌਪਈ

ਯਾ ਪਾਤੀ ਲਿਖ ਦੂਤ ਪਠਾਯੋ। ਸੁਧਾ ਸਰੋਵਰ ਤਤ ਛਿਨ ਆਯੋ।
ਆਗੇ ਸ੍ਰੀ ਗੁਰ ਅੰਤਰਜਾਮੀ। ਨਿਜ ਮਹਿਲੀ ਬੈਠੇ ਸੁਖਧਾਮੀ ॥ 54 ॥
ਤਤ ਛਿਨ ਅਯੋ ਦੂਤ ਗੁਰ ਆਗੇ। ਕਰ ਬਿਨਤੀ ਮਨ ਮਹਿ ਸੁਖ ਪਾਗੇ।
ਕਰ ਦਰਸ਼ਨ ਪੁਨ ਪਾਤੀ ਦੀਨੀ। ਸ੍ਰੀ ਗੁਰ ਹਰਖਤ ਨਿਜ ਕਰ ਲੀਨੀ ॥ 55 ॥

### ਦੋਹਰਾ

ਵਾਚ ਪਤ੍ਰਿਕਾ ਹਰਖ ਧਰ ਦਮੋਦ੍ਰੀ ਸੁਨ ਹਰਖਾਇ।
ਪ੍ਰੇਮ ਤਾਪ ਸੁਨ ਤਾਹਿ ਕੋ ਧੰਨ ਗੁਰ ਹਾਸ ਕਰਾਇ ॥ 56 ॥

### ਕੁੰਡਲੀਆ

ਮਾਤ ਦਮੋਦ੍ਰੀ ਕੋ ਤਬੈ ਸ੍ਰੀ ਗੁਰ ਕੀਨ ਉਚਾਰ।
ਯਾਦ ਕੀਓ ਤਿਨ ਮੋਹ ਕੋ ਤੁਮਰੇ ਸਾਥ ਨ ਪਿਆਰ।
ਤੁਮਰੇ ਸਾਥ ਨ ਪਯਾਰ ਬੈਹਿਨ ਤੁਮ ਭਾਖਤ ਮੋਰੀ।
ਤਿਨੈਂ ਪ੍ਰੀਤਿ ਕਰ ਤਿਆਗੇ ਪ੍ਰੀਤਿ ਤੁਮ ਰਾਖਤ ਹੋਰੀ।
ਘਨੀ ਪ੍ਰੀਤਿ ਮਮ ਸਾਥ ਮਾਤ ਕਹਿ ਤਾਹ ਕੀ।
ਮੋਹ ਵਿਡੰਬਨ ਨਾਹਿ ਦਾਸ ਵਹ ਨਾਹਿ ਕੀ।

### ਅੜਿਲ

ਸੁਨੇ ਮਾਤ ਕੇ ਬੈਨ ਗੁਰ ਸੁਖ ਪਾਇਓ।
ਬਰੰ ਬ੍ਰਹ ਬਚ ਭਾਖ ਮਾਤ ਸੋ ਗਾਇਓ।
ਜੋ ਤੁਮ ਭਏ ਕ੍ਰਿਪਾਲ ਆਗਿਆ ਮੋਹਿ ਕਰ।
ਹੋ ਬਡੀ ਬੈਹਿਨ ਕਾ ਦਰਸ਼ਨ ਕਰ ਤਹਿ ਦੁਖ ਹਰ ॥ 58 ॥

### ਦੋਹਰਾ

ਯਾਦ ਕੀਓ ਤੁਮ ਕਉ ਪ੍ਰਭੂ ਦੈ ਦਰਸ਼ ਦੁਖ ਕਾਟ।
ਤਥਾਸਤ ਬਚ ਗੁਰ ਗਾਇਓਂ ਫੇਰ ਜਾ ਕੇ ਨਾਯੋ ਮਾਤ ਲਿਲਾਟ ॥ 59 ॥

---

[1]ਅ ਪੋਥੀ ਕਿਕਰ [2]ਅ ਪੋਥੀ ਹਮ

### ਚੌਪਈ

ਗੰਗ ਮਾਤ ਕਉ ਗੁਰੂ ਸੁਨਾਯੋ । ਪਾਤੀ ਆਈ ਬੋਲ ਪਠਾਯੋ ।
ਤੇਰ ਸੁਨਖਾ ਬੈਹਿਨ ਵਡ ਜੋਈ । ਪਤਿ[1] ਜੁਤ ਪ੍ਰੇਮ ਤਾਪ ਤਨ ਹੋਈ ॥ 60 ॥
ਤਿਨੇ ਪ੍ਰੇਮ ਲਿਖਿਓ ਅਤਿਅੰਤਾ । ਆਗਿਆ ਤੁਮਰੀ ਚਹੁ ਦੁਖ ਹੰਤਾ ।
ਕਹਾ ਮਾਤ ਜਗ ਮਾਹਿ ਏਹ ਭਾਵੈ । ਪ੍ਰੇਮੀ ਮਿਲ ਗੁਰ ਕਉ ਸੁਖ ਪਾਵੈ ॥ 61 ॥

### ਦੋਹਰਾ

ਤਾਂਤੇ ਤਿਨਕੋ ਦਰਸ ਦੈ ਹੈ ਗੁਰ ਕਰੋ ਨਿਹਾਲ ।
ਦੁਖ ਨਿਵਾਰ ਤੁਹਿ ਨਾਮ ਹੈ ਸਦਾ ਸਦਾ ਕਿਰਪਾਲ ॥ 62 ॥
ਭਗਤ ਸਿੰਘ ਤਪ ਗਿਆਨ ਤੇ ਪਰੇ ਪ੍ਰੇਮ ਪਹਿਚਾਨ ।
ਸਦਾ ਪ੍ਰੇਮ ਵਸ਼ ਗੁਰ ਰਹਹਿ ਜਾਨਹਿੰ ਨਾਂਹਿ ਧਿਆਨ ॥ 63 ॥

### ਚੌਪਈ

ਤਾਂਹਿ ਪ੍ਰੇਮ ਗੁਰੂ ਕਾ ਮਨ[2] ਹਰਯੋ । ਦੁਤੀ ਮਸਤ ਰੰਗ ਕਰਖਨ ਧਰਿਯੋ ।
ਮਾਨੋ ਦੋ ਰੰਗ ਸੰਪਟ ਭਈ । ਮਧ ਦਰਸ ਗੁਰ ਮਾਣਕ ਲਈ ॥ 64 ॥
ਮਗਨ ਹੋਇ ਗੁਰ ਐਸ ਅਲਾਯੋ । ਸੁਨਹੁ ਮਾਤ ਤੁਮ ਐਸ ਕਰਾਯੋ ।
ਸਨੁਖਾਂ ਸਾਥ ਲੀਏ ਤੁਮ ਜਯੋ । ਜਾਹਿ ਤਹਾਂ ਇਛ ਪੂਰਨ ਕਯੋ ॥ 65 ॥
ਨਾਨਕ ਮਤੇ ਦਰਸ ਮੋਹਿ ਜਾਵਹੁੰ । ਤਿਸੀ ਪੰਥ[3] ਤੁਮਰੇ ਪਹਿ ਆਵਹੁੰ ।
ਮਾਤ ਗੁਰੂ ਕੇ ਬਚਨ ਸੁਨਾਏ । ਕੀਨ ਤਿਆਰੀ ਅਤਿ ਹਰਖਾਏ ॥ 66 ॥

### ਦੋਹਰਾ

ਸਨੁਖਾਂ ਦੁਇ ਸੰਗ ਮਾਤ ਲੈ ਦਾਸੀ ਦਾਸ ਅਪਾਰ ।
ਬਚਨ ਮਾਨ ਪਿਆਨਾ ਕੀਓ ਭਲੋ ਮਹੂਰਤ ਧਾਰ ॥ 67 ॥

### ਚੌਪਈ

ਦਰਬਾਰ ਬੰਦਨਾ ਮਾਤਾ ਕਰੀ । ਅਰਧ ਵਿਸਾਖ ਹਰਖ ਮਨ ਧਰੀ ।
ਸੁੰਦਰ ਰਥ ਚੜ ਕੀਨ ਪਯਾਨਾ । ਸਾਥ ਸਨੁਖਾਂ ਹਰਖ ਧਰ ਨਾਂਨਾ ॥ 68 ॥
ਦਾਸੀ ਬਹਿਲਾਂ ਦਾਸ ਤੁਰੰਗਾ । ਚਲੇ ਮਾਤ ਸੰਗਿ ਧਾਰ ਉਮੰਗਾ ।
ਤਾਰਨ ਤਰਨ ਪ੍ਰਿਥਮ ਦਿਨ[4] ਵਾਸਾ । ਕਰ ਮਜਨ ਕੀਨੀ ਅਰਦਾਸਾ ॥ 69 ॥

### ਦੋਹਰਾ

ਕਰ ਪਯਾਨ ਤਹਿ ਤੈ ਤਬੈ ਪੰਥ ਰੈਨ ਬਸ ਸੋਇ ।
ਚਤਰਥ ਦਿਨ ਪਹੁੰਚੇ ਤਹਾਂ ਮਨ ਮਹਿ ਆਨੰਦ ਹੋਇ ॥ 70 ॥

### ਚੌਪਈ

ਆਗੇ ਰਾਮੋ ਇਮ ਸੁਨ ਪਾਈ । ਸਨੁਖਾਂ ਸਹਤ ਮਾਤਾ ਜੀ ਆਈ ।
ਅਤਿ ਅਨੰਦ ਧਰ ਆਗੇ ਦੌਰੀ । ਪ੍ਰੇਮ ਚਾਖ ਮਦ ਮਾਨੋ ਬੌਰੀ ॥ 71 ॥

---

[1] ਅ ਤੇ ੲ ਪੋਥੀ ਨਾਹ [2] ਅ ਪੋਥੀ ਰਿਦ [3] ਅ ਪੋਥੀ ਰਾਗ [4] ੲ ਪੋਥੀ ਕੀਓ

ਦੌਰ ਮਾਤ ਕੇ ਪਗ ਲਪਟਾਈ । ਮਾਨੋ ਰੰਕ ਸੁ ਨਉ ਨਿਧਿ ਪਾਈ ।
ਮਾਤਾ ਧੀਰਜ ਦੀਨ ਅਪਾਰਾ । ਅੰਕ ਮਾਲ ਧਰ ਬਾਰੰਬਾਰਾ ॥ 72 ॥

**ਦੋਹਰਾ**

ਬਹੁਰ ਦਮੋਦਰੀ ਮਾਤ ਕੇ ਗਹੇ ਚਰਨ ਹਰਖਾਇ ।
ਮਾਤ ਸੀਸ ਗਹਿ ਅੰਕ ਧਰ ਆਨੰਦ ਕੁਸਲ ਅਲਾਇ ॥ 73 ॥

**ਚੌਪਈ**

ਬਹੁਰੋ ਰਾਮੋ ਧੀਰ ਧਰਾਈ । ਮਾਤ ਨਾਨਕੀ ਅੰਕ ਮਿਲਾਈ ।
ਸੀਸ ਹਾਥ ਧਰਿ ਐਸ ਅਲਾਯੋ । ਅਟਲ[1] ਸੁਹਾਗਨ ਖੇਦ ਰਹਾਯੋ ॥ 74 ॥
ਤਬ ਅਨੰਦ ਧਰ ਨਿਜ ਗ੍ਰਿਹਿ ਆਈ । ਜਿਉ ਨਕੇਤਿ ਨਵੀਨ ਸੁਹਾਈ ।
ਤਿਹ ਠਾਂ ਡੇਰਾ ਦੀਓ ਬਨਾਇ । ਕਿਆ ਉਪਮਾ ਕਵਿ ਗ੍ਰਿਹਿ ਕੀ ਗਾਇ ॥ 75 ॥

**ਦੋਹਰਾ**

ਸਾਂਈ ਦਾਸ ਗ੍ਰਿਹ ਜੋ ਰਹੇ ਹਰਿ ਗੋਬਿੰਦ ਕੇ ਹੇਤ ।
ਤਾ ਸਮਸਰ ਪਾਵੈ ਨਹੀਂ ਸੁਰਪਤ ਕੇਰ ਨਿਕੇਤ ॥ 76 ॥
ਪਲੰਘ ਡਸਾਇ ਸੁ ਤੀਨ ਤਬ ਧਰ ਪ੍ਰਸਾਦਿ ਗੁਰ ਤਾਹਿੰ ।
ਸਾਂਈ ਦਾਸ ਪਗ ਧੂਰ ਮੋ ਲੇਟਤ ਭਯੋ ਸੁਹਾਇ ॥ 77 ॥

**ਚੌਪਈ**

ਤ੍ਰਿਯਾ ਜਾਇ ਤਬ ਐਸ ਅਲਾਈ । ਹੇ ਪ੍ਰਭ ਉਠੋ ਮਾਤ ਬਡ ਆਈ ।
ਸੁਨਤ ਬਚਨ ਹੋਯੋ ਸਵਧਾਨ । ਪਿਆਰੀ ਆਏ ਕ੍ਰਿਪਾ ਨਿਧਾਨ ॥ 78 ॥

**ਦੋਹਰਾ**

ਕਹ ਦਾਰਾ ਗੁਰ ਆਯ ਹਹਿੰ ਪਾਛੇ ਮਾਤਾ ਆਇ ।
ਮੋਹ ਬਚਨ ਤਹਿ ਸੰਗ ਹੈ ਚਲੇ ਦਰਸ ਤੁਮ ਪਾਇ ॥ 79 ॥

**॥ ਛਪੈ ॥**

ਤਬ ਪਤਿ ਕੀਨ ਉਚਾਰ ਸਫਲ ਜਗ ਜਨਮ ਤੁਮਾਰਾ ।
ਇਛ ਪੂਰ ਕਰ ਤੋਹਿ ਦਰਸ ਦੇ ਬੈਹਿਨ ਸੁਧਾਰਾ ।
ਹਮ ਅਵਗੁਣ ਭਰੂਪਰ ਦੇਖ ਗੁਰੂ ਮੋਹਿ ਭੁਲਾਏ ।
ਤੁਮ ਪਿਆਰੀ ਸੁਖ ਪਾਇ ਇਛ ਮਮ ਨਾਂਹਿ ਪੁਜਾਏ ।
ਕਹ ਦਾਰਾ ਪਤਿ ਧੀਰ ਧਰਿ ਕਛ ਦਿਨ ਪਾਛੈ ਆਇ ਹਹਿੰ ।
ਚਲੋ ਦੇਰ ਤਜ ਦਰਸ ਕਰ ਮਾਤ ਉਠੋ ਸੁਖ ਪਾਯ ਹਹਿੰ ॥ 80 ॥

**ਅੜਿਲ**

ਗਰਿ ਅੰਚਰ ਪ੍ਰਸਾਦਿ ਮਾਤ ਢਿਗ[2] ਲਿਆਇਯੋ ।
ਮਾਤ ਦਰਸ ਸੁਖ ਪਾਇ ਚਰਨ ਲਪਟਾਯੋ ।

---
[1]ਅ ਪੋਥੀ ਸਦ [2]ਅ ਪੋਥੀ ਪਾਸ

ਗੰਗ ਧੀਰ ਬਹੁ ਦੀਨ ਕਹਯੋ ਕਰ ਜੋਰ ਕਰ ।
ਹੋ ਮਾਤ ਗੁਰੂ ਕਬ ਆਇ ਕਹੋ ਮੁਹਿ ਹਰਖ ਧਰ ॥ 81 ॥
ਕਹਿਯੋ ਮਾਤ ਧਰ ਧੀਰ ਗੁਰੂ ਭੀ ਆਇ ਹਹਿਂ ।
ਨਾਨਕ ਮਤੇ ਕੀ ਇਛਾ ਤਿਹ ਠਾਂ ਜਾਇ ਹਹਿਂ ॥
ਤਿਸੀ ਪੰਧ ਫਿਰ ਇਹ ਠਾਂ ਦਰਸ਼ਨ ਦੇਹ ਹਹਿਂ ।
ਹੋ ਸੁਨਤ ਧੀਰੁ ਮਨ ਪਾਇ ਗੁਰੂ ਸੁਖ ਲੇਹੁ ਹਹਿਂ ॥ 82 ॥

### ਦੋਹਰਾ

ਸਾਂਈਂ ਦਾਸ ਮਨ ਹਰਖ ਹੁਇ ਬਹੁਰ ਚਰਨ ਲਪਟਾਇ ।
ਗੁਰੁ ਮਹਿਲ ਲਖ ਮਾਤ ਸਮ ਆਨੰਦ ਧਾਰ ਮਹਾਇ ॥ 83 ॥

### ਚੌਪਈ

ਇਹ ਬਿਧ ਗਾਥਾ ਭਈ ਅਪਾਰਾ । ਭਾਖਓਂ ਕਥਾ ਗ੍ਰਿਥ ਬਢਵਾਰਾ ।
ਗੰਗ ਮਾਤ ਸੁਖ ਜਿਉਂ ਪਹੁੰਚਾਈ । ਡਰੋਲੀ ਮਾਝ ਰਹੀ[1] ਸੁਖਪਾਈ ॥ 84 ॥
ਏਕ ਦਾਸ ਗੁਰੁ ਨਿਕਟ ਪਠਾਯੋ । ਤਤ ਛਿਨ ਦਾਸ ਗੁਰੂ ਪੈ ਆਯੋ ।
ਸਭ ਬ੍ਰਿਤੰਤ ਗੁਰੁ ਕੋ ਕਹ ਦੀਨੋ । ਸ੍ਰੀ ਗੁਰੁ ਹਰਖ ਸੁਨਤ ਚਿਤ ਲੀਨੋ ॥ 85 ॥

### ਦੋਹਰਾ

ਮਸਤ ਦਿਸਾ ਚਿਤਵਨ ਕਰੀ ਸ੍ਰੀ ਗੁਰੁ ਭਏ ਤਿਆਰ ।
ਜੇਠ ਦੂਜ ਦਿਨ ਅਹਿਪਤੀ ਦਾਸ ਰਛ ਕਰਤਾਰ ॥ 86 ॥
ਕੌਲਾਂ ਗ੍ਰਿਹਿ ਗੁਰ ਜਾਤ ਭਏ ਧੀਰਜ ਤਾਕੋ ਦੀਨ ।
ਨਾਨਕ ਮਤੇ ਸੁ ਦਰਸ ਕਰ ਆਵਹਿ ਤੁਹਿ ਢਿਗ ਦੀਨ ॥ 87 ॥
ਕਹਿ ਕੌਲਾਂ ਜਸ[2] ਇਛ ਤੁਮ ਮੋ ਬਲਿ ਨਾਹੀਂ ਜਾਨ ।
ਸੇਵ ਹਿਤ ਤਬ ਦਾਸ ਦੈ ਧੀਰਜ ਦੈ ਸੁਰ ਮਾਨ ॥ 88 ॥
ਗੁਰਦਾਸ ਬੁਢੇ ਕਉ ਸੌਂਪ ਕੇ ਨਮਰ ਸੈਨ ਸੁਧ ਹੇਤ ।
ਅਰਧ ਸਹੰਸਰ ਸੰਗ ਲੈ ਚਲੇ ਸੋ ਮਯਾ[3] ਨਿਕੇਤ ॥ 89 ॥
ਦਰਬਾਰ ਤਖਤ ਕਉ ਬੰਦਨਾ ਕੀਨਾ ਬਹੁਰ ਪਿਆਨ ।
ਦਾਸ ਪ੍ਰੇਮ ਮਨ ਕਰਖਿਯੋ ਚਾਲੇ ਕ੍ਰਿਪਾ ਨਿਧਾਨ ॥ 90 ॥

### ਚੌਪਈ

ਪੰਥ ਗਾਥ ਬਹੁ ਕਥਾ ਬਧਾਵੈ । ਕਵਿ ਮਨ ਭਾਰ ਖੇਦ ਕਉ ਪਾਵੈ ।
ਤਾਂਤੇ ਪੰਥ ਕਥਾ ਨਹਿਂ ਭਾਖੀ । ਭਾਈ ਕਰ੍ਹੇ ਸੁਨੀਯੇ ਗੁਰ ਸਾਖੀ ॥ 91 ॥
ਕਰ੍ਹੇ ਮਾਂਝ ਪਿੰਗਲ ਦ੍ਰਿਗ ਹੀਨਾ । ਰਹੇ ਸਦਾ ਗੁਰ ਕੇ ਰਸ ਲੀਨਾ ।
ਮਨ ਮਹਿਂ ਚਾਹਤ ਚਲਯੋ ਨ ਜਾਵੇ । ਨੇਤ੍ਰ ਅੰਧ ਨਹਿਂ ਪੰਥ ਦਿਖਾਵੈ ॥ 92 ॥

---

[1]ਅ ਪੋਥੀ ਟਿਕੀ [2]ੲ ਪੋਥੀ ਜੋ [3]ਅ ਪੋਥੀ ਕ੍ਰਿਧਾ

### ਦੋਹਰਾ

ਇਛਾ ਮਨ ਏ ਭਾਂਤ ਕਰਿ ਸਭ ਘਟਿ ਕੀ ਗੁਰ ਜਾਨ ।
ਦਰਸ ਦਾਸ ਕੋ ਦੇਹਿਗੇ ਸ੍ਰੀ ਗੁਰੁ ਮਯਾ ਨਿਧਾਨ ॥ 93 ॥
ਸ੍ਰੀ ਗੁਰ ਮਨ ਕੀ ਜਾਨ ਕਰ ਪਹੁੰਚੇ ਤਿਹ ਠਾਂ ਆਇ ।
ਪਿੰਗਲ ਸੁਨ ਚਰਨਨ ਪਰਾ ਤ੍ਰਾਹਿ ਤ੍ਰਾਹਿ ਸੁ ਅਲਾਇ ॥ 94 ॥
ਸ੍ਰੀ ਗੁਰ ਕਹ ਉਠ ਪ੍ਰਾਨ ਪ੍ਰੇ ਕਹ ਪ੍ਰਭ ਚਰਨ ਨ ਛੋਰ ।
ਨੈਨ ਅਮੀ ਰਜ ਚਰਨ ਕੀ ਬਡੇ ਭਾਗ ਭਏ ਮੋਰ ॥ 95 ॥

### ਚੌਪਈ

ਜਬੈ ਚਰਨ ਰਜ ਨੇਤ੍ਰ ਡਾਰੀ । ਭਏ ਸੁਧ ਦ੍ਰਿਗ ਜੋਤ ਅਪਾਰੀ ।
ਹਰਿ ਗੋਬਿੰਦ ਕਾ ਰੂਪ ਲਖਾਯੋ । ਅਤਿ ਆਨੰਦ ਨਿਜ ਮਨ ਮਾਹਿ ਪਾਯੋ ॥ 96 ॥
ਤਾ ਸਮ ਆਨੰਦ ਭਯੋ ਜੁ ਤਾਕੋ । ਕਾਹੁ ਗਮ ਨਹਿ ਜੋ ਗਿਨ ਸਾਕੋ ।
ਪਿੰਗਲ ਸ੍ਰੀ ਗੁਰ ਦਰਸ ਨਿਹਾਰਾ । ਕਪਾਟ ਖੁਲੇ ਭ੍ਰਮ ਦੂਰ ਨਿਵਾਰਾ ॥ 97 ॥

### ਦੋਹਰਾ

ਸ੍ਰੀ ਗੁਰ ਕੀ ਉਸਤਤੀ ਕਰੀ ਸੁਨਹੁ ਸੰਤ ਮਨ ਲਾਇ ।
ਪ੍ਰੇਮ ਮਗਨ ਹੋਯੋ ਤਬੈ ਐਸੇ ਬਚਨ ਅਲਾਇ ॥ 98 ॥

### ਭੁਜੰਗ

ਭੰਵੰ ਪਾਰ ਦਾਸੰ ਕਰੋ ਬੇਦ ਗਾਵੈ । ਨਿਤੰ ਨੇਤਿ ਬੇਦੰ ਨਹੀਂ ਅੰਤ ਪਾਵੈ ।
ਤੁਹੀ ਰਾਮ ਰੂਪੰ ਸੁਭੀਖੰ ਉਧਾਰੈ । ਨਰੰ ਸਿੰਘ ਹ੍ਵੈ ਦਾਸ ਦੋਖੀ ਬਿਦਾਰੈ ॥ 99 ॥
ਸਦਾ ਦਾਸ ਪਿਆਰੇ ਪ੍ਰਭੂ ਦੀਨ ਦਿਆਲਾ । ਬਸੋ ਦਾਸ ਅੰਗਦ ਰਿਦੇ ਤੋਰ ਆਲਾ ।
ਸਭੀ ਰੂਪ ਧਾਰੇ ਤੁਮੇ ਦੀਨ[1] ਹੇਤੰ । ਹਰੋ ਭਾਰ ਮੋਰਾ ਨਹੀਂ ਪਾਇ ਭੇਤੰ ॥ 100 ॥
ਮੰਮ ਮੂੜ ਜੰਤ ਜਸੰ ਕੈਸ ਗਾਵਹੂੰ । ਤੁਹੀ ਤੰਤ ਰੂਪੰ ਨਹੀਂ ਤਾਂਹਿ ਪਾਵਹੂੰ ॥
ਪ੍ਰਭੂ ਮੋਹਿ ਇਛਾ ਬੰਸੰ ਹੀਯ ਮੋਰੇ । ਐਸ ਬੈਨ ਭਾਖੇ ਜੁਗੰ[2] ਹਾਥ ਜੋਰੇ ॥ 101 ॥

### ਦੋਹਰਾ

ਕ੍ਰਿਪਾ ਸਿੰਧ ਹਰਖਤ ਭਏ ਬਰੰਬ੍ਰਹ ਕਹ ਤਾਂਹਿ ।
ਮਾਂਗੋ ਬਰ ਜੋ ਚਾਹ ਤੋ ਮਨ ਮੈ ਧਾਰ ਉਮਾਹਿ ॥ 102 ॥

### ਚੌਪਈ

ਪਿੰਗਲ ਕਹਿ ਦਰਸ਼ਨ ਮਮ ਦੀਜੈ । ਰਿਦੈ ਵਾਸ ਇਛੁ ਪੂਰਨ ਕੀਜੈ ।
ਤੀਨ ਬੇਰ ਗੁਰ ਮਾਂਗ ਅਲਾਈ । ਤਾਂਹਿ ਦਰਸ ਕੀ ਇਛ ਸੁਨਾਈ ।
ਸ੍ਰੀ ਗੁਰ ਕਹਾ ਦਰਸ ਤੁਮ ਕਰੋ । ਤੀਨ ਰੂਪ ਹਮਰੇ ਦ੍ਰਿਗ ਧਰੋ ।
ਇਹ ਮਮ ਰੂਪ ਨਵਮ ਦਰਸਾਵਹੋ । ਦਸਮ ਰੂਪ ਦਿਖ ਦੇਹ ਤਜਾਵਹੋ ॥ 103 ॥

---

[1]ਅ ਪੋਥੀ ਧਰਮ [2]ਏ ਪੋਥੀ ਫੋਇ

**ਦੋਹਰਾ**

ਬਹੁਰ ਧਾਮ ਗੁਰ ਜਾਇ ਹੋ ਸੁਨ ਪਿੰਗਲ ਸੁਖ ਮਾਨ ।
ਹਾਥ ਜੋਰ ਬਿਨਤੀ ਕਰੀ ਸ੍ਰੀ ਗੁਰ ਮਯਾ[1] ਨਿਧਾਨ ॥ 104 ॥

**ਚੌਪਈ**

ਮਮ ਦ੍ਰਿੰਗ ਕਰੋ ਅੰਧ ਸੁਖ ਪਾਵਉ । ਤੋਹਿ ਦੇਖ ਨਹਿੰ ਔਰ ਦਿਖਾਵਊਂ ।
ਸ੍ਰੀ ਗੁਰ ਕਹਾ ਨੈਨ ਤੁਮ ਧਾਰੋ । ਸਭੀ ਵਿਸ੍ਵ ਹਰਿ ਰੂਪ ਨਿਹਾਰੋ ।
ਅਸ ਕਹਿ ਕੀਨੋ ਤਹਿ ਉਪਦੇਸਾ । ਸਤਿਨਾਮ ਰਿਦ ਮਾਂਹਿ ਪਰਵੇਸਾ ।
ਪਿੰਗਲ ਸਤਿਨਾਮ ਰਿਦ ਆਯੋ । ਸੁਧ ਸ਼ਾਂਤ ਹੁਇ ਮਨ ਸੁਖ ਪਾਯੋ ॥ 105 ॥

**ਦੋਹਰਾ**

ਜੇਠੇ ਆਦਿਕ ਚਾਰ ਸਿਖ ਤਾਂ ਸਿਉਂ ਚਰਚਾ ਕੀਨ ।
ਪਿੰਗਲ ਨਿਸ਼ ਜਾਗਤ ਰਹਯੋ ਸਤਿਗੁਰ ਕੇ ਰਸ ਲੀਨ ॥ 106 ॥
ਤੀਨ ਦਿਵਸ ਗੁਰ ਤਹਿ ਰਹੇ ਅਤਿ ਆਨੰਦ ਸੁਖ ਧਾਰ ।
ਬਹੁਰੋ ਕੀਨ ਪਿਆਨ ਗੁਰ ਭਗਤ ਸਿੰਘ ਸੁ ਮੁਰਾਰ ॥ 107 ॥
ਪੰਥ ਚਰਿਤ ਗੁਰ ਕਰਤ ਬਹੁ ਗੰਗ ਕੀਨ ਇਸਨਾਨ ।
ਚਰਨ ਗੁਰ ਲਖ ਜਾਨਵੀ ਨਿਜ ਪਾਵਨ ਜੀਅ ਜਾਨ ॥ 108 ॥

**ਸੋਰਠਾ**

ਦੀਨੋ ਦਾਨ ਅਪਾਰ ਬਿਪ੍ਰਨੰ[2] ਕਉ ਸ੍ਰੀ ਗੁਰ ਕਹਾ ।
ਭੋਜਨ ਵਾਰ ਨ ਪਾਰ, ਦੇਤ ਅਸੀਸੈ ਮੁਦਤ ਮਨ ॥ 109 ॥

**ਚੌਪਈ**

ਤੀਨ ਦਿਵਸ ਗੰਗਾ ਤਟ ਰਹੇ । ਹਰਿ ਗੋਬਿੰਦ ਗੁਰ ਆਨੰਦ ਲਹੇ ।
ਕਰ ਮਜਨ ਪੁਨ ਕੀਨ ਪਯਾਨਾ । ਨਾਨਕ ਮਤੇ ਓਰ ਸੁਖ ਮਾਨਾ ।
ਹਾੜ ਪ੍ਰਿਥਮ ਦਿਨ ਤਹ ਪਹੁੰਚਾਏ । ਨਾਨਕ ਮਤੇ ਦਰਸ ਗੁਰ ਪਾਏ ।
ਸੁਨ ਅਲਮਸਤ ਸ੍ਰੀ ਗੁਰ ਆਯੋ । ਅਤਿ ਆਨੰਦ ਨਿਜ ਮਨ ਮੌ[3] ਪਾਯੋ ॥ 110 ॥

**ਦੋਹਰਾ**

ਗੁਰੁ ਨਾਨਕ ਸਮ ਦੇਖਯੋ ਕੀਨੀ ਉਸਤੁਤ ਅਪਾਰ ।
ਸੇਵਕ ਕੇ ਨਿਸਤਾਰ ਹਿਤ ਹੇ ਗੁਰ ਦੀਨ ਦਿਦਾਰ ॥ 111 ॥
ਸ੍ਰੀ ਗੁਰ ਤਹਿੰ ਕੁਸਲ ਬੂਝੀ ਤਹਿ ਕਹਿ ਕ੍ਰਿਪਾ ਤੁਮਾਰ ।
ਸਿਧ ਖੇਦ ਪੀਪਰ ਜਰਯੋ ਹੈ ਪ੍ਰਭ ਸਰਨ ਉਬਾਰ ॥ 112 ॥

**ਸਵੈਯਾ**

ਧੀਰ ਦੀਓ ਤਿਨਕੌ ਕਰ ਪੰਕਜ ਨੀਰ ਕਮੰਡਲ ਪੂਰ ਮੰਗਾਯੋ ।
ਸਤਿਨਾਮ ਕੋ ਮੰਤ੍ਰ ਉਚਾਰ ਕੀਯੋ ਜਲ ਡਾਰ ਦੀਓ ਭਵ ਪੀਪਰ ਆਯੋ ।

---

[1]ਅ ਪੋਥੀ ਕ੍ਰਿਪਾ [2]ਅ ਪੋਥੀ ਦ੍ਵਿਜਨ [3]ਅ ਤੇ ੲ ਪੋਥੀ ਮਾਹਿ

ਟਾਸ ਔ ਪਾਤ ਹਰੇ ਸਭ ਅੰਗਨ ਦੇਖਕੈ ਮਸਤ ਰਿਦੇ ਹਰਖਾਯੋ[1] ।
ਘੋਰ ਕੈ ਕੁੰਕਮ ਛਿਰਕ ਦੀਓ ਸਬ ਪੀਪਰ ਪਾਤਨ ਮਹਿ ਲਪਟਾਯੋ ॥ 113 ॥
ਸ੍ਰੀ ਮੁਖ ਐਸ ਉਚਾਰ ਕੀਓ ਏਹ ਛੀਟ ਰਹੇ ਸਦਹੀ ਸੰਗ ਪਾਤਾ ।
ਮਸਤ ਅਚਲ ਰਹੈ ਧਰ ਊਪਰ ਸ਼ਾਂਤਪ੍ਰਦੀ ਜਿਹ ਆਵਨ ਸਾਤਾ ।
ਪੀਪਰ ਇਹ ਗੁਰ ਨਾਨਕ ਕੋ ਜਿਹ ਦਰਸ਼ਨ ਕੈ ਅਘ [ਪਾਪ][2] ਬਿਨਾਤਾ ।
ਕਰ ਜੋਰ ਕਰੀ ਬਿਨਤੀ ਬਿਧੀਏ ਪ੍ਰਭ ਮੋਹ ਕਹੋ ਕਿਹੰਤੇ ਉਤਪਾਤਾ ॥ 114 ॥

**ਦੋਹਰਾ**

ਹਰਿ ਗੋਬਿੰਦ ਬਿਨਤੀ ਸੁਨੀ ਸ੍ਰੀ ਮੁਖ ਕੀਨ ਉਚਾਰ ।
ਕਥਾ ਬ੍ਰਿਧ ਥੋਰੀ ਸੁਨਹੁ ਯਾ ਮਾਹਿ ਅਧਿਕ ਵਿਥਾਰ[3] ॥ 115 ।

**ਚੌਪਈ**

ਏਕ ਸਮੇਂ ਗੁਰ ਨਾਨਕ ਦੇਵ । ਚਰਚਾ ਕੀਨੀ ਅਲਖ ਅਭੇਵ ।
ਸਿਧ ਈਰਖਾ ਮਨ ਮਹਿ ਪਾਈ । ਨਿਜ ਮਾਯਾ ਤਬ ਪ੍ਰਗਟ ਦਿਖਾਈ ।
ਕੋ ਮ੍ਰਿਗਾਨੀ ਧਾਰ ਉਡਾਯੋ । ਕੋਊ ਅਗਨ ਮੁਖ ਸਰਪ ਧਰਾਯੋ ।
ਕਿਨ ਪਾਥਰ ਕੀ ਬਰਖਾ ਧਾਰੀ । ਰਹੇ [ਹਾਰ][4] ਗੁਰ ਅਚਲ ਨਿਹਾਰੀ ॥ 116 ॥

**ਦੋਹਰਾ**

ਸਿਧ ਸਭੀ ਇਕਠੇ ਭਏ ਮਾਯਾ ਕੀਨ ਪ੍ਰਕਾਸ ।
ਕੁੰਭ ਪਿਤਾ ਸਮ ਪਰ ਤਬੈ ਭੂਮੀ ਧੀਰ ਹੁਇ ਨਾਸ ॥ 117 ॥

**ਚੌਪਈ**

ਇਹੁ ਪੀਪਰ ਤਰ ਕ੍ਰਿਪਾ ਨਿਧਾਨਾਂ । ਬੈਠੇ ਉਡਿਓ ਰਹਿਤ ਰਿਸ ਮਾਨਾਂ ।
ਕਰ ਪੰਜਾ ਗੁਰ ਯਾ ਪਰ ਲਾਯੋ । ਪਾਤ ਪਾਤ ਪੰਜਾ ਦਰਸਾਯੋ ॥ 118 ॥
ਭ੍ਰਮਤ ਧਰਾ ਨਗ ਸਗਲ ਉਡਾਵੈ । ਪੀਪਰ ਕਉ ਨਹਿ ਪਾਤ ਹਲਾਵੈ ॥
ਹਾਰ ਸਿਧ ਸਭ ਚਰਨੀ ਲਾਗੈ । ਭੂਲ ਛਿਮਾਇ ਪ੍ਰੇਮ ਰਸ ਪਾਗੇ ॥ 119 ॥

**ਦੋਹਰਾ**

ਇਸੀ ਹੇਤ ਨਾਨਕ ਮਤਾ ਨਾਨਕ ਨਾਮ ਧਰਾਇ ।
ਚਾਰ ਤਰਫ ਧਰ ਫਟ ਗਈ ਭੂਮ ਅਚਲ ਇਹ ਭਾਇ ॥ 120 ॥

**ਚੌਪਈ**

ਤਾਂ ਦਿਨ ਤੇ ਜੋ ਪਾਤ ਉਗਾਵੈਂ । ਗੁਰੂ ਨਾਨਕ ਪੰਜਾ ਦ੍ਰਿਸਟਾਵੈਂ ।
ਮਸਤ ਸਾਥ ਅਬ ਈਰਖ ਕੀਨੀ । ਜਾਰਯੋ ਪੀਪਲ ਮਤ ਕੇ ਹੀਨੀ ॥ 121 ॥
ਗੁਰੂ ਨਾਨਕ ਅਬ ਹਰਿਆ ਕੀਨੋ । ਕੁੰਮਕ ਛੀਟ ਪਾਤ ਇਹੁ ਛੀਨੋ ।
ਅਬ ਭੇ ਕੁੰਕਮ ਛੀਟ ਦਿਖਾਵੈ । ਕਰੈ ਦਰਸ ਨਰ ਜਨਮ ਨ ਆਵੈ[5] ॥ 122 ॥

---

[1]ੲ ਪੋਥੀ ਸੁਖ ਪਾਯੋ [2]ਅ ਪੋਥੀ ਵਿਚੋਂ [3]ਅ ਪੋਥੀ ਵਿਸਥਾਰ [4]ਅ ਪੋਥੀ ਵਿਚੋਂ [5]ਅ ਤੇ ੲ ਪੋਥੀ ਤੇ ਭਵ ਨਹਿ ਪਾਵੈ

### ਦੋਹਰਾ

ਬਿਧੀਏ ਤਬ ਬੰਦਨ ਕਰੀ ਮਨ ਮਹਿ ਹਰਖ ਅਪਾਰ ।
ਮਸਤ ਹਰਖ ਧਰਿ ਮਨ ਵਿਖੇ ਜੈ ਜੈ ਕੀਨ ਉਚਾਰ ॥ 123 ॥

### ਕਲਸ਼

ਹਾਥ ਜੋਰਿ ਕਹਿਯੋ ਅਰੂਪਾ । ਇਛਾ ਮਾਯਾ ਰਚੋ ਅਨੂਪਾ ।
ਤੀਨ ਦੇਵ ਚੌਦਸ ਪੁਰ ਗਾਮੀ । ਆਪ ਅਲੇਪ ਰਹੋ ਤੁਮ ਸੁਆਮੀ ॥ 124 ॥

### ਤ੍ਰਿਭੰਗੀ ਛੰਦ

ਲੀਲਾ ਕਰ ਸਵਾਮੀ ਪੂਰਨ ਕਾਮੀ ਜਗ ਕੀ ਰਖਯਾ ਧਾਰਤ ਹੋ ।
ਪੰਕਜ ਸੁਤ ਪਾਲੋ ਸੰਕਰ ਕਾਲੋ ਨਟ ਸਮ ਕੌਤਕ ਸਾਰਤ ਹੋ ।
ਨਾਰਦ ਮੁਨ ਤੋਰਾ ਪਾਇ ਨ ਓਰਾ ਦਾਸ ਖੇਦ ਹਿਤ ਦੇਹ ਧਰ ਹੋ ।
ਲੀਲਾ ਜਗ ਧਾਰੋ ਖੇਦ ਨਿਵਾਰੋ ਨਿਰੰਕਾਰ ਬਪੁ ਆਪ ਕਰਹੋ ॥ 125 ॥

### ਦੋਹਰਾ

ਤੁਰਾਤੀਤ ਪ੍ਰਭ ਸੰਤ ਜੋ ਕਛਕ ਝਲਕ ਸੀ ਪਾਇ ।
ਅਮੀ ਪਾਨ ਕਰ ਨਾਮ ਤਹੁ ਜਗ ਸੰਕਟ ਮਿਟ ਜਾਇ ॥ 126 ॥

### ਚੌਪਈ

ਪੰਚਮ ਰੂਪ ਗੁਰ ਤੁਮਹੀ ਪਾਯੋ । ਅਬ ਇਹੁ ਸੁੰਦਰ ਰੂਪ ਬਨਾਯੋ ।
ਤ੍ਰਾਹ ਤ੍ਰਾਹ ਮਮ ਰਛਾ ਕੀਜੈ । ਸਿਦਕ ਚਰਨ ਰਜ ਮੋ ਕਉ ਦੀਜੈ ॥ 127 ॥
ਇਮ ਕਹ ਪਰਾ ਚਰਨ ਲਪਟਾਈ । ਹਰਿਗੋਬਿੰਦ ਗੁਰ ਤਾਂਹਿ ਉਠਾਈ ।
ਮੁਖ ਸਿਉਂ ਕਹਾ ਮਾਂਗੁ ਰੁਚ ਜੋਈ । ਕਛੁ ਅਦੇਇ ਨਾ ਹਮੋ ਤੇ ਹੋਈ ॥ 128 ॥

### ਦੋਹਰਾ

ਮਸਤ ਕਹਾ ਤੁਮਰੀ ਕ੍ਰਿਪਾ[1] ਚਾਹ ਰਹੀ ਨਹਿ ਕੋਇ ।
ਏਕ ਆਸ ਤੈ ਚਰਨ ਕੀ ਸਿਦਕ ਪ੍ਰਾਪਤ ਹੋਇ ॥ 129 ॥
ਤਬ ਗੁਰੂ ਕਹੈ ਸੁ ਐਸ ਭਵ ਸਕਲ ਸਿਧ ਸੁਖ ਪਾਇ ।
ਤਬ ਸਿਧ ਸੁਨ ਗੁਰੁ ਆਇਯੋ ਅਏ ਸੁ ਬਲਿ ਅਤਿ ਪਾਇ ॥ 130 ॥
ਆਇ ਅਧਿਕ ਮਾਯਾ ਰਚੀ ਪਾਥਰ ਵਰਖਾ ਹੋਇ ।
ਆਂਧੀ ਅਤਿ ਭੈ ਦੇਵਈ ਗੁਰੁ ਢਿਗ ਆਇ ਨ ਜੋਇ ॥ 131 ॥
ਮਾਨ ਹਾਰ ਚਰਨੀ ਲਗੇ ਦਯਾ[2] ਸਿੰਧ ਕੇ ਆਇ ।
ਗੁਰ ਨਾਨਕ ਸਮ ਰੂਪ ਲਖ ਸਭੋ ਸਿਧ ਹਰਖਾਇ ॥ 132 ॥
ਪ੍ਰਸ਼ਨ ਕੀਨ ਕਿਹ ਪੰਥ ਤੁਮ ਅਏ ਸੁ ਕਹਿ ਬਲਿ ਜਾਨ ।
ਕਿਆ ਸਿਖਯਾ ਦੈ ਤਾਰਹੋ ਤਬ ਗੁਰ ਐਸ ਬਖਾਨ ॥ 133 ॥

---

[1]ਅ ਪੋਥੀ ਮਯਾ ੲ ਨਦਰਿ [2]ਅ ਪੋਥੀ ਕ੍ਰਿਪਾ

## ਚੌਪਈ

ਪੰਥ ਅਕਾਲ ਹੁਕਮ ਕੇ ਆਏ । ਅਕਾਲ ਬਸ ਧਾਮ ਪੂਤ ਕਹਾਏ ।
ਸਤਿਨਾਮ ਦੇ ਸਿਖਨ ਤਾਰਉ । ਸਭੀ ਪੰਥ ਇਨ ਕੈ ਪਗ ਡਾਰਉਂ ॥ 134 ॥
ਕਹਾ ਸਿਧ ਦਰਸ਼ਨ ਮਮ ਲੀਜੈ । ਸਭ ਤੇ ਹੋਇ ਅਧਿਕ ਸੁਖ ਲੀਜੈ ।
ਕਹ ਗੁਰੁ ਦਰਸ਼ਨ ਸ੍ਰੀ ਅਕਾਲ । ਚਾਹੇ ਧਾਰਿਓ ਤਾਂਹਿ ਬਿਸਾਲ ॥ 135 ॥

## ਦੋਹਰਾ

ਸਿਧ ਹੋਇ ਤੁਮ ਮਾਨ ਧਰਿ ਸ੍ਰੀ ਗੁਰੁ ਗਰਬ ਪ੍ਰਹਾਰ ।
ਇਹੁ ਬਿਧ ਬਹੁ ਚਰਚਾ ਭਈ ਭਗਤ ਸਿੰਘ ਨਿਰਧਾਰ ॥ 136 ॥

## ਚੌਪਈ

ਤਬ ਗੋਰਖ ਗੁਰੁ ਪਗ ਲਪਟਾਯੋ । ਛਿਮੋ ਭੂਲ ਅਸ ਮੁਖਹੂੰ ਅਲਾਯੋ ।
ਸ੍ਰੀ ਗੁਰੁ ਕਹਾ ਮਸਤ ਪਗ ਲਾਗੋ । ਛਿਮੈ ਤੋਹਿ ਈਰਖ ਮਦਿ ਤਿਆਗੋ ॥ 137 ॥
ਮਸਤ ਚਰਨ ਸ੍ਰਭਹੀ ਸਿਧ ਪਰੇ । ਤ੍ਰਾਹ ਤ੍ਰਾਹ ਮੁਖ ਤੇ ਬਚ ਰਰੇ ।
ਗੁਰ ਆਗਯਾ[1] ਕਰ ਮਸਤ ਖਿਮਾ ਧਰ । ਕਹਿ ਗੁਰੁ ਬਹੁਰ ਨ ਈਰਖ ਮਨ ਧਰ ॥138 ॥

## ਦੋਹਰਾ

ਕਹਿ ਗੋਰਖ ਸਭ ਸਿਧ ਸਿਉਂ ਅਬ ਤੇ ਈਰਖ ਤਿਆਗ ।
ਯਾਹ ਠੌਰ ਕਰ ਬੰਦਨਾ ਤਬ ਹੋਵਉ ਬਡ ਭਾਗ[2] ॥ 139 ॥

## ਚੌਪਈ

ਸਿਧ ਮ੍ਰਾਨ ਬਚ ਗੋਰਖ ਲੀਨੇ । ਗੁਰ ਆਇਸ ਲੈ ਪਯਾਨਾ ਕੀਨੇ ।
ਏ ਬਿਧ ਸਭੀ ਸਿਧ ਜਬ ਗਏ । ਮਸਤ ਭਾਰ ਆਨੰਦ ਲਹੇ ॥ 140 ॥
ਏਕ ਮਾਸ ਗੁਰੁ ਤਾਂਹਿ ਰਹਾਏ । ਪਾਵਨ ਕੀਨੇ ਚਰਿਤ ਮਹਾਏ ।
ਸ਼ਿਕਾਰ ਖੇਡ ਜੋ ਜੀਵ ਹਤਾਨੇ । ਭਏ ਮੁਕਤ ਭਵ ਸੰਸ ਮਿਟਾਨੇ ॥ 141 ॥

## ਦੋਹਰਾ

ਕਿਛ ਦਿਨ ਸਾਵਨ ਕੇ ਗਏ ਸ੍ਰੀ ਗੁਰ ਕੀਨ[3] ਪਯਾਨ ।
ਮਸਤ ਤਬੈ ਬਿਨਤੀ ਕਰੀ ਸੁਨੀਏ ਕ੍ਰਿਪਾ ਨਿਧਾਨ ॥ 142 ॥

## ਚੌਪਈ

ਗੁਰ ਨਾਨਕ ਆਗਿਆ ਮਮ ਹੋਈ । ਛਠਮ ਰੂਪ ਤੁਮਰੇ ਦੁਖ ਖੋਈ ।
ਕਰ ਦਰਸ਼ਨ ਬਹੁਰੋ ਤਨ ਤਿਆਗਯੋ । ਜਾਹਿੰ ਧਾਮ ਗੁਰ ਕੇ ਰਸ ਪਾਗਯੋ ।
ਅਬ ਦਰਸ਼ਨ ਕੀਨਾ ਗੁਰ ਤੋਰਾ । ਸਫਲ ਮਨੋਰਥ ਹੋਇਆ[4] ਮੋਰਾ ।
ਤਾਂਤੇ ਅਛਤ ਤੁਹ ਤਨ ਤਿਆਗਉਂ । ਆਗੇ ਜੋ ਆਇਸ ਤਿਤ ਲਾਗਉਂ ॥ 143 ॥

---

[1]ਅ ਪੋਥੀ ਆਯਸ [2]ਅ ਪੋਥੀ ਭਵ ਪਾਰਿ [3]ੲ ਪੋਥੀ ਕੀਓ [4]ਅ ਪੋਥੀ ਭਯੋ ਹੈ

**ਦੋਹਰਾ**

ਹਰਿਗੋਬਿੰਦ ਹਰਖਤ ਕਹਾ ਤੀਨ ਬਰਖ ਹੈ ਸਾਸ ।
ਰਹੋ ਹਰਖ ਧਰ ਸੇਵ ਕਰਿ ਪੁਨ ਜਾਵੋ ਗੁਰਿ ਪਾਸ ॥ 144 ॥

**ਚੌਪਈ**

ਇਹ ਠਾਂ ਧੂੰਆਂ ਧੁਖੈ ਤੁਮਾਰਾ । ਸੋ ਸੁਨ ਮਸਤ ਹਰਖ ਮਨ ਧਾਰਾ ।
ਦੈ ਧੀਰਜ ਗੁਰ ਕੀਨ ਪਯਾਨਾ । ਮਮਤ ਹਰਖ ਧਰ ਬੰਧਨ ਠਾਨਾ ।
ਹੋਇ ਸਵਾਰ ਗੁਰ ਤਬੈ ਸਿਧਾਏ । ਅਰਧ ਸਹਸ ਨਿਜ ਸੈਨ ਲਵਾਏ ।
ਚਲਤ ਪੰਥ ਸਿਖ ਤਾਰ ਅਨੇਕਾ । ਸਤਿਨਾਮ ਕੀ ਧਰਿ ਮਨ ਟੇਕਾ ॥ 145 ॥

**ਦੋਹਰਾ**

ਗੰਗ ਤਟ ਆਏ ਪ੍ਰਭੁ ਕਛੁਕ ਦਿਵਸ ਕਰਿ ਵਾਸ ।
ਮਜਨ ਕਰ ਦੈ ਦਾਨ ਬਹੁ ਬਿਧੀਏ ਕਰਿ ਅਰਦਾਸ ॥ 146 ॥

**ਚੌਪਈ**

ਪ੍ਰਭ ਜੀ ਗੰਗਾ ਉਤਪਤ[1] ਕੈਸੇ । ਸੋ ਮੋਹ ਕਹੋ ਕ੍ਰਿਪਾ ਕਰ ਤੈਸੇ ।
ਸ੍ਰੀ ਮੁਖ ਕਹਾ ਭਗੀਰਥ ਆਨੀ । ਤਾਰਨ ਪਿਤ੍ਰ ਹੋਤ ਸੁਖਮਾਨੀ ॥ 147 ॥
ਸਰਬ ਕਥਾ ਗੁਰ ਤਾਹਿੰ ਸੁਨਾਈ । ਜੇ ਸਭ ਕਹਉਂ ਗ੍ਰਿੰਥ ਬਢ ਜਾਈ ।
ਸੁਨ ਬਿਧੀਏ ਮਨ ਆਨੰਦ ਪਾਯੋ । ਹਰਿ ਗੋਬਿੰਦ ਕੇ ਪਗ ਲਪਟਾਯੋ ॥ 148 ॥

**ਦੋਹਰਾ**

ਅਸ਼ਟ ਦਿਵਸ ਤਹਿੰ ਠਾਂ ਰਹੇ ਕੀਨੇ ਚਰਿਤ[2] ਅਪਾਰ ।
ਦਾਨ ਭੋਜ ਬ੍ਰਿਪਨ ਦੀਓ ਜਾਕੋ ਵਾਰ ਨ ਪਾਰ ॥ 149 ॥

**ਚੌਪਈ**

ਸ੍ਰੀ ਸਤਿਗੁਰ ਪੁਨ ਕੀਨ ਪਿਆਨਾ । ਤੀਰਥ ਥਾਨ ਓਰ ਧਰ ਧਿਆਨਾ ।
ਸ੍ਰੀ ਗੁਰ ਤੀਰਥ ਜੰਗਮ ਭਾਰੀ । ਕਹਿ ਕਵਿ ਚਲਿਤ ਖੇਦ ਜਨ ਟਾਰੀ ॥ 150 ॥
ਜਹ ਕਰ ਪਾਂਡਉ ਜੁਧ ਮਚਾਈ । ਸੋ ਥਾਨੈ[3] ਲਖ ਗੁਰ ਢਿਗ ਆਈ ।
ਤਹ ਠਾਂ ਸ੍ਰੀ ਗੁਰ ਮਜਨ ਕੀਨੋ । ਦਾਨ ਬਹੁਤ ਬ੍ਰਿਪਨ ਕੋ ਦੀਨੋ ॥ 151 ॥
ਸ੍ਰੀ ਮੁਖ ਉਪਮਾ ਕਰੀ ਅਪਾਰਾ । ਕੁਰਖੇਤਰ ਕਾ ਤੀਰਥ ਭਾਰਾ ।
ਇਮ ਸੁਨ ਸੈਨ ਸਭੀ ਮਜਨਾਏ । ਦਿਜਨ ਦਾਨ ਮਨਿ ਇਛਤ ਪਾਏ ॥ 152 ॥

**ਦੋਹਰਾ**

ਬਹੁਰੋ ਬਿਨ ਪਦ ਤ੍ਰਾਨ ਕੈ ਗੁਰ ਗਰਿ ਅੰਚਰ ਡਾਰ ।
ਲੈ ਪ੍ਰਸਾਦਿ ਤਿਤ ਕੋ ਚਲੈ ਸਾਥ ਸਿਖ ਨਿਰਧਾਰ ॥ 153 ॥

---

[1]ਅ ਪੋਥੀ ਜਨਮਤ [2]ਅ ਪੋਥੀ ਕਰਤ [3]ੲ ਪੋਥੀ ਸਥਾਨ

### ਚੌਪਈ

ਜਹਿ ਗੁਰ ਨਾਨਕ ਕਾ ਅਸਥਾਨਾ । ਚਲੇ ਦਰਸ ਹਿਤ ਕ੍ਰਿਪਾ ਨਿਧਾਨਾ ।
ਪਹੁੰਚੇ ਤਹਾਂ ਸੁ ਅਤਿ ਸੁਖ ਪਾਯੋ । ਕਰਿ ਦਰਸ਼ਨ ਮਨਿ ਹਰਖ ਧਰਾਯੋ ॥ 154 ॥
ਪ੍ਰਸਾਦਿ ਭੇਟ ਗੁਰ ਅਗ੍ਰ ਧਰਾਈ । ਕੀਨ[1] ਬਿਨੈ[1] ਰਜ ਮਸਤਕ ਲਾਈ ।
ਪ੍ਰਕਰਮਾਂ ਕਰ ਪੁਨ ਬੈਠੇ ਤਹਾਂ । ਮਨ ਮਹਿ ਆਨੰਦ ਉਪਜਯੋ ਮਹਾਂ ॥ 155

### ਦੋਹਰਾ

ਤਬ ਜੇਠੇ ਬਿਨਤੀ ਕਰੀ ਹੇ ਗੁਰ ਮੋਹਿ ਸੁਨਾਇ ।
ਗੁਰ ਨਾਨਕ ਨਿਰੰਕਾਰ ਬਪੁ ਇਹਾਂ ਕਵਨ ਹਿਤ ਆਇ ॥ 156 ॥

### ਚੌਪਈ

ਦਯਾ ਧਾਰ ਕਹੀਏ ਸਭ ਗਾਥਾ । ਗੋਪ[2] ਰਖੋ ਜਿਨ ਨਾਥ ਅਨਾਥਾ ।
ਸ੍ਰੀ ਸਤਿਗੁਰ ਬਿਨਤੀ ਸੁਨ ਤਾਂਕੀ । ਕਥਾ ਮਾਝ ਰੁਚ ਅਟਕੀ ਜਾਂਕੀ ॥ 157 ॥
ਸ੍ਰੀ ਮੁਖ ਕਹਾ ਕਥਾ ਬਹੁ ਜਾਨੋ । ਥੋਰੀ ਕਹਉ ਅਧਿਕ ਪਹਿਚਾਨੋ ।
ਸ੍ਰੀ ਗੁਰ ਨਾਨਕ ਤਾਰਤ ਦੇਸਾ । ਗਏ ਸੁਮੇਰ ਇਛ ਕੇ ਭੇਸਾ ॥ 158 ॥

### ਦੋਹਰਾ

ਰਿਖਅਨ[3] ਸਿਉਂ ਕੀਨੀ ਪ੍ਰਭੂ ਚਰਚਾ ਅਨਿਕ ਪ੍ਰਕਾਰ ।
ਐਸੇ ਕਹਾ ਇਕ ਮੁਨੀ ਨੇ ਅਯੋ ਗ੍ਰਹਿਨ ਰਵਿ ਭਾਰ ॥ 159 ॥

### ਚੌਪਈ

ਕੁਰਖੇਤ੍ਰ ਮਜਨ ਫਲ ਭਾਰਾ । ਸਿਧ ਮੁਨੀ ਇਮ ਕੀਨ ਉਚਾਰਾ ।
ਰਿਖਿ ਮੁਨਿ ਸਿਧ ਸਭੇ ਤਹਿ ਆਏ । ਕੁਰਖੇਤ੍ਰ ਦਰਸ਼ਨ ਮਜਨਾਏ ॥ 160 ॥

### ਦੋਹਰਾ

ਤਬ ਬਾਲੇ ਬਿਨਤੀ ਕਰੀ ਹੇ ਪ੍ਰਭ ਤਹਿੰ ਕਰ ਨਾਨ ।
ਬਿਨੈ ਮਾਨ ਗੁਰ ਤਾਂਹਿ ਲੈ ਆਏ ਯਹ ਅਸਥਾਨ ॥ 161 ॥
ਚਾਰ ਬਰਨ ਆਏ ਇਹਾਂ ਜੇਠਾਂ ਭੀਰ ਅਪਾਰ ।
ਜੋਗੀ ਤਪਸੀ ਜਟਾਧਰ ਰਿਖ ਮੁਨਿ ਵਾਰ ਨ ਪਾਰ ॥ 162 ॥

### ਚੌਪਈ

ਕੁਰਖੇਤਰ ਮਹਿ ਕਰਕੇ ਨਾਨਾ । ਕਹਯੋ ਸੁ ਬਚ ਬਾਲੇ ਕਉ ਮਾਨਾ ।
ਮਛੀ ਮਾਸ ਲਿਆਵਹੁ ਜਾਏ । ਬਾਲਾ ਆਗਿਆ ਮਾਨਿ ਸਿਧਾਏ ॥ 163 ॥

### ਦੋਹਰਾ

ਤਬੈ ਗ੍ਰਹਿਨ ਭਾਰੀ ਲਗਯੋ ਲੁਕਯੋ ਰਵੀ ਤਮ ਹੋਇ ।
ਗੁਰ ਆਇਸ[4] ਤਬ ਹੀ ਕਰੀ ਦਈ ਅਗਨ ਤਹਿ ਜੋਇ ॥ 164 ॥

---

[1]ਅ ਪੋਥੀ ਕਰਿ ਅਰਦਾਸ [2]ਅ ਤੇ ੲ ਪੋਥੀ ਗੁਪਤ [3]ਅ ਪੋਥੀ ਰਿਖਿ ਮੁਨਿ ਅ ਪੋਥੀ ਆਗਯਾ

### ਸੋਰਠਾ

ਸੁਨ ਐਸੇ ਰਿਸ ਕੀਨ ਸੰਨਿਆਸੀ ਆਏ ਤਹਾਂ ।
ਭਾਖਯੋ ਰੇ ਮਤ ਹੀਨ ਐਸ ਸਮੇਂ ਐਸੀ ਕਰੋ ॥ 166 ॥

### ਚੌਪਈ

ਤਿਨ ਤੇ ਨਾਨੂੰ ਦਿਜ[1] ਧਰ ਮਾਨਾ । ਕ੍ਰੋਧ ਪੂਰ ਅਸ ਬਚਨ ਬਖਾਨਾ ।
ਤੁਮ ਜਗ ਗੁਰ ਹੋਇ ਐਸ ਕਰਾਵੋ । ਅਵਤਾਰੀ ਨਿਜ[2] ਨਾਮ ਸਦਾਵੋ ॥ 167 ॥
ਹੈ ਸੰਕਟ ਰਵਿ ਤੁਮ ਧਰਿਯੋ ਮਾਸਾ । ਰੀਤਿ ਬੁਰੀ ਕੀਨੀ ਪਰਕਾਸ਼ਾ ।
ਐਸ ਸਮੇਂ ਨਰ ਕਰਹੈ ਦਾਨਾ । ਮਜਨ ਕਰ ਪਾਵਹਿ ਫਲ ਨਾਨਾ ॥ 168 ॥

### ਦੋਹਰਾ

ਕਿਆ ਤੁਮਰੀ ਮਤ ਕਉ ਭਯੋ ਧਰਯੋ ਮਾਸ ਇਹ ਵਾਰ ।
ਕ੍ਰੋਧ ਪੂਰ ਜੇਠਾ ਸੁਨਹੁ ਸਭ ਦਿਜਨ ਕੀਨ ਉਚਾਰ ॥ 169 ॥

### ਚੌਪਈ

ਗੁਰ ਨਾਨਕ ਸੁਨ ਦਿਜ ਕੇ ਬੈਨਾ । ਰਿਸ ਨਹਿ ਕੀਨ ਸ਼ਾਂਤ ਸੁਖ ਐਨਾ ।
ਪ੍ਰਥਾਇ ਤਾਂਹਿ ਗੁਰ ਕੀਨ ਉਚਾਰਾ । ਸਲੋਕ ਮਲਾਰ ਮਾਂਹਿ ਨਿਰਧਾਰਾ ॥ 170 ॥
ਦਸ ਪੰਦਰਹ ਜੇਠਾ ਸੋ ਜਾਨ । ਅਰਥ ਸੰਕੋਚ ਸੁਨਹੁ ਧਰ ਧਿਆਨ ।
ਤਾਂਕੇ ਮਾਨ ਨਿਵਾਰਨ ਹੇਤਾ । ਭਾਖੇ ਬਚ ਗੁਰ ਕ੍ਰਿਪਾ ਨਿਕੇਤਾ ॥ 171 ॥

### ਦੋਹਰਾ

ਸਭ ਜਗ ਮਾਸ ਅਧੀਨ ਹੈ ਮਾਸ ਤਜਯੋ ਨਹ ਜਾਇ ।
ਸੁਨ ਪਾਂਡੇ ਇਹੁ ਮਾਸ ਕੀ ਉਤਪਤ ਜਗਤ ਦਿਖਾਇ[3] ॥ 172 ॥

### ਕਬਿਤ

ਮਾਤ ਤਨ ਮਾਸ ਨਰ, ਮਾਸ ਮਧ ਵਾਸ ਧਰ,
ਨਾਭ ਮੁਖ ਮਾਸ ਕਰ, ਹਡ ਚਮ ਮਾਸ ਹੈ ।
ਮਾਸ ਹੀ ਜਨੰਮ ਪਾਇ, ਕੁਚ ਮੁਖ ਮਾਸ ਲਾਇ
ਜੀਭ ਮੁਖ ਮਾਸ ਸਭ, ਮਾਸ ਮਧ ਸ੍ਵਾਸ ਹੈ ।
ਬਡਾ ਹੋਇ ਵਿਯਾਹ ਕਰ, ਮਾਸ ਹੀ ਲਿਆਇ ਘਰ,
ਅਗ੍ਰ ਸੁਤ ਮਾਸ ਸਭ, ਮਾਸ ਸਭੇ ਸਾਕ ਹੈ ।
ਸ੍ਰੀ ਗੁਰ ਸੁ ਮਿਲੈ ਜਾਹਿ, ਹੁਕਮ ਪਛਾਨੈ,
ਤਾਹਿ ਆਪ ਨਹਿ ਛੂਟ ਕੋਉ, ਬਚਨ ਵਿਨਾਸ ਹੈ ॥ 173 ॥

### ਸਵੈਯਾ

ਮਾਸ ਹੀ ਮਾਸ ਕਹਹਿ ਨਰ ਮੂਰਖ ਗਿਆਨ ਧਿਆਨ ਨਹੀ[4] ਚਿਤ ਜਾਣੇ ।
ਕਾਹੇ ਕਉ ਮਾਸ ਔ ਸਾਗ ਕਹੈ ਜਗ ਪਾਪ ਕਹੋ ਕਿਹ ਮਾਹਿ ਸਮਾਣੇ ।

---

[1]ੲ ਪੋਥੀ ਬਿਪ੍ਰ ਤਿਹ [2]ਅ ਪੋਥੀ ਅਪਨੋ [3]ਅ ਤੇ ੲ ਪੋਥੀ ਦ੍ਰਿਸ਼ਟਾਇ [4]ਅ ਪੋਥੀ ਨਾਹੀ

ਮਾਰ ਗੈਂਡਹਿ ਤੁਮ ਹੋਮ ਕਰੋ ਮੁਖ ਭਾਖਤ ਹੈ ਜਗ ਦੇਵੀ ਕੀ ਬਾਣੈ ।
ਮਾਸ ਕੋ ਤਿਆਗ ਕਬੀ ਨਾ ਧਰੋ, ਕਰ ਰੈਨ ਕੋ ਮਾਸ ਸਭੇ ਤੁਮ ਖਾਣੇ ॥ 174 ॥

**ਦੋਹਰਾ**

ਜਗਤ[1] ਲੋਕ ਭਰਮਾਇ ਹੈ ਅਪਨੋ ਡਿੰਭੁ[2] ਪਸਾਰ ।
ਗਿਆਨ ਧਿਆਨ ਤੁਮਰੇ ਨਹੀਂ ਅੰਧੇ ਅੰਧ ਨਿਹਾਰ ॥ 175 ॥
ਅੰਧੇ ਸੋ ਕਿਆ ਭਾਖਨਾ ਕਹਨਾ ਬੂਝ ਨਾ ਹੋਇ ।
ਅੰਧੇ ਸੇਈ ਨਾਨਕਾ ਲੋਇਨ ਰਿਦੈ ਨ ਹੋਇ ॥ 176 ॥

**ਚੌਪਈ**

ਮਾਤ ਪਿਤਾ ਕੀ ਰਕਤ ਨਿਪੰਨੇ । ਮਛੀ ਨਾਸ ਮਹਾਂ ਧਰਿ ਜੰਨੇ ।
ਇਸਤ੍ਰੀ ਪੁਰਖ ਮਾਸ ਮਿਲ ਹੋਇ । ਪੜ ਕੈ ਥਾਕੈ ਗਿਆਨ ਨ ਜੋਇ ॥ 177 ॥
ਸਭੇ ਮਾਸ ਜੰਮੇ ਨਰ ਭਾਂਡੇ । ਨਿਜ ਕਉ ਚਤ੍ਰ ਕਹਾਵੈ ਪਾਂਧੇ ।
ਬਾਹਰ ਕਾ ਮਾਸ ਕਹਤ ਤੁਮ ਮੰਦਾ । ਭਲੋ ਮਾਸ ਘਰ ਕੋ ਬਹੁ ਗੰਦਾ ॥ 178 ॥

**ਦੋਹਰਾ**

ਜੀਅ ਜੰਤ ਸਭ ਮਾਸ ਤੇ ਮਾਸ ਵੇਸੇਰਾ ਪਾਇ ।
ਤਜ ਗ੍ਰਿਹ ਤਜ ਮੂੜ ਨਰ ਅੰਧ ਗੁਰੂ ਜਿਹ ਗਾਇ ॥ 179 ॥

**ਕਬਿਤ**

ਪੁਰਾਨ ਤੇ ਕਤੇਬ ਜੁਗ ਚਾਰ ਜਗ ਕਾਜ ਮਾਂਹਿ
ਮਾਸ ਹੀ ਵਿਵਾਹ ਮਧ ਉਤਮ ਅਲਾਇ ਹੈ ।
ਪਾਤਿਸ਼ਾਹਿ ਨਰ ਨਾਰ ਮਾਸ ਹੀ ਤੇ ਭਵ ਧਾਰ
ਜਾਰ ਜੇਉ ਨਰਕ ਦੁਆਰ ਦਾਨ ਕਾਹੇ ਪਾਇ ਹੈ ।
ਨਰਕ ਦੇਤ ਨ ਕਲੇਸ਼, ਤਬ ਐਸੇ ਕਹਿ ਹੇਤ
ਕਹੋ ਔਰ ਨਰ ਮਤਿ ਆਪਨ ਕਮਾਇ ਹੈ ।
ਪਾਂਡੇ ਤੁਮ ਜਾਨ ਨਹੀਂ ਮਾਸ ਕਾਹਿ ਵਸਿ ਪਾਇ
ਤੋਇ ਉਤਪਤਿ ਸਭ ਜਗ ਦੀ ਸੁਨਾਇ ਹੈ ॥ 180 ॥

**ਦੋਹਰਾ**

ਤੋ ਯਹੁ ਅੰਨ ਕਪਾਹ ਹੈ ਤੋਏ ਬਹੁਤ ਵਿਕਾਰ ।
ਸੰਨਿਆਸੀ ਸੋ ਛੋਡੇ ਸਭੀ ਨਾਨਕ ਕਹੈ ਵਿਚਾਰ ॥ 181 ॥

**ਚੌਪਈ**

ਜਬ ਜੇਠਾ ਗੁਰ ਐਸ ਅਲਾਯੋ । ਤਬ ਪਾਂਡੇ ਸਭ ਮਾਨ ਗਵਾਯੋ ।
ਗੁਰ ਨਾਨਕ ਕੇ ਚਰਨੀ ਲਾਗੇ । ਨਿਮ੍ਰੀਭੂਤ ਮਾਨ ਕਉ ਤਿਆਗੇ ॥ 182 ॥

---

[1]ਅ ਪੋਥੀ ਦੁਨੀ [2]ਅ ਤੇ ੲ ਪੋਥੀ ਦੰਭ

ਗੁਰ ਨਾਨਕ ਦਿਖ ਬਾਲੇ ਓਰ । ਭਾਖਯੋ ਸੁਭ ਦਿਖ ਕੂੰਨੀ ਫੋਰ ।
ਬਾਲੇ ਕੂੰਨੀ ਭੂਮ ਗਿਰਾਈ । ਕਛੂ ਨ ਮਾਸ ਦਿਖ ਬਿਸਮਹਿੰ ਪਾਈ ॥ 183 ॥
ਮੁਖ ਸਿਉਂ ਤ੍ਰਾਹਿ ਤ੍ਰਾਹਿ ਦਿਜ[1] ਗਾਏ । ਕਰੋ ਸਿਖ ਪ੍ਰਭ ਖਿਮਾ ਕਰਾਏ ।
ਕੀਨ ਸਿਖ ਗੁਰ ਮੰਤਰ ਦੀਨੋ । ਸਤਿਨਾਮ ਲੈ ਦਿਜ[2] ਸੁਖ ਚੀਨੋ ॥ 184 ॥

**ਦੋਹਰਾ**

ਦਿਜ ਸੰਨਿਆਸੀ ਵਿਦਾ ਭਏ ਗੁਰੂ ਸਿਧ ਦ੍ਰਿਸਟਾਇ ।
ਸੁਣ ਜੇਠਾ ਇਹ ਹੇਤ ਪ੍ਰਭ ਸ੍ਰੀ ਗੁਰ ਇਹ ਠਾਂ ਆਇ ॥ 185 ॥

**ਚੌਪਈ**

ਭਗਤ ਸਿੰਘ ਏਹ ਕਥਾ ਸੁਨਾਈ । ਜੇਠੇ ਕਉ ਗੁਰ ਆਨੰਦ ਪਾਈ ।
ਪੁਨ ਅਸਥਾਨ ਕੀ ਉਪਮ ਉਚਾਰੀ । ਜੋਊ ਦਰਸ ਕਰੈ ਨਰ ਨਾਰੀ ।
ਪਰੇ ਸ਼ਾਂਤ ਮਨ ਬਾਂਛਤ ਪਾਵੈ । ਇਹ ਦਰਸ਼ਨ ਅਘ ਓਘ ਨਸਾਵੈ ।
ਇਮ ਕਹਿ ਬਹੁਰ ਬੰਦਨਾ ਧਾਰੀ । ਹਰਿ ਗੋਬਿੰਦ ਗੁਰ ਰੂਪ ਮੁਰਾਰੀ ॥ 186 ॥

**ਦੋਹਰਾ**

ਭਗਤ ਸਿੰਘ ਤਹ ਠਾਂ ਰਹੇ ਪਾਂਚ ਦਿਵਸ ਸੁਖ ਪਾਇ ।
ਭਾਦ੍ਰੋਂ ਥਿਤ ਪਯਾਨਾ ਕੀਓ ਤਹਿ ਤੇ ਹਰਖ ਧਰਾਇ ॥ 187 ॥

**ਚੌਪਈ**

ਸਨੈ ਸਨੈ ਗੁਰ ਪੰਥ[3] ਚਲਾਵਹਿੰ । ਪਾਵਨ ਸੁੰਦਰ ਚਰਿਤ ਕਰਾਵਹਿੰ ।
ਪੰਥ ਕਥਾ ਯਦਿ ਸਭੀ ਅਲਾਵਉਂ । ਕਥਾ ਬਧਨ ਤੇ ਅਧਿਕ ਡਰਾਵਉਂ ॥ 188 ॥
ਕਛ ਦਿਨਿ ਅਸੂ ਗਏ ਨਿਹਾਰ । ਡਰੋਲੀ ਪਹੁੰਚੇ [ਸ੍ਰੀ][4] ਗੁਰੂ ਮੁਰਾਰ ।
ਸਾਂਈ ਦਾਸ ਅਗ੍ਰ ਸੁਨ ਪਾਯੋ । ਦਯਾ ਸਿੰਧ ਗੁਰ ਹਮਰੇ ਆਯੋ ॥ 189 ॥

**ਦੋਹਰਾ**

ਜਸ ਚਾਤ੍ਰਿਕ ਚਹ ਬੂੰਦ ਕਉ ਤੈਸ ਦਰਸ ਕੀ ਚਾਹ ।
ਪ੍ਰੇਮ ਮਗਨ ਠਾਂਢੋ ਭਯੋ ਮਨ ਮਹਿੰ ਧਾਰ ਉਮਾਹ ॥ 189 ॥

**ਚੌਪਈ**

ਪ੍ਰੇਮ ਮਗਨ ਗੁਰ ਸਮੁਹ ਚਲਾਯੋ । ਮਨੋ ਰੰਗ ਮਦ ਬਹੁਤ ਪਿਆਯੋ ।
ਗਿਰ ਗਿਰ ਪਰਤ ਦੇਹ ਸੁਧ ਨਾਹੀਂ । ਮਨੋ ਪ੍ਰੀਤਿ ਇਹ ਤੇ ਭਵ ਪਾਹੀ ॥ 190 ॥
ਬੈਠੋ ਪੰਥ ਪ੍ਰੇਮ [ਮਹਿ][1] ਲੀਨਾ । ਲਾਗ ਸਮਾਧ ਰੰਗ ਰਸ ਭੀਨਾ ।
ਹਰਿ ਗੋਬਿੰਦ ਤਤ ਛਿਨ ਤੌਂ ਆਏ । ਉਠਹੁ ਉਠਹੁ ਗੁਰ ਸ਼ਬਦ ਅਲਾਏ ॥ 191 ॥

**ਦੋਹਰਾ**

ਭਗਤ ਸਿੰਘ ਵਹੁ ਪ੍ਰੇਮ ਮਾਂਹਿ ਭਯੋ ਸਿਲਾ ਸਮ ਜਾਨ ।
ਤਾਕਉ ਸੁਧ ਤਨ ਹੈ ਨਹੀਂ ਸ੍ਰੀ ਮੁਖ ਉਠਹੁ ਬਖਾਨ ॥ 192 ॥

---

[1]ਅ ਪੋਥੀ ਬਿਪ੍ਰ [2]ੲ ਪੋਥੀ ਤਿਨ [3]ੲ ਪੋਥੀ ਰਾਗ [4]ਅ ਪੋਥੀ ਵਿਚੋਂ [5]ੲ ਪੋਥੀ ਵਿਚੋਂ

### ਦੋਹਰਾ

ਮਹਾ ਜੋਤ ਦਿਖ ਪੁਤ੍ਰ ਕੀ ਸ੍ਰੀ ਗੁਰ ਕੀਨ ਉਚਾਰ ।
ਸੁਨੋ ਮਾਤ ਅਵਤਾਰ ਏਹ ਸੂਰਜ ਧਰਿਯੋ ਸੁਧਾਰ ॥ 598 ॥

### ਚੌਪਈ

ਸੂਰਜ ਮਲ ਤਾਂਤੇ ਇਹ ਨਾਮਾ । ਪਰਮ ਜੋਤ ਸੂਰਤ ਅਭਿਰਾਮਾ ।
ਗੰਗ ਮਾਤ ਸੁਨ ਆਨੰਦ ਆਯੋ । ਦੀਓ ਦਾਨ ਅਤਿ ਹਰਖ ਧਰਾਯੋ ॥ 599 ॥
ਆਂਬ ਮੌਰ ਧਰਿ ਬੰਦਨ ਵਾਰੇ । ਬਾਂਧ ਬਹੁਤ ਅਤਿ ਗਾਵਤ ਨਾਰੇ ।
ਕੀਨ ਰੀਤਿ ਜਗ ਦਾਨ ਕਰਾਏ । ਪਾਂਚ ਮਾਸ ਸੁਖ ਸੰਗ ਬਿਤਾਏ ॥ 600 ॥

### ਦੋਹਰਾ

ਮਾਤ ਨਾਨਕੀ ਹਰਖ ਮਨਿ ਵਾਮ ਅੰਗ ਫੁਰਕਾਇ ।
ਬਹੁ ਮੰਗਲ ਸੂਚਨ ਭਏ ਲਖਯੋ ਪੁਤ੍ਰ ਭਵ ਪਾਇ ॥ 601 ॥

### ਚੌਪਈ

ਅਰਧ ਜਾਮ ਦਿਨ ਜਬੈ ਰਹਾਯੋ । ਮਘਰ ਖੋੜਸ ਦਿਵਸ ਬਿਤਾਯੋ ।
ਨਿਕਸੀ ਪਵਨ ਪੁਤ੍ਰ ਭਵ ਲੀਨਾ । ਸਸਿ ਰੁਤ ਸੰਮਤ ਦਿਨ ਤਤ ਚੀਨਾ ॥ 602 ॥
ਵਿਸਾਖਾ ਜਾਨ ਨਿਛਤ੍ਰ ਆਯੋ । ਤਹ ਛਿਨ ਸੁੰਦਰ ਸੁਤ ਭਵ ਪਾਯੋ ।
ਇੰਦ ਤਾਤ ਦਿਨ ਦਿਖ ਹਰਖਾਨੀ । ਮਾਤ ਨਾਨਕੀ ਪੁਲਕਤ ਬਾਨੀ ॥ 603 ॥

### ਦੋਹਰਾ

ਪੇਖ ਪੁਤ੍ਰ ਸੁਖ ਪਾਇਯੋ ਮਾਤ ਨਾਨਕੀ ਅਪਾਰ ।
ਗੰਗ ਮਾਤਾ ਆਈ ਤਬੈ ਸੁਨਿ ਸੁਤ ਕੀਨ ਦੀਦਾਰ ॥ 604 ॥

### ਚੌਪਈ

ਗੰਗ ਮਾਤ ਦਿਖ[1] ਰੂਪ ਸੁਹਾਯੋ । ਬਡ ਅਨੰਦ ਨਿਜ ਮਨ ਮਹਿ ਪਾਯੋ ।
ਗੰਗ ਮਾਤ ਕੈ ਮਨ ਕੀ ਜਾਨ । ਆਏ ਸ੍ਰੀ ਗੁਰ ਮਯਾ ਨਿਧਾਨ ॥ 605 ॥
ਦੇਖਯੋ ਗੁਰ ਸੁਤ ਰੂਪ ਅਪਾਰਾ । ਸ੍ਰੀ ਮੁਖ ਕੀਨਾ ਬਚਨ ਉਚਾਰਾ ।
ਅਣੀਵੰਤ ਇਹ ਮਾਤ ਲਖੀਜੈ । ਬਡਜੋਧਾ ਕਿਆ ਉਪਮਾ ਕੀਜੈ ॥ 606 ॥

### ਦੋਹਰਾ

ਅਣੀ ਰਾਇ ਤਾਂਤੇ ਤਿਸੈ ਭਯੋ ਨਾਮ ਸੁਖ ਖਾਂਨ ।
ਭਗਤ ਸਿੰਘ ਇਹ ਭਾਂਤ ਵਚ ਭਾਖੇ ਕ੍ਰਿਪਾ ਨਿਧਾਨ ॥ 607 ॥

### ਸੋਰਠਾ

ਗੰਗ ਮਾਤ ਸੁਨ ਨਾਮ ਬਡ ਅਨੰਦ[2] ਮਨ ਮਹਿ ਕੀਓ ।
ਔ ਹਰਖੀ ਸਭ ਬਾਮ ਮਾਤ ਨਾਨਕੀ ਹਰਖ ਬਹੁ ॥ 608 ॥

---

[1] ਅ ਪੋਥੀ ਪਿਖ [2] ੲ ਪੋਥੀ ਪਰਮ

### ਸਵੈਯਾ

ਮੰਗਲ ਸਾਜ ਸਭੇ ਸਭਹੀ ਦਰ ਚੰਦਨ ਸਿਉ ਛਿਰਕੈ ਗ੍ਰਿਹ ਸਾਰੇ ।
ਬੰਦਨ ਵਾਰ ਬਧੇ ਦਰ ਊਪਰ ਬਾਜ ਬਜਾਇ ਬਡੇ ਸੁਖ ਧਾਰੇ ।
ਦਿਨ ਦੀਓ ਬਹੁ ਬਿਪ੍ਰਨ ਕਉ ਉਪਮਾ ਤਹਿ ਕੀ ਕਵਿ ਦਾਸ ਉਚਾਰੇ ।
ਜੈਸ ਭਯੋ ਭਵ ਦਾਸਰਥੀ ਦ੍ਵਿਜ ਦਾਨ ਕਉ ਦੇਖ ਸੁ ਮੇਰ ਚਿਤਾਰੇ ॥ 609 ॥

### ਦੋਹਰਾ

ਸੁਨੋ ਸੰਤ ਮੰਗਲ ਅਧਿਕ ਕਹ ਤਕ ਕਰਉਂ ਉਚਾਰ ।
ਬਰਖ ਬੀਤ ਆਨੰਦ ਸਿਉ ਦੀਨੋ ਦਾਨ ਅਪਾਰ ॥ 610 ॥

### ਚੌਪਈ

ਭਗਤ ਸਿੰਘ ਮੰਗਲ ਬਹੁ ਜਾਨੋ । ਭਾਖਉਂ ਥੋਰੀ ਅਧਿਕ ਪਛਾਨੋ ।
ਬਹੁ ਸੁਖ ਮਾਤ ਨਾਨਕੀ ਪਾਵੈ । ਪੁਤ੍ਰ ਦੇਖ ਨਿਜ ਬਲ ਬਲ ਜਾਵੈ ॥ 611 ॥
ਹਿਮ ਰਿਤੁ ਪੋਖ ਮਾਸ ਤਬ ਆਯੋ । ਸੁਰ ਗੁਰ ਦਿਵਸ ਨਿਸਾ ਜੁ ਬਿਤਾਯੋ ।
ਪ੍ਰਾਤਕਾਲ ਗੁਰ ਕੀਨ ਇਸਨਾਨਾ । ਬੈਠੇ ਲਾਇ ਰੂਪ ਨਿਜ ਧਿਆਨਾ ॥ 612 ॥

### ਦੋਹਰਾ

ਗੁਰੁ ਨਾਨਕ ਪਦ ਕਮਲ ਮਹਿ ਲਾਗ[1] ਸਮਾਧ ਅਖੰਡ ।
ਮਾਤ ਨਾਨਕੀ ਤਬ ਅਈ ਧਰ ਗੋਦੀ ਸੁਤ ਚੰਦ ॥ 613 ॥

### ਚੌਪਈ

ਕ੍ਰਿਪਾ ਸਿੰਧ ਕੇ ਪਗ ਲਪਟਾਈ । ਅਤਿ ਅਧੀਨ ਹੁਇ ਬਿਨੈ ਅਲਾਈ ।
ਬਿਨੈ ਸੁਨਤ ਗੁਰ ਨੈਨ ਉਘਾਰੈ ! ਦੇਖ ਪੁਤ੍ਰ ਧਰਿ ਹਰਖ ਅਪਾਰੇ ॥ 614 ॥

### ਦੋਹਰਾ

ਸ੍ਰੀ ਮੁਖ ਕਹਾ ਸੁ ਮਾਂਗ ਰੁਚ ਜੋ ਇਛਿਤ ਸੋ ਪਾਵ ।
ਮਾਤ ਨਾਨਕੀ ਹਰਖ ਸਿਉਂ ਕਹਿ ਤੁਮ ਸਭ ਸੁਖ ਦਾਵ ॥ 615 ॥
ਤੁਮਰੇ ਬਚ ਤੈ੍ ਪੁਤ੍ਰ ਕੇ ਦੀਜੇ ਪੁਤ੍ਰ ਮੁਰਾਰ ।
ਸਤਿਨਾਮ ਮਤ੍ਰ ਦੀਓ ਲਿਖ ਗੁਰ ਕੀਨ ਉਚਾਰ ॥ 616 ॥

### ਚੌਪਈ

ਦੀਨ ਮੰਤ੍ਰ ਪੁਨ ਰੀਤਿ ਉਚਾਰੀ । ਕਰਇ ਸਨਾਨ ਇਕ ਚਿਤ ਸੁਧਾਰੀ ।
ਧਿਆਨ ਗੁਰੂ ਨਾਨਕ ਕਾ ਕਰੋ । ਸੰਪੂਰਨ ਮੰਤ੍ਰ ਅਪਨੇ ਮੁਖ ਧਰੋ ॥ 617 ॥
ਕਰ ਬੰਦਨ ਪੁਨ ਮਾਤ ਸਿਧਾਰੀ । ਹਰਖਤ ਅਪਨੇ ਸਦਨ ਮਝਾਰੀ ।
ਕਰ ਬੰਦਨ ਮਨ [ਮਾਹਿ][2] ਸੁਖ ਪਾਯੋ । ਗੁਰ ਨਾਨਕ ਕਾ ਧਿਆਨ ਲਗਾਯੋ ॥ 618 ॥

---

[1]ਅ ਪੋਥੀ ਲਾਗਯੋ [2]ਅ ਪੋਥੀ ਵਿਚੋਂ

**ਦੋਹਰਾ**

ਸੇਲੀ ਟੋਪੀ ਜੁਤ ਕੀਓ ਗੁਰ ਨਾਨਕ ਕਾ ਧਿਆਨ ।
ਮੰਤ੍ਰ ਪਾਨ ਤਤ ਛਿਨ ਕੀਓ ਗੁਰੂ ਨਾਨਕ ਸੁਖ ਮਾਨ ॥ 619 ॥

**ਚੌਪਈ**

ਸੂਚਨ ਗਰਭ ਤਾਹਿ ਛਿਨ ਹੋਯੋ । ਇਸਥਿਤ ਪੌਨ ਉਦਰ ਦੁਖ ਖੋਯੋ ।
ਗੰਗ ਮਾਤ ਪਿਖ ਆਨੰਦ ਪਾਏ । ਅਰਧ ਮਾਸ ਗ੍ਰਹ ਮਾਸ ਬਿਤਾਏ ॥ 620 ॥

**ਦੋਹਰਾ**

ਇਮ ਕਹ ਕਥਾ ਸੁ ਅਨਿਕ ਬਿਧ ਅਨਦਿਨ ਬੀਤ ਸੁਖਾਰ ।
ਕਾਤਕ ਮਾਸ ਸੁ ਸੁਭ ਵਿਖੇ ਅਯੋ ਦੀਪ ਸੁਖ ਕਾਰ ॥ 621 ॥
ਦੇਸਿ ਦੇਸਿ[1] ਸੰਗਤ ਅਈ ਕਹਿ ਤਕ ਕਰਉਂ ਬਖਾਨ ।
ਪੁਲਕਗਾਤ ਸੰਗਤ ਸਬੀ ਅਈ ਕਰਤ ਗੁਰ ਧਿਆਨ ॥ 622 ॥

**ਸੈਵਯਾ**

ਸੰਗਤ ਆਇ ਘਨੀ ਅਤਿ ਹੀ ਗੁਰੁ ਦਰਸ਼ਨ ਚਾਹਿ ਉਮੰਗ ਅਪਾਰਾ ।
ਤਖਤ ਅਕਾਲ ਬਿਰਾਜਤ ਭਏ ਗੁਰੁ ਸੇਤ ਧਰੇ ਪਟ ਦੇਤ ਦਿਦਾਰਾ ।
ਆਯੁਧ ਅੰਗ ਬਡੀ ਛਬਿ ਪਾਵਤ ਭੂਖਨ ਧਾਰ ਅਪਾਰ ਮੁਰਾਰਾ ।
ਅਗ੍ਰਜ ਭੇਟ ਅਪਾਰ ਚੜੀ ਬਹੁ ਭੂਖਨ ਆਯੁਧ ਲਲਤ ਹਜਾਰਾ ॥ 623 ॥

**ਅੜਿਲ**

ਪਾਛੇ ਏਕਮ ਜਾਨ ਏਕ ਦਿਨ ਆਇਓ ।
ਲਾਗੋ ਅਧਿਕ ਦਿਵਾਨ ਹਰਖ ਬਹੁ ਪਾਇਓ ।
ਸੰਗਤ ਸਭ ਮਾਨ ਬਾਂਛਤ ਬਰ ਕਉ ਪਾਵਹੀ ।
ਹੋ ਕਹ ਤਕ ਕਰਉਂ ਉਚਾਰ ਨਾ ਗਨਨਾ ਆਵਹੀ ॥ 624 ॥
ਤਬ ਬਾਬਾ ਗੁਰਦਿਤਾ ਗੁਰ ਢਿਗ ਆਇਓ ।
ਬੰਦ ਗੁਰੂ ਕੇ ਚਰਨ ਬੈਠ ਹਰਖਾਇਓ ।
ਦਾੜਮ ਅਧਰਬਿ ਧੂਪ ਸਕੁਚਾਇ ਹੈ ।
ਹੋ ਪੰਕਜ[2] ਖੰਜਨ ਮੀਨ ਨੈਨ ਮੁਰਝਾਇ ਹੈ ॥ 625 ॥

**ਦੋਹਰਾ**

ਕੰਬ ਕੀਰ ਲਜਾ ਧਰੈ ਬਦਨ ਮੰਯਕ ਲਜਾਨ ।
ਸੁੰਦਰ ਤਾਕੀ ਅਵਧ ਲਖ ਗੁਰ ਸੁਤ ਰੂਪ ਮਹਾਨ ॥ 626 ॥

**ਚੌਪਈ**

ਦੇਖ ਰੂਪ ਸਭ ਕਾ ਮਨ ਹਰਿਓ । ਇਕ ਟਕ ਪੇਖ ਸਭੀ ਦੁਖ ਟਰਿਓ ।
ਰਾਮਾ ਖਤ੍ਰੀ ਜਾਤ ਸਰੀਨ । ਵਟਾਲੇ ਵਸੇ ਜਾਨ ਪ੍ਰਬੀਨ ॥ 627 ॥

---

[1]ੲ ਪੋਥੀ ਪਰਦੇਸ [2]ਅ ਪੋਥੀ ਕੰਵਲ

ਦੇਖ ਰੂਪ ਮਨ ਅਨੰਦ ਧਰਾਂਯੋ । ਉਠਿਓ ਹਰਖ ਗਰਿ ਅੰਚਰ ਪਾਇਓ ।
ਤ੍ਰਾਹਿ ਤ੍ਰਾਹਿ ਕਰਿ ਬਿਨਤ ਉਚਾਰੀ । ਹੇ ਪ੍ਰਭ ਆਯੋ ਸ਼ਰਨ ਤੁਮਾਰੀ ॥ 628 ॥

**ਦੋਹਰਾ**

ਕ੍ਰਿਪਾ ਸਿੰਧ ਕਹਿ ਕਿਆ ਕਹੋ ਕਿਆ ਇਛ ਮਨ ਤੋਰ ।
ਹਉ ਅਨਾਥ[1] ਰਾਮੋ ਕਹਾ ਭਾਰ ਮਨੋਰਥ ਮੋਰ ॥ 629 ॥
ਕੰਨਿਆ ਮਮ ਖਟ[2] ਬਰਖ ਕੀ ਹਮ ਕਉ ਜਾਨ ਅਨਾਥ ।
ਦਾਸੀ ਨਿਜ ਸੁਤ ਕੀਜੀਏ ਪ੍ਰਭ ਮੋਹਿ ਦੀਨਾ ਨਾਥ ॥ 630 ॥

**ਚੌਪਈ**

ਸਗਾਈ ਮਮ ਪੁਤ੍ਰੀ ਕੀ ਲੀਜੈ । ਦਾਸੀ ਗੁਰਦਿਤੇ ਕੀ ਕੀਜੈ ।
ਸ੍ਰੀ ਗੁਰ ਸੁਨ ਮਨ ਮਹਿ ਸੁਖ ਪਾਯੋ । ਤਾਸ ਸਿਖ ਕਉ ਧੰਨ ਅਲਾਯੋ ॥ 631 ॥
ਬਿਧੀਆ ਮਾਤਾ ਨਿਕਟ ਪਠਾਯੋ । ਸਭ ਸੰਦੇਸ਼ ਤਿੰਹ ਜਾਇ ਸੁਨਾਯੋ ।
ਗੰਗ ਮਾਤ ਸੁਨ ਮਨ ਸੁਖ ਪਾਈ । ਮੁਖ ਸਿਉਂ ਕਹਾ ਨ ਦੇਰ ਸੁਹਾਈ ॥ 632 ॥

**ਦੋਹਰਾ**

[ਲਛਮੀ][3] ਆਈ ਸਦਨ ਮਹਿੰ ਕੀਜੈ ਕਾਜ ਸੁਧਾਰ ।
ਦਮੋਦਰੀ ਭੀ ਐਸੇ ਕਹਾ ਸ੍ਰੀ ਗੁਰ ਜਾਨਨਹਾਰ ॥ 633 ॥

**ਸਵੈਯਾ**

ਮੰਗਲ ਮਾਤ ਅਪਾਰ ਕੀਓ ਘਰ ਮੰਗਲ ਬੋਲ ਕੈ ਨਾਰ ਸੁ ਗਾਈ ।
ਮਾਤ ਸੰਦੇਸ ਕਹਾ ਬਿਧੀਏ ਗੁਰ ਕੋ ਸੁਨ ਕੈ ਪ੍ਰਭੂ ਆਨੰਦ ਪਾਈ ।
ਬੁਲਾਇ[4] ਲੀਓ ਦ੍ਵਿਜ ਉਤਮ ਏਕ ਸੁ ਸੋਧ ਸਮਾ ਸਭ ਰੀਤਿ ਕਰਾਈ ।
ਰੀਤਿ ਕਰੀ ਜਗ ਜੋਇ ਹੁਤੀ ਦਿਖ ਰਾਮਾ ਸਬੈ ਤਨੁ ਨਾਹਿ ਸਮਾਈ ॥ 634 ॥

**ਦੋਹਰਾ**

ਤਬ ਰਾਮਾ ਮਨ ਹਰਖ ਕੈ ਨਿਜ ਕਰ ਬਾਬੇ ਭਾਲ ।
ਕੀਨ ਤਿਲਕ ਹਰਖੇ ਸਭੀ ਬਾਜੇ ਬਜਤ ਉਤਾਲ ॥ 635 ॥

**ਚੌਪਈ**

ਬਹੁਰ ਛੁਹਾਰਾ ਮੁਖ ਮਹਿ ਦੀਨੋ । ਜੈ ਜੈ ਕਾਰ ਸਭਨ ਤਬ ਕੀਨੋ ।
ਬਾਂਟ ਪ੍ਰਸਾਦਿ ਛੁਹਾਰੇ ਗਰੀ । ਤਖਤ ਬੰਦਨਾ ਹਰਖਤ ਹਰੀ ॥ 636 ॥
ਉਠੇ ਪ੍ਰਭੂ ਸਭ ਚਰਨ ਲਗਾਏ । ਅਪਨੇ ਅਪਨੇ ਡੇਰ[5] ਸਿਧਾਏ ।
ਸ੍ਰੀ ਗੁਰ ਲੀਨੋ ਸੁਤ ਕਉ ਸਾਥ । ਆਏ ਮਹਲੀ ਦੀਨਾ ਨਾਥ ॥ 637 ॥

**ਦੋਹਰਾ**

ਦੇਖ ਮਾਤ ਹਰਖੀ ਤਬੈ ਸੁਤ ਕਉ ਕੰਠ[6] ਲਗਾਇ ।
ਦੀਯੋ ਦਾਨ ਗਾਵਤ ਤਬੈ ਅਬਲਾ ਹਰਖ ਧਰਾਇ ॥ 638 ॥

---

[1]ਅ ਪੋਥੀ ਗਰੀਬ [2]ਅ ਤੇ ੲ ਪੋਥਿ ਛਹਿ [3]ਅ ਪੋਥੀ ਵਿਚੋਂ [4]ਅ ਤੇ ੲ ਪੋਥੀ ਮੰਗਵਾਇ [5]ਅ ਪੋਥੀ ਸਦਨਿ
[6]ਅ ਪੋਥੀ ਅੰਕਿ

## ਚੌਪਈ

ਕੋਕਲ ਕੰਠ ਮਧੁਰ ਸੁਰ ਗਾਵਹਿਂ । ਸਾਰੀ ਨਿਸ ਦ੍ਰਿਗ ਨੀਂਦ ਨ ਪਾਵਹਿਂ ।
ਦੇਤ ਬਧਾਈ ਪੁਰ ਕੀ ਨਾਰੀ । ਇਹ ਜੋਰੀ ਜੀਵੈ ਜੁਗ ਚਾਰੀ ॥ 639 ॥
ਤਾਂ ਦਿਨ ਜੈਸ ਕਲਾਹਲ ਭਯੋ । ਸੇਸ ਸਹਸ ਮੁਖ ਜਾਤ ਨਾ ਕਹਯੋ ।
ਤੁਛ ਜੀਵ ਕਵਿ ਕੈਸ ਅਲਾਵੈ । ਪਟਬੀਜਨ[1] ਰਵਿ ਸਮਸਰ ਪਾਵੈ ॥ 640 ॥

## ਦੋਹਰਾ

ਭਗਤ ਸਿੰਘ ਮੰਗਲ ਭਯੋ ਦਿਵਸ ਚਾਰ ਅਧਿਕਾਇ ।
ਗੰਗ ਮਾਤ ਸ੍ਰੀ ਗੁਰੂ ਕਉ ਬਾਰ ਬਾਰ ਸਮਝਾਇ ॥ 641 ॥

## ਚੌਪਈ

ਭਈ ਸਗਾਈ ਸੁਤ ਕੀ ਜੈਸੇ । ਹੇ ਪ੍ਰਭੂ ਕਰਹੁ ਸੁਤਾ ਕੀ ਤੈਸੇ ।
ਵਰ ਲਾਇਕ ਸੁੰਦਰ ਗ੍ਰਿਹ ਜਹਾਂ । ਕਰਹੁ ਵਿਚਾਰ ਪ੍ਰਭੂ ਜੀ ਤਹਾਂ ॥ 642 ॥
ਮਾਤ ਦਮੋਦਰੀ ਭੀ ਕਹ ਕੈਸੇ । ਗੰਗ ਮਾਤ ਭਾਖੇ ਬਚ ਜੈਸੇ ।
ਤਥਾਸਤ ਬਚਨ ਗੁਰ ਕੀਨ ਉਥਾਇ । ਖਿਰੇ ਬਦਨ ਛਬਿ ਕਹੀ ਨ ਜਾਇ ॥ 643 ॥

## ਦੋਹਰਾ

ਆਇ ਤਖਤ ਬੈਠੇ ਪ੍ਰਭੁ ਥਿਤ ਪੰਚਮੀ ਜਾਨ ।
ਕਰ ਦਰਸ਼ਨ ਸੰਗਤ ਸਭੀ ਬਿਦਾ ਹੋਤ ਸੁਖ ਮਾਨ ॥ 644 ॥

## ਚੌਪਈ

ਅਧਿਕ ਦਿਵਾਨ ਲਗੋ ਤਬ ਆਇ । ਭਗਤ ਸਿੰਘ ਛਬਿ ਕਹੀ ਨ ਜਾਇ ।
ਮਾਤਾ ਕੇ ਗੁਰ ਬੈਨ ਚਿਤਾਰ । ਦੇਖਤ ਸਭ ਕੀ ਓਰ ਮੁਰਾਰ ॥ 645 ॥
ਅਤਿ ਅਨਾਥ ਮਲਿਨਾਂਬਰ ਧਾਰੇ । ਦੇਖਿਓ ਬਾਲਕ ਰੂਪ ਅਪਾਰੇ ।
ਕਾਂਕੋ ਸੁਤ ਗੁਰ ਮੁਖਹੁੰ ਅਲਾਯੋ । ਕਾਹਿ ਨਗਰ ਤੇ ਇਹ ਠਾਂ ਆਯੋ ॥ 646 ॥

## ਦੋਹਰਾ

ਹਾਥ ਜੋਰ ਤਾਂਕੇ ਪਿਤਾ ਇਮ ਕੀਨੀ ਅਰਦਾਸ ।
ਜਾਤ ਖੋਸਲੇ ਹਉਂ ਬਸਉ ਮਲੋ ਪ੍ਰਭ ਕੀ ਆਸ ॥ 647 ॥

## ਚੌਪਈ

ਧਰਮਾ ਮੇਰੋ ਨਾਮ ਮੁਰਾਰਾ । ਇਹੁ ਸੁਤ ਮੋਰਾ ਦਾਸ ਤੁਮਾਰਾ ।
ਸਾਧੂ ਯਾਹਿ ਨਾਮ ਪਹਿਚਾਨੋ । ਨਿਜ ਦਾਸਨਿ ਕਾ ਦਾਸ ਪਛਾਨੋ ॥ 648 ॥
ਸਪਤ ਬਰਖ ਕਾ ਬਾਲਕ ਜਾਨ । ਹਰਖੇ ਸ੍ਰੀ ਗੁਰ ਕ੍ਰਿਪਾ ਨਿਧਾਨ ।
ਬਿਪ੍ਰ ਬੂਝ ਤਬ ਦੀਨ ਛੁਹਾਰਾ । ਦੇਖ ਸਬਨ ਮਨ ਬਿਸਮੈ ਧਾਰਾ ॥ 649 ॥

---

[1] ਅ ਪੋਥੀ ਉਡਗਨਿ ਸਮ

### ਦੋਹਰਾ

ਹਾਥ ਜੋਰ ਧਰਮੇ ਕਹਾ ਤੁਛ ਜੀਵ ਹਉ ਦਾਸ ।
ਸਗਾਈ ਬਨੈ ਸੁ ਕੈਸ ਬਿਧ ਤੁਮ ਸੁਆਮੀ ਸੁਖ ਰਾਸ ॥ 650 ॥
ਕ੍ਰਿਪਾ ਸਿੰਧ ਕਹਿ ਕਿਉ ਡਰਤ ਤੁਮ ਸੁਤ ਸਿਵ[1] ਅਵਤਾਰ ।
ਪਿਤ੍ਰੀ ਤੁਮ ਤਾਰੇ ਸਭੀ ਗ੍ਰਿਹ ਮਹਿ ਅਨਿਕ ਸੁਸਾਰ ॥ 651 ॥
ਨਿਜ ਪੁਤ੍ਰੀ ਕੀ ਗੁਰੂ ਜੀ ਕਰੀ ਸਗਾਈ ਤਾਂਹਿ ।
ਜਗਤ ਰੀਤਿ ਜੇਤਕ ਹੁਤੀ ਮਨ ਮਹਿ ਧਾਰ ਉਮਾਹਿ[2] ॥ 652 ॥

### ਚੌਪਈ

ਤਬ ਧਰਮੇ ਮਨ ਆਨੰਦ ਪਾਯੋ । ਲੈ ਆਯਸ ਨਿਜ ਨਗਰ ਸਿਧਾਯੋ ।
ਸਭ ਸੰਗਤ ਮਨ ਬਿਸਮੈ ਪਾਈ । ਸਾਹਿਬ ਬੁਢਾ ਕਹਿ ਸਮਝਾਈ ॥ 653 ॥
ਬਾਲ ਰੰਕ ਨਹਿ ਸ਼ਿਵ ਅਵਤਾਰ । ਧਰਿਯੋ ਭੂਮ ਪ੍ਰਭੂ ਆਇਸ ਧਾਰ ।
ਸੁਨਤ ਸਭੀ ਮਨ ਧੀਰਜ ਪਾਏ । ਗੁਰ ਆਇਸ ਲੈ ਧਾਮ ਸਿਧਾਏ ॥ 654 ॥

### ਦੋਹਰਾ

ਗੁਰ ਆਇਸ ਧਰ ਸੀਸ ਪੈ ਰਾਮਾ ਮਨ ਸੁਖ ਪਾਇ ।
ਸਹਿਰ ਵਟਾਲੇ ਕਉ ਗਯੋ ਆਪਨ ਧਾਮ ਹਰਖਾਇ[3] ॥ 655 ॥

### ਚੌਪਈ

ਕ੍ਰਿਪਾ ਸਿੰਧ ਨਿਜ ਮਹਲੀ ਆਏ । ਜਾਤ ਨਾਮ ਤਹਿੰ ਮਾਤ ਸੁਨਾਏ ।
ਮਾਤ ਨਾਮ ਸੁਨ ਮਨ ਸੁਖ ਪਾਯੋ । ਭਈ ਸਗਾਈ ਮੰਗਲ ਗਾਯੋ ॥ 656 ॥
ਮਾਤ ਦਮੋਦਰੀ ਇਮ ਸੁਨ ਲੀਨਾ । ਜਾਤਕ ਰੰਕ ਸਾਕ ਪ੍ਰਭ ਕੀਨਾ ।
ਭਈ ਰੈਨ ਜਬ ਸ੍ਰੀ ਗੁਰੁ ਆਏ । ਹਾਥ ਜੋਰ ਬਚ ਮਾਤ ਅਲਾਏ ॥ 657 ॥

### ਦੋਹਰਾ

ਰੰਕ ਪੁਤ੍ਰ ਘਰ ਬਿਤ ਨਹੀਂ ਅੰਬਰ ਧਾਰ[4] ਮਲੀਨ ।
ਮੋਰੇ ਮਨ ਸੰਸਾ ਭਯੋ ਕੈਸ ਸਾਕ ਤੁਮ ਕੀਨ ॥ 658 ॥

### ਚੌਪਈ

ਸ੍ਰੀ ਗੁਰ ਕਹਾ ਰੰਕ ਨਹਿ ਜਾਨੋ । ਮਧ ਚੀਥੜੇ ਲਾਲ ਪਛਾਨੋ ।
ਸ਼ਿਵ ਅਵਤਾਰ ਭਯੋ ਜਗ ਮਾਹੀ । ਪੂਰਬ ਨਾਰ ਸੁਤਾ ਤੁਮ ਆਹੀ ।
ਭਗਤ ਸਿੰਘ ਤਬ ਸੰਸਾ ਕੀਨਾ । ਸ਼ਿਵ ਅਵਤਾਰ ਕੈਸ ਕਰ ਲੀਨਾ ।
ਮਨੀ ਸਿੰਘ ਕਹੁ ਸੁਨਹੁ ਪਿਆਰੇ । ਜਬ ਥੇ ਬਾਲਕ ਰੂਪ ਮੁਰਾਰੇ ॥ 660 ॥

### ਦੋਹਰਾ

ਨਾਰਦ ਸ਼ਿਵ ਮਿਲ ਜੋਗਨੀ ਅਏ ਬਵੰਜਾ ਬੀਰ ।
ਬਾਲ ਰੂਪ ਆਇਸ ਦਈ ਸਭ ਤੁਮ ਧਰੋ ਸਰੀਰ ॥ 661 ॥

---

[1]ਅ ਪੋਥੀ ਰੁਦ੍ਰ [2]ਅ ਤੇ ੲ ਕਹਿ ਚਾਹਿ [3]ੲ ਪੋਥੀ ਸੁਖ ਪਾਇ [4]ਅ ਪੋਥੀ ਪਹਿਰ

### ਚੌਪਈ

ਬੀਰ ਸਭੀ ਸੂਰਨ ਤਨ ਪਾਏ । ਸ਼ਿਵ ਅਵਤਾਰ ਧਰਾ ਜਗਿ ਆਏ ।
ਨਾਰਦ ਸਦਾ ਦੁਪਾਸੀ ਭਯੋ । ਇਮ ਸੁਨ ਮਾਤ ਮਨ ਭ੍ਰਮ ਗਯੋ ॥ 662 ॥

### ਦੋਹਰਾ

ਭਗਤ ਸਿੰਘ ਸ੍ਰੀ ਗੁਰ ਕਥਾ ਗੁਰ ਜੀ ਜਾਨਨਹਾਰ ।
ਜਨਮ ਸਫਲ ਨਿਜ ਕਰਤ ਹਉਂ ਸਿੰਧ ਬੂੰਦ ਲੈ ਧਾਰ ॥ 663 ॥
ਮੰਗਲ ਭਯੋ ਸੁ ਕਹਉਂ ਕਸ ਆਗਲ ਚਰਿਤ ਸੁਨਾਇ ।
ਪੂਰਨ ਭਏ ਸੁ ਮਾਸ ਦਸ ਮਾਤ ਨਾਨਕੀ ਆਇ ॥ 664 ॥
ਮੰਗਲ ਸੁਭ ਤਬ ਮਾਤ ਕਉ ਬਾਂਮ ਅੰਗ ਫੁਰਕਾਇ ।
ਗੰਗ ਮਾਤ ਮਰਵਾਹੀਯ ਆਈ ਨਿਕਟ ਸੁਹਾਇ ॥ 665 ॥
ਸੋਰਹਿ ਸੈ ਰਿਖ ਦਿਨ ਗਏ ਸੰਮਤ ਕਤਕ ਮਾਸ ।
ਰਾਕਾ ਸਸ ਸੁਤ ਵਿਸੰ ਦੁਇ ਅਨੁਰਾਧਾ ਸੁਖ ਰਾਸ ॥ 666 ॥

### ਚੌਪਈ

ਸਾਤ ਘੜੀ ਨਿਸ ਜਬੈ ਰਹਾਈ । ਪਵਨ ਨਿਸਰ ਮਾਤਾ ਮੁਰਝਾਈ ।
ਗੁਰੂ ਨਾਨਕ ਬਪੁ ਅਪਨਾ ਧਾਰ । ਬੈਠੇ ਮਾਤਾ ਨਿਕਟ ਮੁਰਾਰ ॥ 667 ॥
ਮਾਤ ਨਾਨਕੀ ਦੇਹ ਸਭਾਰੀ । ਦੇਖ ਅਗ੍ਰ ਗੁਰ ਰੂਪ ਮੁਰਾਰੀ ॥
ਮੁਖ ਅੰਚਰ ਧਰਿ ਐਸ ਅਲਾਯੋ । ਅਜ ਅਬਿਨਾਸੀ ਤੁਹ ਸਭ ਗਾਯੋ ॥ 668 ॥

### ਦੋਹਰਾ

ਕੈਸ ਉਦਰ ਮੇਰੋ ਪ੍ਰਭੂ ਲੀਨ ਜਨਮ ਔਤਾਰ[1] ।
ਬੇਦ ਬ੍ਰਹਮ ਨਿਜ ਬੇਦ ਕਹਿ ਸਭਤੇ ਪਰੇ ਮੁਰਾਰਿ ॥ 669 ॥
ਮਾਤ ਗੰਗ ਗੁਰ ਧਿਆਨ ਮਨ ਸੁਧ ਰੂਪ ਗੁਰ ਜਾਨ ।
ਯਹ ਕੌਤਕ[2] ਲਖ ਪ੍ਰਭੂ ਕੋ ਮਨ ਮਾਹਿ ਬੰਦਨ ਠਾਨ ॥ 670 ॥

### ਚੌਪਈ

ਸੁਨਹੁ ਮਾਤ ਜਾਤੇ ਭਵ ਪਾਯੋ । ਸ੍ਰੀ ਗੁਰ ਤੋਕੋ ਬਚਨ ਅਲਾਯੋ ।
ਮੰਤ੍ਰ ਪਾਨ ਕਰ ਧਿਆਨ ਸੁਧਾਰਾ । ਕੀਨਾ ਤੁਮ ਇਹ ਹੇਤ ਦਿਦਾਰਾ ।
ਮਹਾਂ ਮੰਤਰ ਸਤਿਨਾਮ ਪਛਾਨੋ । ਬਿਧਿਯੁਤਿ ਇਕ ਚਿਤ ਨਿਜ ਕਰ ਧਿਆਨੋ ।
ਪ੍ਰਗਟੈ ਸੋਇ ਸੰਸ ਕਉ ਨਾਂਹੀ । ਦੇਖ ਵਿਚਾਰ ਸੰਸ ਮਨ ਮਾਂਹੀ ॥ 672 ॥

### ਦੋਹਰਾ

ਜੋ ਆਇਸ ਮਾਤਾ ਕਰੋ ਅਬ ਸੋ ਕਰਉ ਸੁਧਾਰ ।
ਐਸੇ ਕਹਿ ਮੁਖ ਮੌਨ ਧਰਿ ਸੁੰਦਰ ਰੂਪ ਅਪਾਰ ॥ 673 ॥

---

[1]ਅ ਪੋਥੀ ਅਵਤਾਰ [2]ਅ ਤੇ ੲ ਪੋਥੀ ਚਰਿਤ

### ਚੌਪਈ

ਮਾਤ ਨਾਨਕੀ ਹਰਖ ਅਲਾਯੋ । ਹੇ ਪ੍ਰਭ ਕਰੋ ਜੈਸ ਮੁਹ ਭਾਯੋ !
ਬਾਲ ਅੰਗ ਕੀਜੈ ਸੁਖਦਾਈ । ਲਲਿਤ ਰੂਪ ਸਭ ਕਉ ਸੁਖਦਾਈ[1] ॥ 674 ॥
ਪੁਨ ਮੋਕਉ ਦੀਜੈ ਸੁਖ ਧਾਮੀ । ਸੁਤ ਕਰ ਤੋਹਿ ਨ ਜਾਨਉਂ ਸੁਆਮੀ ।
ਪਰਮ ਈਸ[2] ਬਪੁ ਤੋਹਿ ਨਿਹਾਰਉਂ । ਤਥਾਸਤਿ ਬਚਨ ਗੁਰ ਕੀਨ ਉਚਾਰਉ ॥675॥

### ਦੋਹਰਾ

ਬਾਲ ਅੰਗ ਬਹੁਰੋ ਕਰੇ ਰਤਿ ਪਤਿ ਦੇਖ ਲਜਾਇ ।
ਔਰ ਚਿਹਨ ਨਹਿ ਕੋ ਰਹਿਓ ਸੇਲੀ ਟੋਪੀ ਭਾਇ ॥ 676 ॥

### ਅੜਿਲ

ਲਲਿਤ ਬੈਨ ਮੁਖ ਬੋਲ ਬਾਲ ਤਨੁ ਧਾਰਿਓ ।
ਨਿਜ ਮਨ ਲਾਗਿ ਸਮਾਧ ਸੁ ਮਾਤ ਨਿਹਾਰਿਓ ।
ਬਾਲ ਰੰਮਯ ਕੀ ਖਾਨ ਗੰਗ ਸੁਖ ਪਾਇਓ ।
ਹੋ ਮਾਤ ਨਾਨਕੀ ਹਰਖ ਨਾ ਜਾਤ ਬਤਾਇਓ ।।677 ॥

### ਸਵੈਯਾ

ਗਾਇ ਉਠੀ ਅਬਲਾ ਮਨਿ ਆਨੰਦ ਮੰਗਲ ਭਾਰ ਭਯੋ ਸੁਖਦਾਈ ।
ਦਾਨ ਸੰਕਲਪ ਕੀਓ ਮਨ ਮਹਿ ਦੇਉ ਪ੍ਰਾਤ ਭਯੋ ਮਨ ਮਹਿ ਠਹਿਰਾਈ ।
ਮਾਤ ਨਿਦੇਸ਼ ਕਰੀ ਬਹੁ ਬਾਜਨ ਦੇਵ ਪੁਰੀ ਬਹੁ ਬਾਜ ਬਜਾਈ ।
ਤਾ ਸਮ ਮੰਗਲ ਭੂਰਿ ਭਯੋ ਅਬਲਾ ਪੁਰ ਕੀ ਮਿਲ ਦੇਤ ਬਧਾਈ ॥ 678 ॥

### ਦੋਹਰਾ

ਨਿਸ ਬਹਾਇ ਰਵਿ ਆਇਯੋ ਦਹਿ ਦਿਸ ਕਿਰਨਾ ਛਾਇ ।
ਜਸ ਗੁਰ ਸੁਤ ਕਾ ਜਨਮ ਸੁਨ ਨਭ ਭੂ ਮੰਗਲ ਗਾਇ ॥ 679 ॥

### ਚੌਪਈ

ਕ੍ਰਿਪਾ ਸਿੰਧ ਸੁਨ ਅਤਿ ਸੁਖ ਪਾਯੋ । ਸਾਹਿਬ ਬੁਢਾ ਸਾਥ ਲਵਾਯੋ ।
ਆਏ ਨਿਜ ਮਹਿਲੀ ਹਰਖਾਇ । ਮਾਤ ਵਧਾਈ ਅਗ੍ਰ ਸੁਨਾਇ ।
ਸਾਹਿਬ ਬੁਢੇ ਦਈ ਵਧਾਈ । ਗੰਗ ਮਾਤ ਕਉ ਹਰਖ ਧਰਾਈ ।
ਬਾਲ ਰੂਪ ਗੁਰ ਨੈਨ ਨਿਹਾਰਾ । ਪੂਰਬ ਮਾਤ ਪ੍ਰਸੰਗ ਉਚਾਰਾ ॥ 681 ॥
ਦਯਾ ਸਿੰਧ ਸੁਨ ਦੇਖ ਸਰੂਪਾ । ਲਾਗ ਸਮਾਧ ਅਖੰਡ ਅਨੂਪਾ ।
ਦਿਖ ਸਮਾਧ ਬੁਢੇ ਮਨ ਆਈ । ਸਿਵ ਕੁੰਭਜ ਜਹਿੰ ਦੇਖ ਲਜਾਈ ॥ 682 ॥

### ਦੋਹਰਾ

ਗੰਗ ਮਾਤ ਬਹੁਰੋ ਕਹਾ ਹੇ ਸੁਤ ਸੁਤ ਕਾ ਨਾਮ ।
ਧਰਉ ਆਪ ਜੋ ਭਾਇ ਮਨ ਤੁਮ ਸਭ ਪੂਰਨ ਕਾਮ ॥ 683 ॥

---

[1]ਅ ਤੇ ੲ ਪੋਥੀ ਦਿਖਰਾਈ। [2]ਅ ਪੋਥੀ ਪਰਮੇਸ਼੍ਵਰ

## ਸ੍ਰੀ ਗੁਰੋਵਾਚ ॥ ਚੌਪਾਈ ॥

ਸੁਨੇ ਮਾਤ ਇਹ ਰੂਪ ਅਪਾਰਾ । ਸਮਾਧ ਅਚਲ ਕੇਰ[1] ਸੁਖ ਧਾਰਾ ।
ਸੇਲੀ ਟੋਪੀ ਸੋਹਤਿ ਐਸੇ । ਕਾਲੀ ਨਾਗ ਸਸੀ ਪਹਿ ਜੈਸੇ ॥ 684 ॥
ਸਮਾਧ ਅਟਲ ਯਾਹ ਮਨ ਭਾਈ । ਤਾਂਤੇ ਨਾਮ ਅਟਲ ਸੁਹਾਈ ।
ਪ੍ਰਥਮੇ ਰੂਪ ਬਾਬੇ ਕਾ ਪਾਯੋ । ਤਾਂਤੇ ਬਾਬਾ ਅਟਲ ਰਹਾਯੋ ॥ 685 ॥

### ਦੋਹਰਾ

ਸਾਹਿਬ ਬੁਢਾ ਹਰਖ ਪੁਨ ਸਭੀ ਮਾਤ ਹਰਖਾਇ ।
ਦਾਨ ਦੀਨ ਗੁਰ ਦ੍ਵਿਜਨ ਕਉ ਮਨ ਬਾਛਤ ਜੋ ਆਇ ॥ 686 ॥

### ਚੌਪਈ

ਦਾਨ ਦੀਨ ਤਬ ਮਾਤ ਅਪਾਰਾ । ਆਨੰਦ ਭੂਰ ਸਭਨਿ ਮਨ ਧਾਰਾ ।
ਮੰਗਲ ਅਧਿਕ ਜਾਨ ਚਿਤ ਲੀਜੈ । ਕਵਿ ਕੀ ਭੂਲ ਛਿਮਾਪਨ ਕੀਜੈ ॥ 687 ॥
ਤੀਨ ਤਾਤ ਕੰਨਿਆ ਗਥ ਭਾਖੀ । ਸੁਨੋ ਮਾਤ ਕੌਲਾਂ ਕੀ ਸਾਖੀ ।
ਕੌਲਾਂ ਮਾਤ ਐਸ ਸੁਨ ਪਾਯੋ । ਮਾਤ ਨਾਨਕੀ ਸੁਤ ਉਪਜਾਯੋ[2] ॥ 688 ॥

### ਦੋਹਰਾ

ਧਾਰ ਪ੍ਰੇਮ ਮਨ ਮੋ ਗਈ ਕੌਲਾਂ ਗੁਰ ਕੇ ਧਾਮ[2] ।
ਗੰਗ ਮਾਤ ਕੇ ਚਰਨ ਪਰ ਜਾਇ ਕੀਨ ਪਰਨਾਮ[3] ॥ 689 ॥

### ਚੌਪਈ

ਗੰਗ ਮਾਤ ਬਹੁ ਆਦਰ ਕੀਨੋ । ਕੁਸਲ ਪ੍ਰਸੰਨ ਕਰ ਸਭ ਸੁਖ ਲੀਨੋ ।
ਗੁਰ ਕੇ ਮਹਲ ਤੀਨ ਬਡਭਾਗੀ । ਕੌਲਾਂ ਬਹੁਰ ਤਾਂਹਿ ਪਗ ਲਾਗੀ ॥ 690 ॥
ਹਰਖਤ ਸਭ ਕਉ ਦਈ ਵਧਾਈ । ਤਿਨੈ ਮਾਨ ਕੀਨਾ ਅਧਿਕਾਈ ।
ਚਾਰੋ ਸੁਤ ਕੰਨਯਾ ਸਸਿ ਭਾਲ । ਕੌਲਾਂ ਦਿਖ ਮਨ ਭਈ ਨਿਹਾਲ ॥ 691 ॥

### ਦੋਹਰਾ

ਬਡ ਆਨੰਦ ਮਨ ਮਹਿ ਕੀਓ ਮੁਖ ਸਿਉ ਕੀਨ ਉਚਾਰ ।
ਚਿਰ ਜੀਵਉ ਚਾਰ ਸੁਵਨ ਸੁੰਦਰ ਤੇਜ ਅਪਾਰ ॥ 692 ॥

### ਚੌਪਈ

ਬਹੁਰ ਬਹੁਰ ਨਿਜ ਉਰ ਸਿਉਂ ਲਾਵੈ । ਗੁਰ ਸੁਤ ਰੂਪ ਦੇਖ ਉਰਝਾਵੈ ।
ਬਾਬਾ ਅਟਲ ਰੂਪ ਬਡ ਸੋਹੈ । ਬਾਲ ਮਾਸ ਦੁਇ ਰਤਿ ਪਤਿ ਮੋਹੈ । 693 ॥
ਕੋਮਲ ਤਨ ਛਬ ਕਹੀ ਨ ਜਾਈ । ਅਵਲ ਕੌਲਾਂ ਦਿਖ ਹਰਖਾਈ ।
ਨਿਜ ਮਨ ਮਹਿ ਬਹੁਰੋ ਅਸ ਧਾਰੀ । ਮੋਰੇ ਸੁਤ ਨਹਿ ਖੇਦ ਅਪਾਰੀ ॥ 694 ॥

---

[1]ਦ ਪੋਥੀ ਮਾਹਿ [2]ਅ ਪੋਥੀ ਪ੍ਰਗਟਾਯੋ [2]ਅ ਤੇ ਦ ਪੋਥੀ ਸਤਿਗੁਰ ਕੇ ਪਾਸ [3]ਅ ਤੇ ਦ ਪੋਥੀ ਅਰਦਾਸ

**ਦੋਹਰਾ**

ਚਰਨ ਲਾਗਿ ਸਭ ਕੈ ਤਬੇ ਮਨ ਮਹਿ ਚਿੰਤ ਅਪਾਰ ।
ਮੁਖਹੁੰ ਬਧਾਈ ਭਾਖ ਕੈ ਆਈ ਸਦਨ ਮਝਾਰ ॥ 695 ॥

**ਸਵੈਯਾ**

ਚਿੰਤ ਕਰੀ ਨਿਜ ਐਸ ਰਿਦੈ ਮਮ ਤਯਾਗ ਦੀਓ ਗੁਰ ਜਾਨ ਮਲੀਨੀ ।
ਮੋਹ ਭਯੋ ਭਵ ਤੁਰਕਨ[1] ਕੈ ਗ੍ਰਿਹ ਐਸ ਵਿਚਾਰ ਗੁਰੂ ਚਿਤ ਚੀਨੀ ।
ਜਾਂਹਿ ਕੈ ਪੁਤ੍ਰ ਨਹੀਂ ਭਵ ਮਹਿ ਸੂਮ ਪਾਇ ਘਨੋ ਸਮ ਬਾਂਝ ਅਧੀਨੀ ।
ਭੋਗ ਬਿਨਾ ਸੁਤ ਹੋਤ ਨਹੀਂ ਇਹ ਜੀਵਨ ਤੇ ਮ੍ਰਿਤ ਉਤਮ ਕੀਨੀ[2] ॥ 696 ॥
ਜੇਕਰ ਭੋਗ ਨਹੀਂ ਕਰਤੇ ਗੁਰ ਕਾਹੇ ਤੇ ਪੁਤ੍ਰ ਸੁ ਚਾਰ ਉਪਾਈ ।
ਔਰ ਸੁਤਾ ਸ੍ਰਸਿ ਸੀ ਉਪਜੀ ਮਨ ਐਸ ਚਿਤਾਰ ਘਨੀ ਮੁਰਝਾਈ ।
ਵਿਚਾਰ ਕਰੀ ਬਿਬ ਭਾਂਤ ਰਿਦੈ ਸੁਤ ਪਾਇ ਕਿਧੋਂ ਤਨ ਨਾਸ ਕਰਾਈ ।
ਐਸ ਸੁ ਤਾਹਿ ਕਉ ਸੋਕ ਭਯੋ ਅਤਿ ਕਲਪ ਸਮਾਂ ਤਹਿੰ ਜਾਮ ਬਿਤਾਈ ॥ 697 ॥
ਰੈਨ ਪਰੀ ਦੁਖ ਪਾਇ ਮਹਾਂ ਘਟਿਕਾ ਜੁਗ ਕੇ ਸਮ ਨਾਹਿ ਬਿਹਾਵੈ ।
ਚਾਰੋ ਹੀ ਜਾਮ ਬਿਹਾਲ ਰਹੀ ਬਿਰਹਾਂਨਲ ਭਾਰ ਰਿਦੈ ਉਪਜਾਵੈ ।
ਦਾਸੀ ਬੁਲਾਏ ਨ ਬੋਲੈ ਤਬੈ ਨ ਕਿਸੀ ਬਿਰਥਾ ਚਿਤ ਆਧਿ ਸੁਨਾਵੈ ।
ਕਾਹੂ ਤੇ ਖੇਦ[3] ਮਿਟਾਤ ਨਾਹੀਂ ਸੁਖ ਸਿੰਧ ਪ੍ਰਭੂ ਦੁਖ ਆਨ ਮਿਟਾਵੈ ॥ 698 ॥

**ਦੋਹਰਾ**

ਬਿਰਹ ਤਪਤ ਕੌਲਾਂ ਭਈ ਰਹੀ ਨ ਦੇਹ ਸੰਭਾਰ ।
ਭਗਤ ਸਿੰਘ ਸ੍ਰੀ ਗੁਰੂ ਕੀ ਗਾਥਾ ਸੁਨਓ ਅਪਾਰ ॥ 699 ॥

**ਸਵੈਯਾ**

ਪ੍ਰਾਤ ਇਸਨਾਨ ਕਰੈ ਨਿਤ ਨੇਮ ਸੁ ਜਾਇ ਦਰਬਾਰ ਸੁ ਵਾਰ ਸੁਨਾਵੈ ।
ਸੁਖਮਨੀ ਕੋ ਪਾਠ ਕਰੈ ਬਹੁਰੋ ਨਿਤ ਨੇਮ ਸੁ ਤਖਤ ਪੈ ਦਰਸ ਦਿਖਾਵੈ ॥
ਤਾ ਦਿਨ ਭੀਰ ਅਪਾਰ ਭਈ ਮੇਲਾ ਮਾਘੀ ਭਯੋ ਸਿਖ ਸੰਗਤ ਆਵੈ ।
ਮਾਘ ਦੁਤੀ ਦਿਨ ਆਨੰਦ ਧਾਰਿ ਪ੍ਰਭੂ ਨਿਜ ਦਾਸਨ ਖੇਦ ਮਿਟਾਵੈ ॥ 700 ॥

**॥ ਛਪੈ ॥**

ਪ੍ਰਭੂ ਧਾਰ ਪ੍ਰਨ ਐਸ ਪਾਠ ਕਰ ਬੋਲ ਨ ਬੈਨਾ ।
ਔ ਕਰ ਕਾਜ ਨਾ ਕੋਇ ਸਦਾ ਸੁਖ ਸਿੰਧ ਅਚੈਨਾ ।
ਸੁਨੀ ਵਾਰ ਸੁਖ ਪਾਇ ਤਖਤ ਪ੍ਰਭ ਆਨ ਸੁਹਾਏ ।
ਲਗੇ ਸੁਖਮਨੀ ਪਾਠ ਪ੍ਰਭੂ ਨਿਜ ਧਿਆਨ ਧਰਾਏ ।
ਅਰਧ ਜਾਮ ਦਿਨ ਜਬ ਅਯੋ ਵਿੰਸ ਅਸਟ ਪਦ ਪਾਠ ਕਰ ।
ਕੌਲਾਂ ਬਿਰਹ ਅਪਾਰ ਕਰ ਕਰਖ ਲੀਨ ਮਨ ਪ੍ਰੇਮ ਧਰ ॥ 701 ॥

---

[1] ਅ ਪੋਥੀ ਮਗਲਨ ੲ ਨਛਛਨ [2] ਅ ਪੋਥੀ ਚੀਨੀ [3] ਅ ਪੋਥੀ ਕਸਟ

### ਸੋਰਠਾ

ਅਪਨਉ ਪ੍ਰਨ ਸੁ ਮਿਟਾਇ ਕਰਤ ਪਾਠ ਸ੍ਰੀ ਗੁਰ ਉਠੇ ।
ਭਗਤ ਵਤਸਤਾ ਗਾਇ ਦਾਸ ਖੇਦ[1] ਪਾਵੈ ਨਾਹੀਂ ॥ 702 ॥

### ਚੌਪਈ

ਕੌਲਾਂ ਗ੍ਰਿਹ ਗੁਰ ਕੀਨ ਪਿਆਨਾ । ਤਤ ਛਿਨ ਤਿਆਗ ਦੇਰ ਸੁਖ ਦਾਨਾ ।
ਆਗੇ ਦੇਖੀ ਲੋਟਤ ਧਰਨੀ । ਵਿਰਹਾ ਦਸਾ ਤਿਹ ਜਾਇ ਨ ਬਰਨੀ ॥ 703 ॥
ਬੈਠੇ ਨਿਕਟ ਭੋਗ ਤਹਿੰ ਪਾਈ । ਸੁਖਮਨਿ ਸੁਖ ਕੀ ਥਾਨ ਸੁਹਾਈ ।
ਸ੍ਰੀ ਮੁਖ ਕਹਾ ਕੈਸ ਦੁਖ ਪਾਵਹੁ । ਪਿਆਰੀ ਕਹੁ ਨਾ ਕਾਹਿ ਲੁਟਾਵਹੁ ॥ 704 ॥

### ਕੌਲਾਂ ਵਾਚ ॥ ਚੌਪਾਈ ॥

ਹੇ ਪ੍ਰਭ ਮੋ ਕੋਉ ਖੇਦ ਅਪਾਰਾ । ਕੈਸੇ ਕਹਉ ਨ ਬਨੈ ਉਚਾਰਾ ।
ਤਦਿਪੀ ਕਹਉ ਸੁਨੋ ਮਨ ਲਾਈ । ਦੀਨੋ ਮਮ[2] ਨਿਜ ਦੀਨ ਗਵਾਈ ॥ 705 ॥
ਅੰਚਰ ਪਕਰ ਲੀਓ ਮਮ ਤੋਰਾ । ਭਯੋ ਨਾ ਕਾਜ ਕਛੂ ਜਗ ਮੋਰਾ ।
ਜਾਨ ਤੁਰਕਨੀ[3] ਮੋਹਿ ਭੁਲਾਇ । ਕਬੀ ਨ ਸ਼ਿਵ ਅਰਿ ਤੇਜ ਮਿਟਾਇ ॥ 706 ॥

### ਦੋਹਰਾ

ਬਿਤੇ ਬਰਖ [ਗ੍ਰਿਹ][4] ਅਈ ਕੀਨੇ ਤੁਮ ਬਿਖ ਬਿਯਾਹ ।
ਮੋਕਉ ਕੈਸ ਭੁਲਾਇਓ ਭਯੋ ਇਹੀ ਤਨ ਦਾਹ ॥ 707 ॥

### ॥ ਸ੍ਰੀ ਗੁਰੋਵਾਚ ॥

ਕੌਲਾਂ ਖੇਦ ਨਾ ਕੀਜੀਏ ਮਨ ਮਹਿ ਧਰੋ ਵਿਚਾਰ ।
ਮਦਨ ਤਪਤ ਤੇ ਜਗਤ ਮਹਿੰ ਪਾਵਹਿੰ ਖੇਦ ਅਪਾਰ ॥ 708 ॥

### ਸਵੈਯਾ

ਜੋ ਜਨ ਨਾਰ ਅਧੀਨ ਭਏ ਸਦ ਲੰਪਟ ਨਾਰ ਕਰੈ ਮਦ ਪਾਨਾ ।
ਮੈਥੁਨ ਜਾਨ ਕਰੈ ਘਟ ਕਾ ਸ੍ਰਮ ਪਾਇ ਘਨੋ ਯਮ ਤਾੜਤ ਨਾਨਾ ॥
ਖਿਰਕੀ ਯਮ ਧਾਮ ਰਚੀ ਅਬਲਾ ਸੰਗ ਯਾਹਿ ਮਿਲੇ ਦੁਖ ਹੋਤ ਮਹਾਨਾ ।
ਯਾਹੀ ਉਤਮ ਜਗ ਮੈ ਜਨ ਜਾਨੋ ਨਾਰ ਕੈ ਭੋਗ ਤਜੈ ਸੁਖ ਮਾਨਾ ॥ 709 ॥

### ॥ ਕੌਲਾਂ ਵਾਚ ॥

ਜੇ ਜਗ ਨਾਰ ਕੇ ਸੰਗ ਮਿਲੇ ਦੁਖ ਹੋਵਤ ਐਸ ਕਹੋ ਕਸ ਕੀਜੈ ।
ਰਾਮ ਔ ਕ੍ਰਿਸ਼ਨ ਭਏ ਜਗ ਮਹਿ ਸੁਤ ਹੋਇ ਘਨੇ ਪ੍ਰਭੂ ਔਰ ਸੁਨੀਜੈ ।
ਚਾਰ ਸੁ ਪੁਤ੍ਰ ਭਏ ਤੁਮਰੇ ਪੁਨ ਕੰਨਯਾ ਭਈ ਮਮ ਐਸ ਕਹੀਜੈ ।
ਭੋਗ ਬਿਨਾ ਸੁਤ ਹੋਤ ਨਹੀਂ ਬਿਨ ਭੋਗ ਕਹੋ ਜਗ ਕੌਨ ਰਹੀਜੈ ॥ 710 ॥

---

[1] ਅ ਪੋਥੀ ਦੁਖ [2] ਅ ਪੋਥੀ ਹਮ [3] ਦ ਪੋਥੀ ਮਲੇਛਨਿ [4] ਅ ਪੋਥੀ ਵਿਚੋਂ

**ਸ੍ਰੀ ਗੁਰੋਵਾਚ ॥ ਸਵੈਯਾ ॥**

ਜੇ ਜਗ ਮੂਢ[1] ਅਧੀਨ ਤ੍ਰਿਯਾ ਨਰ ਰਾਮ ਹਰੀ ਕਹਿੰ ਕੇਲ ਮਚਾਯੋ ।
ਸੁਧਾ ਸਦਾ ਸਤਿਨੰਦ ਪਰਾਤਮ ਤਾਂਹਿ ਕਉ ਲੇਪ ਨਾ ਰੰਗ ਦਿਖਾਯੋ ।
ਵਸਤ ਵਿਚਾਰ ਕਰੇ ਨਰ ਜੇ ਨਿਜ ਰੂਪ ਅਨੰਦ ਕੀਓ ਸੁਖ ਪਾਯੋ ।
ਸੁਪਨੇ ਸਮ ਜਾਨ ਸਭੀ ਜਗ ਕੋ ਦੁਖ ਖਾਨ ਤ੍ਰਿਯਾ ਦਿਖ ਨੇਹੁ ਮਿਟਾਯੋ ॥ 711 ॥
ਗੁਰ ਨਾਨਕ ਸੁਧ ਪਰਮਾਤਮਾ ਜੀ ਇਹੁ ਰੀਤਿ ਕਰੀ ਸੁਨੀਏ ਮਨ ਲਾਈ ।
ਸਤਿਨਾਮ ਕੋ ਮੰਤ੍ਰ ਉਚਾਰ ਕੀਓ ਤਹਿੰ ਚੂਸ ਭਏ ਸੁਤ ਭੋਗ ਮਿਟਾਈ ।
ਇਹ ਕਾਰਨ ਮੈਥਨ[2] ਨਾਹਿੰ ਕਰਉਂ ਮਮ ਮੰਤ੍ਰ ਦੀਓ ਸੁਤ ਬੇਦ[3] ਉਪਾਈ ।
ਤਾਂਹਿ ਤੇ ਧੀਰ ਧਰੋ ਮਨ ਮਹਿ ਤੁਮ ਮੈਥਨ ਬਾਤ ਤਜੋ ਸੁਖਦਾਈ ॥ 712 ॥

**ਦੋਹਰਾ**

ਦਸਮ ਰੂਪ ਤਕ ਹਉਂ ਸੁਨਉਂ ਮੈਥਨ ਨਾਰਿ ਤਿਆਗ ।
ਸਾਹਿਬ ਬੁਢੇ ਅੰਸ ਜੋ ਤਜੈ ਸੋਇ ਵਡਭਾਗ ॥ 713 ॥

**ਕੌਲਾਂਵਾਚ ॥ ਚੌਪਈ ॥**

ਸਾਹਿਬ ਬੁਢਾ ਕੈਸ ਤਿਆਗੈ । ਤਾਂਕੀ ਅੰਸ ਨਾ ਜਗ ਮਹਿ ਪਾਗੈ ।
ਤਾਂਤੇ ਨਾਮ ਕਹੋ ਮਮ ਜਾਨੋ । ਕੀਨਾ ਤਿਆਗ ਭੋਗ ਸੁਖ ਮਾਨੋ ॥ 714 ॥

**ਸ੍ਰੀ ਗੁਰੋ ਵਾਚ**

ਭੇਟ ਗੁਰੂ ਨਾਨਕ ਸੋ ਹੋਈ । ਸਾਹਿਬ ਬੁਢਾ ਸਭ ਦੁਖ ਖੋਈ ।
ਗੁਰ ਨਾਨਕ ਸਮ ਮੰਤ੍ਰ ਸੁ ਦੇਵੈ । ਉਪਜਿਓ ਸੁਤ ਭਾਰੀ ਸੁਖ ਲੇਵੇ ॥ 715 ॥

**ਸੋਰਠਾ**

ਤਹਿੰ ਸੁਤ ਭਾਨਾ ਜਾਨ ਉਪਜਯੋ ਉਪਜੈ ਔਰ ਸੁਨ ।
ਸਾਹਿਬ ਸ੍ਰਵਨ ਬਖਾਨ ਸਾਹਿਬ ਚਤ੍ਰਥ ਲਾਲ ਹੁਇ ॥ 715 ॥

**ਦੋਹਰਾ**

ਸਾਹਿਬ ਝੰਡਾ ਪੰਜਵਾਂ ਹੁਇ ਹੈ ਜਗ ਜਸਕੇਤ ।
ਸਾਹਿਬ ਗੁਰਦਿਤਾ ਖਸ਼ਟ ਉਪਜਯੋ ਭਵ ਨਿਧ ਸੇਤ ॥ 717 ॥

**ਚੌਪਾਈ**

ਨਵਮ ਗੁਰੂ ਕੇ ਸੰਗ ਸਿਧਾਵੈ । ਦਿਲੀ ਗੁਰ ਸੰਗ ਪਿਆਨ ਕਰਾਵੈ ।
ਸਾਹਿਬ ਰਾਮ ਕੌਰ ਸੁਤ ਤਾਕਾ । ਉਪਜੈ ਹੋਇ ਬਡੋ ਜਸ ਜਾਕਾ ॥ 718 ॥
ਦਸਮ ਗੁਰੂ ਸੰਗ ਚਰਿਤ ਕਰਾਵੇ । ਪਾਵਨ ਅਧਿਕ ਕੈਸ ਕੋ ਗਾਵੈ ॥
ਤਾਂਹਿ ਖਿਤਾਬ ਐਸ ਗੁਰ ਕਰੈ । ਕੌਲਾਂ ਸੁਨਹੁ ਨਾਮ ਇਹੁ ਧਰੈ ॥ 719 ॥

---

[1]ਅ ਪੋਥੀ ਮੁਗਧ [2]ਅ ਤੇ ੲ ਪੋਥੀ ਭੋਗ [3]ਅ ਪੋਥੀ ਚਾਰ

### ਦੋਹਰਾ

ਸਾਹਿਬ ਰਾਮ ਸੁ ਕੌਰ[1] ਜੀ ਗੁਰਬਖਸ਼ ਸਿੰਘ ਤਹਿ ਨਾਮ ।
ਦਸਮ ਗੁਰੂ ਜਾਕਾ ਧਰਹਿੰ ਪੂਰਨ ਹੁਇ ਹੈ ਕਾਮ ॥ 720 ॥

### ਚੌਪਈ

ਸਪਤ ਰੂਪ ਇਹੁ ਭੋਗ ਨਾ ਕਰਹਿੰ । ਸਤਿਨਾਮ ਮੰਤ੍ਰ ਮੁਖਿ ਧਰਹਿੰ ।
ਆਗੇ ਸੰਕਰ ਬਰਨ ਉਪਾਵਹਿੰ । ਕਲ ਕੇ ਜੀਵ ਸਾਥਿ ਮਿਲ ਜਾਵਹਿੰ ॥ 721 ॥
ਪੁਨ ਦਸ ਰੂਪ ਜੋਊ ਹਮਰੇ ਹੋਈ । ਕਰੇ ਨ ਭੋਗ ਅਸਰ ਮਿਲ ਸੋਈ ।
ਤਾਂਤੇ ਭੋਗ ਇਛ ਤੁਮ ਤਿਆਗਊ । ਉਠਹੁ ਗੁਰੁ ਨਾਨਕ ਰਸ ਪਾਗਹੁ ॥ 722 ॥

### ਦੋਹਰਾ

ਬਚਨ ਸੁਨਤ ਕੌਲਾਂ ਉਠੀ ਭਈ ਸੁਧ ਤਿਹ ਵਾਰ ।
ਕਾਮ ਭਾਵਨਾ[2] ਮਿਟੀ ਸਭ[2] ਮੁਖ ਸਿਉਂ ਕੀਨ ਉਚਾਰ ॥ 723 ॥

### ਚੌਪਈ

ਹੇ ਪ੍ਰਭ ਕੀਨੋ ਪਰ ਉਪਕਾਰਾ । ਕਾਮ ਅਗਨ ਤੇ ਰਾਖ ਮੁਰਾਰਾ ।
ਇਛਾ ਏਕ ਰਹੀ ਮਨ ਮਾਂਹੀ । ਜਗ ਮਾਂਹਿ ਨਾਮ ਪੁਤ੍ਰ ਬਿਨ ਨਾਂਹੀ ॥ 724 ॥
ਤਾਤੇ ਮੰਤ੍ਰ ਮੋਹਿ ਮੁਖ ਦੀਜੈ । ਕਿਧਉ ਜਤਨ ਕਛ ਔਰ ਕਰੀਜੈ ।
ਜਾਤੇ ਨਾਮ ਰਹੈ ਜਗ ਮੇਰਾ । ਜਗ ਮਹਿ ਹੋਇ ਬਡੋ ਜਸ ਤੇਰਾ ॥ 725 ॥

### ਦੋਹਰਾ

ਕਹਾ ਗੁਰ ਏਹ ਪੁਤ੍ਰ ਜੋ ਦੇਖਤ ਹਮਰੇ ਚਾਰ ।
ਉਤਮ ਜਿਨ ਕਉ ਨਾਮ ਹਹਿੰ ਕਰਿ ਹਹਿੰ [ਮੁਖਹੁ][3] ਉਚਾਰ ॥ 726 ॥

### ਅੜਿਲ

ਤੁਮਰਾ ਸੁਤ ਹੁਇ ਐਸ ਸਭੀ ਜਗ ਜਾਨ ਹੈ ।
ਬਾਲਕ ਬਿਰਧ ਜੁਆਨ ਸੁ ਮੁਖਹੁ ਬਖਾਨ ਹੈ ।
ਜਾਨੈ ਉਚ ਸੁ ਨੀਚ ਨਾਰ ਜੋ ਹੋਇ ਗੋ ।
ਹੋ ਸਭ ਕਰ ਫਲ ਤਿਸ ਮਾਂਹਿ ਤੋਰ ਸੁਤ ਹੋਇਗੋ ॥ 727 ॥

### ਚੌਪਈ

ਤੁਮਰਾ ਸੁਤ ਸਰ ਪਰਗਟ ਕਰਹੋਂ । ਨਾਮ ਕੌਲਸਰ ਤਾਂਕਾ ਧਰਹੋਂ ।
ਕੌਲਾਂ ਸੁਨਤ ਅਧਿਕ ਹਰਖਾਈ । ਸ੍ਰੀ ਸਤਿਗੁਰੁ ਕੈ ਪਗ ਲਪਟਾਈ ॥ 728 ॥
ਚਰਚਾ ਕਰਤ ਜਾਮ ਦਿਨ ਆਯੋ । ਬੁਢੇ ਕਉ ਗੁਰ ਐਸ ਅਲਾਯੋ ।
ਸਾਹਿਬ ਬੁਢਾ ਅਰ ਗੁਰਦਾਸ । ਆਏ ਤਹਾਂ ਜਹਿੰ ਸੁਖ ਕੇ ਰਾਸ ॥ 729 ॥

---

[1]ਅ ਪੋਥੀ ਕੌਇਰ [2]ਅ ਤੇ ਏ ਪੋਥੀ ਮਿਟ ਗਈ [3]ਅ ਪੋਥੀ ਵਿਚੋਂ

**ਦੋਹਰਾ**

ਬੁਢੇ ਕੋ ਸ੍ਰੀ ਗੁਰ ਕਹੀ ਇਛਾ ਕੌਲਾਂ ਕੇਰ ।
ਇਹ ਬਾਂਛਾ[1] ਸੁਤ ਨਾਮ ਹਿਤ ਕਰੋ ਸਰੰ ਸੁਖ ਹੇਰ ॥ 730 ॥

**ਚੌਪਈ**

ਸਾਹਿਬ ਬੁਢੇ ਕੀਨ ਉਚਾਰਾ । ਜੋ ਤੁਮ ਕਰੋ ਭਲੋ ਸੰਸਾਰਾ ।
ਸੁਨਤ ਉਠੇ ਪਟ ਕਟਿ ਕਸ ਸੁਆਮੀ । ਭਗਤ ਸਿੰਘ ਗੁਰ ਅੰਤਰਜਾਮੀ ॥ 731 ॥
ਬੋਹੜ ਤਰੂ ਪੂਰਬ ਦਿਸ ਹੋਇ । ਕਰ ਪੰਕਜ ਗੁਰ ਕਹੀ ਖਲੋਇ ।
ਸਤਿਨਾਮ ਕਹਿ ਟਕ ਲਗਾਯੋ । ਨਾਮ ਕੌਲਸਰ ਮੁਖਹੁ ਅਲਾਯੋ । 732 ॥

**ਦੋਹਰਾ**

ਮਾਘੀ ਕੀ ਸੰਗਤ ਅਈ ਸ੍ਰੀ ਗੁਰ ਦੇਖ ਉਦਾਰ ।
ਕਾਰ ਕਰੈ ਜੋ ਯਾਹਕੀ ਲਹੈ ਸਾਰ ਫਲ ਚਾਰ ॥ 733 ॥

**ਚੌਪਈ**

ਹੁਮ ਹੁਮਾਇ ਸੰਗਤ ਸਭ ਧਾਈ । ਕਾਰ ਪੋਟ[2] ਸਭ ਸੀਸ ਉਠਾਈ ।
ਸ੍ਰੀ ਮੁਖ ਤਾਂਕੀ ਉਪਮ ਉਚਾਰੀ ॥ ਜੋਊ ਇਸਨਾਨ ਕਰੈ ਨਰ ਨਾਰੀ ॥ 734 ॥
ਜੋ ਇਛਾ ਧਰਿ ਕਰੈ ਇਸਨਾਨਾ । ਇਛਾ ਪੂਰ ਧਾਰ ਸੁਖ ਨਾਨਾ ।
ਪੁਤ੍ਰ ਹੇਤ ਜੋ ਇਸਤਰੀ ਨਾਵੈ । ਏਕ ਬਰਸ ਮਹਿ ਸੁਤ ਉਪਜਾਵੈ ॥ 735 ॥

**ਦੋਹਰਾ**

ਔਰ ਇਛਿਯਾ ਜੋ ਕਰੈ ਲਹੈ ਸੋਇ ਸੁਖਦਾਇ ।
ਭਗਤ ਸਿੰਘ ਇਹ ਭਾਂਤ ਵਚ ਸ੍ਰੀ ਗੁਰ ਮੁਖਹੁ ਅਲਾਇ ॥ 736 ॥

**ਸਵੈਯਾ**

ਦੀਨ ਦਇਆਲ ਕ੍ਰਿਪਾਲ ਭਏ ਪ੍ਰਭ ਐਸ ਉਚਾਰ ਕੀਓ ਮੁਖ ਬੈਨਾ !
ਤੀਰਥ ਕੋਟ ਕਰੇ ਜਗ ਮਾਹਿ ਤਪ ਦਾਨ ਕੀਏ ਫਲ ਬੇਦ ਅਧੈਨਾ ।
ਯਾਹ ਇਸਨਾਨ ਤੇ ਸੋਇ ਲਹੈ ਨਰ ਔਰ ਸੁਨੋ ਕਵਲਾ[3] ਧਰ ਚੈਨਾ ।
ਜਬ ਲੌ ਇਹ ਭੂਮ ਆਕਾਸ਼ ਰਹੈ ਤਬ ਲੌ ਰਹਿ ਨਾਮ ਸਦਾ ਸੁਖ ਦੈਨਾ ॥ 737 ॥

**ਦੋਹਰਾ**

ਸਮਾ ਪਾਇ ਪਕਾ ਬਨੈ ਸ੍ਰੀ ਮੁਖ ਕੀਨ ਉਚਾਰ ।
ਕਹਿ ਕਵਿ ਬੋਹੜ ਉਪਮਾ ਗੁਰੂ ਭਾਖੀ ਅਧਿਕ ਸੁਧਾਰ ॥ 738 ॥

**ਸਵਯਾ**

ਬੋਹੜ ਕੰਠ ਅਖੈ ਬਟ ਹੈ ਸਮ ਕਲਪਤਰੂ ਮਨ ਇਛਤ ਦੇਵੇ ।
ਦੀਪ ਜਗਾਇ ਨਿਤਾ ਪ੍ਰਤਿ ਜੋ ਨਰ ਪੂਜ ਕਰ ਮਨ ਬਾਂਛਤ ਲੇਵੇ ।

---

[1]ਅ ਪੋਥੀ ਇਛਾ [2]ਅ ਤੇ ੲ ਪੋਥੀ ਭੇਟ [3]ਅ ਪੋਥੀ ਕਊਲਾਂ ੲ ਪੋਥ ਕੌਲਾਂ

ਅਰ ਉਚਾਰ ਕਹਾ ਕਰੀਏ ਜਮ ਪੰਥ ਅੰਧੇਰ ਨ ਦ੍ਰਿਸ਼ਟ ਪਰੇਵੇ ।
ਲਛਮੀ ਤ੍ਰਿਯ ਪੁਤ੍ਰ ਕੀ ਇਛ ਕਰੈ ਨਰ ਪਾਵਤ ਸੋ ਨਹਿ ਸੰਸ ਧਰੇਵੇ ॥ 739 ॥

### ਦੋਹਰਾ

ਤੀਰਥ ਬੋਹੜ ਉਪਮ[1] ਸੁਨ ਬੁਢਾ ਔ ਗੁਰਦਾਸ ।
ਸਭ ਸੰਗਤ ਹਰਖਤ ਭਈ ਕੌਲਾਂ ਅਧਿਕ ਹੁਲਾਸ ॥ 740 ॥

### ਅੜਿਲ

ਭਗਤ ਸਿੰਘ ਬਹੁ ਆਨੰਦ ਤਾ ਦਿਨ ਹੋਇਓ ।
ਦੁਤੀ ਦਿਵਸ ਤਬ ਮਾਘ ਸੁਦੀ ਸੁਖ ਪੋਇਓ ।
ਥਿਤ ਪੰਚਮੀ ਵਾਰ ਸਸੀ ਪਹਿਚਾਨੀਏ ।
ਹੋ ਕੀਨੋ ਸਰ ਪ੍ਰਗਟਾਇ ਉਪਮਾ ਬਹੁ ਜਾਨੀਏ ॥ 741 ॥
ਪੁਨ ਕੌਲਾਂ ਕਉ ਧੀਰਜ ਸ੍ਰੀ ਗੁਰ ਧਾਰਿਯੋ ।
ਬਲਿ ਬਲਿ ਕਵਿ ਗੁਰ ਊਪਰ ਮੋਹ ਸਵਾਰਿਓ ।
ਮਹਾਂ ਮੂੜ ਮਤਿ ਹੀਨ ਸੁ ਅਪਨੀ ਦਇਆ ਸਿਉਂ ।
ਹੋ ਪਾਵਨ ਪਤਿਤ ਕਰਾਇ ਦਾਸਿ ਕਰਿ ਮਯਾ ਸਿਉਂ ॥ 742 ॥

### ਦੋਹਰਾ

ਸਾਹਿਬ ਬੁਢੇ ਕਾ ਪ੍ਰਭੂ ਕਰ ਪੰਕਜ[2] ਗਹਿ ਲੀਨ ।
ਜਾਮ ਦੋਇ ਦਿਨ ਆਇ ਤਬ ਤਹਿੰਤੇ ਪਿਆਨਾ ਕੀਨ ॥ 743 ॥

### ਚੌਪਈ

ਆਇ ਤਖਤ ਪ੍ਰਭ ਬੰਦਨ ਕੀਨੋ । ਬੈਠੇ ਹਰਖ ਅਧਿਕ ਮਨ ਲੀਨੋ ।
ਕਥਾ ਬਿਸਾਲ ਕੌਲਸਰ ਭਾਈ । ਪੂਰਨ ਭਈ ਅਧਿਕ ਸੁਖਦਾਈ ॥ 744 ॥
ਕਥਾ ਵਿਵਾਹ ਅਗ੍ਰ ਸੁਨ ਪਿਆਰੇ । ਸ੍ਰੀ ਗੁਰੁ ਕੀਨਾ ਜੈਸ ਸੁਧਾਰੇ ।
ਕਰੀ ਸਗਾਈ ਰਾਮੇ ਜਬਹੀ । ਪਾਯੋ ਹਰਖ ਭਾਰ ਮਨ ਤਬਹੀ ॥ 745 ॥

### ਦੋਹਰਾ

ਸਹਿਰ ਵਟਾਲੇ ਜਾਇ ਕੈ ਅਪਨੇ ਭਵਨ[3] ਮਝਾਰ ।
ਸਭ ਬ੍ਰਿਤਾਂਤ ਨਿਜ ਨਾਰ ਕੋ ਕੀਨੋ ਹਰਖ ਉਚਾਰ ॥ 746 ॥

### ਚੌਪਈ

ਸੁਨ ਸੁਖਦੇਈ ਬਹੁ ਸੁਖ ਪਾਯੋ । ਪਤਿ ਕੋ ਧੰਨ ਧੰਨ ਬਚਨ ਅਲਾਯੋ ।
ਮਮ ਪੁਤ੍ਰੀ ਕੇ ਭਾਗ ਅਪਾਰਾ । ਇਹੁ ਮਿਸ ਸ੍ਰੀ ਗੁਰੁ ਦੇਹਿ ਦਿਦਾਰਾ ॥ 747 ।
ਸਭ ਪਰਿਵਾਰ ਸੁਨ ਹਰਖ ਧਰਾਇ । ਜਗਤ ਰੀਤਿ ਕੀਨੀ ਸੁਖ ਪਾਇ ।
ਸਭ ਪੁਰ ਜਨ ਇਮ ਹਰਖ ਧਰਾਵੈ । ਸੁਨ ਵਿਵਾਹ ਸ੍ਰੀ ਗੁਰੁ ਕਰਿ ਆਵੈ ॥ 748 ॥

---

[1]ਅ ਪੋਥੀ ਕੀਰਤਿ [2]ਟ ਪੋਥੀ ਕਮਲ [3]ਅ ਪੋਥੀ ਸਦਨ

**ਦੋਹਰਾ**

ਸਫਲ ਨੈਨ ਹਮ ਹੋਹਿੰਗੇ ਪੁਰ ਜਨ ਐਸ ਅਲਾਇ ।
ਤੀਨ ਮਾਸ ਸੁਖ ਸਿਉ ਬਿਤੇ ਅਯੋ ਮਾਘ ਸੁਖਦਾਇ ॥ 749 ॥

**ਚੌਪਈ**

ਰਾਮੇ ਮਨ ਮਹਿ ਕੀਨ ਬਿਚਾਰਾ । ਨਿਜ ਨਾਰੀ ਸਿਉ ਬਚਨ ਉਚਾਰਾ ।
ਪਿਆਰੀ ਸੁਨੋ ਮੋ ਮਨ [ਮਹਿ][1] ਆਵੈ । ਪ੍ਰਾਨ ਵਿਸਾਸ ਨ ਕੋਊ ਪਾਵੈ ॥ 750 ॥
ਤਾਂਤੇ ਕੀਜੈ ਸੁਤਾ ਵਿਵਾਹੂ । ਮੋਰੇ ਮਨ ਮਹਿ ਅਧਿਕ ਉਮਾਹੂ ।
ਸੁਨ ਸੁਖਦੇਈ ਐਸ ਅਲਾਯੋ । ਪਤਿ ਕਾਰਜ ਨਹਿ ਦੇਰ ਸੁਹਾਯੋ ॥ 751 ॥

**ਦੋਹਰਾ**

ਦਰਸ ਕਰੋ ਸ੍ਰੀ ਗੁਰੂ ਕਾ ਪੂਰਨ ਇਛ ਕਰਾਇ
ਬਾਬਾ ਗੁਰੁਦਿਤਾ ਨਾਮ ਜਿਹ ਸੋ ਇਹ ਸੁਤਾ ਸੁਭਾਇ ॥ 752 ॥

**ਚੌਪਈ**

ਪਰਸਪਰ ਹਰਖ ਦੁਹੂ ਮਨ ਪਾਯੋ । ਸਭ ਪਰਵਾਰ ਨਿਜ ਬੋਲ ਪਠਾਯੋ ।
ਪੂਛ ਸਲਾਹਿ ਤਾਹਿ ਭਲ ਗਾਈ । ਉਤਮ ਦ੍ਵਿਜ ਤਬ ਬੋਲ ਪਠਾਈ ॥ 753 ॥

**ਦੋਹਰਾ**

ਰਾਮੇ ਦ੍ਵਿਜ ਕੋ ਬੰਦਨਾਂ ਕੀਨੀ ਧਰਿ ਪਰਸਾਦਿ ।
ਮੁਖ ਸਿਉ ਕਹਿ ਸਾਹਾ ਕਹੋ ਸੁੰਦਰ ਜਗ ਮ੍ਰਿਜਾਦ ॥ 754 ॥
ਬਾਬਾ ਗੁਰਦਿਤਾ ਪੁਤ੍ਰ ਗੁਰੁ ਜਾਕਾ ਰੂਪ ਅਪਾਰ ।
ਨਤੀ[2] ਨਾਮ ਸੁ ਮਮ ਸੁਤਾ ਹੇ ਦਿਜ ਕਹੋ ਬਿਚਾਰ ॥ 755 ॥

**ਚੌਪਈ**

ਸੁਨਤ ਨਾਮ ਦਿਜ ਆਨੰਦ ਪਾਯੋ । ਸੋਧ ਦਿਵਸ ਮੁਖ ਐਸ ਅਲਾਯੋ ।
ਵਿਸਾਖ ਇਕੀਸ ਦਿਵਸ ਸੁਖਦਾਈ । ਸਾਹਾ ਕਹਿਯੋ [ਬਿਪ੍ਰ][3] ਹਰਖਾਈ ॥ 756 ॥
ਸੁਨਤ ਸਭੀ ਮਨਿ ਆਨੰਦ ਕੀਨੋ । ਸ੍ਰੀ ਗੁਰ ਨਿਕਟ ਬਿਪ੍ਰ ਪਠਿ ਦੀਨੋ ।
ਸਾਹਾ ਲਿਖਿਤ ਬਹੁ ਬਿਨਤ ਲਿਖਾਈ । ਆਯੋ ਵਿਪ੍ਰ ਸਤਿਗੁਰ ਨਿਕਟਾਈ ॥ 757 ॥

**ਦੋਹਰਾ**

ਬੈਠੇ ਸ੍ਰੀ ਗੁਰ ਤਖਤ ਪੈ ਸਭ ਸੋਭਾ ਜਸੁ ਕੇਤ ।
ਅਸੀਰਵਾਦ ਲੇ ਦ੍ਵਿਜ ਕਹਾ ਹੇ ਪ੍ਰਭ ਕ੍ਰਿਪਾ ਨਿਕੇਤ ॥ 758 ॥

**ਚੌਪਈ**

ਸ੍ਰੀ ਗੁਰ ਦਿਜ ਕਾ ਆਦਰ ਕੀਨੋ । ਨਿਕਟ ਬੈਠਾਇ ਭਾਰ[4] ਸੁਖ ਦੀਨੋ ।
ਪੁਨਾ ਪੂਛ ਕਿਸ ਚਿਸ ਤੇ ਆਏ । ਹਾਥ ਜੋਰ ਦ੍ਵਿਜ ਬਿਨਤ ਅਲਾਏ ॥ 759 ॥

---

[1]ਅ ਪੋਥੀ ਵਿਚੋਂ [2]ਅ ਤੇ ੲ ਪੋਥੀ ਅਨੰਤੀ [3]ਅ ਪੋਥੀ ਵਿਚੋਂ [4]ਅ ਤੇ ੲ ਪੋਥੀ ਅਧਿਕ

ਹੇ ਪ੍ਰਭ ਤੀਨ ਲੋਕ ਕੇ ਗਿਆਤਾ । ਨਰ ਅਨਹਰ ਮਾਹਿ ਪੂਛੇ ਗਾਥਾ ।
ਰਾਮੇ ਪ੍ਰਭੂ ਜੀ ਮੋਹਿ ਪਠਾਯੋ । ਸ਼ਹਿਰ ਵਟਾਲੇ ਤੇ ਚਲ ਆਯੋ ॥ 760 ॥

**ਦੋਹਰਾ**

ਚਰਨ ਕਮਲ ਨਿਜ ਕੈ ਪ੍ਰਭੂ ਰਾਮੇ ਬਿਨਤ ਲਿਖਾਇ ।
ਪੁਨ ਵਿਵਾਹ ਨਿਜ ਸੁਤਾ ਕਾ ਸਾਹਾ ਪਠਿਓ ਸੁਧਾਇ ॥ 761 ॥

**ਚੌਪਈ**

ਐਸੇ ਕਹਿ ਦਿਜ ਪਾਤੀ ਦਈ । ਆਪ ਸ੍ਰੀ ਗੁਰੁ ਧਰ ਸੁਖ ਲਈ ।
ਤਾ ਮਹਿਂ ਸਾਹਾ ਐਸ ਲਿਖਾਯੋ । ਬਿਸਾਖ ਇਕੀਸ ਅਤਿ ਸੁਖ ਪਾਯੋ ॥ 762 ॥
ਅੰਗੀਕਾਰ ਵਾਚ ਗੁਰ ਕੀਨਾ । ਬੁਢੇ ਆਦਿ ਹਰਖ ਬਹੁ ਲੀਨਾ ।
ਕੋਊ ਨਰ ਸੁਨ ਮਹਲੀਂ ਆਯੋ । ਹਰਖਤ ਸਾਹਾ ਆਨ ਸੁਨਾਯੋ ॥ 763 ॥

**ਦੋਹਰਾ**

ਮਾਤ ਦਮੋਦਰੀ ਮਾਤ ਬਡ[1] ਸੁਨ ਕਰ ਆਨੰਦ ਧਾਰ ।
ਆਨੰਦ ਵਸ ਤਿਹ ਪੁਰਖ ਕਉ ਦੀਨੋ ਦਾਨ ਅਪਾਰ ॥ 764 ॥

**ਚੌਪਈ**

ਪਾਇ ਦਰਬ ਨਰ ਦਾਰਦ[2] ਖੋਯੋ । ਗਯੋ ਸਦਨ ਨਿਜ ਆਨੰਦ ਹੋਯੋ ।
ਸੇਵਕ ਸਿਖ ਬਿਪ੍ਰ ਕੀ ਸੇਵਾ । ਆਏ ਮਹਿਲੀ ਪ੍ਰਭੂ ਅਭੇਵਾ ॥ 765 ॥
ਆਗੇ ਹਰਖ ਮਾਤ ਸਭ ਧਾਈ । ਪੂਛਿਓ ਕਹ ਤੇ ਪਾਤੀ ਆਈ ।
ਸ੍ਰੀ ਮੁਖ ਕਹਾ ਸੁਨੋ ਮਨ ਲਾਏ । ਰਾਮੇ ਸਾਹਾ ਪਠਿਓ ਲਿਖਾਏ ॥ 766 ॥

**ਦੋਹਰਾ**

ਵਿਸਾਖ ਬਿੰਸ ਸਸ ਜਾਨ ਸੁਭ ਤੀਨ ਮਾਸ ਮਧੁ ਜਾਨ ।
ਬਹੁ ਮੰਗਲ ਉਦਮ ਕਰੋ ਮਾਤ ਨਿਦੇਸ ਬਖਾਨ ॥ 767 ॥

**ਅੜਿਲ**

ਮਾਤ ਗੰਗ ਸੁਨ ਮਨ ਆਨੰਦ ਪਾਇਓ ।
ਹਰਖਤ ਕੀਨ ਬਖਾਨ ਨਾ ਦੇਰ ਲਗਾਇਓ ।
ਸੁਨਤ ਪ੍ਰਭੂ ਸੁਖ ਪਾਇ ਦਮੋਦਰੀ ਹਰਖ ਧਰ ।
ਹੋ ਮੰਗਲ ਕੀਨ ਅਪਾਰ ਕਹਾ ਲੌ ਕਹਾਂ ਵਰ ॥ 768 ॥

**ਸਵੈਯਾ**

ਗਾਵਤ ਗੀਤ ਸੁ ਨਾਰ ਨਿਸੀ ਤਹਿ ਬਾਜਨ ਕੀ ਧੁਨ ਹੋਤ ਅਪਾਰਾ ।
ਬਾਜਤ ਢੋਲ ਤ੍ਰਿਯਾ ਮੁਸਕਾਵਤ ਆਵਤ ਗਾਵਤ ਗੀਤ ਸੁਧਾਰਾ ।
ਦੇਵਤੀਆ ਬਧੂ ਨਾਰ ਕਰੀ ਮਿਲ ਆਇ ਕਰੈ ਗੁਰ ਗੀਤ ਉਚਾਰਾ ।
ਪ੍ਰਾਤ ਸ੍ਰੀ ਗੁਰ ਬੈਨ ਕਹਿਯੋ ਸਭ ਸੌਜੁ ਕਰੋ ਇਕਤਰ ਅਪਾਰਾ ॥ 769 ॥

---

[1]ਅ ਪੋਥੀ ਬਹੁ [2]ਅ ਤੇ ੲ ਪੋਥੀ ਦਰਿਦ੍ਰ

### ਸੋਰਠਾ

ਅਨਿਕ ਕੜਾਹੇ ਚਾੜ੍ਹ ਬਹੁ ਪਕਵਾਨ ਸੁ ਕਾਢਿਓ ।
ਕਰ ਦ੍ਵਿਜ ਮਾਨ ਅਪਾਰ ਦੀਨ ਦਰਬ ਕਰ ਬਿਦਾ ਤਬ ॥ 770 ॥

### ਚੌਪਈ

ਚਤੁਰਥ ਦਿਨ ਗੁਰ ਭਸੂਰ ਤੋਰਿਓ । ਦਾਨ ਮਾਨ ਦੈ ਹਰਖ ਨਿਹੋਰਿਓ ।
ਆਨੰਦ ਭਾਰ ਬਿਪ੍ਰ ਮਨ ਪਾਯੋ । ਸਹਿਰ ਵਟਾਲੇ ਓਰ ਸਿਧਾਯੋ ॥ 771 ॥
ਜਾਇ ਸਦਨ ਰਾਮੇ ਕੇ ਤਬਹੀ । ਕਹੀ ਬਾਤ ਇਹ ਠਾਂ ਕੀ ਸਬਹੀ ।
ਸੁਨਤ ਸਭੀ ਮਨ ਆਨੰਦ ਪਾਯੋ । ਤੁਰਤਹਿ ਬਿਯੋਤ ਬਿਵਾਹ ਬਨਾਯੋ ॥ 772 ॥

### ਦੋਹਰਾ

ਸੰਕੋਚ ਕਥਾ ਕਹਿ ਤਾਂਹਿ ਕੀ ਕਹੇ ਹੋਤ ਬਿਸਤਾਰ ।
ਥੋਰੇ ਤੇ ਬਹੁ ਜਾਨੀਓ ਕਵਿ ਕਉ ਛਿਮਾ ਵਿਚਾਰ ॥ 773 ॥

### ਚੌਪਈ

ਇਹ ਠਾਂ ਸ੍ਰੀ ਗੁਰ ਐਸੇ ਕੀਨੀ । ਗੰਗ ਮਾਤ ਕੀ ਆਗਿਆ ਲੀਨੀ ।
ਪ੍ਰਥਮੇ ਸ੍ਰੀ ਗੁਰ ਭਾਜੀ ਲੈ ਕੇ । ਤਖਤ ਦਰਬਾਰ ਬੰਦਨਾ ਕੈ ਕੇ ॥ 774 ॥
ਭਾਜੀ ਦੇ ਪੁਨ ਸਿਖ ਪਠਾਏ । ਗੋਇੰਦਵਾਲ ਖਡੂਰ ਸੁਹਾਏ ।
ਡਲੈ ਮੌਸ ਡਰੋਲੀ ਜਾਨ । ਪ੍ਰਭ ਭੇਜੇ ਮੰਡਯਾਲੀ ਮਾਨ ॥ 775 ॥

### ਦੋਹਰਾ

ਭਾਜੀ ਸਭ ਦਿਸ ਤੋਰਕੈ ਬਾਂਟੀ[1] ਨਗਰ ਮੰਝਾਰ ।
ਹਰੀ ਚੰਦ ਕੇ ਸਦਨ ਮਹਿ ਪਠੀ ਸੁ ਹਰਖ ਅਪਾਰ ॥ 776 ॥

### ਚੌਪਈ

ਨਿਤ ਨੂਤਨ ਬਹੁ ਮੰਗਲ ਹੋਵੈ । ਗਾਵਨ ਅਬਲਾ[2] ਬਹੁ ਸੁਖ ਪੋਵੈ ।
ਬਿਧੀਏ ਆਦਿ ਮੁਖ ਜੋ ਦਾਸਾ । ਤਿਨਕੋ ਆਇਸ ਕੀਨ ਪ੍ਰਕਾਸ਼ਾ ॥ 777 ॥
ਬਾਜੀ ਅਸਤ ਸਹਸ ਕੀ ਲੀਜੈ । ਔਰ ਸਮਗਰੀ ਇਕਠੀ-ਕੀਜੈ ॥
ਹੁਤੋ ਚਤਰ ਥੋਰੇ ਮੋ ਜਾਨੀ । ਭਗਤ ਸਿੰਘ ਬਿਧੀਆ ਬਡ ਗਿਆਨੀ ॥ 778 ॥

### ਦੋਹਰਾ

ਮਾਨੁਖ ਪਠ[3] ਬਿਧੀਏ ਤਬੈ ਸਭੀ ਵਸਤ ਇਕਠਾਇ ।
ਬਾਜੀ ਅਸਤ ਮੰਗਾਇ ਬਹੁ ਭਾਂਤ ਭਾਂਤ ਬਹੁ ਭਾਇ ॥ 779 ॥

### ਅੜਿਲ

ਸੁੰਦਰ ਰਵਿ ਸਮ ਤੇਜ ਸਿਰਗਸਤ ਬਨਾਇਓ ।
ਭਾਂਤ ਭਾਂਤ ਪਕਵਾਨ ਨ ਜਾਤ ਗਨਾਇਓ ।

---
[1]ਅ ਪੋਥੀ ਬਾਂਟਿਓ [2]ਅ ਤੇ ੲ ਪੋਥੀ ਨਾਰੀ [3]ੲ ਪੋਥੀ ਭੇਜਿ

ਬਾਜੇ ਬਜਤ ਅਪਾਰ ਨਿਤ ਪ੍ਰਤਿ ਨੇਮ ਸਿਉਂ ।
ਹੋ ਤੰਬੂ ਅਧਿਕ ਕਨਾਤ ਲਗਾਈ ਪ੍ਰੇਮ ਸਿਉਂ ॥ 780 ॥

## ਦੋਹਰਾ

ਭਾਂਤ ਭਾਂਤ ਮੰਗਲ ਭਏ ਕਹਿ ਤਕ ਕਰਉਂ ਉਚਾਰ ।
ਜਗਤ ਰੀਤਿ ਜੇਤਕ ਹੁਤੀ ਕੀਨੀ ਆਪ ਸੁਧਾਰ ॥ 781 ॥

## ਚੌਪਈ

ਆਨੰਦ ਸਿਉ ਦੁਇ ਮਾਸ ਬਿਤਾਏ । ਚੜਿਓ ਵਿਸਾਖ ਅਧਿਕ ਸੁਖ ਦਾਏ ।
ਮੋਹਰੀ ਦਾਤੂ ਜੀ ਤਬ ਆਯੋ । ਨਾਰੀ ਸੁਤ ਸੰਗ ਹਰਖ ਧਰਾਯੋ ॥ 782 ॥
ਕ੍ਰਿਪਾ ਸਿੰਧ ਤਬ ਕੀਨਾ ਮਾਨਾ । ਜਾਨ ਪਿਤਾ ਸਮ ਬੰਦਨ ਠਾਨਾ ।
ਵਿਸਾਖ ਦਿਵਸ ਜਬ ਤੀਨ ਬਿਹਾਯੋ । ਦਾਸ ਨਰਾਇਨ ਜੁਤ ਤਿਯ ਆਯੋ ॥ 783 ॥
ਆਨ ਸਰਸ ਗੁਰ ਚਰਨ ਗਹਾਏ । ਹੁਇ ਆਗੇ ਕਰ ਬਿਨੇ ਮਹਾਏ ।
ਅਤਿ ਆਦਰ ਸੌ ਨਿਕਟ ਬਹਾਯੋ । ਦਾਸ ਨਰਾਇਨ ਆਨੰਦ ਪਾਯੋ ॥ 784 ॥

## ਦੋਹਰਾ

ਦਯਾ ਕੌਰ ਤਾਂਕੀ ਤ੍ਰਿਯਾ ਮਨ ਮਹਿ ਆਨੰਦ ਧਾਰ ।
ਗੁਰੂ ਮਹਲੀਂ ਤਤ ਛਿਨ ਅਈ ਪੁਲਕ ਅੰਗ ਸੁਖ ਕਾਰ ॥ 785 ॥

## ਚੌਪਈ

ਮਾਤ ਦਮੋਦਰੀ ਇਮ ਸੁਨ ਪਾਇ । ਮਮ[1] ਮਾਤਾ ਬਡ ਹਰਖਤ ਆਇ ।
ਆਗੇ ਹੁਇ ਤਬ ਦਈ ਬਧਾਈ । ਆਨੰਦ ਧਰ ਤਿਹ[2] ਅੰਕ ਧਰਾਈ[2] ॥ 786 ॥
ਗੰਗ ਮਾਤ ਕਉ ਬੰਦਨ ਕੀਨੀ । ਦਯਾ ਕੌਰ ਬਡ ਆਨੰਦ ਲੀਨੀ ।
ਤਬ ਲੌ ਕ੍ਰਿਸ਼ਨ ਚੰਦ ਧਨਵੰਤੀ । ਆਏ ਹਰਖਤ ਅਤਿ ਜਸਵੰਤੀ ॥ 787 ॥

## ਦੋਹਰਾ

ਕ੍ਰਿਸ਼ਨ ਚੰਦ ਗੁਰ ਢਿਗ ਗਯੋ ਸ੍ਰੀ ਗੁਰ ਬੰਦਨ ਕੀਨ ।
ਧੰਨਵਤੀ ਮਿਲ ਸਭ ਮਾਤ ਸਿਉ ਹਰਖ ਬਧਾਈ ਦੀਨ ॥ 788 ॥

## ਚੌਪਈ

ਤਬ ਲੌ ਦਵਾਦਸ ਦਿਵਸ ਬਿਤਾਯੋ । ਸਾਂਈ ਦਾਸ ਰਾਮੋ ਜੁਤ ਆਯੋ ।
ਪ੍ਰੇਮ ਸੀਲ ਦੋਨੋ ਸੁਖਦਾਈ । ਪੁਲਕ ਗਾਤ ਛਬ ਕਹੀ ਨਾ ਜਾਈ ॥ 789 ॥
ਸ੍ਰੀ ਗੁਰ ਮਹਲੀ ਪਗ[3] ਲਪਟਾਏ । ਕਹੀ ਬਧਾਈ ਮੁਖਹੁ ਅਲਾਏ ।
ਦਯਾ ਸਿੰਧ ਬਹੁ ਧੀਰ ਧਰਾਯੋ । ਨਿਜ ਕਰ ਸਿਉਂ ਤਿਹ ਸੀਸ ਉਠਾਯੋ ॥ 790 ॥

## ਦੋਹਰਾ

ਰਾਮੋ ਮਿਲ ਨਿਜ ਬਹਿਨ ਸਿਉਂ ਆਨੰਦ ਭੁਜਾ ਪਸਾਰ ।
ਦਈ ਬਧਾਈ ਹਰਖ ਧਰਿ ਸਭ ਕੋ ਬੰਦਨ ਧਾਰ ॥ 791 ॥

---

[1]ਅ ਪੋਥੀ ਮੋਹਿ [2]ਅ ਤੇ ਦ ਪੋਥੀ ਗਲੇ ਲਗਾਈ [3]ਦ ਪੋਥੀ ਚਰਨ

## ਸੋਰਠਾ

ਦਵਾਰਾ ਭਾਗਣ ਆਇ ਨਗਰ ਮੰਡਿਯਾਲੀ[1] ਤੇ ਤਬੈ ।
ਸ੍ਰੀ ਗੁਰ ਮਾਨ ਧਰਾਇ ਜਾਨ ਸੁਸਰ ਆਦਰ ਕੀਓ ॥ 792 ॥

## ਚੌਪਈ

ਭਾਗਣ ਮਨ ਮਹਿ ਆਨੰਦ ਪਾਈ । ਸਭੀ ਮਾਤ ਕਉ ਦਈ ਬਧਾਈ ।
ਮਿਲ ਮਰਵਾਹੀ ਆਨੰਦ ਧਾਰ । ਜਾਨ ਮਾਤ ਧਰ ਹਰਖ ਅਪਾਰ ॥ 793 ॥
ਮਾਤ ਨਾਨਕੀ ਆਨੰਦ ਪਾਵੈ । ਜੋ ਆਵੈ ਤਹ ਮਾਨ ਧਰਾਵੈ ।
ਕੋਕਲ ਕੰਠ ਗਾਇ ਬਹੁ ਨਾਰੀ । ਮਿਲ ਕੈ ਝੁੰਡ ਅਧਿਕ ਸੁਖ ਕਾਰੀ ॥ 794 ॥

## ਦੋਹਰਾ

ਨਿਤ ਨੂਤਨ ਮੰਗਲ ਭਯੋ ਮੋ ਤੇ ਕਹਿਯੋ ਨ ਜਾਇ ।
ਮਮ ਜਿਹਬਾ ਸੇਸ[2] ਕਥਾ ਬਹੁ ਹੋਤ ਵਿਕਾਰ ਮਹਾਇ ॥ 795 ॥
ਉਤਮ ਜਨ ਜੇ ਜਗਤ ਮਾਹਿ ਸੁਨਤ ਏਕ ਬਹੁ ਜਾਨ ।
ਸੰਕੋਚ ਕਥਾ ਤੈਸੇ ਕਹਉਂ ਲੀਜੋ ਅਧਿਕ ਪਛਾਨ ॥ 796 ॥

## ਸਵੈਯਾ

ਰੀਤਿ ਕਰੀ ਜਗ ਜੇਤ ਹੁਤੀ ਦ੍ਵਿਜ ਭੋਜਨ ਪਾਵਤ ਦਾਨ ਅਪਾਰਾ ।
ਦੇਵਤੀਆ ਬਪੁ ਨਾਰਿ ਬਨਾਇ ਜੁ ਗਾਵਤ ਹਰਖ ਸਹਿਤ ਬਹੁ ਰਾਗ ਸੁਧਾਰਾ ।
ਕਾਹੂ ਸਿਆਨ ਨ ਮਾਤ ਕਰੈ ਵਸ ਆਨੰਦ ਵਾਰਤ ਬਿਤ ਹਜਾਰਾ ।
ਦੂਰ ਤੇ ਦੂਰ ਸੁ ਆਇ ਘਨੇ ਜਨ ਪੁਤ੍ਰ ਵਿਵਾਹ ਗੁਰੂ ਸੁਖ ਕਾਰਾ ॥ 797 ॥

## ਦੋਹਰਾ

ਤੀਨ ਦਿਵਸ ਤਬ ਲੌ ਰਹੇ ਮੰਗਲ ਹੋਤ ਅਪਾਰ ।
ਗੁਰੂ ਆਇਸ ਸਬ ਸਿਉਂ ਕਰੀ ਕੀਜੈ ਬ੍ਰਾਤ ਤਿਆਰ ॥ 798 ॥

## ਸਵੈਯਾ

ਆਇਸ ਐਸ ਸੁਨੀ ਗੁਰੁ ਕੀ ਤਬ ਬਾਜਤ ਭੇ ਅਤਿ ਬਾਜ ਅਪਾਰਾ ।
ਅੰਬਾਰ ਕਰੀ ਸਜ ਸੁੰਦਰ ਹੈ ਰਥ ਉਤਮ ਪਾਲਕੀ ਸੋਭ ਸੁਪਾਰਾ ।
ਰੈਨ ਪਰੀ ਪ੍ਰਭਾਤ[3] ਭਯੋ ਦਿਨ ਮਾਸ ਬਿਤੀਤ ਸੁ ਵਿਸੰਤ ਸਾਰਾ ।
ਸਾਤ ਸੁ ਸੰਜੁਤ ਬਿਪ੍ਰ ਬੁਲਾਇਕੈ ਤਯਾਰ ਬਰਾਤ ਬਜਾਇ ਨਗਾਰਾ ॥ 799 ॥
ਧਾਰ ਪੁਸ਼ਾਕ ਗੁਰੂ ਸੁਤ ਸੁੰਦਰ ਪੀਤ ਭਲੇ ਪਟ ਅੰਗ ਬਿਟਾਜੈ ।
ਭੂਖਨ ਅੰਗ ਬਡੀ ਛਬਿ ਪਾਵਖ ਦੇਖ ਸਸੀ ਮੁਖ ਪੰਕਜ ਲਾਜੈ ।
ਗਾਵਤ ਭੀ ਅਬਲਾ ਮਿਲ ਸੁੰਦਰ ਕਾਮ ਤਿਯਾ ਪਿਖ ਲਾਜ ਸਮਾਜੈ ।
ਧਾਰ ਪ੍ਰਸਾਦਿ ਪ੍ਰਭੂ ਦਰਬਾਰ ਸੁ ਧਾਰ ਬਿਨੀ ਸੁਤ ਸੰਗ ਸੁ ਛਾਜੈ ॥ 800 ॥

---

[1]ਅ ਪੋਥੀ ਮੰਡਾਲੀ [2]ਅ ਪੋਥੀ ਇਕ [3]ਅ ਤੇ ਏ ਪੋਥੀ ਪੂਨ ਪ੍ਰਾਤ

### ਦੋਹਰਾ

ਤਖਤ ਬੰਦਨਾ ਕਰ ਪ੍ਰਭੂ ਸੁਤ ਕਉ ਮਾਥ ਟਿਕਾਇ ।
ਨਿਜ ਨਿਜ ਬਾਹਨ ਸਭ ਚੜੈ ਜਾਮ ਦਿਵਸ ਤਬ ਆਇ ॥ 801 ॥

### ਚੌਪਈ

ਸ੍ਰੀ ਗੁਰ ਭਏ ਤੁਰੰਗ ਅਸਵਾਰ । ਕਿਆ ਉਪਮਾ ਕਵਿ ਸਕੈ ਉਚਾਰ ।
ਬਾਬਾ ਗੁਰਦਿਤਾ ਸੁਖਦਾਈ । ਘੋਰੀ ਚੜੇ ਜਬੈ ਹਰਖਾਈ ॥ 802 ॥
ਬੀਬੀ ਵੀਰੋ ਤਤ ਛਿਨ ਆਇ । ਹਰਖਤ ਆਗੇ ਬਾਗ ਗਹਾਇ ।
ਭਾਰ ਮੋਲ ਕੰਠਾ ਦਧ ਜਾਏ । ਬਾਬੇ ਦੀਨੇ ਹਰਖ ਧਰਾਏ ॥ 803 ॥
ਲੈ ਕੋਠਾ ਬੀਬੀ ਹਰਖਾਇ । ਚਿਰ ਜੀਵੋ ਮੁਖ ਕਹਾ ਸੁਨਾਇ ।
ਦਮੋਦਰੀ ਮਾਤ ਗੰਗ ਮਰਵਾਹੀ । ਮਾਤ ਨਾਨਕੀ ਬਹੁ ਸੁਖ ਪਾਈ ॥ 804 ॥

### ਦੋਹਰਾ

ਬਰਾਤ ਬਿਦਾ ਕਰ ਨਾਰ ਬਹੁ ਗਾਵਤ ਮੰਗਲ ਬੈਨ ।
ਹਰਖ ਧਾਰ ਪਾਛੇ ਅਈ ਹਰਖਤ ਅਪਨੇ ਐਨ ॥ 805 ॥

### ਸਵੈਯਾ

ਅਗ੍ਰ ਬਰਾਤ ਪਿਆਨ ਕੀਓ ਸਮ ਪਾਵਸ[1] ਕੇ ਧਨ ਬਰਖ ਅਪਾਰਾ ।
ਲਾਂਘ ਪੁਰੀ ਇਕ ਠਾਇ ਭਲੀ ਕਵਿ ਭਾਖਤ ਨਾਮ ਸੁਨੋ ਨਿਰਧਾਰਾ ।
ਮੋਹਰੀ ਪਾਲਕੀ ਸਾਜ ਸੁਹਾਵਤ ਨੰਦ ਤਿਸੈ ਸੁਤ ਅਸ੍ਵ ਸੁਆਰਾ ।
ਔਰ ਰਥੋ [ਮਹਿ] ਦਾਤੂ ਬਿਰਾਜਤ ਚੰਦ ਹਰੀ ਰਥ ਹੋਰ ਨਿਹਾਰਾ ॥ 806 ॥
ਕ੍ਰਿਸ਼ਨ ਸਸੀ ਪੁਨ ਦਾਸ ਨਰਾਇਨ ਸੁੰਦਰ ਸਾਜ ਚੜੈ ਗਜ ਸੋਹਤ ।
ਦਵਾਰਾ ਸੁ ਅਸ੍ਵ ਸੁਆਰ ਭਯੋ ਛਬ ਭਾਰ ਭਈ ਦਿਖ ਦੇਵ ਬਿਮੋਹਤ ।
ਸਾਂਈ ਦਾਸ ਵਿਚਾਰ ਕਰੀ ਮਮ ਕੈਸ ਕਰਾਂ ਚੜ ਯਾਨ ਸੁਰੋਹਿਤ ।
ਰਕਾਬ ਗਹੀ ਗੁਰ ਅਸਵਹਿਂ ਕੀ ਪਗ ਪੰਕਜ ਨੈਨ ਚਲੈ ਮਗ ਜੋਹਤ ॥ 807 ॥

### ਦੋਹਰਾ

ਬੁਢੇ ਅਰੁ ਗੁਰਦਾਸ ਕਉ ਸ੍ਰੀ ਗੁਰ ਕਹਾ ਸੁਨਾਇ ।
ਦਰਬਾਰ ਤਖਤ ਸੇਵਾ ਕਰੋ ਰਹੋ ਇਹਾਂ ਸੁਖ ਪਾਇ ॥ 808 ॥

### ਚੌਪਈ

ਕਰ ਬੰਦਨ ਸੋ ਪਾਛ ਹਟਾਏ । ਬਰਾਤ ਹਰਖ ਬਹੁ ਬਾਜ ਬਜਾਏ ।
ਛੈਲ ਛਬੀਲੇ ਅਸ੍ਵ ਨਚਾਵੈ । ਦਿਖ ਬਰਾਤ ਸੁਰ ਬਲਿ ਬਲਿ ਜਾਵੈ ॥ 809 ॥
ਚਲਤ ਬਰਾਤ ਪਾਇ ਸੁਖ ਐਸੇ । ਗੰਗ ਤੁਰੰਗ ਅਨੰਗਤ ਜੈਸੇ ।
ਸਾਂਈ ਦਾਸ ਮਨ ਮਹਿ ਸੁਖ ਪਾਵੈ । ਦੇਖ ਚਰਨ ਗੁਰ ਬਲਿ ਬਲਿ ਜਾਵੈ ॥810॥

---

[1] ਅ ਪੋਥੀ ਬਰਧਾ

**ਦੋਹਰਾ**

ਭਗਤ ਸਿੰਘ ਗੁਰ ਦੇਖ ਦਿਖ ਸਾਂਈ ਦਾਸ ਇਹ ਭਾਇ ।
ਉਤ੍ਰ ਅਸ੍ਵ ਆਏ ਤਹਾਂ ਕਹਾ ਚੜਹੁ ਸੁਖ ਪਾਇ ॥ 811 ॥

**ਅੜਿਲ**

ਸਾਂਈ ਦਾਸ ਕਰ ਬੰਦਨ ਐਸ ਅਲਾਇਓ ।
ਹੂਜੋ ਆਪ ਸਵਾਰ ਮੋਹਿ ਨਹਿ ਭਾਇਓ ।
ਹਉਂ ਸੇਵਕ ਪਦ ਪੰਕਜ ਚਲਉਂ ਨਿਹਾਰ ਮਗ ।
ਹੋ ਤੁਮ ਸਵਾਮੀ ਮਮ ਦਾਸ ਕਾਹ ਪ੍ਰਭ ਮੋਹ ਠਗ ॥ 812 ॥

**ਸਵੈਯਾ**

ਬੈਨ ਸੁਨੇ ਰਸ ਰੀਤਿ ਭਰੇ ਪ੍ਰਭ ਪ੍ਰੇਮ ਧਰੇ ਤਹਿ ਅੰਕ[1] ਲਗਾਯੋ ।
ਸੁੰਦਰ ਸਾਜ ਕਰੀ ਜਹਿ ਛਾਜਤ ਤਾ ਪਰ ਬੈਠ ਸੁ ਤਾਂਹਿ ਬਹਾਯੋ ।
ਰਾਜਤ ਮਧ ਅਪਾਰ ਦੋਊ ਜਨ ਪਾਰਥ ਔ ਬ੍ਰਿਜ ਨਾਥ ਸੁਹਾਯੋ ।
ਬਾਲ ਕਵੀ ਕਹਿ ਸੰਤ ਸੁਨੋ ਮਧ ਤੀਨ ਪੁਰੀ ਪ੍ਰਭ ਐਸ ਨ ਪਾਯੋ ॥ 813 ॥
ਕੌਤਕ ਪੰਥ ਅਪਾਰ ਕੀਏ ਕਵਿ ਭਾਖਤ ਠੌਰ ਇਸੇ ਬਰਮਾਵੈ ।
ਬਰਾਤ ਅਪਾਰ ਅਪਾਰ ਕਥਾ ਸਭ ਮੂੜ ਕਵੀ ਕਛੁ ਭੇਦ ਨਾ ਪਾਵੈ ।
ਬੈਠ ਰਹੇ ਮਮ ਆਇ ਮੁਖਬੁੰਜ ਆਪ ਕ੍ਰਿਪਾ ਕਰ ਗਾਥ ਅਲਾਵੈ ।
ਜਾਹਿ ਸੁਨੇ ਮਨ ਹੋਤ ਸੁ ਆਨੰਦ ਸਾਰ ਸੁਖੰ ਭਵ ਦੁਖ ਮਿਟਾਵੈ ॥ 814 ॥

**ਦੋਹਰਾ**

ਕਹਾਂ ਲਗ[2] ਬਰਨਨ ਕਰਹੁੰ ਮੰਗਲ ਪੰਥ ਅਪਾਰ ।
ਊਚੇ ਕੇ ਸੁਭ ਗ੍ਰਾਮ ਲਖ ਡੇਰਾ ਕੀਨ ਸੁਧਾਰ ॥ 815 ॥

**ਚੌਪਈ**

ਸੁਧ ਰਵਿ ਦਿਨ ਪ੍ਰਭ ਕੀਨ ਪਯਾਨਾ । ਡੇਰਾ ਕਰ ਤਿੰਹ ਕ੍ਰਿਪਾ ਨਿਧਾਨਾ ।
ਤਹਿ ਸਥਾਨ ਗੁਰੂ ਨਾਨਕ ਕੇਰਾ । ਸਭ ਬਰਾਤ ਜੁਤ ਦਰਸ਼ਨ ਹੇਰਾ ॥ 816 ॥
ਸਾਂਈ ਦਾਸ ਗੁਰ ਭੁਜਾ[3] ਗਹਾਨੀ । ਕਰ ਪ੍ਰਕਰਮਾ ਬੰਦਨ ਠਾਨੀ ।
ਕਰ ਬੰਦਨ ਬੈਠੇ ਨਿਕਟਾਇ । ਸਾਂਈ ਦਾਸ ਤਬ ਬਿਨੈ ਅਲਾਇ ॥ 817 ॥

**ਦੋਹਰਾ**

ਦੀਨ ਦਯਾਲ ਮੋ ਕਉ ਕਹਉ ਇਹੁ ਕਾਂਕੋ ਅਸਥਾਨ ।
ਕਿਹਿ ਨਮਿਤ ਇਹ ਠਾਂ ਅਏ ਹੇ ਪ੍ਰਭ ਕ੍ਰਿਪਾ ਨਿਧਾਨ ॥ 818 ॥

**ਸਵੈਯਾ**

ਤਾਹਿ ਬਿਨੇ ਸੁਨ ਦੀਨ ਦਯਾਲ ਕ੍ਰਿਪਾਲ ਭਏ ਬਚ ਐਸ ਅਲਾਏ ।
ਆਪ ਮੁਰਾਰ ਪ੍ਰਭੂ ਕਰਤਾਰ ਸ੍ਰੀ ਗੁਰ ਨਾਨਕ ਤੇਜ ਮਹਾਏ ।

---

[1]ਅ ਪੋਥੀ ਕੰਠ [2]ਅ ਪੋਥੀ ਤਕ [3]ਅ ਤੇ ੲ ਪੋਥੀ ਬਾਂਹਿ

ਸਾਂਤ ਕਰਾਇ ਪੁਜਾਇ ਦਿਜੋਤਮ ਧਾਰ ਭਲੇ ਪਟ ਪੀਤ ਸੁਹਾਏ ।
ਸੁਲਤਾਨ ਪੁਰੈ ਚਲ ਆਏ ਇਹਾਂ ਨਿਜ ਹੇਤ ਵਿਵਾਹ ਇਸਨਾਨ ਕਰਾਏ ।। 819 ।।

### ਦੋਹਰਾ

ਵਿਵਾਹ ਵਸਤ੍ਰ ਇਹ ਠੌਰ ਧਰ ਬਹੁਰ ਬਟਾਲੇ ਜਾਇ ।
ਸਾਂਈ ਦਾਸ ਜੋ ਦਰਸ ਕਰ ਇਹ ਠਾਂ ਜਨਮ ਨ ਆਇ ।। 820 ।।

### ਚੌਪਈ

ਸਾਂਈ ਦਾਸ ਸੁਨ [ਮਾਥ ਝੁਕਾਯੋ][1] । ਅਤਿ ਆਨੰਦ ਨਿਜ ਮਨ ਮਹਿ ਪਾਯੋ ।
ਵਿਵਾਹ ਸਾਜ ਜੇਤਕ ਸੰਗ ਆਵਾ । ਬਿਧੀਏ ਕਉ ਗੁਰ ਸਭ ਸੌਂਪਾਵਾ ।
ਬਹੁ ਸੁਖ ਸਿਉ ਤਿਹ ਰੈਨ ਬਸਾਏ । ਪ੍ਰਾਤ ਬਰਾਤ ਨਿਸ਼ਾਨ ਬਜਾਏ ।
ਚਲੇ ਹਰਖ ਧਰ ਬਡ ਛਬਿ ਹੋਈ । ਹੋਤ ਨਿਹਾਲ ਦਰਸ ਕਰ ਜੋਈ ।। 821 ।।

### ਦੋਹਰਾ

ਜਹਾਂ ਬੈਠ ਗੁਰ ਬੈਠ ਹਹਿ ਚਲਤ ਜਹਾਂ ਚਲ ਜਾਇ ।
ਸਾਂਈ ਦਾਸ ਸਮ ਭੌਰ ਕੈ ਗੁਰ ਪਦ[2] ਕਮਲ ਲੁਭਾਇ ।। 822 ।।

### ਸੋਰਠਾ

ਜਾਮ ਦਿਵਸ ਜਬ ਆਇ ਕੋਸ ਵਟਾਲਾ ਅਗ੍ਰ ਦਿਖ ।
ਡੇਰਾ ਕੀਓ ਬਨਾਇ ਕ੍ਰਿਪਾ ਸਿੰਧ ਅਤਿ ਹਰਖ ਸਿਉਂ ।। 823 ।।

### ਸਵੈਯਾ

ਬਾਜ ਬਰਾਤ ਕੇ ਕਾਨ ਸੁਨੇ ਤਬ ਲੋਕ ਪੁਰੀ ਮਨ ਮਹਿ ਉਮਗਾਏ ।
ਭਾਰੀ ਆਨੰਦ ਕੀਓ ਮਨ ਮਹਿ ਸੁਨ ਬ੍ਰਾਤ ਅਈ ਗੁਰ ਸੰਗ ਸੁਹਾਏ ।
ਆਵਹਿੰਗੇ ਗੁਰ ਦਰਸ ਕਰਹਿ ਹਮ ਦਰਸ਼ਨ ਤੇ ਅਘ ਓਘ ਨਸਾਏ ।
ਗਾਵਤ ਨਾਰਿ ਬਿਚਾਰ ਕਰਹਿਂ ਅਲਿ[3] ਭਾਗ ਵਡੇ ਹਮ ਦਰਸ਼ਨ ਪਾਏ ।। 824 ।।

### ਦੋਹਰਾ

ਬਡ ਆਨੰਦ ਰਾਮੇ ਕੀਓ ਸਜੋ ਸਾਜ ਸੁਖ ਸਾਥ ।
ਅਗ੍ਰ ਉਡੀਕਤ ਐਸ ਹੀ ਕਬ ਆਵਹਿ ਮਮ ਨਾਥ ।। 825 ।।

### ਚੌਪਈ

ਪਟ ਭੂਖਨ ਭਾਂਜਨ ਪਕਵਾਨਾ । ਦਧ ਚਿਰਵਾ ਨਹਿ ਜਾਤ ਬਖਾਨਾ ।
ਘਨੀ ਨਕਾਵਰ ਲਾਦ ਚਲਾਈ । ਅਗਵਾਨ ਹਾਥ ਉਪਹਾਰ ਪਠਾਈ ।। 826 ।।
ਨਿਤ ਕ੍ਰਿਆ ਗੁਰ ਠਾ ਏਹੁ ਕਰਹਿਂ । ਬੈਠੇ ਪਟ ਭੂਖਨ ਤਨ ਧਰਹਿਂ ।
ਬਜਾਵਤ ਬਾਜ ਦੇਖ ਅਗਵਾਨਾਂ । ਬ੍ਰਾਤ ਹਰਖ ਨਿਜ ਹਨੈਂ ਨਿਸ਼ਾਨਾ ।। 827 ।।

---

[1]ਅ ਪੋਥੀ ਵਿਚੋਂ [2]ੲ ਪੋਥੀ ਚਰਨ [3]ਅ ਪੋਥੀ ਸਖੀ

**ਦੋਹਰਾ**

ਜਾਮ ਦਿਵਸ ਤਬ ਲੌ ਰਹਾ ਲਗੇ ਚਲਨ ਅਗਵਾਨ ।
ਧਰ ਭੇਟਾ ਬਿਨਤੀ ਕਰੀ ਚਾਲਹੁ ਕ੍ਰਿਪਾ ਨਿਧਾਨ ॥ 828 ॥

**ਸਵੈਯਾ**

ਧੀਰ ਦਈ ਪ੍ਰਭੁ ਭੇਟ ਲਈ ਸਭ ਬਾਂਟ ਦਈ ਮਨੋ ਆਨੰਦ ਪਾਯੋ ।
ਬਾਹਨ ਸਾਜ ਬਰਾਤ ਚੜੀ ਨਿਜ ਮੰਗਲ ਬਾਜ ਅਨੇਕ ਬਜਾਯੋ ।
ਕਲਿਤ ਅੰਬਾਰ ਬਿਰਾਜ ਪ੍ਰਭੂ ਢਿਗ ਨਾਰ ਖਵਾਹਰੀ ਨਾਹ ਸੁਹਾਯੋ ।
ਸੁੰਦਰ ਐਸ ਸਰੂਪ ਕੇ ਊਪਰ ਦਾਸ ਕਵੀ ਪਿਖ ਮੌਲ[1] ਝੁਕਾਯੋ ॥ 829 ॥

**ਦੋਹਰਾ**

ਭਗਤ ਸਿੰਘ ਤੇ ਲਾਗੀਆਂ ਆਮਦਨ ਹੋਤ ਅਪਾਰ ।
ਰੰਕ ਭੂਪ ਅਨਗਨ ਭਏ ਦਾਰਦ ਸਗਲ ਕਉ ਟਾਰ ॥ 830 ॥

**ਚੌਪਈ**

ਪਾਵਸ ਸਮ ਬਰਖਾ ਧਨ ਹੋਈ । ਰਹਾ ਨ ਰੰਕ ਪੁਰੀ ਮਹਿ ਕੋਈ ।
ਨਗਰ ਪ੍ਰਵੇਸ਼ ਕੀਨ ਸੁਖ ਪਾਯੋ । ਨਰ ਨਾਰੀ ਦਿਖ[2] ਅਨੰਦ ਧਰਾਯੋ ॥ 831 ॥
ਬਹੁ ਸੋਭਾ ਦਾਇਕ ਸੋ ਸਦਨਾ । ਰਤ ਪਤਿ ਸਕ੍ਰ ਮਾਨ ਦਿਖ ਕਦਨਾ ।
ਧਾਰ ਬਿਨੇ ਡੇਰਾ ਤਹਿ ਦੀਨੋ । ਯੁਤ ਬਰਾਤ ਗੁਰ ਹਰਖਤ ਕੀਨੋ ॥ 832 ॥

**ਦੋਹਰਾ**

ਦੇਖ ਦੇਵ ਤਾਂ ਦਿਵਸੁ ਪੁਰ ਉਪਮਾਂ ਮੁਖਹੁੰ ਉਚਾਰ ।
ਹਮਤੇ ਉਤਮ ਨਗਰ ਜਨ ਤਨ ਧਰਿ ਪ੍ਰਭੂ ਦਿਦਾਰ ॥ 833 ॥

**ਚੌਪਈ**

ਰਾਮੇ ਅਨਗਨ ਦਰਬ[3] ਪਠਾਯੋ । ਜੋ ਜਿਹ ਇਛ ਸੋਈ ਤਿਹ ਪਾਯੋ ।
ਦਿਵਸ ਬਿਹਾਯ ਰੈਨ ਤਬ ਆਈ । ਮਿਲਨੀ ਹਿਤ ਗੁਰ ਪਠੇ ਬੁਲਾਈ ॥ 834 ॥
ਸ੍ਰੀ ਗੁਰ ਚਲੇ ਮੁਖੀ ਸੰਗ ਲੀਨੇ । ਬਾਜ ਬਜਾਇ ਹਰਖ ਬਹੁ ਕੀਨੇ ।
ਬਾਜੀ ਅਸਤ ਚਲੰ ਘਨ ਆਗੇ । ਚਲਤ ਬਰਾਤ ਸੰਗ ਸੁਰ ਪਾਗੇ ॥ 835 ॥

**ਦੋਹਰਾ**

ਬਹੁ ਹਵਾਇ ਨਭ ਕਉ ਚਲੀ ਮਨੋ ਬੁਲਾਵਨ ਦੇਵ ।
ਆਵਹੁ ਦੇਰ ਲਗਾਇ ਕਤ ਮਿਲਨੀ ਕਰਤ ਅਭੇਵ ॥ 836 ॥

**ਅੜਿਲ**

ਗਰਿ ਅੰਚਰ ਧਰਿ ਰਾਮਾ ਅਗ੍ਰ ਸਿਧਾਯੋ ।
ਭੂਖਨ ਪਟ ਹੈ ਦਾਸੀ ਭੇਟਾ ਲਿਆਇਓ ।

---
[1]ਅ ਤੇ ੲ ਪੋਥੀ ਮਾਥ [2]ਅ ਪੋਥੀ ਪਿਖ [3]ਅ ਪੋਥੀ ਧਨ ਧਾਨ

ਕਹਿ ਦਿਜ ਮਿਲ ਗੁਰ ਅੰਕ ਦੇਰ ਨਹਿੰ ਠਾਨੀਏ ।
ਹੋ ਰਾਮੇ ਕੀਨ ਉਚਾਰ ਦਾਸ ਮਮ ਜਾਨੀਏ ॥ 837 ॥
ਤੀਨ ਲੋਕ[1] ਪਤਿ ਸਵਾਮੀ ਸ੍ਰੀ ਗੁਰ ਜਾਨ ਕੈ ।
ਧਰ ਭੇਟਾ ਗੁਰ ਆਗ ਚਰਨ ਸਿਰ ਠਾਂਨ ਕੈ ।
ਦਯਾ ਸਿੰਧ ਨਿਜ ਕਰ ਸਿਉ ਸੀਸ ਉਠਾਇਓ ।
ਹੋ ਕਰ ਠਾਂਢਾ ਸਮੁਹਾਇ ਸੁ ਧੀਰ ਧਰਾਇਓ ॥ 838 ॥

### ਦੋਹਰਾ

ਹਰਖਿ ਸਦਨ ਰਾਮਾ ਗਯੋ ਸ੍ਰੀ ਗੁਰ ਪਾਛ ਹਟਾਇ ।
ਬਾਬ ਰਾਜਤ ਅਸਵਨੀ ਸਰਗਸਤ ਛਟਾ ਛਬਿ ਪਾਇ ॥ 839 ॥

### ਚੌਪਈ

ਰੀਤਿ ਹੇਤ ਤਬ ਸਦਨ ਬੁਲਾਏ । ਬਾਬਾ ਗਯੋ ਹਰਖ ਮਨ ਪਾਏ ।
ਅਬਲਾ ਦੇਖ ਰੂਪ ਸੁਖ ਪਾਯੋ । ਧੰਨ ਧੰਨ ਨਿਜ ਮੁਖਹੁੰ ਅਲਾਯੋ ॥ 840 ॥
ਹ ਅਲੀ ਨਤੀ ਨਾਹਿ ਰੂਪ ਅਪਾਰਾ । ਤਿੰਹ ਲਾਇਕ ਬਿਧਿ ਆਹਿ ਸਵਾਰਾ ।
ਇਹੁ ਜੋਰੀ ਜੁਗ ਚਾਰ ਰਹਾਵੈ । ਦੇਖ[2] ਨਾਰ ਅਸ ਬਲ ਬਲ ਜਾਵੈ ॥ 841 ॥

### ਦੋਹਰਾ

ਬਾਜੀ ਆਤਸ਼ ਚਲਾਇ ਬਹੁ ਜਨ ਵਾਸੇ ਗੁਰ ਆਇ ।
ਬਾਬਾ ਰੀਤਿ ਕਰਾਇ ਗ੍ਰਿਹ ਆਯੋ ਹਰਖ ਧਰਾਇ ॥ 842 ॥

### ਸਵੈਯਾ

ਦੂੰਹੁ ਦਿਸ ਆਨੰਦ ਭਾਰੀ ਭਯੋ ਨਿਸ ਜਾਮ ਬਿਤੀਤ ਭਈ ਸੁਖਦਾਈ ।
ਭੋਜਨ ਹੇਤ ਬੁਲਾਇ ਪਠੇ ਗੁਰ ਬਾਜ ਬਜਾਇ ਚਲੇ ਸੁਖ ਪਾਈ ।
ਪਾਵੜ ਪਾਟ ਪੜੇ ਬਹੁ ਅਗ੍ਰਜ ਬਾਜੀ ਸੁ ਅਸਤ ਚਲੇ ਸੁਖ ਪਾਈ ।
ਭੋਜਨ ਲਾਗੇ ਜਬੈ ਕਰਨੇ ਸੁਰ ਨਾਰਿ ਤੀਆ ਬਹੁ ਗਾਰਿ ਅਲਾਈ ॥ 843 ॥
ਭੋਜਨ ਆਨੰਦ ਪਾਇ ਕੀਓ ਤਬ ਆਵਤ ਭਏ ਨਿਜ ਡੇਰ ਮਝਾਰਾ ।
ਪੁਨ ਬਹੁਰ ਬੁਲਾਵਨ ਬਿਪ੍ਰ[3] ਅਯੋ ਪ੍ਰਭੂ ਜਾਨ ਵਿਵਾਹ ਸਮਾ ਸੁਖਕਾਰਾ ।
ਆਨੰਦ ਬਾਜ ਬਜਾਇ ਚਲੇ ਦਿਜ ਬੰਦਨ ਕੈ ਗ੍ਰਿਹ ਬੈਠ ਮੁਰਾਰਾ ।
ਰੀਤਿ ਕਰੀ ਜਗ ਜੋਈ ਹੁਤੀ ਗੁਰ ਲਾਗ ਸਮਾਜ ਸਭੀ ਤਿੰਹ ਬਾਰਾ ॥ 844 ॥

### ਦੋਹਰਾ

ਬਾਬੇ ਗੁਰਦਿਤੇ ਤਬੈ ਲਾਵਾਂ ਕੀਨ ਸੁਧਾਰ ।
ਗਾਵਤ ਅਬਲਾ ਬਿਰਹਿ ਸਿਉ ਪੁਤ੍ਰੀ ਭਈ ਨਿਹਾਰ ॥ 845 ॥

---

[1]ਅ ਤੇ ਦ ਪੋਥੀ ਭਵਨ [2]ਅ ਪੋਥੀ ਪੇਖਿ [3]ਦ ਪੋਥੀ ਦ੍ਵਿਜ

ਸੋਰਹਿ ਸੈ ਰਿਖ ਵਸੁ ਗਏ ਸੰਮਤ ਵਰਖ ਸੁ ਦੀਨ ।
ਵਿਸਾਖ ਰੁਦ੍ਰ ਦਿਜ ਦਿਨ ਸਸੀ ਲਾਂਵਾ ਬਾਬੇ ਲੀਨ ॥ 846 ॥

### ਚੌਪਈ

ਦਾਨ ਮਾਨ ਬਿਪ੍ਰਨ[1] ਕੋ ਦੈ ਕੈ । ਉਠੇ ਪ੍ਰਭੂ ਮਨ ਆਨੰਦ ਕੈ ਕੈ ।
ਬਾਬਾ ਰਹਿਓ ਸਦਨ ਸੁਖ ਪਾਏ । ਕ੍ਰਿਪਾ ਸਿੰਧ ਜਨ ਵਾਸੇ ਆਏ ॥ 847 ॥
ਜਾਂਞੀ ਸਭਿ ਮਨ ਆਨੰਦ ਪਾਵੈ । ਐਸ ਹਰਖ ਨਹਿ ਕਹੁੰ ਅਲਾਵੈ ।
ਚੜਿਯੋ ਦਿਵਸ ਬਾਬਾ ਜੀ ਆਯੋ । ਦਧ ਸੁਤ ਸੇਹਰਾ ਬੀਚ ਸੁਹਾਯੋ ॥ 848 ॥

### ਦੋਹਰਾ

ਕਿਆ ਉਪਮਾ ਭਾਖੇ ਕਵੀ ਮੋਹ ਕਾਨ ਬਪੁ ਦੇਖ ।
ਜਾਨ ਸਯਾਮ ਨਿਜ ਗੌਰ ਇਹ ਸ੍ਰੀ ਗੁਰ ਪੁਤ੍ਰ ਅਲੇਖ ॥ 849 ॥

### ਅੜਿਲ

ਸਭਿ ਬਰਾਤ ਨਿਜ ਮਨ ਮਹਿ ਆਨੰਦ ਪਾਇਯੋ ।
ਦਯਾ[2] ਸਿੰਧ ਬਚ ਸੁੰਦਰ ਐਸ ਅਲਾਇਯੋ ॥
ਚਾਲਓ ਦਰਸ਼ਨ ਹੇਤ ਚਲੇ ਸੁਖ ਪਾਇ ਕੈ ।
ਹੋ ਕੀਨ ਬੰਦਨਾ ਜਾਇ ਤਹਾਂ ਸੁਖ ਪਾਇ ਕੈ ॥ 850 ॥
ਧਰ ਪ੍ਰਸਾਦਿ ਗੁਰ ਸੁਤ ਕਉ ਮਾਥ ਟਿਕਾਯੋ ।
ਸਾਂਈ ਦਾਸ ਕਰ ਪੰਕਜ ਹਾਥ ਗਹਾਯੋ ।
ਕਰ ਬੰਦਨ ਤਹਿੰ ਬੈਠ ਹਰਖ ਬਹੁ ਪਾਇ ਮਨ ।
ਹੋ ਰਾਮੋ ਪਤਿ ਕਰਿ ਬਿਨਤ ਸੁਨੋ ਸੁਖ ਸਿੰਧ ਘਨ ॥ 851 ॥

### ਚੌਪਈ

ਹੇ ਪ੍ਰਭੂ ਕਾ ਕੋ ਇਹੁ ਅਸਥਾਨ । ਕਹ ਨਮਿਤ ਹੇ ਕ੍ਰਿਪਾ ਨਿਧਾਨ ।
ਭਏ ਕ੍ਰਿਪਾਲ ਗੁਰ ਐਸ ਅਲਾਯੋ । ਭਗਤਿ ਸਿੰਘ ਸੰਕੋਚ ਸੁਨਾਯੋ ।
ਮੂਲਾ ਚੋਣਾ ਚੰਦੋ ਨਾਰੀ । ਤਾਂਕਾ ਗ੍ਰਿਹਿ ਜਾਨੋ ਸੁਖ ਕਾਰੀ ।
ਗੁਰ ਨਾਨਕ ਜੀ ਕੀਨ ਵਿਵਾਹਿ । ਇਤੀ ਠੌਰ ਮਨ ਆਨੰਦ ਪਾਹਿ ॥ 852 ॥

### ਦੋਹਰਾ

ਬੇਦ ਬੇਦ ਤਤ ਸਤ ਭਲੇ ਸੰਮਤ ਵਰਖ ਪ੍ਰਮਾਨ ।
ਬਿੰਸ ਬੇਦ ਦਿਨ ਜੇਠ ਕੇ ਸ੍ਰੀ ਗੁਰ ਕ੍ਰਿਪਾ ਨਿਧਾਨ ॥ 853 ॥

### ਅੜਿਲ

ਸਾਂਈ ਦਾਸ ਸੁਨ ਮਨ ਮਹਿੰ ਆਨੰਦ[3] ਪਾਇਓ ।
ਗਰਿ ਅੰਚਰ ਧਰ ਗੁਰ ਪਗ ਮੌਲ ਝੁਕਾਇਓ ।

---

[1]ਅ ਪੋਥੀ ਦ੍ਵਿਜਨ [2]ਅ ਤੇ ੲ ਪੋਥੀ ਕ੍ਰਿਪਾ [3]ਅ ਤੇ ੲ ਪੋਥੀ ਹਰਖ

ਪੁਨ ਸਬ ਬੰਦਨ ਕੀਨ ਹਰਖ ਮਨ ਪਾਇਕੈ ।
ਹੋ ਜਨ ਵਾਸੇ ਚਲ ਆਇ ਬਾਜ ਬਹੁ ਵਾਇਕੈ ॥ 854 ॥

### ਸਵੈਯਾ

ਮੰਗਲ ਹੋਤ ਅਪਾਰ ਤਹਾਂ ਵਹੁ ਪਾਵਤ ਦਾਨ ਜੋਈ ਚਲਿ ਆਵੈ ।
ਮਾਂਗਨ ਕੀ ਨਹਿ ਇਛ ਕਰੈ ਪੁਨ ਪਾਇਕੈ ਦਾਨ ਦਰਿਦ੍ਰ[1] ਮਿਟਾਵੈ ।
ਦਾਸਰਥੀ ਮਨ ਆਨੰਦ ਪਾਇ ਕੈ ਦੀਨ ਦਯਾਲ ਪ੍ਰਭੂ ਦਰਸਾਵੈ ।
ਭੋਜਨ ਜਾਨ ਸਮਾ ਸਭ ਸੁੰਦਰ ਧਾਰ ਬਿਨੈ ਸੁਖ ਸਿੰਧ ਬੁਲਾਵੈ ॥ 855 ॥

### ਦੋਹਰਾ

ਸਮੇਂ ਸਮੇਂ ਮੰਗਲ ਅਧਿਕ ਬੀਤਿਓ ਦਿਨ ਨਿਸ ਆਇ ।
ਸਭ ਬਰਾਤ ਭੋਜਨ ਕੀਓ ਕੀਨ ਸੈਨ ਸੁਖ ਪਾਇ ॥ 856 ॥

### ਕਬਿੱਤ

ਰਹੀ ਨਿਸ ਜਾਮ ਸੁਖ ਸਿੰਧ ਅਭਿਰਾਮ, ਕੀਨ ਮਜਨ ਅਕਾਮ, ਚਿਤ ਘਨ ਮਨ ਲਾਵਨੋ ।
ਪੰਕਜ ਸਮਾਨ, ਜਲ ਜਗ ਤੇ ਨਿਆਰ ਜਾਨ, ਕੌਤਕ ਦਿਖਾਨ ਹਿਤ, ਚਰਤ ਕਰਾਵਨੋ ।
ਸਦਾ ਏਕ ਰਸ, ਨਿਜ ਰੂਪ ਮੇਂ ਸਮਾਧ ਲਾਗੀ, ਕਰੈ ਰਛ ਦਾਸ ਬਿਰਦ ਜਾਹਿ ਪਤਿਤ ਪਾਵਨੋ ।
ਐਸੇ ਹਹਿੰ ਕ੍ਰਿਪਾਲ ਪ੍ਰਭੂ ਕਥਾ ਹੈ ਰਸਾਲ ਜਾਂਕੀ ਬਸੋ ਕਵਿ ਰਿਦੈ ਐਸ ਤੋਰ ਜਸ ਗਾਵਨੋ ॥ 857 ॥

### ਦੋਹਰਾ

ਚੜਿਯੋ ਦਿਵਸ ਸ੍ਰੀ ਗੁਰ ਕਹਿਹਿੰ ਭਗਤ ਸਿੰਘ ਇਮ ਬੈਨ ।
ਸਜ ਬਾਹਨ ਸਭਹੀਂ ਚਲੋ ਦਰਸ਼ਨ ਆਚਲ ਲੈਨ ॥ 858 ॥

### ਸਵੈਯਾ

ਬਾਹਨ ਸਾਜ ਅਨੇਕ ਤਬੈ ਸੁਖ ਪਾਇ ਬਰਾਤ ਚਲੀ ਗੁਰ[2] ਸੰਗਾ ।
ਸਾਂਈ ਦਾਸ ਕਉ ਸਾਥ ਲੀਏ ਪ੍ਰਭ ਪਾਲਕੀ ਮਾਹਿ ਬਿਰਾਜ ਉਮੰਗਾ ।
ਨਾਨੇ ਸਾਥ ਗੁਰੂ ਸੁਤ ਸੁੰਦਰ ਸੁਵਾਰ ਕਰੀ ਪਿਖ ਕੈ ਜਿਹ ਲਾਜ ਅਨੰਗਾ ।
ਬਾਹਨ ਆਪਨ ਆਪ ਸਭੀ ਜਨ ਚਾਲਤ ਚਾਲ ਸੁ ਗੰਗ ਤਰੰਗਾ ॥ 859 ॥

### ਦੋਹਰਾ

ਅਤਿ ਆਨੰਦ ਸਿਉ ਜਾਤ ਭਏ ਅਚਲ ਸੁ ਸੁਭ ਅਸਥਾਨ ।
ਧਰ ਪ੍ਰਸਾਦਿ ਸੁਤ ਸਾਥ ਲੈ ਸ੍ਰੀ ਗੁਰ ਬੰਦਨ ਠਾਨ ॥ 860 ॥

### ਚੌਪਈ

ਸਭ ਬਰਾਤ ਤਿਹ ਮਜਨ ਕੀਨੋ । ਕਰ ਦਰਸ਼ਨ ਮਨ ਮਹਿ ਸੁਖ[3] ਲੀਨੋ ।
ਸਾਂਈ ਦਾਸ ਪੁਨ ਬਿਨਤ ਅਲਾਈ । ਹੇ ਪ੍ਰਭ ਮੋਹ ਕਹੋ ਸਮਝਾਈ ॥ 861 ॥

---

[1] ਅ ਪੋਥੀ ਦਰਦ [2] ਅ ਪੋਥੀ ਪ੍ਰਭੁ [3] ਏ ਪੋਥੀ ਆਨੰਦ

ਕਾਂਕੋ ਇਹ ਉਤਮ ਅਸਥਾਨਾ । ਕਹਿ ਕਾਰਨ ਇਹ ਕ੍ਰਿਪਾ ਨਿਧਾਨਾ ।
ਸ੍ਰੀ ਗੁਰ ਹਰਖ ਕਹਾ ਸੁਨਿ ਪਿਆਰੇ । ਇਹੁ ਮਹਿ ਜਾਨੋ ਕਥਾ ਅਪਾਰੇ ॥ 862 ॥

**ਦੋਹਰਾ**

ਥੋਰ ਕਹੇ ਬਹੁ ਜਾਨੀਯੇ ਭਗਤ ਸਿੰਘ ਸੰਕੋਚ ।
ਪੜਤ ਸੁਨਤ ਸੰਕਟ ਮਿਟੈ ਕਥਾ ਗੁਰੂ ਭਵ ਮੋਚ ॥ 863 ॥
ਗੁਰ ਨਾਨਕ ਅਸਥਾਨ ਇਹੁ ਸਭ ਫਲਦਾਯਕ ਬੇਰ ।
ਸਾਂਈ ਦਾਸ ਕਾਰਨ ਸੁਨਉ ਤੀਨ ਭਵਨ ਗੁਰ ਹੇਰ ॥ 864 ॥
ਉਦਾਸ ਭੇਸ ਸੁੰਦਰ ਲੀਏ ਆਏ ਪੁਰ ਕਰਤਾਰ ।
ਕਾਲੂ ਪਿਤਰੋ ਮਾਤ ਦਿਖ ਬਿਨਤੀ ਕੀਨ ਉਚਾਰ ॥ 865 ॥

**ਸਵੈਯਾ**

ਤਾਹਿ ਬਿਨੈ ਸੁਨ ਭੇਖ ਉਦਾਸ ਉਤਾਰ ਦਿਓ ਗ੍ਰਿਹ ਅੰਬਰ ਧਾਰੇ ।
ਮੰਜੀ ਤੇ ਬੈਠ ਨਿਹਾਲ ਕਰਹਿੰ ਜਨ ਆਇਸ[1] ਪਾਲਨ ਪੁਤਰ ਵਿਚਾਰੇ ।
ਅੰਗਦ ਕੈ ਸਿਰ ਹਾਥ ਦੀਓ ਪੁਨ ਸੋਦਰ ਆਰਤੀ ਰੀਤਿ ਸਵਾਰੇ ।
ਸੁੰਦਰ ਜਾਪ ਪ੍ਰਭਾਤ ਉਚਾਰਤ ਗੁਰਮੁਖਿ ਬੇਦ ਅਥਰਬਨ ਤਾਰੇ ॥ 866 ॥

**ਦੋਹਰਾ**

ਮਰਦਾਨੇ ਬਾਲੇ ਬਿਨੈ ਕਰੀ ਚਲੋ ਪ੍ਰਭੂ ਕਿਹ[2] ਠੌਰ ।
ਅਚਲ ਗੁਰੂ ਨਾਨਕ ਕਹਾ ਆਏ ਸਿਧ ਸਿਰਮੌਰ ।
ਚਲਉ ਦਰਸ ਤਿੰਹ ਕੀਜੀਏ ਅੰਗਦ ਬਾਲਾ ਸੰਗ ।
ਸਾਂਈ ਦਾਸ ਚਾਰੋ ਅਏ ਇਹ ਠਾਂ ਧਾਰ ਉਮੰਗ ॥ 868 ॥

**ਕਬਿੱਤ**

ਮੇਲਾ ਸ਼ਿਵਰਾਤ ਜਾਨ, ਆਏ ਗੁਰ ਹਰਖ ਠਾਨ,
ਤੀਨ ਲੋਕ ਦਰਸ ਕਰ ਲਛਮੀ ਚੜ੍ਹਾਇ ਹੈ ।
ਦੇਖ ਰਿਧਿ ਸਿਧਿ ਜੋਗੀ, ਮਨ ਮਹਿੰ ਰਿਸ਼ਕ ਧਰੀ,
ਭੰਗਤੀਏ ਸੁ ਰਾਸ ਕਈ ਲੋਟਾ ਜੋਗੀ ਚਾਇ ਹੈ ।
ਤਾਂਹਿ ਰਾਸ ਭੂਲ ਗਈ ਮਾਂਹਿ ਸੁਰਤ ਲੋਟੇ ਭਈ
ਬਾਬਾ ਜਾਣੀ ਜਾਣ ਕਾਢ ਜਾਂਹਿ ਤੇ ਲੁਕਾਏ ਹੈ ।
ਗੋਰਖ ਨਾ ਬੋਲ ਬੈਨ ਔਰ ਸਿਧ ਲਾਲ ਐਨ
ਦੇਖ ਕੈ ਚਰਿਤ ਮਨ ਮਾਂਹਿ ਖੁਨਸਾਇ ਹੈ ॥ 869 ॥

**ਦੋਹਰਾ**

ਖਾਇ ਖੁਨਸ ਜੋਗੀ ਸਭੈ ਗੋਸ਼ਟਿ ਹੇਤ ਮਿਲਾਇ ।
ਭੰਗਰ ਨਾਥ ਐਸੇ ਕਹਾ ਕਿਉਂ ਕਾਂਜੀ ਪਯ[3] ਪਾਇ ॥ 870 ॥

---

[1]ਅ ਪੋਥੀ ਆਗਯਾ [2]ਅ ਪੋਥੀ ਕਿਸ [3]ਅ ਤੇ ੲ ਪੋਥੀ ਦੁਧ

## ਛਪੈ ਛੰਦ

ਕਿਉਂ ਕਾਂਜੀ ਪਯ ਪਾਏ ਫੀਟ ਪਯ ਮਾਖਨ ਖੋਯੋ ।
ਦੀਨਾ ਛੋਡਿ ਉਦਾਸਿ ਵਤ ਸੰਸਾਰੀ ਹੋਯੋ ।
ਕਹੁ ਨਾਨਕ ਸੁਨ ਭੰਗਰ ਨਾਥ ਮਾਂਉਂ ਕੁਚਜੀ ਤੇਰੀ ।
ਭਾਂਡਾ ਧੋਇ ਨ ਫੂਲ ਸੜੈ ਸੁਨ ਸਿਖਿਆ ਮੇਰੀ ।
ਹੁਇ ਅਤੀਤ[1] ਗ੍ਰਿਹ ਤਿਆਗ ਕੈ ਫਿਰ ਗ੍ਰੇਹੀ ਮਾਂਗਨ ਕਰੇ ।
ਹੋਏ ਭੀ ਖਕ[2] ਘਰਿ ਘਰਿ ਫਿਰਹੁ ਬਿਨ ਦਿਤੇ ਕਿਆ ਕਰ ਧਰਹੁ ॥ 871 ॥

## ਦੋਹਰਾ

ਭਗਤ ਸਿੰਘ ਏਹ ਗ੍ਰਿਹਸਤ ਕੇ ਭਾਈ ਕਹ ਪਰਥਾਇ ।
ਕਬਿਤ ਤੀਨ ਸੈ ਦਿਨਾਖਟ ਸਾਂਈ ਦਾਸ ਏਹ ਭਾਇ ॥ 872 ॥

## ਸਵੈਯਾ

ਜੈਸ ਸਭੀ ਨਦ ਤਾਲ ਵਡੇ ਦਧ ਮੇਰ ਸੁਮੇਰ ਬਡੋ ਜਗ ਜਾਨੈ ।
ਬਨਾਸਪਤੀ ਮਧ ਚੰਦਨ ਦੀਰਘ ਧਾਂਤਨ ਮਾਝ ਬਡੋ ਹਰ ਜਾਨੈ ।
ਪੰਖਨ ਹੰਸ ਮ੍ਰਿੰਗ ਸ਼ਰਦੂਲਹਿ ਰਾਗ ਸ੍ਰੀ ਸੰਗ ਪਾਰਸ ਮਾਨੈ ।
ਗਿਆਨ ਮੈਂ ਗਿਆਨ ਧਿਆਨ ਮੈਂ ਧਿਆਨ ਸੁ ਧਰਮ ਮੈਂ ਧਰਮ ਗ੍ਰਿਹਸਤ ਪ੍ਰਧਾਨੈ ॥ 873 ॥

## ਦੋਹਰਾ

ਸਭ ਤੇ ਉਤਮ ਗ੍ਰਿਹਸਤ ਹੈ ਸਾਂਈ ਦਾਸ ਚਿਤ ਜਾਨ ।
ਗੁਰ ਨਾਨਕ ਜਬ ਇਮ ਕਹਾ ਜੋਗੀ ਸੁਨ ਰਿਸ ਠਾਨ ॥ 874 ॥

## ਸੋਰਠਾ

ਹੁਇ ਜੋਗੀ ਇਕਠਾਇ ਮਾਰ ਕਿਲਕ ਊਚੇ ਗਜੈ ।
ਖਟ ਦਰਸ਼ਨ ਦੁਖਦਾਇ ਕਲਜੁਗ ਨਾਨਕ ਆਇਓ ॥ 875 ॥

## ਚੌਪਈ

ਧਾਰ ਸਿਧ ਰਿਸ ਅਵਖਧਿ ਬਾਲੀ । ਤੰਤ੍ਰ ਮੰਤ੍ਰ ਬੋਲ ਕਰਾਲੀ ।
ਸਿੰਘ ਬਾਘ ਪਗ ਧਾਰ ਉਡਾਵੈ । ਨਾਗ ਪਵਨ ਅਰ ਅਗ[3] ਬਰਸਾਵੈ ॥ 876 ॥
ਭੰਗਰ ਨਾਥ ਨਭ ਤਾਰੇ ਤੋਰੇ । ਕਰ ਮ੍ਰਿਗਾਨੀ ਤਲੇ ਨਾ ਬੋਰੇ ।
ਸਿਧ ਈਰਖਾ ਅਗਨ ਲਗਾਈ । ਇਹ ਬਿਧ ਮਾਇਆ ਅਧਿਕ ਦਿਖਾਈ ॥ 877 ॥

## ਦੋਹਰਾ

ਸਗਲ ਧਰਾ ਸਮ ਚਕ ਫਿਰੈ ਸਿਧ ਤੰਤ੍ਰ ਚੌਫੇਰ ।
ਸਾਂਈ ਦਾਸ ਇਹ ਭੂਮਿ ਥਿਰ ਪਦ ਪੰਕਜ ਗੁਰ ਹੇਰ ॥ 878 ॥

---

[1]ਅ ਪੋਥੀ ਫਕੀਰ [2]ਅ ਪੋਥੀ ਭਿਖਾਰੀ [3]ਅ ਪੋਥੀ ਅਗਨਿ

## ਛਪੈ

ਹਾਰ[1] ਸਿਧ ਬਲਿ ਲਾਇ ਕਹਾ ਨਾਨਕ ਸੁਨ ਲੀਜੇ ।
ਹਮ ਦੀਨੀ ਕਰਾਮਾਤ ਤੁਮਹਿ ਕਛ ਹਮ ਕਉ ਦੀਜੈ ।
ਵਸਤ ਸੁ ਐਸੀ ਗੁਰ ਕਹਾ ਮਮ[2] ਪਾਸ ਨ ਕਾਈ ।
ਬਿਨ ਸੰਗਤ ਸਤਿਸੰਗ ਓਟ ਹਰਿ ਧਾਰ ਨ ਰਾਈ ।
ਸਾਂਈ ਦਾਸ ਪੁਨ ਤੰਤ੍ਰ ਕਰ ਜੰਤ੍ਰ ਸਿਧ ਕਰ ਝੜਪਾਏ ।
ਸਬਦ ਗੁਰ ਤਿੰਹ ਲੋਪ ਬਲਿ ਭਾਰ ਸਰਨਿ ਹਰਿ ਗੁਰ ਲਏ ॥ 879 ॥

## ਦੋਹਰਾ

ਬਹੁਰ ਸਿਧ ਮੁਖ ਸਿਉਂ ਕਹਾ ਕਛੁ ਬਲ ਹਮਹਿ ਦਿਖਾਇ ।
ਸਲੋਕ ਮਾਝ ਕੀ ਵਾਰ ਮਾਂਹਿ ਦਿਸ ਵਸੁ ਪ੍ਰਭੂ ਸੁਨਾਇ ॥ 880 ॥
ਸੰਕੋਚ ਅਰਥ ਤਾਂਕਾ ਸੁਨੋ ਸਾਂਈ ਦਾਸ ਸੁਖ ਧਾਰ ।
ਭਗਤ ਸਿੰਘ ਬਹੁ ਜਾਨੀਏ ਸ੍ਰੀ ਗੁਰ ਕਥਾ ਅਪਾਰ ॥ 881 ॥

## ਸਵੈਯਾ

ਵਨੀ ਪਟ ਹਿਵੈ ਘਰ ਬਾਧਨ ਸੋ ਕਰ ਭੋਜਨ ਸਾਰ ਜਲੰ ਦੁਖ ਪੀਜੈ ।
ਧਰਤੀ ਸੁ ਹਾਂਕ ਚਲਾਇ ਬਡੇ ਬਲ ਟੰਕ ਅਕਾਸ਼ ਕਉ ਤੋਲਨ ਕੀਜੈ ॥
ਦੀਰਘ ਏਡ ਨਾ ਮਾਊਂ ਕਹੀ ਤਬ ਆਪਨ ਦੇਸ਼ ਸਭੀ ਨਥ ਲੀਜੈ ।
ਏਵਡ ਤਾਣ ਭਏ ਮਨ ਮਹਿਂ ਪੁਨ ਭਾਖ ਕੈ ਔਰ ਤੇ ਐਸ ਕਰੀਜੈ ॥ 882 ॥

## ਦੋਹਰਾ

ਸਾਹਿਬ ਸਮਸਰ ਨਾਹਿ ਇਹ ਸੁਨ ਸਿਧੋ ਸਭ ਕੂਰ ।
ਕਹੁ ਨਾਨਕ ਸੁਖ ਨਾਮ ਮਹਿ ਔਰ ਸਭੀ ਬਲ ਧੂਰ ॥ 883 ॥

## ਚੌਪਈ

ਭਗਤ ਸਿੰਘ ਇਸ ਕੈ ਪਰਥਾਇ । ਭਾਈ ਟੀਕਾ ਕਰੀ ਬਨਾਇ ।
ਪ੍ਰਿਥਮ ਵਾਰ ਦੇਖਓ ਮਨ ਲਾਈ । ਜਬ ਸਲੋਕ ਇਹ ਸਿਧ ਸੁਨਾਈ ॥ 884 ॥
ਮਾਨ ਛਾਡ ਬਚ ਸਿਧ ਅਲਾਏ । ਨਾਨਕ ਕਹੋ ਨਾਮ ਕਿਮ ਪਾਏ ।
ਅਤਿ ਅਧੀਨ ਸਭ ਸਿਧ ਦਿਖਾਇ । ਸਾਂਈ ਦਾਸ ਸ੍ਰੀ ਮੁਖਹੁ ਅਲਾਇ ॥ 885 ॥

## ਦੋਹਰਾ

ਗੁਰ ਨਾਨਕ ਸਭ ਸਿਧ ਸਿਉ ਗੋਸ਼ਟ ਕੀਨ ਸੁਧਾਰ ।
ਰਾਮਕਲੀ ਸੁਭ ਰਾਗੁ ਮਹਿੱ ਗੋਸ਼ਟਿ ਸਿਧ ਵੀਚਾਰ ॥ 886 ॥
ਸਾਂਈ ਦਾਸ ਬਿਨਤੀ ਕਰੀ ਹੇ ਪ੍ਰਭ ਮੋਹਿ ਸੁਨਾਇ ।
ਗੁਰ ਨਾਨਕ ਕੈਸੇ ਕਰੀ ਗੋਸ਼ਟਿ ਸਿਧ ਤਦਾਇ ॥ ੮੮7 ॥

---

[1]ਅ ਪੋਥੀ ਥਕੇ [2]ਅ ਪੋਥੀ ਹਮਰੇ

### ਚੌਪਈ

ਸੁਨੇ ਬਚਨ ਸਮ ਅਮੀ[1] ਰਸਾਨਾ । ਭਾਖੇ ਕਥਾ ਯਾਹਿ ਮਹਿ ਨਾਨਾ ।
ਸਮਾ ਵਿਵਾਹ ਲਾਗ ਬਹੁ ਦੇਰੀ । ਸੁਧਾ ਸਰੋਵਰ ਕਹੋ ਘਨੇਰੀ ॥ 888 ॥
ਇਹ ਸੁਨ ਸਾਂਈ ਦਾਸ ਸੁਖ ਪਾਯੋ । ਦਯਾ ਸਿੰਧ ਪੁਨ[2] ਐਸ ਅਲਾਯੋ ।
ਕਰ ਗੋਸ਼ਟਿ ਸਿਧ ਬਹੁ ਹਰਖਾਈ । ਸ਼ਬਦ ਸ਼ਾਂਤ ਸਭ ਕੇ ਮਨ ਆਈ । 889 ॥

### ਦੋਹਰਾ

ਪਰਮ ਬ੍ਰਹਮ ਬਪੁ ਜਾਨ ਕੈ ਗੁਰ ਨਾਨਕ ਕਰਤਾਰ ।
ਗੋਰਖ ਮਿਲ ਸਭ ਸਿਧ ਸਿਉ ਉਸਤਤਿ ਕੀਨ ਉਚਾਰ ॥ 890 ॥

### ਸਵੈਯਾ

ਤੋਹਿ ਕੋ ਨੇਤਿ ਭਨੇ ਸਭ ਬੇਦ ਸਰੂਪ ਅਭੇਵ ਅਨਾਦ ਤੁਮਾਰਾ ।
ਸਿਧ ਸਭੀ ਹਮ ਮਾਨ ਭਰੇ ਕਰਿ ਸ਼ਾਂਤ ਪ੍ਰਭੂ ਤੁਮ ਖੇਦ ਨਿਵਾਰਾ ।
ਪੁਰਖ ਪ੍ਰਕਾਸ਼ ਭਯੋ ਜਗ ਮਹਿ ਤਮ ਮੇਟ ਕੀਓ ਪ੍ਰਕਾਸ਼ ਉਦਾਰਾ ।
ਧੰਨ ਸੁ ਧੰਨ ਪ੍ਰਭੂ ਤੁਮ ਕਉ ਬਹੁ ਔਗੁਨ ਕੀਨ ਤਯਾਗ ਹਮਾਰਾ ॥ 891 ॥

### ਦੋਹਰਾ

ਐਸੋ ਕਹਿ ਚਰਨੀ ਪਰੇ ਸਿਧ ਸਾਂਤ ਮਨ ਪਾਇ ।
ਗਏ ਗੁਰ ਕਰ ਚਰਿਤ ਬਹੁ ਜਗ ਮਹਿ ਕੌਨ ਨ ਗਾਇ ॥ 892 ॥

### ਚੌਪਈ

ਸਾਂਈ ਦਾਸ ਇਹ ਹੇਤ ਸਥਾਨਾ । ਗੁਰ ਨਾਨਕ ਕਾ ਸੋਭ ਮਹਾਨਾ ।
ਤਾਂ ਦਿਨ ਜੋ ਨਰ ਨਾਰੀ ਆਵੈ । ਕਰ ਦਰਸ਼ਨ ਫਲ ਚਾਰਹੁ ਪਾਵੈ ॥ 893 ॥
ਸਾਂਈ ਦਾਸ ਮਨ ਮਹਿ ਸੁਖ ਪਾਯੋ । ਸਭ ਬਾਰਾਤ ਜੁਤ ਮਾਥ ਟਿਕਾਯੋ ।
ਸਵਾ ਜਾਮ ਦਿਨ ਤਬ ਲੇ ਆਇ । ਸ੍ਰੀ ਗੁਰ ਭੋਜਨ ਖਟ ਰਸ ਪਾਇ ॥ 894 ॥
ਤੀਨ ਦਿਵਸ ਮੰਗਲ ਹੁਇ ਭਾਰੀ । ਠੌਰ ਠੌਰ ਮਿਲ ਗਾਵਤ ਨਾਰੀ ।
ਪਿਆਨ ਬੇਦ[3] ਅਹਿ ਪ੍ਰਭੂ ਸੁਨਾਯੋ । ਇਹ ਸੁਨ ਪੁਰ ਜਨ ਬਹੁ ਦੁਖ ਪਾਯੋ ॥895 ॥
ਕਬ ਇਹ ਠਾਂ ਸ੍ਰੀ ਗੁਰ ਫਿਰ ਆਵਹਿੰ । ਹੇ ਅਲਿ ਹਮ ਕਬਿ ਦਰਸ਼ਨ ਪਾਵਹਿ ।
ਗ੍ਰਹੁ ਤਿਆਗ ਰਿਦ ਧੋਤ ਭਰਾਵਉ । ਗੁਰ ਸੁਤ ਸੁੰਦਰ ਰੂਪ ਦਿਖਾਵਉ ॥ 896 ॥

### ਦੋਹਰਾ

ਤਿਆਗ ਪਲਕ ਦੇਖਹਿੰ ਸਭੈ ਪੁਰ ਜਨ ਮਿਲ ਨਰ ਨਾਰਿ ।
ਧਰਿਓ ਦਾਜ ਰਾਮੇ ਤਬੈ ਮਨ ਮਹਿ ਹਰਖ[4] ਅਪਾਰ ॥ 897 ॥

### ਸੋਰਠਾ

ਹੈ ਸੁਰਭੀ ਪਟ ਦੀਨ ਭਾਂਜਨ ਭੂਖਨ ਲਲਿਤ ਬਹੁ ।
ਜਾਨਓ ਅਧਿਕ ਪ੍ਰਬੀਨ ਕਰਹੁੰ ਕਥਾ ਕਹਿ ਤਲਕ ਮੈਂ ॥ 898 ॥

---

[1]ੲ ਪੋਥੀ ਅੰਮ੍ਰਿਤ [2]ਅ ਤੇ ੲ ਪੋਥੀ ਇਮ ਸਮਝਾਯੋ [3]ਅ ਪੋਥੀ ਚੌਬੇ [4]ਅ ਤੇ ੲ ਪੋਥੀ ਆਨੰਦੁ

**ਚੌਪਈ**

ਬੋਲ ਬਰਾਤ ਪੁਨ ਖਾਟ ਦਿਖਾਈ । ਦੇਖ ਦੇਵ ਮਨ ਬਿਸਮਹਿੰ ਪਾਈ ।
ਕਿਸੀ ਦਰਬ ਕੀ ਗਨਤ ਨਾ ਆਵੈ । ਦਿਖ ਬਰਾਤ ਮਨ ਮਹਿੰ ਹਰਖਾਵੈ ॥ 899 ॥
ਹੁਇ ਅਧੀਨ ਗਰਿ ਅੰਚਰ ਪਾਇ । ਰਾਮੇ ਬਿਨਤੀ ਅਧਿਕ ਅਲਾਇ ।
ਮਹਾਰਾਜ ਮਮ ਕਛੂ ਨਾ ਦੀਨੋ । ਆਪਨ ਕਾਜ ਆਪ ਤੁਮ ਕੀਨੋ ॥ 900 ॥

**ਦੋਹਰਾ**

ਐਸ ਭਾਖ ਚਰਨੀ ਪਰਾ ਸ੍ਰੀ ਗੁਰ ਕਹਿ ਸਮਝਾਇ ।
ਸੁੰਦਰ ਡੋਲਾ ਆਇ ਕਰ ਅਧਿਕ ਸੁ ਜੜਤ ਜੜਾਇ ॥ 901 ॥

**ਚੌਪਈ**

ਨਤੀ[1] ਮਾਤ ਬਿਰਹ ਸੁਖ ਦੇਈ । ਪੁਨ ਪੁਨ ਗੋਦ ਸੁਤਾ ਕੋ ਲੇਈ ।
ਦੇ ਸਿਖਿਆ ਬਹੁ ਧੀਰ ਧਰਾਯੋ । ਮਿਲ ਅਬਲਾ ਬਹੁ ਰੁਦਨ ਉਪਾਯੋ ।

**ਦੋਹਰਾ**

ਭਗਤ ਸਿੰਘ ਤਾ ਦਿਨ ਸੁਨਹੁ ਕੈਸੇ ਧੀਰਜ ਹੋਇ ।
ਦੇਖ ਅਵਸ ਦ੍ਰਿਗ ਨੀਰ ਭਰ ਮੋਟ ਧੀਰ ਦਿਖ ਰੋਇ ॥ 903 ॥

**ਚੌਪਈ**

ਬਾਬੇ ਕੋ ਦੈ ਧੀਰ ਅਪਾਰਾ । ਸਬ ਅਬਲਾ ਚਲਿ ਸਦਨ ਮਝਾਰਾ ।
ਡੋਲਾ ਕੰਧ ਕਹਾਰ ਉਠਾਯੋ । ਸ੍ਰੀ ਗੁਰ ਊਪਰ ਧਨ ਵਰਖਾਯੋ ॥ 904 ॥
ਨਭ ਭੂਅ ਬਾਜੇ ਅਧਿਕ ਬਜਾਵਹਿੰ । ਮਿਲ ਨਭ ਸੁੰਦਰੀ ਮੰਗਲ ਗਾਵਹਿੰ ॥
ਏਕ ਕੋਸ ਰਾਮਾ ਸੰਗਿ ਆਯੋ । ਹਟੇ ਪਾਛ ਗੁਰ ਮੁਖਹੁ ਅਲਾਯੋ ॥ 905 ॥

**ਦੋਹਰਾ**

ਹੁਇ ਅਧੀਨ ਚਰਨੀ ਪਰਾ ਰਾਮੇ ਕਹਾ ਸੁਨਾਇ ।
ਛਿਮਹੁ ਭੂਲ ਨਿਜ ਦਾਸ ਲਖ ਪਠਿਓ ਤੋਹਿ ਬੁਲਾਇ ॥ 906 ॥

**ਚੌਪਈ**

ਦੈ ਧੀਰਜ ਗੁਰ ਪਾਛ ਹਟਾਯੋ । ਰਾਮਾ ਹਰਖਤ ਨਿਜ ਗ੍ਰਿਹ ਆਯੋ[2] ॥
ਸ੍ਰੀ ਗੁਰ ਕੀਨਾ ਅਗ੍ਰ ਪਿਆਨਾ । ਬਾਜ ਬਜਾਇ ਧਾਰ ਸੁਖ ਨਾਨਾ ॥ 907 ॥
ਅਰਧ ਜ਼ਾਮ ਦਿਨ ਜਾਨ ਅਸੇਖਾ । ਦਧਸੁਤ ਸਰ ਪ੍ਰਭ ਕੀਨ ਪ੍ਰਵੇਸ਼ਾ ।
ਪੁਰ ਨਰ ਨਾਰ ਹਰਖ ਸਭ ਧਾਇ । ਬਰਾਤ ਬਾਜ ਤਬ ਅਧਿਕ ਬਜਾਇ ॥ 908 ॥

**ਦੋਹਰਾ**

ਗੁਰ ਮਹਿਲੀ ਤਤ ਛਿਨ ਅਏ ਪੀਓ ਪਾਨ ਜਲ ਵਾਰ ।
ਮਾਤ ਦਮੋਦਰੀ ਹਰਖ ਸਿਉਂ ਵਾਰਿਓ ਦਰਬ ਅਪਾਰ ॥ 909 ॥

---

[1]ਅ ਪੋਥੀ ਅਨੰਤੀ [2]ਅ ਪੋਥੀ ਅਪਨੇ ਸਦਨ ਸਿਧਾਯੋ

## ਚੌਪਈ

ਦੇਖ ਸੁਨੁਖਾ ਮਾਤ ਸੁਖ ਪਾਯੋ । ਸਸਿ ਬਦਨੀ ਬਡ ਰੂਪ ਸੁਹਾਯੋ ।
ਗਾਵਤੀ ਭੌਨ[1] ਜਲਜ ਮੁਖ ਨਾਰੀ । ਸਹਿਤ ਸਨੁਖਾ ਨਕੇਤ ਪਧਾਰੀ ॥ 910 ॥
ਔਰ ਮੇਲ ਨਾਰੀ ਥੀਂ ਜੇਤੀ । ਵਾਰੈ ਦਰਬ ਹਰਖ ਧਰ ਤੇਤੀ ।
ਦਿਖ ਬਾਬੇ ਕਾ ਰੂਪ ਅਪਾਰਾ । ਗਾਵਤ ਤਰਨੀ ਆਨੰਦ ਧਾਰਾ ॥ 911 ॥

## ਦੋਹਰਾ

ਹਰਿ ਗੋਬਿੰਦ ਗੁਰੂ ਹਰਖ ਸਿਉ ਆਗੇ ਧਰਿ ਪ੍ਰਸਾਦਿ ।
ਅਰਦਾਸ ਤਖਤ ਕਰ ਬੰਦਨਾ ਪਰਸ਼ੋਤਮ ਮਰਜਾਦ ॥ 912 ॥

## ਚੌਪਈ

ਸਾਂਈ ਦਾਸ ਕਰ ਹਾਥ ਗਹਾਏ । ਬਰਾਤ ਸਹਿਤ ਦਰਬਾਰ ਸਿਧਾਏ ।
ਧਰ ਪ੍ਰਸਾਦਿ ਸਬ ਬੰਦਨ ਕੀਨੋ । ਕਰ ਪਰਿਕਰਮਾ ਆਨੰਦ ਲੀਨੋ ॥ 913 ॥
ਮਿਲ ਬੁਢੇ ਕਉ ਆਨੰਦ ਪਾਏ । ਆਸੀਨ ਅਕਾਲ ਤਖਤ ਪਰ ਆਏ ।
ਤਹਿੰ ਭਾਈ ਕਉ ਕੁਸਲ ਅਲਾਯੋ । ਸੋਦਰ ਭੋਗ ਸੁ ਦੀਪ ਜਗਾਯੋ ॥ 914 ।

## ਦੋਹਰਾ

ਬਿਧੀਏ ਕਉ ਸ੍ਰੀ ਗੁਰੂ ਕਹਾ ਸਭ ਬਿਰਾਤ ਸੁਧ ਲੇਹੁ ।
ਜਥਾ ਕੋਇ ਇਛਾ ਕਰੈ ਤੈਸ ਤਾਂਹਿ ਫਲ ਦੇਹੁ ॥ 915 ॥

## ਅੜਿਲ

ਬਿਧੀਆ ਆਇਸ ਪਾਇ ਗਯੋ ਸੁਖ ਪਾਇਕੈ ।
ਸਭ ਬਰਾਤ ਕਰ ਸੇਵ ਭਾਰ ਮਨ ਲਾਇ ਕੈ ;
ਤਬ ਲੌ ਅਬਦੁਲ ਢਾਢੀ ਗੁਰ ਢਿਗ[2] ਆਇਓ ।
ਹੇ ਪ੍ਰਭ ਆਗਿਆ ਧਰ ਮਨ ਮਹਿੰ ਅਤਿ ਸੁਖ ਪਾਇਓ ॥ 916 ॥

## ਕੁੰਡਲੀਆ

ਗੁਰ ਉਸਤਤਿ ਕੀ ਵਾਰ ਤਬ ਢਾਢੀ ਮੁਖਹੁ ਅਲਾਇ ।
ਦਯਾ ਸਿੰਧ ਤਬ ਹਰਖ ਕੈ ਬਹੁ ਧਨ ਦੀਨ ਤਦਾਇ ।
ਬਹੁ ਧਨ ਦੀਨ ਤਦਾਇ ਉਠੇ ਪੁਨ ਹਰਖ ਸੁਧਾਰਾ ।
ਮਹਿਲੀ ਆਇ ਨਿਦੇਸ ਸ੍ਰੀ ਮੁਖਿ ਐਸ ਉਚਾਰਾ ।
ਸਭੀ ਮਾਤ ਇਕਠਾਇ ਗੁਰ ਕੀ ਆਗਿਆ ਪਾਈ ।
ਸੁਨਖਾ ਸੰਗ.ਸੁਖ ਧਾਰ ਦਰਸ ਦਰਬਾਰ ਕਰਾਈ ॥ 917 ॥

## ਦੋਹਰਾ

ਧਾਰ ਭੇਟ ਪ੍ਰਸਾਦ ਬਹੁ ਤਖਤ ਪੁਨਾ ਦਰਬਾਰ ।
ਕਰ ਬੰਦਨ ਮਹਲੀਂ ਅਏ ਗਾਵਤ ਗੀਤ ਸੁੰਭਾਰ[3] ॥ 918 ॥

---

[1]ੲ ਪੋਥੀ ਸਦਨ [2]ਅ ਪੋਥਿ ਪਾਹਿ [3]ਅ ਪੋਥੀ ਹਰਬਾਰ

### ਚੌਪਈ

ਤਬ ਲੌ ਗਈ ਜਾਮ ਨਿਸ ਜਾਨੋ । ਭਗਤ ਸਿੰਘ ਗੁਰ ਭੋਜਨ ਠਾਨੋ ।
ਕੀਨ ਸੈਨ[1] ਸਭ ਸ੍ਰਮਹਿ ਗਵਾਯੋ । ਸਭੀ ਮੇਲ ਮਨਿ ਆਨੰਦ ਪਾਯੋ ॥ 919 ॥
ਮਿਲ ਮਿਲ ਕਹੈ ਰਹੈ ਹਮ ਈਹਾ । ਕਰਹਹਿ ਕਾਜ ਸਦਨ ਹਮ ਕੀਹਾ ।
ਪਾਂਚ ਦਿਵਸ ਸੁਖ ਸੰਗ ਬਿਤਾਏ । ਸ੍ਰੀ ਗੁਰ ਸਭ ਕਉ ਵਿਦਾ ਕਰਾਏ ॥ 920 ॥

### ਦੋਹਰਾ

ਦਾਤੂ ਮੋਹਰੀ ਨਾਰਿ ਜੁਤ ਸੁਤ ਸੰਗ ਵਿਦਾ ਕਰਾਇ ।
ਗੋਇੰਦਵਾਲ ਖਡੂਰ ਕਉ ਸ੍ਰੀ ਗੁਰ ਮਨ ਠਹਿਰਾਇ ॥ 921 ॥
ਕਰਿ ਬੰਦਨ ਗੁਰ ਹਰਖ ਸੇ ਨਰਾਯਨ ਦਾਸ ਜੁਤ ਨਾਰਿ ।
ਅਧਿਕ ਮਾਨ ਦੇ ਤੋਰਿਓ ਡਲੇ ਕਉ ਤਬ ਸਾਰ ॥ 922 ॥

### ਚੌਪਈ

ਗੋਪੀ ਪਤਿ ਸਸਿ ਨਾਰੀ ਸੰਗ । ਵਿਦਾ ਕੀਨ ਸੋ ਔਰ ਉਮੰਗ ।
ਵਿਦਾ ਕੀਨ ਜੁਤ ਅਬਲਾ ਦੁਆਰਾ । ਓਰ ਮੰਡਯਾਲੀ ਗੁਰ ਸਸੁਰਾਰਾ ।
ਸਾਂਈ ਦਾਸ ਕਉ ਕਹਾ ਸੁਨਾਇ । ਬਲਭ ਅਪਨੇ ਸਦਨ[2] ਸਿਧਾਇ ।
ਸਾਂਈ ਦਾਸ ਕਹਿ ਪ੍ਰਭ ਸੁਨਿ ਲੀਜੈ । ਕਹਾਂ ਜਾਉਂ ਉਤਰ ਮਮ ਦੀਜੈ ॥ 924 ॥

### ਕੁੰਡਲੀਆ

ਮਮ ਗ੍ਰਿਹਿ ਹੋਇ ਨ ਜਗਤ ਮਹਿ ਗੁਰੁ ਪਦ ਪੰਕਜ ਤਿਆਗ ।
ਕਹਾਂ ਜਾਂਉ ਪ੍ਰਭ ਔਰ ਸੁਨ ਗੋਸ਼ਟ ਮਹਿ ਮਨ ਲਾਗ ॥
ਗੋਸ਼ਟਿ ਮਹਿ ਮਨ ਲਾਗ ਬੈਨ ਪ੍ਰਭ ਅਪਨ ਚਿਤਾਰੋ ।
ਗੋਸ਼ਟ ਸਿਧ ਸੁਨਾਇ ਪ੍ਰਭੂ ਮਮ ਖੇਦ ਨਿਵਾਰੋ ॥
ਭਰੇ ਰੀਤਿ ਰਸ ਪ੍ਰੇਮ[3] ਪ੍ਰਭੂ ਸੁਨ ਕਿੰਕਰ ਬੈਨਾ ।
ਭਗਤ ਸਿੰਘ ਸੁਖ ਪਾਇ ਪ੍ਰਭੂ ਸੁਖ ਸਿਧ ਅਚੈਨਾਂ ॥ 925 ॥

### ਦੋਹਰਾ

ਗੋਸ਼ਟਿ ਸਿਧ ਸੰਕੋਚ ਸਿਉ ਸ੍ਰੀ ਗੁਰ ਅਰਥ ਸੁਨਾਇ ।
ਦਿਵਸ ਪਾਂਚ ਮਾਂਹਿ ਹਰਖ ਧਰ ਸੰਸਾ ਦੀਨ ਮਿਟਾਇ[4] ॥ 926 ॥

### ਚੌਪਈ

ਸਾਂਈ ਦਾਸ ਸੁਖ ਪਾਇ ਅਪਾਰਾ । ਸੁਨਤ ਅਰਥ ਭ੍ਰਮ ਸਗਲ ਨਿਵਾਰਾ ।
ਕ੍ਰਿਪਾ ਸਿੰਧ ਕੇ ਪਗੁ ਲਪਟਾਇਓ । ਧੰਨਯ ਧੰਨਯ ਨਿਜ ਮੁਖਹੁੰ ਅਲਾਯੋ ॥ 927 ॥
ਕਥਾ ਵਿਵਾਹ ਕਹੀ ਸੁਖ ਸੰਗਾ । ਪਾਵਨ ਜਾਨ ਜਗਤ ਜਿਮ ਗੰਗਾ ।
ਮਜਨ ਪਾਨ ਹਰਤ ਬਹੁ ਪਾਪਾ । ਪੜਤ ਸੁਨਤ ਜਿਹ ਮਿਟੈ ਸੰਤਾਪਾ ॥ 928 ॥

---

[1]ਅ ਤੇ ਦ ਪੋਥੀ ਆਰਾਮ [2]ਅ ਪੋਥੀ ਨਗਰ [3]ਅ ਪੋਥੀ ਪ੍ਰੀਤਿ [4]ਦ ਪੋਥੀ ਬਿਲਾਇ

**ਦੋਹਰਾ**

ਭਗਤ ਸਿੰਘ ਅਗ੍ਰਹ ਸੁਨਹੁ ਮਾਤ ਗੰਗ ਨਿਜ ਧਾਮ ।
ਗੁਰ ਅਰਜਨ ਢਿਗ ਜਾਇ ਜਿਮ ਕਥਾ ਅਧਿਕ ਅਭਿਰਾਮ ॥ 929 ॥

**ਸੋਰਠਾ**

ਮਿਹਰਾ ਨਾਮ ਬਖਾਨ ਅਨਿੰਨ ਭਗਤ ਗੁਰ ਕਾ ਸਦਾ ।
ਬਸੈ ਬਕਾਲੇ ਜਾਨ ਤੀਰ ਬਿਪਾਸਾ ਪ੍ਰੇਮ ਸਿਉ ॥ 930 ॥

**ਚੌਪਈ**

ਸੁਧਾ ਸਰੋਵਰ ਸੋ ਚਲ ਆਯੋ । ਅਨਿੰਨ ਭਗਤ ਬਹੁ ਪੂਜ ਚੜ੍ਹਾਯੋ ।
ਮੇਲਾ ਭਯੋ ਵਿਸਾਖੀ ਜਾਨੋ । ਮਧ ਦਿਵਸ ਹਰਖਤ ਬਹੁ ਠਾਨੋ ॥ 931 ॥
ਤਖਤ ਪ੍ਰਭੂ ਧਰ ਭੇਟ ਅਪਾਰਾ । ਕਰਿ ਦਰਸ਼ਨ ਮਿਹਰੇ ਸੁਖ ਧਾਰਾ ।
ਪੁਨ ਭੇਟਾ ਲੈ ਮਹਿਲੀ ਗਯੋ । ਗੰਗ ਮਾਤ ਕਾ ਦਰਸ਼ਨ ਕਯੋ ॥ 932 ॥

**ਦੋਹਰਾ**

ਵਿਵਾਹ ਸਮਾ ਸੁਖ ਹੋਤ ਬਹੁ ਮਾਤਾ ਬੈਠ ਆਨੰਦ ।
ਭਗਤ ਸਿੰਘ ਹਰਖਤ ਸਭੀ ਜੈਸ ਦੇਖ ਦ੍ਰਿਗ ਚੰਦ ॥ 933 ॥

**ਚੌਪਈ**

ਧਰੀ ਪੂਜ ਮਾਤਾ ਕੇ ਆਗੇ । ਮਿਹਰੇ ਬਿਨੈ ਕੀਨ ਰਸ ਪਾਗੇ ।
ਮਾਤਾ ਕਹਾ ਮਾਂਗ ਰੁਚ ਜੋਈ । ਤੋ ਕਉ ਦੇਹੁੰ ਭਾਖ ਮਮ ਸੋਈ ॥ 934 ॥
ਮਿਹਰਾ ਮਨ ਮਹਿ ਅਤਿ ਸੁਖ ਪਾਵੈ । ਹਾਥ ਜੋਰ ਹੋਇ ਦੀਨ ਅਲਾਵੈ ।
ਮਮ ਗ੍ਰਿਹਿ ਮਾਤ ਨਵੀਨ ਬਨਾਯੋ । ਇਸੀ ਹੇਤ ਇਹ ਠਾਂ ਚਲ ਆਯੋ ॥ 935 ॥

**ਦੋਹਰਾ**

ਹਮਰੇ ਮਨ ਮਾਤਾ ਸੁਨਹੁੰ ਗੁਰ ਢਿਗ ਬਿਨੈ ਕਰਾਉਂ ।
ਦੇਖ ਤੇਜ ਭਾਖਯੋ[1] ਨਹੀਂ ਭਾਰੀ ਚਿੰਤ ਧਰਾਉਂ ॥ 936 ॥

**ਚੌਪਈ**

ਮਾਤਾ ਇਹੀ ਦਾਨ ਮਮ ਦੀਜੈ । ਪਾਵਨ ਸਦਨ ਮੋਹਿ ਚਲ ਕੀਜੈ ।
ਕ੍ਰਿਪਾ ਸਿੰਧ ਕਉ ਸੰਗਿ ਲਵਾਇ । ਇਹ ਇਛਾ ਮਮ ਮਾਤ ਪੁਰਾਇ ॥ 937 ॥
ਬੈਨ ਤਥਾ ਸਤਿ ਮਾਤ ਉਚਾਰੇ । ਅਬ ਨਹਿ ਜਾਵਨ ਬਨੈ ਸੁਧਾਰੇ ।
ਬਾਬੇ ਕਾ ਅਬ ਹੋਤ ਵਿਵਾਹੁ । ਕਛ੍ਹ ਦਿਨ ਗਏ ਪੂਰ ਮਨ ਮਾਹੁ[2] ॥ 938 ॥

**ਦੋਹਰਾ**

ਪਾਛੇ ਤੁਮ ਢਿਗ ਆਇ ਹੋਂ ਗੁਰੂ ਕਉ ਸੰਗ ਲਵਾਇ ।
ਜਾਇ ਸਦਨ ਸੁਖ ਸਿਉਂ ਬਸਹੁੰ ਚਿੰਤ ਕਰਹੁ ਨਾ ਕਾਇ ॥ 939 ॥

---

[1]ਅ ਤੇ ੲ ਪੋਥੀ ਬੋਲਯੋ [2]ਅ ਤੇ ੲ ਪੋਥੀ ਚਾਹੁ

### ਚੌਪਈ

ਮਿਹਰੇ ਸੁਨਤ ਭਾਰ ਸੁਖ ਲੀਨੋ । ਕਰ ਬੰਦਨ ਤਬ ਪਿਆਨਾ ਕੀਨੋ ।
ਨਿਸ ਦਿਨ ਯਾਦ ਪ੍ਰਭੂ ਕਉ ਕਰੈ । ਨੈਂਨੀ ਨੀਂਦ ਨਾਹਿੰ ਛਿਨ ਪਰੈ ॥ 940 ॥
ਸਮਝ ਦਸਾ ਮਾਤਾ ਜੀ ਤਾਂਕੀ । ਦਰਸ ਮਾਂਹਿ ਰੁਚ ਅਟਕੀ ਜਾਂਕੀ ।
ਅੰਤ ਸਵਾਸ ਪੁਨ ਅਪਨੇ ਜਾਨ । ਗੁਰ ਪੈ ਬਿਨਤੀ ਕੀਨ ਮਹਾਨ ॥ 941 ॥

### ਦੋਹਰਾ

ਹੇ ਸੁਤ ਤੁਮਰੋ ਦਾਸ ਇਕ ਬਸਹਿ ਬਕਾਲੇ ਮਾਝ ।
ਦਰਸ ਇਛ ਨਿਸ ਦਿਨ ਕਰਹਿ ਨੀਂਦ ਨ ਪਰਹੈ ਸਾਂਝ ॥ 942 ॥

### ਚੌਪਈ

ਤਹਿੰ ਚਲ ਦਰਸ ਦਾਸ ਕਉ ਦੀਜੈ । ਦਾਸ ਵਸਤ ਇਛ ਪੂਰਨ ਕੀਜੈ ।
ਮਾਤਾ ਜੀ ਇਮ ਬੈਨ ਸੁਨਾਇ । ਅੰਤਰਜਾਮੀ ਸਭੀ ਲਖਾਇ ॥ 943 ॥
ਮੁਖ ਸਿਉਂ ਕਹਾ ਸਤਿ ਬਚ ਮਾਤਾ । ਚਲਹੂ ਤੁਮਾਰੇ ਸੰਗਿ ਪਰਾਤਾ ।
ਨਿਸ ਬਿਹਾਇ ਰਵਿ ਕਿਰਨ ਪਸਾਰੀ । ਦਯਾ ਸਿੰਧ ਕਰ ਤਬੈ ਤਿਆਰੀ ॥ 944 ॥

### ਦੋਹਰਾ

ਸਭ ਕੁਟੰਭ ਕੋ ਛੋਡਕੈ ਚਾਰ ਸਿਖ ਕਛੁ ਦਾਸ ।
ਅਲਪ ਸੂਰ[1] ਨਿਜ ਸੰਗ ਲੈ ਸਾਂਈ ਦਾਸ ਸੁਖ ਰਾਸ ॥ 945 ॥
ਗੰਗ ਮਾਤ ਕਉ ਸੰਗ ਲੈ ਤਖਤ ਬੰਦਨਾ ਧਾਰ ।
ਬਕਾਲੇ ਜਾਨਾ ਕੀਓ ਸ੍ਰੀ ਗੁਰ ਪਰ[2] ਉਪਕਾਰ ॥ 946 ॥
ਦੁਆਦਸ ਦਿਨ ਗਏ ਜੇਠ ਕੇ ਭਗਤ ਸਿੰਘ ਸੁਖ ਪਾਇ ।
ਤਤਕਾਲ ਚਾਲੇ ਪ੍ਰਭੂ ਇਛਾ ਸਿਖ ਪੁਰਾਇ ॥ 947 ॥

### ਚੌਪਈ

ਅਗ੍ਰਜ ਮਿਹਰੇ ਐਸ ਸੁਨਾਯੋ । ਕ੍ਰਿਪਾ ਸਿੰਧ ਮਾਤਾ ਜੁਤ ਆਯੋ ।
ਮਨ ਮਹਿੰ ਆਨੰਦ ਧਰਾ ਮਹਾਨਾ । ਮਨੋ ਸਿੰਧ ਰਸ ਪ੍ਰੇਮ ਡੁਬਾਨਾ ॥ 948 ॥
ਉਠਯੋ ਹਰਖ ਕਰ ਦੌਰਿਓ ਆਗੇ । ਮਾਨਹੁ ਪ੍ਰੇਮ ਕੁਸਲ ਧਰ ਬਾਗੇ ।
ਗਰਿ ਅੰਚਰ ਧਰ ਪਗ [ਗੁਰਹਿ][3] ਲਾਗਾ । ਤ੍ਰਾਹਿ ਤ੍ਰਾਹਿ ਕਰ ਅਤਿ ਰਸ ਪਾਗਾ ॥ 949 ॥

### ਕੁੰਡਲੀਆ

ਕਰ ਪੰਕਜ ਗੁਰ ਧੀਰ ਦੈ ਸਨਮੁਖ ਠਾਢਾ ਕੀਨ ।
ਸ੍ਰੀ ਮੁਖ ਆਨੰਦ ਕੁਸ਼ਲ ਕਹਿ ਤੋਰ ਦਯਾ ਦੁਖ ਛੀਨ ।
ਤੋਰ ਦਯਾ ਦੁਖ ਛੀਨ ਦੀਨ ਮਮ ਦੀਨ ਦਿਦਾਰਾ ।
ਅਪ੍ਰੇਮਅ ਅਨਪਾਰ ਪ੍ਰਭੂ ਤੁਮ ਰੂਪ ਅਪਾਰਾ ।

---

[1]ਅ ਪੋਥੀ ਬੀਰ [2]ਅ ਪੋਥੀ ਹਿਤ [3]ਅ ਪੋਥੀ ਵਿਚੋਂ

ਮਹਿਮਾ ਕਹੀ ਨ ਜਾਇ ਨੀਚ ਗੁਰ ਤੋਂਹਿ ਉਧਾਰਿਓ ।
ਪਾਤਕ[1] ਅਨਿਕ ਨਿਵਾਰ ਤਾਹਿ ਸਮ ਮੋ ਕੋ ਤਾਰਿਓ ॥ 950 ॥

### ਦੋਹਰਾ

ਐਸ ਕਹਿ ਚਰਨੀ ਲਗੋ ਬਹੁਰ ਮਾਤ ਪਗ ਲਾਗ ।
ਪ੍ਰੇਮ ਰੂਪ ਮੇਹਰਾ ਭਯੋ ਭਗਤ ਸਿੰਘ ਵਡਿਭਾਗ ॥ 951 ॥

### ਚੌਪਈ

ਬਹੁ ਉਸਤਤਿ ਮਾਤਾ ਕੀ ਕੀਨੀ । ਪੁਲਕ ਅੰਗ ਆਨੰਦ ਮੋਹਿ ਲੀਨੀ ।
ਗੰਗ ਮਾਤ ਬਹੁ ਧੀਰਜ ਦੀਨੋ । ਆਯੋ ਸਦਨ ਭਾਰ ਸੁਖ ਲੀਨੋ ॥ 952 ॥
ਜੋ ਗ੍ਰਿਹਿ ਰਚਯੋ ਨਵੀਨ ਬਨਾਇ । ਤਾਂ ਮਹਿ ਡੇਰਾ ਦੀਨ ਸੁਹਾਇ ।
ਮਿਹਰੇ ਸੇਵਾ ਕੀਨ ਅਪਾਰਾ । ਦਯਾ ਸਿੰਧ ਕਰ ਕੌਨ ਸੁਮਾਰਾ ॥ 953 ॥

### ਦੋਹਰਾ

ਸੁਤ ਨਾਰੀ ਜੁੜ ਪ੍ਰੇਮ ਧਰ ਨਿਸ ਦਿਨ ਸੇਵ ਕਮਾਇ ।
ਬਢੇ ਗ੍ਰੰਥ ਗਾਥਾ ਲਿਖਹੁੰ ਕਵਿ ਕਉ ਖੇਦ ਜਨਾਇ ॥ 954 ॥

### ਚੌਪਈ

ਇਛ ਪੂਰ ਮਿਹਰੇ ਨਿਜ ਪਾਈ । ਗੁਰ ਯੁਤ ਦਰਸ ਮਾਤ ਕੇ ਆਈ ।
ਸ੍ਰੀ ਸਤਿਗੁਰ ਕੇ ਚਰਿਤ ਅਪਾਰਾ । ਤੀਨ ਦਿਵਸ ਬਸ ਅਧਿਕ ਸੁਧਾਰਾ ॥ 955 ॥
ਚਤਰਥ ਦਿਨ ਮਾਤਾ ਲਖ ਪਾਯੋ । ਪ੍ਰਾਨ ਅੰਤ ਮੋਰਾ ਅਬ ਆਯੋ ।
ਡੇਢ ਜਾਮ ਨਿਸ ਜਬੈ ਰਹਾਈ । ਗੰਗ ਮਾਤ ਧਰ ਹਰਖ ਮਹਾਈ ॥ 956 ॥

### ਦੋਹਰਾ

ਦਯਾ ਸਿੰਧ ਕਉ ਅਸ[2] ਕਹਾ, ਪ੍ਰਾਨ ਅੰਤ ਮਮ ਜਾਨ ।
ਦਾਹ ਥਾਨ ਕੀਜੈ ਨਹੀਂ ਕਰ ਜਿਮ ਕ੍ਰਿਪਾ ਨਿਧਾਨ ॥ 957 ॥

### ਚੌਪਈ

ਜਪੁਜੀ ਪੜਤ ਦਾਗ ਜਲ ਦੀਜੈ । ਹੇ ਸੁਤ ਐਸ ਕ੍ਰਿਆ ਤੁਮ ਕੀਜੈ ।
ਹਉਂ ਜਾਵਹੁੰ ਗੁਰ ਕੇ ਨਿਕਟਾਈ । ਦਯਾ ਸਿੰਧ ਪ੍ਰਭ ਮੋਹਿ ਬੁਲਾਈ ॥ 958 ॥

### ਦੋਹਰਾ

ਹਰਿ ਗੋਬਿੰਦ ਬਚ ਸਤਿ ਕਹਿ ਵਾਹਿਗੁਰੂ ਮੁਖ ਗਾਇ ।
ਗੰਗ ਮਾਤ ਜਪੁਜੀ ਪੜਿਓ[3] ਇਕ ਚਿਤ ਧਿਆਨ ਧਰਾਇ ॥ 959 ॥

### ਚੌਪਈ

ਸੁਖਮਨੀ ਪਾਠ ਮਾਤ ਪੁਨ ਕੀਨੋ । ਭਗਤ ਸਿੰਘ ਪੁਨ ਆਨੰਦ ਲੀਨੋ ॥
ਸਾਂਈ ਦਾਸ ਬਿਧੀਏ ਥੀਂ ਆਦਿ । ਮਿਹਰੇ ਯੁਤ ਦਿਖ ਭਏ ਬਿਸਮਾਦਿ[4] ॥ 960 ॥

---

[1]ਅ ਪੋਥੀ ਪਾਪ [2]ੲ ਪੋਥੀ ਇਮ [3]ੲ ਪੋਥੀ ਪਠਿਯੋ [4]ਮ ਪੋਥੀ ਹਰਖਾਦਿ

ਪਾਇ ਭੋਗ ਧਰ ਕੁਸ਼ਾ ਡਸਾਇ। ਮਾਤ ਸੈਨ ਕਰ ਪ੍ਰਾਨ ਬਿਲਾਇ।
ਗੁਰੂ ਅਰਜਨ ਕੇ ਨਿਕਟ ਪਧਾਰੀ। ਜੈ ਸੁਰ ਨਾਰਨ ਕੀਨ ਉਚਾਰੀ ॥ 961 ॥

**ਦੋਹਰਾ**

ਜੇਠ ਦਿਸਾ ਗ੍ਰਿਹਿ ਅਹਿ ਗਏ ਸੁਦੀ ਚੌਥ ਸਸ ਵਾਰ।
ਗੰਗ ਮਾਤ ਜਗ ਪਿਆਨ ਕੈ[1] ਗੁਰ ਕੇ ਨਿਕਟ ਪਧਾਰ ॥ 962 ॥

**ਚੌਪਈ**

ਸਾਤ ਘਰੀ ਨਿਸ ਜਾਨ ਮੁਰਾਰਾ। ਬਾਬਕ ਕਉ ਗੁਰ ਬਚਨ ਉਚਾਰਾ।
ਸੰਗ ਮਿਲਾਇ ਸਬਦ ਪੜ ਮਾਰੂ। ਆਸਾ ਵਾਰ ਪੜੋ ਸੁਖ ਧਾਰੂ ॥ 963 ॥
ਭਾਖਾ ਸਬ ਬਾਬਕ ਪੜ ਤੈਸੇ। ਦਯਾ ਸਿੰਧ ਭਾਖੇ ਬਚ ਜੈਸੇ।
ਤਾਂ ਛਿਨ ਸਭਾ ਐਸ ਦ੍ਰਿਸ਼ਟਾਵੈ। ਇਹ ਸਮੁਦਾਇ ਬਿਰਹਿ ਜਨ ਗਾਵੈ ॥ 964 ॥

**ਦੋਹਰਾ**

ਪਾਇ ਭੋਗ ਬਾਬਕ ਤਬ ਭਯੋ ਭੋਰ ਰਵਿ ਆਇ।
ਕਰੀ ਰੀਤਿ ਜਗ ਮ੍ਰਿਤ ਜੋ ਸੁੰਦਰ ਯਾਨ ਬਨਾਇ ॥ 965 ॥

**ਚੌਪਈ**

ਕਰ ਮਜਨ ਪੁਨ ਮਾਤ ਸਨਾਨਾ। ਨਰ ਅਨੁਹਰ ਕਛੁ ਰੋਦਨ ਠਾਨਾ।
ਮਿਹਰੇ ਮੁਖ ਸਿਉਂ ਬਚਨ ਉਚਾਰਾ। ਹੇ ਪ੍ਰਭ ਕਰੋ ਇਹਾਂ ਸਿਸਕਾਰਾ ॥ 966 ॥
ਸ੍ਰੀ ਗੁਰ ਕਹਾ ਮਾਤ ਬਚ ਗਾਏ। ਬੀਚ ਬਿਪਾਸਾ ਦਾਗ ਦਿਵਾਏ[2]।
ਤਾਂਤੇ ਕੰਧ ਬਿਬਾਨ ਧਰ ਲੀਜੈ। ਬਿਪਾਸਾ ਓਰ ਪਿਆਨਾ ਕੀਜੈ ॥ 967 ॥

**ਦੋਹਰਾ**

ਸਾਂਈ ਦਾਸ ਗੁਰ ਏਕ ਦਿਸ ਬਿਧੀਆ ਜੇਠਾ ਆਨ।
ਪਿਰਾਣਾ ਪੈੜਾ ਕੰਧ ਪਰ ਬਹੁ ਛਬਿ ਬਨੀ ਬਿਬਾਨ ॥ 969 ॥

**ਚੌਪਈ**

ਮਿਹਰਾ ਉਪਰ ਚੌਰ ਫਿਰਾਵੈ। ਬਡ ਛਬਿ ਭਈ ਨਾ ਬਰਨੀ ਜਾਵੈ।
ਬਾਬਕ ਕਉ ਗੁਰ ਐਸ ਅਲਾਇ। ਵਡਹੰਸ ਵਾਰ ਹੁਇ ਅਗ੍ਰ ਸੁਨਾਇ ॥ 969 ॥
ਪੁਨ ਮਾਰੂ ਪੜ ਡਖਣੇ ਵਾਰ। ਬਾਬਕ ਪੜੈ ਤੈਸ ਹਿਤ ਧਾਰ।
ਘਨੀ[3] ਭੀਰ ਤਾ ਸਮ ਸੰਗ ਹੋਈ। ਸਿਖ ਸੰਗਤ ਗੁਰ ਕੇ ਰਸ ਧੋਈ ॥ 970 ॥

**ਦੋਹਰਾ**

ਜੇਠ ਦਿਸਾ ਗ੍ਰਿਹਿ ਅਹਿ ਗਏ ਸੁਦੀ ਚੋਥ ਸਸਿ ਵਾਰ।
ਗੰਗ ਮਾਤ ਜਗ ਪਿਆਨ ਕੈ ਗੁਰ ਕੇ ਨਿਕਟ ਪਧਾਰ ॥ 971 ॥

---

[1]ਅ ਤੇ ੲ ਪੋਥੀ ਕਰਿ [2]ਅ ਪੋਥੀ ਬੁਰਦ ਕਰਾਏ [3]ੲ ਪੋਥੀ ਬਹੁਤ

## ਚੌਪਈ

ਭਾਖ ਸਤਿ ਬਾਬਕ ਪੜ ਤੈਸੇ । ਦਯਾ ਸਿੰਧ ਭਾਖੇ ਬਚ ਜੈਸੇ ।
ਤਾ ਛਿਨ ਸਭਾ ਐਸ ਦ੍ਰਿਸ਼ਟਾਵੈ । ਇਹ ਸਮੁੰਦਾਇ ਬਿਰਹ ਜਨ ਗਾਵੈ ॥ 972 ॥

## ਦੋਹਰਾ

ਤੀਰ ਬਿਪਾਸਾ ਜਾਇ ਕੈ ਭੋਗ ਵਾਰ ਕਾ ਪਾਇ ।
ਯਾਨ ਭੂਮਿ[1] ਪੈ ਰਾਖਯੋ ਸ੍ਰੀ ਗੁਰ ਬੈਨ ਅਲਾਇ ॥ 973 ॥

## ਚੌਪਈ

ਕਰ ਮਜਨ ਤਨ ਮਾਤ ਉਠਾਵਹੁ । ਜਪੁਜੀ ਪੜਤ ਨਦੀ ਮਹਿੰ[2] ਜਾਵਹੁ ।
ਜਹਾਂ ਭੋਗ ਪਾਵਉ ਤਨ ਤਯਾਗਾ । ਆਵਹੁ ਬਹੁਰ ਪਾਛ ਬਡ ਭਾਗਾ ॥ 974 ॥
ਅਸ ਕਹਿ ਪ੍ਰਭੂ ਦੀਵਾਨ ਲਗਾਯੋ । ਮਿਹਰਾ ਅਪਨੀ ਠੌਰ ਸਿਧਾਯੋ ।
ਕਰ ਮਜਨ ਚਾਰਹੁੰ ਸੁਖ ਪਾਇ । ਗੰਗ ਮਾਤ ਤਨ ਕੰਧਿ ਉਠਾਇ ॥ 975 ॥

## ਦੋਹਰਾ

ਬੀਚ ਬਿਪਾਸਾ ਜਾਤ ਭਏ ਜਪੁਜੀ ਪੜਤ ਤਦਾਇ ।
ਪਾਇ ਭੋਗ ਤਨ ਛੋਡਿਓ ਕਰਿ ਬੰਦਨ ਮਨ ਲਾਇ ॥ 976 ॥
ਚਾਰਹੁੰ ਮੁਖ ਗੁਰ ਢਿਗ ਅਏ ਕਰ ਬੰਦਨ ਨਿਕਟਾਇ ।
ਬਾਬਕ ਭੋਗ ਸੁ ਪਾਇਓ ਬਾਂਟ ਪ੍ਰਸਾਦਿ ਕੜਾਹਿ ॥ 977 ॥
ਤਬ ਗੁਰ ਮਾਰਗ ਜਾਤ ਭਏ ਬਾਕਾਲੇ ਕੇ ਪਾਸ ।
ਬਸੈ ਰੈਨ ਬਚ ਭਾਖਤੇ ਪੁਨ ਸ੍ਰੀ ਗੁਰ ਪ੍ਰਕਾਸ਼ ॥ 978 ॥
ਹੇ ਬਲਭ ਮਿਹਰਾ ਸੁਨਹੁ ਹਮ ਕੋ ਜਾਨ ਤਿਆਰ ।
ਸੁਧਾ ਸਰੋਵਰ ਜਾਇ ਕੈ ਸਭਹੀ ਰੀਤਿ ਸੁਧਾਰ ॥ 979 ॥

## ਚੌਪਈ

ਇਛ ਪੂਰ ਤੁਮਰੀ ਅਬ ਹੋਈ । ਆਇਸ ਦੀਜੈ ਨਿਜ ਸ੍ਰਮ ਖੋਈ ।
ਮਿਹਰੇ ਕਹਾ ਮੋਹਿ ਮਨ ਐਸੇ । ਕਰੋ ਚਰਿਤ ਤਿਹ ਠਾਂ ਤੁਮ ਜੈਸੈ ॥ 980 ॥

## ਦੋਹਰਾ

ਤੈਸੇ ਕਰਮੋਂ ਢਿਗ ਚਰਿਤ ਅਸ ਕਹਿ ਪਾਂਇ ਲਗਾਇ[3] ।
ਤਬ ਗੁਰ ਕਹਿ ਸੁਨ ਮਿਹਰ ਸਸਿ[4] ਤੁਮ ਹੀ ਧੀਰ ਧਰਾਇ ॥ 981 ।

## ਚੌਪਈ

ਮਮ ਸੁਤਿ ਉਪਜ ਨਵਮ ਗੁਰ ਹੋਇ । ਮੋਹਿ ਰੂਪ ਲਖ ਭੇਦ ਨਾ ਕੋਇ ।
ਗੰਗ ਮਾਤ ਜਹਿ ਪ੍ਰਾਨ ਬਿਲਾਈ । ਬੈਠ ਭਾਲ ਤਹਿ ਤਿਲਕ ਕਰਾਈ ॥ 972 ॥

---

[1]ਅ ਪੋਥੀ ਅਵਨਿ [2]ੲ ਪੋਥੀ ਮਧ [3]ਅ ਤੇ ੲ ਪੋਥੀ ਚਰਨ ਗਹਾਇ [4]ਅ ਪੋਥੀ ਚੰਦ

### ਦੋਹਰਾ

ਤੇ ਲਉ ਤੁਮਰੀ ਰਹੇਗੀ ਦੇਹੀ ਅਤਿ ਸੁਖ ਪਾਇ ।
ਭਗਤ ਸਿੰਘ ਗੁਰੁ ਗ੍ਰਿਹ ਸੁਨਹੁ ਤਿਹ ਠਾਂ ਤਿਲਕ ਧਰਾਇ ॥ 983 ॥

### ਚੌਪਈ

ਮੰਜੀ ਤਹਾਂ ਪ੍ਰਗਟ ਸੁਖਦਾਯਕ । ਕਰ ਦਰਸ਼ਨ ਦੁਖ ਦਾਰਦ ਘਾਇਕ ।
ਮਿਹਰੇ ਕਹਾ ਭਾਇ ਪ੍ਰਭ ਕੀਜੈ । ਸਿਦਕ ਚਰਨ ਰਜ[1] ਮੋ ਕਉ ਦੀਜੈ ॥ 984
ਦੀਨ ਮਾਨ ਗੁਰੁ ਕੀਨ ਪਯਾਨਾ । ਸਾਂਈ ਦਾਸ ਧਰ ਸੰਗਿ ਸੁਜਾਨਾ ।
ਬਾਬਕ ਬਿਧੀਏ ਥੀਂ ਸੰਗ ਲੀਨੇ । ਬਰਨਤ ਕਥਾ ਪੰਥ ਰਸ ਭੀਨੇ ॥ 985 ॥

### ਦੋਹਰਾ

ਤਿਸੀ ਦਿਵਸ ਪਹੁੰਚੇ ਪ੍ਰਭੂ ਸੁਧਾ ਸਰੋਵਰ ਆਇ ।
ਗੰਗ ਮਾਤ ਕੀ ਬਾਤ ਸੁਨ ਅਏ ਲੋਕ ਸਮੁਦਾਇ[2] ॥ 986 ॥

### ਚੌਪਈ

ਰਹਾ ਜਾਮ ਦਿਨ ਕੀਨ ਇਸਨਾਨਾ । ਕੂਪ ਸਰੋਵਰ ਅਮੀ ਨਿਧਾਨਾ ।
ਅਰਦਾਸ ਕਰਾਇ ਤਖਤ ਦਰਬਾਰ । ਪੁਨਾ ਬੈਠ ਗੁਰ ਤਖਤ ਮੁਰਾਰ ॥ 987 ॥
ਬੁਢਾ ਭਾਈ ਸਿਖ ਸਬਾਏ । ਗੰਗ ਮਾਤ ਕੀ ਓਰ ਬੁਲਾਏ ।
ਪੁਰ ਕੇ ਲੋਕ ਸਭੀ ਮਿਲਿ ਆਇ । ਗੁਰੂ ਕੋ ਮਾਤਾ ਓਰ ਬੁਲਾਇ ॥ 988 ॥

### ਦੋਹਰਾ

ਸ੍ਰੀ ਗੁਰ ਸਭ ਕੋ ਧੀਰ ਦੈ ਉਪਜ ਬਿਨਸ ਜਗ ਜਾਇ ।
ਰਾਮ ਕ੍ਰਿਸ਼ਨ ਪਾਛੇ ਭਏ ਗਏ ਸੁ ਨਹੀਂ ਦਿਖਾਇ ॥ 989 ॥

### ਚੌਪਈ

ਗੁਰ ਮਹਿਲੀਂ ਪੁਰ ਕੀ ਤ੍ਰਿਯ ਜਾਵੈਂ । ਉਚੀ ਸਰੁ ਸਿਉਂ ਰੁਦਨ ਉਠਾਵੈਂ[3] ॥
ਸਭੀ ਮਾਤ ਆਗੇ ਰੁਦਨਾਈ । ਮਾਨੋ ਕੀਰਨਵਾਸਾ ਪਾਈ ॥ 990 ॥
ਨਿਸ ਜਾਨ ਮਹਿਲੀਂ ਪ੍ਰਭੁ ਗਏ । ਕੀਓ ਨਿਵਾਰ ਰੁਦਨ ਨਹੀਂ ਕਏ ।
ਆਗਮ ਧਰਮ ਰੀਤਿ ਇਹ ਗਾਈ । ਮ੍ਰਿਤ ਪਾਸ ਜਿਨ ਰੁਦਨ ਉਠਾਈ ॥ 991 ॥
ਇਹ ਕੇ ਰੁਦਨ ਪਾਏ ਦੁਖ ਸੋਈ । ਆਗੇ ਸਰਤਾ ਪ੍ਰਾਪਤ ਹੋਈ ।
ਤਾਂ ਤੇ ਉਤਮ ਜੇ ਜਗੁ ਨਾਰੀ । ਕਰੇ ਨਾ ਰੁਦਨ ਧੀਰ ਮਨ ਧਾਰੀ ॥

### ਦੋਹਰਾ

ਜਪ ਤਪ ਪ੍ਰਾਣੀ ਹਿਤ ਕਰੇ ਤੇ ਫਲ ਸਿਉ ਸੁਖ ਪਾਇ ।
ਆਦਿ ਈਸਰੀ ਮਾਤ ਮਮ ਧਰੋ ਧੀਰ ਗੁਨ ਗਾਇ ॥

[1]ਅ ਤੇ ਏ ਪੋਥੀ ਪੂਰੀ [2]ਅ ਪੋਥੀ ਅ.ਕੁਲਾਟਿ [3]ਅ ਪੋਥੀ ਕੀਰਨ ਪਾਵੈ

ਸੁਨੇ ਬਜਤ ਬਾਜੇ । ਜਨੇਤੰ ਸਮਾਜੇ ।
ਸੁ ਤੂਤੀ ਮ੍ਰਿਦੰਗਾ । ਸੁ ਬਾਜਤ ਸੁਰੰਗਾ ॥ 56 ॥
ਨਭੰ ਭੂਮਿ ਬਾਜ । ਜਨੇਤੰ ਸਮਾਜੇ ।
ਸੁ ਆਗੁ ਮਿਲਾਏ । ਮਹਾਂ ਮੋਦੇ ਛਾਏ ॥ 57 ॥
ਮਹਾਂ ਬੁਧ ਸੁਧੰ । ਮਿਲੇ ਆਪਿ ਮੰਧ ।
ਸੁ ਜੰਞ ਅਪਾਰਾ । ਮਨੋ ਰੰਗ ਧਾਰਾ ॥ 58 ॥

**ਦੋਹਰਾ**

ਹੈ ਰਥ ਹਸਤੀ ਸਭ ਚਲੇ ਸੁੰਦਰ ਸੋਭਤ ਦੇਖ ।
ਕਵੀ ਬੁਧ ਤਉ ਇਤੀ ਨਹਿੰ ਗਨਤੀ ਕਰੇ ਅਲੇਖ ॥ 59 ॥
ਏਕ ਕੋਸ ਆਮਦਨ ਕਰੀ ਜਹਾ ਨ ਆਵਤ ਪਾਰ ।
ਰੰਕ ਭੂਪ ਤਬ ਹੁਇ ਗਏ ਤਿਹ ਠਾਂ ਕਈ ਹਜ਼ਾਰ ॥ 60 ॥

**ਚੌਪਈ**

ਧਨ ਬਾਦਰ ਜਿਮ ਬਰਖਾ ਲਹੀ । ਭਿਛਕ[1] ਹੋਸ ਨਾ ਧਨ ਕੀ ਰਹੀ ।
ਸਭ ਸੋਭਾ ਤਹਿੰ ਬਨੀ ਅਵਾਸਾ । ਸੁੰਦਰ ਮੰਦਰ ਮਹਿੰ ਦੀਓ ਵਾਸਾ ॥ 61 ॥
ਲੋਕ ਨਗਰ ਸਭ ਦੇਖਨ ਆਵੈ । ਦੇਖ ਜਨੇਤ ਮਹਾਂ ਸੁਖ ਪਾਵੈ[2] ।
ਦੂਲਹੁ ਕੀ ਸੁਨ ਸੋਭਾ ਹੇਰੀ । ਚਿਤ੍ਰ ਲਿਖੇ ਸਸਿ ਰਹਿਤ ਚਕੋਰੀ ॥ 62 ॥
ਸਾਧੂ ਨਾਮ ਸੁ ਸੁੰਦਰ ਰੂਪਾ । ਮਾਨੋ ਸਭੀ ਜਗਤ ਕਾ ਭੂਪਾ ।
ਵਿਦਯਾ ਗੁਨ ਸਭ ਸੀਲ ਅਪਾਰਾ । ਇੰਦ੍ਰੀਜਿਤ ਅਰ ਗਯਾਨ ਵਿਚਾਰਾ ॥ 63 ॥
ਸਾਂਤਿ ਰੂਪ ਸੁੰਦਰ ਸਭ ਅੰਗਾ । ਰੂਪ ਦੇਖ ਤਿਹ ਲਜਤ ਅਨੰਗਾ ।
ਲੋਕ ਵਿਚਾਰ ਕਰਤ ਬਹੁਤੇਰਾ । ਮਨਹੁ ਇੰਦ੍ਰ ਰਵਿ ਬਰਨ ਕਬੇਰਾ ॥ 64 ॥

**ਦੋਹਰਾ**

ਇਹ ਬਿਧ ਦੂਲਹੁ ਸੋਭ ਦਿਖ ਮਨ ਮਹਿ ਭਯੋ ਹੁਲਾਸ ।
ਮਨਹੁ ਗਿਆਨ ਧਰ ਰੂਪ ਕਉ ਇਹ ਠਾ ਕੀਨ[3] ਪ੍ਰਕਾਸ਼ ॥ 65 ॥

**ਚੌਪਈ**

ਤਬ ਲੋ ਏਕ ਸਿਖ ਤਹਿੰ ਆਯੋ । ਸਭਨ ਸੁਨਤ ਤਿਹ ਬਚਨ ਸੁਨਾਯੋ ।
ਮਹਾਰਾਜ ਜੰਞ ਕਹਿੰ ਤੇ ਆਈ । ਜਾਂਕੀ ਸੋਭਾ ਬਰਨਨ ਜਾਈ ॥ 66 ॥
ਤਬੈ ਸਿਖ ਇਹ ਬੈਨ ਉਚਾਰੇ । ਮਾਲਵ ਦੇਸ ਡੱਲਾ ਨਗਰ ਮਝਾਰੇ ।
ਸੁਦਰ ਜੰਞ ਇਹ ਤਹਿੰ ਤੇ ਆਈ । ਤਕਤ ਰਹੀ ਜਿੰਹ ਹੋਰ ਲੁਕਾਈ ॥ 67 ॥
ਬਾਜੇ ਬਜਤ ਅਨੇਕ ਅਪਾਰਾ । ਭੂ ਨਭ ਭਯੋ ਸੁ ਮੰਗਲ ਚਾਰਾ ।
ਕ੍ਰਿਪਾ ਸਿੰਧ ਤਬ ਪਠੀ ਬਟੇਰੀ । ਨਾਨਾ ਬਸਤ ਨ ਕਬਹੂੰ ਹੇਰੀ ॥ 68 ॥

[1]ਅ ਪੋਥੀ ਭਿਖਾਰੀ [2]ਅ ਤੇ ੲ ਪੋਥੀ ਹਰਖ ਵੈ [3]ਅ ਪੋਥੀ ਕੀਓ

ਭਾਂਤ ਭਾਂਤ ਪਕਵਾਨ ਬਨਾਏ । ਦਿਖ ਸਬ ਹੀ ਮਨ ਹਰਖ ਧਰਾਏ ।
ਛਕ ਸਭਹਨ ਮਨ ਆਨੰਦ ਪਾਯੋ । ਧੰਨ ਧੰਨ ਗੁਰੁ ਮੁਖਹੁੰ ਅਲਾਯੋ ॥ 69 ॥

**ਦੋਹਰਾ**

ਕਿਹਂ ਲਗ ਬਰਨਨ ਹਉ ਕਰਉ ਬਨੀ ਸੁ ਸੋਭ ਅਪਾਰ ।
ਸੇਸ ਸਹਿਸ ਜਿਹਵਾ ਧਰੀ ਪਾਯੋ ਤਉ ਨਾ ਪਾਰ ॥ 70 ॥

**ਸਵੈਯਾ**

ਰਿਧਿ ਸਿਧੀ ਬੁਲਾਇ ਕੈ ਸੇਵ ਕਰੈ ਮਨਿ ਐਸ ਵਿਚਾਰ ਇਹੈ ਸਮਝਾਈ ।
ਆਈ ਹੈ ਜੰਞ ਅਪਾਰ ਸੁਨੋ ਤੁਮ ਦੇਹੁ ਦਿਖਾਇ ਸਭੈ ਸੁਖ ਪਾਈ ।
ਆਇਸ ਪਾਇ ਤਬੀ ਤਬ ਧਾਇ ਮਹਾਂ ਸੁਖ ਪਾਇ ਕਰੀ ਅਸ ਜਾਈ ।
ਦੇਵਨ ਮੰਦਰ ਬਾਗ ਬਗੀਚਨ ਸੁੰਦਰ ਸੇਜ ਰਚੀ ਸੁਖਦਾਈ ॥ 71 ॥

**ਦੋਹਰਾ**

ਮਨ ਬਾਂਛਤ[1] ਸੁਖ ਹੋਤ ਭਾ ਬਰਾਤਨਿ ਮਨ ਆਨੰਦ ।
ਮਨੋ ਬਸੇ ਸੁਰਲੋਕ ਮਹਿ ਮਿਟੀ ਸਕਲ ਦੁਖ ਦੁੰਦ ॥ 72 ॥

**ਚੌਪਈ**

ਜੇਤਕ ਜਗ ਕੀ ਰੀਤਿ ਕਰਾਈ । ਕ੍ਰਿਪਾ ਸਿੰਧ ਸਿਉ ਤਬ ਕਰਵਾਈ ।
ਤਬ ਲੌ ਘਰੀ ਪਾਂਚ ਨਿਸ ਗਈ । ਕੁਲ ਪਰੋਹਤ ਤਬ ਆਗਿਆ ਦਈ ॥ 73 ॥
ਮਹਾਰਾਜ ਅਬ ਦੇਰ ਨਾ ਕਰੋਉ । ਸਭੈ ਸਮਗ੍ਰੀ ਇਕਠੀ ਧਰਉ ।
ਸਮਾਂ ਵਿਆਹਿ ਕਾ ਪਹੁੰਚਿਓ ਆਈ । ਮਾਨੁਖ ਪਠਹੁ ਜਨੇਤ ਬੁਲਾਈ ॥ 74 ॥

**ਦੋਹਰਾ**

ਕਿਰਪਾ ਸਿੰਧ ਆਗਿਆ ਕਰੀ ਚਲੈ ਸਿਖ ਤਬ ਧਾਇ ।
ਜਾਇ ਬਰਾਤਨ ਕਉ ਕਹਾ ਮਨ ਮਹਿ ਹਰਖ ਨ ਮਾਇ ॥ 75 ॥

**ਚੌਪਈ**

ਦੁਲਹਿ ਭਯੋ ਬਾਜ ਅਸਵਾਰਾ । ਸੁਵਰਨ ਸਰਗਸਤ ਸੁ ਸੋਭ ਅਪਾਰਾ ।
ਬਾਜੇ ਬਜਤ ਅਨੇਕ ਸੁਰੰਗਾ । ਚਲੇ ਬਰਾਤੀ ਹਰਖਤ ਅੰਗਾ ॥ 76 ॥
ਕਿਰਪਾ ਸਿੰਧ ਕੀ ਆਗਿਆ[2] ਪਾਈ । ਮਣ ਦੀਪਕ ਬਹੁ ਭਾਂਤ ਜਗਾਈ ।
ਬੇਦੀ ਸੁੰਦਰ ਤਹਾਂ ਬਨਾਈ । ਵਿਚ ਵਿਚ ਮੁਕਤਾ ਦਾਮ ਸੁਹਾਈ ॥ 77 ॥
ਮਾਣਕ ਸੁੰਦਰ ਚੌਕ ਪੂਰਾਯੋ । ਰਿਧਿ ਸਿਧਿ ਮਨ ਭੀਤਰ ਭਾਯੋ ।
ਲਾਲਨ ਕੇ ਤਹਿੰ ਖਾਰੇ ਧਰੇ । ਜਾਂਹਿ ਨਿਰਖ ਸਬ ਕਾ ਮਨ ਹਰੇ ॥ 78 ॥
ਔਰ ਬਸਤ ਸੁੰਦਰ ਸਭਿ ਧਰੀ । ਜੇ ਕਬਹੁੰ ਨਹ ਸ੍ਰਵਨਨ[3] ਪਰੀ ।
ਬੀਚਿ ਹੀ ਤੇ ਮਲੇਛ ਇਕ ਬਾਤਾ । ਸੁਨਹੁ ਜੁ ਤਿਸੈ ਕੀਯੋ ਉਤਪਾਤਾ ॥ 79 ॥

---

[1]ਅ ਪੋਥੀ ਚਾਹਤ ਦ ਪੋਥੀ ਇਛਿਤ [2]ਅ ਪੋਥੀ ਆਇਸ [3]ਅ ਪੋਥੀ ਨੇਤ੍ਰੀ

### ਦੋਹਰਾ

ਮਨ ਦੀਪਕ ਸੁੰਦਰ ਰਚੇ ਸੁਨਾ ਕੁਲਾਹਲ ਭਾਰ ।
ਕਿਲੈ ਨਿਕਟ ਇਹ ਕਿਆ ਕਰੈ ਮਨ ਮਹਿ ਤੁਰਕ ਵਿਚਾਰ ॥ 80 ॥

### ਚੌਪਈ

ਕਰ ਵਿਚਾਰ ਤਿਨ ਤੁਪਕ ਸੰਭਾਰੀ । ਗੋਲੀ ਤਬੈ ਬੀਚ ਤਿਹ ਡਾਰੀ ।
ਤੋੜਾ ਲਾਇ ਸੁ ਐਸ ਵਿਚਾਰਾ । ਮਾਰਉ ਇਸੈ ਹਿੰਦੂ ਗੁਰ ਭਾਰਾ ॥ 81 ॥
ਸ਼ਿਸਤ ਬਾਂਧ ਤਿਨ ਤੁਪਕ ਚਲਾਈ । ਤੁਪਕ ਪਾਟ ਤਿਸ ਹੀ ਕੋ ਘਾਈ ।
ਜੈਸਾ ਕੀਨ ਤੈਸ ਫਲ ਪਾਯੋ । ਪਾਪੀ ਸੋ ਜਮ ਧਾਮ ਸਿਧਾਯੋ ॥ 82 ॥
ਬੋਲਿਯੋ ਸਿਖ ਗਰੀਬ ਨਿਵਾਜਾ । ਕੈਸਾ ਹੋਯੋ ਤੁਪਕ ਅਵਾਜਾ ।
ਕ੍ਰਿਪਾ ਸਿੰਧ ਸਭ ਭਾਂਤਿ ਸੁਨਾਈ । ਜਿਹਿ ਬਿਧਿ ਤੁਰਕਹਿ ਨਾਸ ਕਰਾਈ ॥ 83 ॥
ਕ੍ਰਿਪਾ ਸਿੰਧ ਅਸ ਬੈਨ ਸੁਨਾਵੈ । ਸਮਾ ਪਾਇ ਕਿਲਾ[1] ਢਹ ਜਾਵੈ ।
ਤਬ ਲੌ ਪਹਰ ਰਾਤ ਚਲ ਗਈ । ਸਬੀ ਜੁਵਤਿ ਮਨ ਹਰਖਤ ਭਈ ॥ 84 ॥

### ਦੋਹਰਾ

ਦੂਲਹੁ ਪੁਨ ਆਯੋ ਤਬੈ ਸੁੰਦਰ ਡੀਲ ਸੁਹਾਇ ।
ਸਭ ਬਿਪ੍ਰਨ ਕਰ ਬੰਦਨਾ ਬੈਠਾ ਆਇਸ ਪਾਇ ॥ 85 ॥

### ਚੌਪਈ

ਨਵ ਗ੍ਰਿਹਿ ਨਿਜ ਠਾਮ[2] ਸਿਧਾਏ । ਚਤਰਾਨਨ ਮਨ ਭੀਤਰ ਭਾਏ ।
ਬਿਪ੍ਰਨ ਸਭ ਗ੍ਰਿਹਿ ਪੁਜ ਕਰਾਈ । ਦੂਲਹੁ ਤੈ ਅਤਿ ਹੀ ਮਨ ਭਾਈ ॥ 88 ॥
ਬਿਪ੍ਰਨ ਕੰਨਯਾ ਬੋਲ ਪਠਾਈ । ਕਰ ਸਿੰਗਾਰ ਸਖੀ ਲੈ ਆਈ ।
ਸਭ ਬਿਪ੍ਰਨ ਕੀ ਆਗਿਆ ਪਾਈ । ਖਾਰੈ ਪਰ ਕੰਨਯਾ ਸੁ ਬੈਠਾਈ ॥ 87 ॥
ਬਿਪ੍ਰਨ ਤਬੈ ਬੇਦ ਧੁਨ ਕਰੈ । ਨਰ ਨਾਰਨ ਮਨ ਆਨੰਦ ਧਰੈ ।
ਸਾਸ਼ਤ੍ਰ ਰੀਤਿ ਤਬੈ ਸਭ ਕੀਨੀ । ਬਿਪ੍ਰਨ ਬਹੁਤ ਦਛਨਾ ਲੀਨੀ ॥ 88 ॥
ਲਾਂਵਾਂ ਲੀਨ ਤਬੈ ਮਨ ਲਾਈ । ਜੁਵਤੀ ਗਾਵਤ ਗੀਤ ਸੁਹਾਈ ।
ਗਾਵਤ ਜੁਵਤੀ ਲਾਂਵ ਅਪਾਰਾ । ਮਾਨੋ ਵਹਿਤ ਵੈਰਾਗਹਿ[3] ਧਾਰਾ ॥ 89 ॥
ਲਾਗੀ ਸਭੈ ਲਾਗ ਨਿਜ ਪਾਈ । ਦ੍ਵਿਜ ਦਾਨਨਿ ਕੀ ਗਨਤ ਨ ਆਈ ।
ਵਿਵਾਹ ਸੰਪੂਰਨ ਜਬ ਹੀ ਭਯੋ । ਦੂਲਹੁ ਤਬੈ ਬਰਾਤ ਮਹਿ ਗਯੋ ॥ 90 ॥

### ਦੋਹਰਾ

ਰਿਧਿ ਸਿਧਿ ਸੁਖ ਅਤਿ ਰਚੇ ਜੋ ਕਬਹੂੰ ਨ ਦਿਖਾਇ ।
ਸਭ ਕੇ ਮਨ ਮਾਯਾ ਹਰੇ ਤਿੰਹ ਸੁਖ ਰਹੇ ਲੁਭਾਇ ॥ 91 ॥

---

[1]ਅ ਪੋਥੀ ਗੜ੍ਹ ੲ ਪੋਥੀ ਕੋਟ [2]ਅ ਤੇ ੲ ਪੋਥੀ ਧਾਮ [3]ਅ ਪੋਥੀ ਵੈਰਾਗ ਕੀ ਧਾਰਾ

## ਚੌਪਈ

ਸਭ ਕੇ ਮਨ ਪ੍ਰਤੀਤ ਅਸ ਲਹੇ । ਸਾਤ ਦਿਵਸ ਹਮ ਇਹ ਠਾਂ ਰਹੇ ।
ਦੂਲਹ ਕੋ ਮਾਯਾ ਨ ਵਿਆਪੀ । ਸਾਧੂ ਨਾਮ ਕੀਨ ਜਪ ਤਾਪੀ ॥ 92 ॥
ਏਕ ਦਿਵਸ ਹਮ ਇਹ ਠਾਂ ਰਹੇ । ਸਾਧੂ ਸਦਾ ਸੁਧ ਮਤ ਰਹੇ ।
ਹਰਿ ਗੋਵਿੰਦ ਰਿਧਿ ਸਿਧਿ ਨਿਵਾਸ । ਸਭ ਕੀ ਪੂਰਨ ਕਰੋ[1] ਸੁ ਆਸ ॥ 93 ॥
ਬਿਤੀ ਰੈਨ ਤਮਚਰ ਤਬ ਭਾਗੇ । ਨਿਜ ਨਿਜ ਕਾਰਜ ਸਭ ਜਨ ਲਾਗੇ ।
ਕ੍ਰਿਪਾ ਸਿੰਧ ਮਨ ਐਸ ਵਿਚਾਰੀ । ਬਿਦਾ ਬਿਰਾਤ ਕਰੋ ਤਤਕਾਰੀ ॥ 94 ॥
ਰਿਧਿ ਸਿਧਿ ਆਗਿਆ ਗੁਰ ਦੀਨੀ । ਦਾਜ ਸਮ੍ਰਗੀ ਇਕਠੀ ਕੀਨੀ ।
ਗਹਿਨੇ ਬਸਤ੍ਰ ਸੁ ਮੋਂ ਤਨਿ ਧਾਰਾ । ਹੈ ਰਥ ਹਸਤੀ ਅਨਿਕ ਪ੍ਰਕਾਰਾ ॥ 95 ॥
ਦਾਸ ਦਾਸੀ ਦੀਏ ਬਹੁ ਸੰਘਾ । ਰਿਧਿ ਸਿਧਿ ਸਭ ਰਚੇ ਸੁ ਰੰਗਾ ।
ਕਹਿ ਲਗ ਗਨਹੂੰ ਦਾਸ ਸਮਾਜਾ । ਦੀਨੋ ਜੋਊ ਗਰੀਬ ਨਿਵਾਜਾ ॥ 96 ॥

## ਦੋਹਰਾ

ਕ੍ਰਿਪਾ ਸਿੰਧ[2] ਆਗਿਆ ਕਰੀ ਡੋਲਾ ਕਰਹੁ ਤਿਆਰ ।
ਮਨ ਮਾਨਿਕ ਸੁੰਦਰ ਖਰਚੇ ਸੋ ਲਿਆਏ ਤਤਕਾਰ ॥ 97 ॥

## ਚੌਪਈ

ਕ੍ਰਿਪਾ ਸਿੰਧ ਦੀਓ ਦਾਨ ਅਪਾਰਾ । ਸੇਸ ਥਕਤ ਜਿਹ ਕਰਤ ਸੁਮਾਰਾ ।
ਮਾਨੁਖ ਕੀ ਕਿਆ ਬਾਤ ਚਲਾਵੈ । ਦੀਏ ਦਾਜ ਕੀ ਗਨਤ ਨਾ ਆਵੈ ॥ 98 ॥
ਸਜ ਸਜ ਬਾਹਨ ਅਤਿ ਪ੍ਰਕਾਰਾ । ਚਲੀ ਬਰਾਤ ਬਜਾਇ ਨਗਾਰਾ ।
ਸਾਧੂ ਤਬ ਗੁਰ ਚਰਨਿਨ ਪਰਿਯੋ । ਕ੍ਰਿਪਾ ਸਿੰਧ ਹਾਥ ਸਿਰ ਧਰਿਯੋ ॥ 99 ॥
ਦੁਲ੍ਹ ਤਬੈ ਸਾਸ ਪਗ ਪਰਾ । ਦਈ ਅਸੀਸ ਹਾਥ ਸਿਰ ਧਰਾ ।
ਬੀਬੀ ਵੀਰੋ ਕਰੀ ਤਿਆਰ । ਸਭ ਮਾਤਾ ਮਿਲ ਦਯੋ ਪਿਆਰ ॥ 100 ॥

## ਦੋਹਰਾ

ਬਿਦਾ ਕਰਤ ਬੀਬੀ ਭਏ ਰੋਈ ਤਬੈ ਅਪਾਰ ।
ਅਤਿ ਅਨੰਦ ਮਹਿ ਸੋਕ ਇਹ ਅਹੈ ਜਗਤ ਕੀ ਚਾਰ ॥ 101 ॥

## ਚੌਪਈ

ਬਿਧਨੇ ਠਟੀ ਬਾਤ ਇਹ ਕੈਸੀ । ਸਮੇ ਹਰਖ ਕੌ ਹੋਵਤ ਜੈਸੀ ।
ਕਹ ਆਨੰਦ ਕੋ ਸਮਾ ਅਪਾਰੀ । ਗਾਵਤ ਮਿਲ ਮਿਲ ਦੇਵਤ ਗਾਰੀ ॥ 102 ॥
ਕਹਾ ਹਰਖ ਤੇ ਮਾਇ ਨ ਜਾਮੈ । ਕਹਾਂ ਐਸ ਉਤਪਾਤ ਸੁ ਤਾਂਮੈਂ ।
ਕਿਧਹੂੰ ਜਗਤ ਕੀ ਰੀਤਿ ਦਿਖਾਈ । ਸ੍ਰੀ ਗੁਰ ਠਟੀ ਜਗਤ ਕੇ ਸਾਂਈ ॥ 103 ॥

---

[1]ਅ ਪੋਥੀ ਕਰਹਿ [2]ਅ ਤੇ ੲ ਪੋਥੀ ਨਿਧਾਨ

### ਦੋਹਰਾ

ਜਗਤ ਰੀਤਿ ਸਭ ਕਰਤ ਭਏ ਸ੍ਰੀ ਗੁਰ ਕ੍ਰਿਪਾ ਨਿਧਾਨ ।
ਬੀਬੀ ਕੇ ਸੁ ਵਿਯੋਗ ਤੇ ਪਰੈ ਬੂੰਦ ਜਲ ਆਨ ॥ 104 ॥
ਯਦਪਿ ਮਾਇਆ ਮੋਹਿ ਕੀ ਰੰਚਕ ਨਹੀਂ ਸੁਰੀਤਿ ।
ਮਾਨੁਖ ਤਨ ਅਵਤਾਰ ਹੁਇ ਸਾਂਗ ਨਿਬਾਹਹਿੰ ਪ੍ਰੀਤਿ ॥ 105 ॥
ਰੁਦਨ ਕਰਤ ਬੀਬੀ ਤਬੈ ਆਈ ਸਤਿਗੁਰ ਪਾਸ ।
ਬਹੁ ਧੀਰਜ ਤਾਕੋ ਦੀਓ ਕ੍ਰਿਪਾ ਸਿੰਧ ਸੁਖਰਾਸ ॥ 106 ॥
ਪੁਨ ਉਪਦੇਸ਼ ਕੇ ਬਚ ਕਹੇ ਕਰੀਓ ਪਤਿ ਕੀ ਸੇਵ ।
ਈਸ ਜਗਤ ਕਉ ਪਤੀ ਹੈ ਔਰ ਨ ਤਿਹ ਸਮ ਦੇਵ ॥ 107 ॥

### ਚੌਪਈ

ਸੁਨ ਬੀਬੀ ਮੈਂ ਤੁਝੇ ਸੁਨਾਂਊ । ਪਤਿ ਕੀ ਮਹਿਮਾ ਕਹਿ ਤਕ ਗਾਂਊ ।
ਪਤੀ ਕੀ ਸੇਵਾ ਕਰਨੀ ਸਫਲੀ । ਪਤਿ ਬਿਨ ਔਰ ਕਰੈ ਸਭ ਨਿਫਲੀ ॥ 108 ॥
ਯਾਂ ਤੇ ਪਤਿ ਕੀ ਸੇਵ ਕਰੀਜੈ । ਪਾਦ ਪਖਾਰ ਸੁ[1] ਪਾਨ ਕਰੀਜੈ ॥
ਗੁਰ ਜਨ ਕੀ ਇਜ਼ਤ ਬਹੁ ਕਰਨੀ । ਸਾਸ ਸੇਵ ਰਿਦ ਮਾਂਹਿ ਸੁ ਧਰਨੀ ॥ 109 ॥

### ਦੋਹਰਾ

ਇਸ ਪ੍ਰਕਾਰ ਧੀਰਜ ਦੀਯੋ ਦਯਾ ਸਿੰਧ ਕ੍ਰਿਪਾਲ ।
ਮਹਿਮਾ ਕਹੇ ਸੁ ਕੌਨ ਕਵਿ ਸ੍ਰੀ ਗੁਰ ਦੀਨ ਦਯਾਲ ॥ 110 ॥
ਦਯਾ ਸਿੰਧ ਤੇ ਬਿਦਾ ਹੋਇ ਗਈ ਸੁ ਜਨਨੀ[2] ਪਾਸ ।
ਊਚੀ ਭੁਜਾ ਪਸਾਰ ਕੈ ਕੰਠ ਮਿਲੀ ਸੁਖਰਾਸ ॥ 111 ॥

### ਚੌਪਈ

ਰੁਦਨ ਕਰਤ ਬੀਬੀ ਤਬ ਭਾਰੀ । ਸਿਖਯਾ ਦੀਨ ਮਾਤ ਸੁਭ ਚਾਰੀ ।
ਪਤਿ ਕੀ ਸੇਵਾ ਕਰਨੀ ਚਹੀਏ । ਪੁਤ੍ਰੀ ਸਿਖਯਾ ਹਮਰੀ ਲਹੀਏ ॥ 112 ॥
ਸੁਨ ਪੁਤ੍ਰੀ ਪ੍ਰਾਨਨ ਤੇ ਪਯਾਰੀ । ਜਿਸਤੇ ਬਸੈ ਬਿਤੈ ਸੁਖਕਾਰੀ ।
ਕੁਲ ਕੀ ਬਾਤ[3] ਚਿਤ ਮਹਿ ਧਰਨੀ । ਖੋਟੀ ਸੰਗਤਿ ਨਹੀਂ ਸੁ ਕਰਨੀ ॥ 113 ॥
ਪ੍ਰਾਤੈ ਉਠ ਕਰ[4] ਮਜਨ ਕਰੀਯੋ । ਗੁਰਬਾਨੀ ਸੋ ਮੁਖ ਤੇ ਰਰੀਯੋ ।
ਪੁਨਾ ਔਰ ਵਿਵਹਾਰ ਜੋ ਹੋਈ । ਭਲੇ ਸੰਭਾਲਹੁ ਨੀਕੇ ਸੋਈ ॥ 114 ॥
ਸੋ ਢਿਗ ਉਪਾਲੰਭ ਨਹੀਂ ਆਵੈ । ਐਸੀ ਭਾਂਤ ਸਰਬ ਸੁਖ ਪਾਵੈ ।
ਸੁਨ ਪੁਤ੍ਰੀ ਮੋ ਕਉ ਸੁਖਦਾਈ । ਥੋਰੇ ਦਿਨ ਮਹਿ ਲੇਹੁ ਬੁਲਾਈ ॥ 115 ॥
ਅਬ ਗੁਰ ਨਾਨਕ ਭਏ ਸਹਾਈ । ਨਹੀ ਤੋ ਵਿਘਨ ਪਰੋ ਸਮਦਾਈ ।
ਘਰ ਕੀ ਸੋਜ ਸਭੀ ਲੁਟ ਗਈ । ਜਗਤ ਗੁਰੂ ਕੀ ਮਰਜੀ ਭਈ ॥ 116 ॥

---

[1]ਅ ਪੋਥੀ ਚਰਨ ਧੋਇ ਕਰਿ [2]ਮ ਪੋਥੀ ਮਾਤਾ [3]ਅ ਪੋਥੀ ਕੁਲਿ ਮਰਯਾਦਾ [4]ਅ ਪਥੀ ਅੰਮ੍ਰਿਤ ਵੇਲੇ

ਇਸ ਪ੍ਰਕਾਰ ਧੀਰਜ ਕੋ ਦੈਕੈ । ਮਾਤਾ ਮਿਲੀ ਸੁ ਬਹੁਰੀ ਰੋ ਕੈ ॥
ਅਹੈ ਪੁਤ੍ਰੀ ਨਵਲ ਕਸ਼ੋਰੀ । ਮਾਤਾ ਚਹੋ ਨ ਤਾਂਹਿ ਵਿਛੋਰੀ ॥ 117 ॥

**ਦੋਹਰਾ**

ਕ੍ਰਿਪਾ ਸਿੰਧ ਤਬ ਆਇ ਕੈ ਕਹੀ ਬਾਤ ਸਮਝਾਇ ।
ਬਿਗਾਨਾ ਧਨ ਧੀਆਂ ਬਨੀ ਕਾਹੇ ਕੋ ਦੁਖ ਪਾਇ ॥ 118 ॥
ਕ੍ਰਿਪ ਸਿੰਧ ਬਹੁਰੇ ਮਿਲੇ ਬੀਬੀ ਕੋ ਧਰ ਧੀਰ ।
ਬਾਤ ਕਰਤ ਗਦ ਗਦ ਭਏ ਚਲਯੋ ਨੈਨ[1] ਤੇ ਨੀਰ ॥ 119 ॥
ਬਾਬਾ ਗੁਰਦਿਤਾ ਮਿਲੇ ਮਨ ਮਹਿ ਮੋਹ ਅਪਾਰ ।
ਨੀਰ ਨੈਨ ਤੇ ਪਰਤ ਯੋਂ ਮਨੋ ਮੇਘ ਕੀ ਧਾਰ ॥ 120 ॥
ਭਗਨੀ[2] ਕੰਠ ਲਗਾਇ ਕੇ ਰੁਦਨ ਕੀਯੋ ਬਹੁ ਭਾਂਤ ।
ਦਿਖ ਅਵਸਰ ਉਤਸਾਹਿ ਕਉ ਬਹੁਰ ਸੰਭਾਰੀ ਬਾਤ ॥ 121 ॥

**ਚੌਪਈ**

ਕ੍ਰਿਪਾ ਸਿੰਧ ਕੀ ਆਇਸ ਪਾਇ । ਡੋਲਾ ਤਬੈ ਕਹਾਰ ਲਿਆਏ ।
ਬੀਬੀ ਕੋ ਤਬ ਦੀਨ ਚੜਾਇ । ਕ੍ਰਿਪਾ ਸਿੰਧ ਕੀ ਆਇਸ ਪਾਇ ॥ 122 ॥
ਮਾਤ ਦਮੋਦ੍ਰੀ ਮਿਲ ਬਹੁ ਰੋਈ । ਅਹੋ ਨਾਰਿ ਸਮ ਦੁਖੀ ਨ ਕੋਈ ।
ਪੁਤ੍ਰੀ ਸਦਾ ਧਰਮ ਮਹਿ ਰਹੀਯੋ । ਪਤਿ ਬਿਨ ਸੇਵ ਨਾ ਦੂਸਰ ਲਹੀਯੋ ॥ 123 ॥
ਬਹੁਰੋ ਮਿਲੀ ਸੁ ਸਭ ਪਰਿਵਾਰਾ । ਧਰ ਧੀਰਜ ਤਿਨ ਦੀਨ ਪਿਆਰਾ ।
ਦਯਾ ਸਿੰਧ ਕੀ ਆਗਿਆ ਪਾਏ । ਡੋਲਾ ਤਬੈ ਕਹਾਰ ਚਲਾਏ ॥ 124 ॥
ਸ੍ਰੀ ਗੁਰਦਿਤਾ ਸੰਗ ਸਿਧਾਰੇ । ਜਗਤ ਰੀਤਿ ਚਹੀਏ ਨਿਰਧਾਰੇ ।
ਬਰਬਸ ਕਰਕੇ ਪੁਨਾ ਹਟਾਏ । ਆਂਸੁ ਬਿਮੋਚਤ ਅਤਿ ਛਬਿ ਪਾਏ ॥ 125 ॥

**ਦੋਹਰਾ**

ਸਬ ਬਰਾਤ ਤਬਹੀ ਮਿਲੀ ਹਰਿ ਗੋਵਿੰਦ ਕਉ ਆਇ ।
ਲੈ ਆਇਸ ਸਭ ਹੀ ਚਲੈ ਪਗ ਪਰ[3] ਸੀਸ ਨਿਆਇ ॥ 126 ॥

**ਚੌਪਈ**

ਦੂਲਹੁ ਤਬੈ ਉਤਾਇਲ ਆਯਹੁ । ਸ੍ਰੀ ਗੁਰੁ ਚਰਨਨ ਪਰ ਲਪਟਾਯਹੁ ।
ਕ੍ਰਿਪਾ ਸਿੰਧ ਤਬ ਭੁਜਾ ਗਹੀ ਹੈ । ਕੀਓ ਨਿਹਾਲ ਕ੍ਰਿਪਾ ਸੁ ਭਈ ਹੈ ॥ 127 ॥
ਤਬ ਸਾਧੂ ਕਰ ਜੋਰ ਉਚਾਰਾ । [ਬਿਰਦ][4] ਬਖਸੰਦ ਅਹੈ ਸੁ ਤੁਮਾਰਾ ।
ਅਰ ਅਪਨਾ ਇਕ ਸਬਦ ਸੁਨਾਯੋ । ਮਨੋ ਬਰਤੰਤ ਸਭੈ ਖੋਲ ਸੁਨਾਯੋ ॥ 128 ॥

**॥ ਸਾਧੂਓ ਵਾਚ ॥**

ਪੜ੍ਹਦਾ ਸਾਂ ਮੈਂ ਪਾਪਾਂ ਦੀ ਪਟੀ । ਬਹਿੰਦਾ ਕੂੜ ਕਪਟ ਦੀ ਹਟੀ ।
ਸਤਿਗੁਰ ਮੇਰੀ ਦੁਰਮਤ ਕਟੀ ਜਿਨ ਨਰਕਹੁ ਪਕੜ ਨਿਕਾਲਿਆ ॥ 1 ॥

---

[1]ਏ ਪੋਥੀ ਨੇਤ੍ਰ [2]ਅ ਪੋਥੀ ਮਾਤਾ [3]ਅ ਪੋਥੀ ਚਰਨਹਿ [4]ਏ ਪੋਥੀ ਵਿਚੋਂ

ਗੁਰੂ ਮੈਂ ਤਾਂ ਵਾਰਿਆ ਜੀ ਵਾਰਿਆ ॥ 1 ਰਹਾਉ ॥
ਕੋਠੀ ਅੰਧੀ ਸੂਝੇ ਨਾਹੀਂ । ਗੋਤੇ ਖਾਂਦਾ ਮਾਯਾ ਮਾਹੀ ।
ਸਤਿਗੁਰ ਸਚੇ ਨੋ ਸਾਲਾਹੀ ਜਿਨ ਚਾਨਣ ਕਰ ਵੇਖਾਲਿਆ ॥ 2 ॥
ਦਾੜ੍ਹੀ ਤੇਰੀ ਨੂਰ ਝਮਕੈ । ਮਥਾ ਕੌਲਾਂ ਵਾਂਗੂ ਟਹਕੇ ।
ਸਰਨ ਤੇਰੀ ਜਮ ਜੋਹਿ ਨ ਸਕੈ ਗੁਰ ਸੇਵਕ ਕੈ ਰਖਵਾਲਿਆ ॥ 3 ॥
ਸਾਧੂ ਜਨ ਗੁਰ ਦਰਸ਼ਨ ਕੀਤਾ । ਧੋ ਚਰਨਾਮ੍ਰਿਤ ਗੁਰ ਦਾ ਪੀਤਾ ।
ਨਾਮ ਦਾਨ ਗੁਰ ਪੂਰੇ ਦੀਤਾ ਗੁਰੂ ਅਮ੍ਰਿਤੰ ਨਾਮ ਪੀਆਲਿਆ ॥ 4 ॥

## ਦੋਹਰਾ

ਕ੍ਰਿਪਾ ਸਿੰਧ ਸ੍ਰੀ ਸਤਿਗੁਰ ਸੁਨ ਕੈ ਬਚਨ ਰਸਾਲ ।
ਪਰਮ ਮੋਦ ਮਨ ਮਹਿ ਭਏ ਭਾਖਯੋ ਸਾਧੁ ਨਿਹਾਲ ॥ 129 ॥
ਬਿਦਾ ਕੀਓ ਸ੍ਰੀ ਸਤਿਗੁਰ ਚਾਲਿਓ[1] ਧਾਰ ਆਨੰਦ ।
ਆਇ ਮਿਲਯੋ ਜਾਨੇਤ ਸਿਉ ਸਾਧੂ ਪਰਮਾਨੰਦ ॥ 130 ॥

## ਸਵੈਯਾ

ਧੀਰ ਧਰਯੋ ਪ੍ਰਭ ਜੀ ਮਨ ਮਹਿ ਤਬ ਆਵਤ ਭਏ ਨਿਜ ਡੇਰ ਮਝਾਰਾ ।
ਬਿਨਤੀ ਸਭ ਸਿਖਨ ਐਸ ਕਰੀ ਪ੍ਰਭ ਜੀ ਹਰੀਏ ਹਮ ਸੰਸ ਅਪਾਰਾ ।
ਦੀਨਨ ਨਾਥ ਸਨਾਥ ਕਰਉ ਹਮ ਯਾਹਿ ਸਥਾਨ ਕਹੌ ਬਿਸਥਾਰਾ ।
ਕਿਹ ਕਾਰਨ ਤੇ ਇਹ ਬਿਆਹਿ ਕੀਓ ਤਜ ਕੈ ਰਾਮਦਾਸ ਪੁਰ ਕਰਤਾਰਾ ॥ 131 ॥

## ਦੋਹਰਾ

ਸਿਖਨ ਕੀ ਬਿਨਤੀ ਸੁਨੀ ਸਤਿਗੁਰ ਭਏ ਕ੍ਰਿਪਾਲ ।
ਸਭਿ ਬ੍ਰਿਤੰਤ ਕਹਿਨੇ ਲਗੇ ਗਦ ਗਦ ਹ੍ਵੈ ਤਤ ਕਾਲ ॥ 132 ॥

## ਸਵੈਯਾ

ਐਸ ਉਚਾਰ ਸੁ ਕੀਨ ਪ੍ਰਭੂ ਮਮ ਸਿਖਨ ਕੋ ਨਹਿੰ ਦੀਨ ਮਿਠਾਈ ।
ਇਹ ਕਾਰਨ ਕ੍ਰੋਧ ਭਯੋ ਹਮਰੋ ਮਨ ਮਲੇਛ ਸੰਘਾਰ ਬਨਯੋ ਤਬ ਆਈ ।
ਬਚਨ ਜਥਾਰਥ ਹੋਤ ਭਏ ਇਹ ਕਾਰਨ ਤੇ ਅਏ ਤਾਂਹਿ ਸੁ ਧਾਈ ।
ਇਸਥਾਨ ਕੀ ਸੋਭ ਬਧਾਵਨ ਕੇ ਹਿਤ ਸਤਿ ਸੁਨੋ ਮਮ ਬਾਤ ਅਲਾਈ ॥ 133 ॥

## ਚੌਪਈ

ਸੁਨੀਏ ਸੰਗਤਿ ਮਨ ਚਿਤ ਲਾਈ । ਸਤਿ ਕਹਉਂ ਨਿਸਚੈ ਕਰ ਭਾਈ ।
ਸਿਖ ਮੋ ਕਉ ਸਭ ਅਹਿਹੰ ਪਿਆਰੇ । ਸਭੀ ਕਾਜ ਮੋਹਿ ਸਿਖ ਸਵਾਰੈ ॥ 134 ॥
ਸਿਖ ਅਪਰਾਧ[2] ਨਾ ਸਹਹੂੰ ਕਦਾਪੀ । ਇਹੀ ਰੀਤਿ ਪੂਰਨ ਜਗ ਥਾਪੀ ।
ਸਿਖ ਸਰੋਦਰ ਸਕੈ ਸੁ ਭਾਈ । ਸਿਖਨ ਮਹਿਮਾ ਸ੍ਰੀ ਮੁਖ ਗਾਈ ॥ 135 ॥

---

[1]ੲ ਪੋਥੀ ਗਮਨਿਓ [2]ਅ ਪੋਥੀ ਅਪਮਾਨ

ਸਿਖ ਸਮਾਨ ਔਰ ਨਹੀਂ ਨਾਤਾ । ਸਿਖਨ ਕਰਤੇ ਸਵਰੇ ਬਾਤਾ ।
ਕਹਾਂ ਤੁਛ ਥੀ ਵਹੁ ਮਠਿਆਈ । ਜੋ ਸਿਖਨ ਕੇ ਕਾਮ ਨ ਆਈ ॥ 136 ॥
ਸਿਖ ਤ੍ਰਿਪਤਿ ਤੇ ਮੈਂ ਤ੍ਰਿਪਤਾਯੋ । ਸਿਖ ਮੈਂ ਮੇਰੋ ਰੂਪ ਸੁਹਾਯੋ ।
ਥਾਂ ਤੇ ਲੁਟ ਗਈ ਸਰਬ ਮਿਠਾਈ । ਜੋ ਮੇਰੇ ਸਿਖਨ ਨਹਿ ਖਾਈ ॥ 137 ॥

**ਦੋਹਰਾ**

ਇਸ ਪ੍ਰਕਾਰ ਸ੍ਰੀ ਸਤਿਗੁਰ ਸਿਖਨ ਕੀ ਮਹਿਮਾ ਕੀਨ ।
ਸ੍ਰੀ ਮੁਖ ਤੇ ਬਾਨੀ ਕਹੀ ਸਿਖ ਮੇਰੋ ਬਪੁ[1] ਲੀਨ ॥ 138 ॥
ਪੁਨ ਸਥਾਨ ਮਹਿਮਾ ਕਹੀ ਸ੍ਰੀ ਗੁਰ ਹਰਿ ਗੋਵਿੰਦ ॥
ਜੋ ਇਹ ਠਾਂ ਦਰਸ਼ਨ ਕਰੈ ਮਿਟਹੈਂ ਪਾਪ ਬੁਲੰਦ ॥ 139 ॥

**ਚੌਪਈ**

ਸੁਨੋ ਸਿਖ ਸਭ ਹਮਰੇ ਪਿਆਰੇ । ਇਹੁ ਸਥਾਨ[2] ਕੀ ਉਪਮ[2] ਅਪਾਰੇ ।
ਸੋਰਹ ਸੈ ਉਨੀਸ ਮੰਝਾਰਾ । ਜੇਠ ਛਬੀਸ ਸੁੰਦਰ ਵਾਰਾ ॥ 140 ॥
ਬੀਬੀ ਕਾ ਹਮ ਦਯੋ ਬਿਆਹ । ਮਨ ਮੈਂ ਬਧੀ ਸੁ ਹਮਰੈ ਚਾਹ ।
ਇਹੁ ਅਸਥਾਨੁ ਪੁਰਾਤਨ ਜਾਨੋ । ਤਾਂ ਮਹਿ ਭੇਦ ਨ ਰੰਚ ਪਛਾਨੋ ॥ 141 ॥
ਜੇਠ ਛਬੀ ਸਮ ਮੇਲਾ ਹੋਇ । ਸੰਗਤਿ ਫਲ ਪਾਵੈ ਸਭ ਕੋਇ ।
ਸਮਾਂ ਪਾਇ ਪਕਾ ਬਣ ਜਾਵੈ । ਮਾਣਕ ਚੌਕ ਸੁ ਨਾਮ ਧਰਾਵੈ ॥ 142 ॥
ਜੋ ਇਛਾ ਕਰ ਇਹ ਠਾਂ ਆਵੈ । ਮਨ ਬਾਂਛਤ ਵਰ ਯਾ ਤੇ ਪਾਵੈ ।
ਪੁਤ੍ਰ ਹੇਤ ਜੋ ਆਵੈ ਨਾਰੀ । ਪੁਤ੍ਰ ਹੋਇ ਤਿਨ ਕੇ ਸੁਭਚਾਰੀ ॥ 143 ॥
ਸਮਾ ਪਾਇ ਇਹ ਕਿਲਾ ਢਹਾਵੈ । ਸਿਖ ਸੰਗਤ ਹਮਰੀ ਬਹੁ ਆਵੈ ।
ਦੁਇ ਸੈ ਬਾਰਾਂ ਬਿਤ ਹੈ ਬਰਸਾ । ਇਸ ਕੀ ਮਹਿਮਾ ਹੁਇ ਹੈ ਸਰਸਾ ॥ 144 ॥
ਅਠਾਰਹ ਸੈ ਇਕਾਨਵੈ ਜਾਵੈ । ਤਬੈ ਸਿਖ ਇਹ ਮੇਲਾ ਲਾਵੈ ।
ਸੁਧਾ ਸਰੋਵਰ ਸੰਗਤ ਆਈ । ਮਨ ਬਾਂਛਤ ਬਰ ਯਾਂਤੇ ਪਾਈ ॥ 145 ॥
ਏਸ ਥਾਨ ਕੀ ਉਪਮ ਅਪਾਰਾ । ਮੋ ਤੇ ਇਹੁ ਨਾ ਜਾਤ ਸੁਧਾਰਾ ।
ਜੇਠ ਛਬੀਸੀ ਜੋ ਨਰ ਆਵੇ । ਜਥਾ ਸਕਤਿ ਆ ਪੂਜ ਚੜਾਵੈ ॥ 146 ॥
ਰਿਧਿ ਸਿਧਿ ਤਿਨ ਕੈ ਰਹਿ ਲਾਈ । ਦੂਖ ਦਰਿਦ੍ਰ ਤਿਹ ਕਾ ਸਭ ਭਾਗੀ ।
ਜੋ ਕੋਈ ਇਹਾਂ ਦਰਸ਼ਨ ਆਵੈ । ਮਨ ਬਾਂਛਤ[3] ਬਰ ਯਾਂ ਤੇ ਪਾਵੈ ॥ 147 ॥

**ਦੋਹਰਾ**

ਸਭ ਤੀਰਥ ਇਸਨਾਨ ਤੇ ਜੋ ਫਲ ਹੋਇ ਅਪਾਰ ।
ਸੋ ਫਲ ਇਹੁ ਦਰਸ਼ਨ ਲਹੈ ਮਨ ਮਹਿ ਸਤਿ ਵਿਚਾਰ ॥ 148 ॥
ਸਹਸਰ ਸੁਰ ਭੀ ਮੇਲ ਕੈ ਕਰੈ ਜੋ ਕੋਉ ਦਾਨ ।
ਸੋ ਫਲ ਈਹਾਂ ਪਾਇਗੋ ਦਰਸ਼ ਕਰੈ ਜੋ ਆਨ ॥ 149 ॥

---

[1]ੲ ਪੋਥੀ ਰੂਪ [2]ਅ ਤੇ ੲ ਪੋਥੀ ਮਹਾਤਮ [3]ਅ ਪੋਥੀ ਇਛਤ

## ਚੌਪਈ

ਜਾਂਕੀ ਸੁਤਾ ਕੁਆਰੀ ਹੋਇ । ਢੂੰਢਤ ਪਤੀ ਨ ਪਾਵੈ ਜੋਇ ।
ਤਤ ਕਾਲ ਇਹ ਠਾਂ ਚਲ ਆਵੈ । ਦਰਸ਼ਨ ਕੀਏ ਕਾਮਨਾ[1] ਪਾਵੈ ॥ 150 ॥

## ਦੋਹਰਾ

ਬੀਬੀ ਕੇਰ ਵਿਯਾਹ ਕੀ ਕਥਾ ਕਹੀ ਨਿਰਧਾਰ ।
ਭੂਲ ਚੂਕ ਮਮ ਬਖਸ਼ੀਏ ਦਾਸਨ ਦਾਸ ਵਿਚਾਰ[2] ॥ 151 ॥
ਆਗੇ ਯਹ ਕਥ ਹੋਇਗੀ ਕੌਲਾਂ ਹੋਇ ਉਧਾਰ ।
ਸਤਿਗੁਰ ਹਰਿ ਗੋਬਿੰਦ ਜੀ ਜਾਵਹਿੰ ਪੁਰ ਕਰਤਾਰ ॥ 152 ॥
ਤਾਰਨ ਤਰਨ ਇਸਨਾਨ ਕਰ ਪੁਨਹ ਖੰਡੂਰ ਨਿਹਾਰ ।
ਗੋਇੰਦਵਾਲ ਕਉ ਦੇਖਕੈ ਫਿਰ ਆਵਹਿੰ ਪੁਰ ਕਰਤਾਰ ॥ 153 ॥
ਸ੍ਰੀ ਸਤਿਗੁਰ ਕੀ ਕ੍ਰਿਪਾ ਤੇ ਪੂਰਨ ਭਯੋ ਧਿਆਇ ।
ਆਗੇ ਪੁਨ ਕਥ ਹੋਤ ਹੈ ਸੁਨੋ ਸੰਤ ਮਨ ਲਾਇ ॥ 154 ॥

ਇਤਿ ਸ੍ਰੀ ਗੁਰ ਬਿਲਾਸ ਬੀਬੀ ਕੋ ਵਿਆਹ ਬਰਨੰਨ ਨਾਮ ਇਕ ਦਸਮੋ ਧਿਆਇ ਸਮਾਪਤੰ ਸੁਭ ਮਸਤ ॥ 11 ॥ ਵਾਹਿਗੁਰੂ ॥

---

[1]ੲ ਪੋਥੀ ਵਰ ਕੋ [2]ਟ ਪੋਥੀ ਨਿਹਾਰ

# ਅਧਿਆਇ ਬਾਰ੍ਹਵਾਂ

### ਦੋਹਰਾ

ਨਮੋ ਨਮੋ ਸ੍ਰੀ ਸਤਿਗੁਰੂ ਬਹੁਰ ਸਾਰਦਾ ਮਾਇ ।
ਬਚਨ ਗੁਰੂ ਜਸ ਵਿਘਨ ਹਰ ਮੇਰੀ ਕਰਹੁ ਸਹਾਇ ॥ 1 ॥

### ਮਨੀ ਸਿੰਘੋਵਾਚ ॥ ਚੌਪਈ ॥

ਥੋਰੀ ਕਥਾ ਬਰਾਤ ਸੁਨ ਲੀਜੈ । ਆਨੰਦ ਧਾਰ ਚਲਤ ਸੁਖ ਲੀਜੈ ।
ਧਰਮਹਿ ਮਨ ਮਹਿ ਬਡ ਸੁਖ ਪਾਯੋ । ਗੁਰ ਰਸ ਮਗਨ ਚਲਤ ਸੂਮ ਘਾਯੋ ॥ 2 ॥
ਚਲਤ ਪੰਥ ਪਹੁੰਚੇ ਤਹ ਜਾਈ । ਮਲੇ ਨਿਕਟ ਬਾਜ ਸੁਨ ਪਾਈ ।
ਨੰਦ ਕੌਰ ਮਨ ਆਨੰਦ ਪਾਈ । ਅਬਲਾ ਗਾਵਨ ਹੇਤ ਬੁਲਾਈ ॥ 3 ॥
ਬਾਜ ਬਜਾਵਤ ਆਈ ਬ੍ਰਾਤਾ । ਹਰਖ ਨਗਰ ਦਿਖ ਪੁਲਕਤ ਗਾਤਾ ।
ਸਾਧੂ ਬੀਬੀ ਅੰਚਰ ਸਾਥਾ । ਜਾਇ ਮਾਤ ਕਉ ਨਾਯੋ[1] ਮਾਥਾ ॥ 4 ॥
ਮਾਤ ਵਾਰ ਜਲ ਕੀਓ ਪਾਨਾ । ਗਾਵਤ ਮੰਗਲ ਦੀਨੋ ਦਾਨਾ ।
ਸਦਨ ਪ੍ਰਵੇਸ਼ ਹਰਖ ਬਹੁ ਪਾਯੋ । ਦੇਖ ਸਨੁਖਾ ਰੂਪ ਸੁਖਦਾਯੋ ॥ 5 ॥

### ਦੋਹਰਾ

ਮੋਹੀ ਅਬਲਾ ਰੂਪ ਦਿਖ[2] ਧੰਨ ਧੰਨ ਕੀਨ ਉਚਾਰ ।
ਰਾਈ ਵਾਰਤ ਸਾਸ ਦਿਖ ਜਨ ਇਹ ਲਾਗ ਨਿਹਾਰ ॥ 6 ॥

### ਚੌਪਈ

ਕਰ ਦਰਸਨ ਅਬਲਾ[3] ਸੁਖ ਪਾਯੋ । ਜੋ ਜੋ ਇਛ ਕੀਨ ਕਰਿ ਆਯੋ ।
ਜਹਿੰ ਤਹਿੰ ਗੁਰ ਜਸ ਹੋਤ ਅਨੰਤਾ । ਭਗਤ ਸਿੰਘ ਇਹ ਠਾਂ ਭਗਵੰਤਾ ॥ 7 ॥
ਮਨ ਮਹਿੰ ਐਸੇ ਕੀਨ ਬਿਚਾਰਾ । ਈਹਾਂ ਰਹਿਨ ਨਹਿ ਬਨੈ ਹਮਾਰਾ ॥
ਜਬ ਵਿਵਾਹ ਸੰਪੂਰਨ ਭਯੋ । ਚਿਤ ਕਾ ਸੰਸ ਸਭੀ ਮਿਟ ਗਯੋ ॥ 8 ॥
ਕੌਲਾਂ ਕੀ ਗਤ ਮਨ ਮਹਿ ਆਈ । ਤੀਨ ਦਿਵਸ ਤਕ ਰਾਰ ਰਹਾਈ ।
ਕੌਲਾਂ ਕੀ ਗਥ ਪਾਛੈ ਕਹੀ । ਅਬ ਸੋ ਕਹਉ ਉਹਾਂ ਜੋ ਰਹੀ ॥ 9 ॥
ਕੌਲਾਂ ਪ੍ਰਤਿ ਪ੍ਰਭੁ ਬਚਨ ਉਚਾਰੇ । ਕ੍ਰਿਪਾ ਸਿੰਧ ਪਰ ਪੀਰ ਨਿਵਾਰੇ ।
ਅਸਟ ਦਿਵਸ ਤੇ ਮਰਨਾ ਹੋਈ । ਯਾਂ ਮਹਿ ਸੰਸ ਨਹੀਂ ਅਬ ਕੋਈ ॥ 10 ॥

---

[1]ਅ ਪੋਥੀ ਟਕਿਓ [2]ਅ ਤੇ ਦ ਪੋਥੀ ਪਿਖ [3]ਦ ਪੋਥੀ ਨਾਰਨਿ

ਹਾਥਿ ਜੋਰ ਬਿਨਤੀ ਅਸ ਕੀਨੀ । ਕੌਲਾਂ ਅਤਿ ਹੀ ਹੋਇ ਅਧੀਨੀ ।
ਹੇ ਪ੍ਰਭ ਦੀਨਾ ਨਾਥ ਸੁਆਮੀ । ਸਭ ਘਟਿ ਘਟਿ ਕੇ ਅੰਤਰਜਾਮੀ ।। 11 ।।

**ਦੋਹਰਾ**

ਅੰਤ[1] ਸਮੇ ਮਮ ਦੇਹ ਕੇ[1] ਦਰਸਨ ਮੋਕਉ ਦੇਇ ।
ਪਤਿਤ ਪਾਵਨ ਤਵ ਬਿਰਦ ਹੈ ਸੋ ਸੰਭਾਰ ਜਸ ਲੇਇ ।। 12 ।।

**ਚੌਪਈ**

ਕ੍ਰਿਪਾ ਸਿੰਧੁ ਏ ਬਚਨ ਸੁਨਾਈ । ਨਿਜ ਮਨ ਭੀਤਰ ਦਯਾ ਬਸਾਈ ।
ਸ੍ਰੀ ਸਤਿਗੁਰ ਅਸ ਬਚਨ ਉਚਾਰੇ । ਕੌਲਾਂ ਸਤਿ ਸੁਨਹੁ ਨਿਰਧਾਰੇ ।। 13 ।।
ਆਠ ਪਹਿਰ ਆਗੇ ਤਵ ਪਾਸਾ । ਨਿਹਚੇ ਕਰਹਹੁੰ ਆਇ ਪ੍ਰਕਾਸ਼ਾ ।
ਅਸ ਕਹਿ ਬਿਦਾ ਸੁ ਤਬ ਹੀ ਕੀਨੀ । ਪੁਰ ਕਰਤਾਰ ਕੀ ਆਗਯਾ ਦੀਨੀ ।। 14 ।।
ਸਤਿ ਬਚਨ ਰਿਦ ਧਰ ਸੋ ਗਈ । ਸੁਨੋ ਕਥਾ[2] ਜੋ ਆਗੇ ਭਈ ।
ਬੀਬੀ ਕਾ ਪ੍ਰਭ ਕੀਓ ਵਿਵਾਹੁ । ਕੌਲਾਂ ਬਚ ਸੁਨ ਧਾਰੀ ਚਾਹੁ ।
ਸਭ ਪਰਿਵਾਰ ਸੰਗ[3] ਤਬ ਲੀਨੋ । ਪ੍ਰਭ ਜੀ ਤਬੈ ਪਿਆਨਾ ਕੀਨੋ ।
ਮਗ ਕੀ ਸੁੰਦਰ ਕਥਾ ਸੁਹਾਈ । ਤਰਨ ਤਾਰਨ ਪਹੁੰਚੇ ਤਬ ਆਈ ।। 16 ।।

**ਦੋਹਰਾ**

ਮਾਨਸਰੋਵਰ ਤਾਲ ਸੁਭ ਸਭ ਅਘ ਕਰੈ ਸੰਘਾਰ ।
ਗੁਰ ਅਰਜੁਨ ਅਸਥਾਨ ਕੀ ਮਹਿਮਾ ਅਪਰ ਅਪਾਰ ।। 17 ।।

**ਸਵੈਯਾ**

ਮਾਨ ਸਰੋਵਰ ਹੰਸ ਬਿਰਾਜਤ ਸੁੰਦਰ ਜਾਨ ਸੁਖੀ ਰਹਿ ਕਾਲਾ ।
ਤਾਰਨ ਤਰਨ ਇਸਨਾਨ ਕਰੇ ਨਰ ਕਾਗਹੁੰ ਹੰਸ ਹੋਵੈ ਤਤਕਾਲਾ ।
ਸ੍ਰੀ ਮੁਖ ਐਸ ਉਚਾਰ ਕੀਓ ਨਰ ਜੋ ਗ੍ਰਸਯੋ ਬਡ ਰੋਗ ਬਿਸਾਲਾ ।
ਸੋ ਨਰ ਆਇ ਸਨਾਨ ਕਰੈ ਤਬ ਸੁੰਦਰ ਦੇਹ ਲਹੈ ਤਤਕਾਲਾ ।। 18 ।।

**ਦੋਹਰਾ**

ਪੂਰਬ ਦਿਸਾ ਤਲਾਵ ਕੇ ਬੈਠੇ ਪ੍ਰਭ ਰਣਧੀਰ ।
ਕਛੁਕ ਕਾਲ ਵਿਸ੍ਰਾਮ ਕਰ ਕੀਓ ਇਸਨਾਨ ਸਰੀਰ ।। 19 ।।

**ਚੌਪਈ**

ਕੀਨ ਇਸਨਾਨ ਗੁਰੂ ਜੀ ਆਪ । ਗੁਰ ਮੰਤਰ ਕਾ ਕੀਨਾ ਜਾਪ ।
ਕ੍ਰਿਪਾ ਸਿੰਧੁ ਮਨ ਐਸ ਭਾਯੋ । ਤਤ ਕਾਲ ਪ੍ਰਸਾਦ ਮੰਗਾਯੋ ।। 20 ।।
ਗੁਰ ਅਰਜੁਨ ਸਥਾਨ ਤਬ ਗਏ । ਅਤਿ ਪ੍ਰਸੰਨ ਮਨ ਅਪਨੇ ਭਏ ।
ਪ੍ਰਸਾਦ ਭੇਟ ਆਗੇ ਪ੍ਰਭ ਧਰੀ । ਹਰਿ ਗੋਵਿੰਦ ਅਤਿ ਬਿਨਤੀ ਕਰੀ ।। 21 ।।

---

[1]ਅ ਪੋਥੀ ਸਮਾ ਆਵਹਿ ਜਬੈ [2]ਦ ਪੋਥੀ ਗਾਥ [3]ਅ ਪੋਥੀ ਸਾਥ

ਚਾਰ ਪ੍ਰਕ੍ਰਮਾ ਸਤਿਗੁਰ ਕੀਨੀ । ਸੀਸ ਨਿਵਾਇ ਚਲੇ ਗੁਰ ਭੀਨੀ ।
ਸਭੇ ਸਾਥ ਕਉ ਸੰਗਿ ਪ੍ਰਭੂ ਲੀਨੋ । ਗੋਇੰਦਵਾਲ ਪਿਆਨਾ ਕੀਨੋ ॥ 22 ॥

### ਦੋਹਰਾ

ਚਾਰ ਘਰੀ ਦਿਨ ਕੇ ਰਹੇ ਤਿਹ ਠਾਂ ਪਹੁੰਚੇ ਆਇ ।
ਸੁੰਦਰ ਸੁਭ ਅਸਥਾਨ ਪਿਖ ਡੇਰਾ ਕੀਨ ਬਨਾਇ ॥ 23 ॥

### ਚੌਪਈ

ਨਗਰ ਲੋਕ ਐਸੇ ਸੁਨ ਪਾਇਯੋ । ਤੁਰਕ[1] ਮਾਰ ਗੁਰ ਈਹਾਂ ਆਇਯੋ ।
ਤਤ ਛਿਨ ਦੌਰੇ ਤਜ ਸਭ ਕਾਜਾ । ਕਰੀਏ ਦਰਸ ਗਰੀਬ ਨਿਵਾਜਾ ॥ 24 ॥
ਜਾਇ ਸਭਨ ਤਬ ਦਰਸਨ ਪਾਯੋ । ਦੁਖ ਦਰਿਦ੍ਰ ਸਬ ਸੰਸ ਮਿਟਾਯੋ ।
ਪ੍ਰਸਾਦ ਭੇਟ ਪ੍ਰਭ ਆਗੇ ਧਰੈ । ਅੰਚਰ ਡਾਰ ਗੁਰੂ ਪਗ ਪਰੇ ॥ 25 ॥
ਕੁਸ਼ਲ ਅਨੰਦ ਗੁਰੁ ਸਭ ਕੀ ਲਈ । ਪੂੱਖ ਪੂੱਖ ਸਭਹਨ ਕਹਿ ਦਈ ।
ਧੀਰਜ ਦੇ ਸੰਗਤ ਬੈਠਾਰੀ । ਚਲੇ ਬਾਵਲੀ ਗੁਰ ਕਰਤਾਰੀ ॥ 26 ॥

### ਦੋਹਰਾ

ਕੜਾਹ ਪ੍ਰਸਾਦਿ ਤਤ ਛਿਨ ਭਯੋ ਗੁਰ ਕੀ ਆਗਿਆ[2] ਪਾਇ ।
ਸੋ ਪ੍ਰਸਾਦ ਲੈ ਕਰ ਬਿਖੈ ਕਰਿਯੋ ਦਰਸ ਹਰਖਾਇ ॥ 27 ॥

### ਚੌਪਈ

ਗੁਰ ਨਾਨਕ ਮੁਖ ਸਬਦ ਉਚਾਰਾ । ਨੈਨ ਮੀਚ ਧਿਆਨ ਨਿਜ ਧਾਰਾ ।
ਅੰਤਰ ਧਿਆਨ ਏਕ ਚਿਤ ਕੀਨੋ ਪਾਂਚ ਗੁਰੂ [ਪ੍ਰਭੁ][3] ਦਰਸਨ ਦੀਨੋ ॥ 28 ॥
ਉਠਹੁ ਉਠਹੁ ਹੇ ਸੰਤ ਸਹਾਈ । ਬਲ ਪ੍ਰਤਾਪ ਤੁਮਰੋ ਅਧਿਕਾਈ ।
ਦੀਨਨ ਕੀ ਰਖਯਾ ਤੁਮ ਕਰੋ । ਮਲੇਛ ਪ੍ਰਤਾਪ ਛਿਨਕ ਮੈ ਹਰੋ ॥ 29 ॥
ਪਾਂਚ ਗੁਰੂ ਬਚ ਅਸ ਜਬ ਕਹੇ । ਹਰਿ ਗੋਬਿੰਦ ਸੁਨ ਆਨੰਦ ਲਹੈ ।
ਬਿਧੀਏ ਕਉ ਤਬ ਕਹਾ ਬੁਲਾਈ । ਸਭ[4] ਕੁਟੰਭ ਕੌਉ[4] ਲਿਆਵਹੁ ਜਾਈ ॥ 30 ॥
ਤਤਕਾਲ ਭਾਈ ਤਹਿੰ ਆਯੋ । ਸ੍ਰੀ ਸਤਿਗੁਰ ਜਹਿ ਓਰ ਪਠਾਯੋ ।
ਤੀਨ ਮਾਤ ਕਉ ਕਰੀ ਪ੍ਰਨਾਮ । ਪ੍ਰਭ ਜੀ ਕਹਯੋ ਸੁ ਕੀਨ ਬਖਾਨ ॥ 31 ॥

### ਦੋਹਰਾ

ਸਭ ਕੁਟੰਬ ਬੰਦਨ ਕਰੀ ਹਰਿ ਗੋਵਿੰਦ ਕਉ ਆਇ ।
ਸ੍ਰੀ ਸਤਿਗੁਰ ਸਭ ਓਰ ਦਿਖ ਐਸੇ ਕਹਾ ਸੁਨਾਇ ॥ 32 ॥

### ਚੌਪਈ

ਬਾਵਲੀ ਮਾਹਿ ਮਜਨ ਸਭ ਕਰੋ । ਜਨਮ ਮਰਨ ਕਉ ਦੁਖ ਸਭ ਹਰੋ ।
ਸ੍ਰੀ ਮੁਖ ਤੇ ਐਸੇ ਸੁਨਿ ਲੀਨੋ । ਸਭਨ ਜਾਇ ਤਿੰਹ ਮਜਨ ਕੀਨੋ ॥ 33 ॥

---

[1]ਅ ਪੋਥੀ ਮਲੇਛ [2]ਏ ਪੋਥੀ ਆਦਿਸ [3]ਅ ਪੋਥੀ ਵਿਚੋਂ [4]ਏ ਪੋਥੀ ਪਰਿਵਾਰਹਿ

**ਦੋਹਰਾ**

ਹਰਿਗੋਵਿੰਦ ਇਸਨਾਨ ਤਬ ਕੀਓ ਸੁ ਅਤਿ ਹਰਖਾਇ ।
ਗੁਰ ਮੰਤ੍ਰ ਜਪੁਜੀ ਪੜਿਓ ਇਕ ਚਿਤ ਧਿਆਨ ਲਗਾਇ ॥ 34 ॥

**ਚੌਪਈ**

ਬਹੁਰੋ ਚਲੈ ਮੋਹਨ ਚੌਬਾਰੇ । ਕੀਨ ਦਰਸ ਮਨ ਅਤਿ ਹਰਖਾਰੇ ।
ਪ੍ਰਭ ਜੀ ਬਹੁਤ ਬੇਨਤੀ ਕੀਨੀ । ਅੰਚਰ ਡਾਰ ਸੁ ਹੋਇ ਅਧੀਨੀ ॥ 35 ॥
ਬਹੁਰੋ ਮਨ ਮਹਿੰ ਅਤਿ ਹਰਖਾਏ । ਅਮਰ ਗੁਰੂ ਚੌਬਾਰੇ ਆਏ ।
ਹਰਿ ਗੋਵਿੰਦ ਬੇਨਤੀ ਬਹੁ ਕਰੀ । ਚਰਨ ਧੂਰ ਲੈ ਮਾਥੇ ਧਰੀ ॥ 36 ॥
ਸਤਿਗੁਰ ਮੰਜੀ ਦਰਸਨ ਪਾਏ । ਨਿਜ ਡੇਰੇ ਤਬ ਪ੍ਰਭ ਜੀ[1] ਆਏ ।
ਆਇ ਦੀਵਾਨ ਤਬੈ ਗੁਰ ਲਾਯੋ । ਸਭ ਸਿਖਨਿ ਗੁਰ ਦਰਸਨ ਪਾਯੋ ॥ 37 ॥
ਅਮਰ ਗੁਰੂ ਕੀ ਅੰਸ ਸੁ ਆਵੈ । ਭਾਂਤ ਭਾਂਤ ਪ੍ਰਸਾਦਿ ਲਿਆਵੈ ।
ਜੋ ਇਛਾ ਕੋਈ ਮਨ ਧਰੈ । ਸੋ ਪ੍ਰਭ ਜੀ ਤਹਿੰ ਪੂਰਨ ਕਰੈ ॥ 38 ॥

**ਦੋਹਰਾ**

ਬਾਬੇ ਨੰਦ ਕਾ ਸੁਤ ਅਯੋ ਨਾਮ ਸੁ ਸੁੰਦਰ ਜਾਹਿ ।
ਗੁਰ ਅਰਜਨ ਕੋ ਸਦ ਕਹਾ ਗ੍ਰਿੰਥ ਮਾਹਿ ਧਰ ਆਹਿ ॥ 39 ॥
ਪ੍ਰਸਾਦਿ ਭੇਟ ਆਗੇ ਧਰੀ ਸੁੰਦਰ ਮਨ ਹਰਖਾਇ ।
ਹਰਿਗੋਵਿੰਦ ਆਦਰ ਕੀਓ ਤਾਂਕੋ ਬਹੁ ਅਧਿਕਾਈ ॥ 40 ॥
ਬਹੁ ਬੰਦਨ ਸੁੰਦਰ ਕਰੀ ਹਰਿ ਗੋਵਿੰਦ ਨਿਕਟਾਇ ।
ਕ੍ਰਿਪਾ ਸਿੰਧੁ ਕਾ ਰੂਪ ਲਖ ਮਨ ਮਹਿ ਅਤਿ ਬਿਸਮਾਇ ॥ 41 ॥

**ਭੁਜੰਗ ਛਦ**

ਦੋਊ ਹਾਥ ਜੋਰੇ ਸੁਨੋ ਨਾਥ ਬਾਨੀ ।
ਛਿਮੋਂ ਭੂਲ ਮੇਰੀ ਮਹਾਰਾਜ ਗਿਆਨੀ ।
ਗੁਰੂ ਰੂਪ ਪਾਛੇ ਭਏ ਸਾਂਤ ਰੂਪੰ ।
ਸਭੇ ਸ਼ਸਤ੍ਰ ਸਾਜੇ ਬਨੈ ਰੂਪ ਨੂਪੰ ॥ 42 ॥
ਭਈ ਚਿੰਤ ਮੋਰੇ ਮਹਾਰਾਜ ਕਾਟੋ ।
ਬਡੇ ਦੁਸ਼ਟ ਜੋਹੀ ਤਿਸੈ ਆਪ ਫਾਟੋ ।
ਸੁਨੀ ਤਾਸ ਬਾਨੀ ਦਯਾ[2] ਸਿੰਧ ਬੋਲੇ ।
ਭਯੋ ਪਾਪ ਭਾਰੋ ਗਊ ਮੇਧ ਡੋਲੈਂ ॥ 43 ॥
ਧਰਾ ਰੂਪ ਧੰਨ ਸੁ ਮੇਧਾ ਪੁਕਾਰੀ ।
ਗਊ ਬ੍ਰਹਮ ਰਖਯਾ ਕਰੋ ਹੇ ਮੁਰਾਰੀ ।

[1]ਅ ਪੋਥੀ ਸਤਿਗੁਰ [2]ਅ ਪੋਥੀ ਕ੍ਰਿਪਾ

ਸੁਨ ਐਸੀ ਬਾਨੀ ਮਹਾਰਾਜ ਬੋਲੇ ।
ਧਰੋ ਧੀਰ ਧਰਨੀ[1] ਮੰਨ ਨਾਹਿ ਡੋਲੇ । 44 ॥
ਕਰੀ ਮੋਹਿ ਆਗਯਾ ਪ੍ਰਿਥੀ ਮਧ ਜਾਵੈ ।
ਹਨੋ ਦੁਸ਼ਟ ਪਾਪੀ ਮਲੇਛੰ ਖਪਾਵੋਂ ।
ਭਈ ਬਾਨੀ ਸ੍ਰੀ ਮਹਾਰਾਜ ਜੀ ਕੀ ।
ਧਰਾ ਰੂਪ ਐਸੇ ਕਹੀ ਬਾਤ ਨੀਕੀ ॥ 45 ॥

### ਦੋਹਰਾ

ਅਕਾਲ ਪੁਰਖ[2] ਆਗਿਆ ਕਰੀ ਧਰਾ ਰੂਪ ਇਮ ਆਇ ।
ਮਲੇਛ ਦੁਸ਼ਟ ਪਾਪੀ ਹਨਉਂ ਧਰਾ ਭਾਰ ਮਿਟ ਜਾਇ ॥ 46 ॥

### ਚੌਪਈ

ਇਹ ਕਾਰਨ ਗੁਰ ਮੋਹਿ ਪਠਾਯੋ । ਸਸਤ੍ਰ ਅਸਤ੍ਰ ਧਰ ਜਗ ਮਹਿ ਆਯੋ ।
ਸੁਨ ਸੁੰਦਰ ਸਤਿਗੁਰ ਕੇ ਬੈਨਾਂ । ਹਰਖ ਪੂਰ ਆਏ ਦੋਊ ਨੈਨਾ ॥ 47 ॥
ਹਾਥ ਜੋਰ ਗੁਰ ਚਰਨਨ ਪਰਿਓ । ਕ੍ਰਿਪਾ ਸਿੰਧੁ ਹਾਥ ਸਿਰ ਧਰਿਯੋ ।
ਤੁਮ ਹੋ ਬਡੇ ਅਮਰ ਗੁਰ ਪੋਤੇ । ਦਾਸਨ ਦਾਸ ਸਦਾ ਹਮ ਹੋਤੇ ॥ 48 ॥
ਬਾਬੇ ਨੰਦ ਕੀ ਬਾਮ[3] ਸੁ ਆਈ । ਸੁੰਦਰ ਨਾਰੀ ਸਾਥ ਸੁਹਾਈ ।
ਔਰ ਬਹੁਤ ਨਾਰੀ ਤਿਹ ਸੰਗਾ । ਰੂਪ [ਦੇਖ][4] ਜਹਿ ਲਜਤ ਅਨੰਗਾ ॥ 49 ॥
ਹਰਿ ਗੋਵਿੰਦ ਕੀ ਪੂਜਾ ਕਰੀ । ਵਾਰਨੈ ਕਰ ਗੁਰ ਚਰਨਨ ਪਰੀ ।
ਸੁੰਦਰ ਕੀ ਮਾਤਾ ਯੌਂ ਬੋਲੀ । ਪ੍ਰੇਮ ਸਿੰਧ ਕੇ ਮਾਂਹਿ ਝਕੋਲੀ ॥ 50 ॥
ਹੇ ਪ੍ਰਭ ਦੀਨਾ ਨਾਥ ਸੁਹਾਈ । ਭਵਣ[5] ਚਲਹੁ ਰਜਨੀ ਸੁਖ ਪਾਈ ।
ਕਰੋ ਪੁਨੀਤ ਭਵਨ ਪ੍ਰਭੂ ਸੁਆਮੀ । ਘਟਿ ਘਟਿ ਕੇ ਤੁਮ ਅੰਤਰਜਾਮੀ ॥ 51 ॥
ਪ੍ਰੀਤਿ ਦੇਖ ਤਿਨ ਕੀ ਪ੍ਰਭੂ ਬੋਲੇ । ਸਿਖ ਸੰਗਤਿ ਮਮ ਸੰਗਿ ਅਡੋਲੇ ।
ਜਾਵਨ ਹਮਰੇ ਭਵਨ[5] ਨਾ ਹੋਈ । ਤੁਮਰੀ ਕ੍ਰਿਪਾ ਸਦਾ ਸੁਖ ਸੋਈ ॥ 52 ॥

### ਦੋਹਰਾ

ਸੁੰਦਰ ਕੀ ਮਾਤਾ ਕਹਿਓ ਨਹਿੰ ਜਾਵਉ ਤੁਮ ਨਾਥ ।
ਤੀਨ ਨਾਰ ਤੁਮਰੀ ਜੋਈ ਸੋ ਭੇਜੋ ਮਮ ਸਾਥ ॥ 53 ॥

### ਚੌਪਈ

ਦੇਖ ਪ੍ਰੀਤਿ ਪ੍ਰਭ ਜੀ ਯੌਂ ਕਹਿਓ । ਸਾਥ ਲੈ ਜਾਹੁ ਹਰਖ ਮਨ ਧਰਿਓ ।
ਪ੍ਰਭ ਜੀ ਕੀ ਯੌਂ ਆਗਿਆ ਪਾਈ । ਮਾਤ ਦਮੋਦਰੀ ਕੇ ਢਿਗ ਆਈ ॥ 54 ॥
ਮਾਤ ਨਾਨਕੀ ਅਰ ਮਰਵਾਹੀ । ਚਰਨ ਪਰੀ ਚਿਤ ਬਹੁਤ ਉਛਾਹੀ ।
ਸੁੰਦਰ ਮਾਤ ਕਰ ਬਿਨਤੀ ਸੁਨੀ । ਔ ਪ੍ਰਭ ਕੀ ਆਗਿਆ ਮਨ ਮਨੀ ॥ 55 ॥

---

[1]ਏ ਪੋਥੀ ਅਵਨੀ [2]ਅ ਪੋਥੀ ਪਰਮਾਤਮ [3]ਏ ਪੋਥੀ ਦਾਰਾ [4]ਅ ਪੋਥੀ ਵਿਚੋਂ [5]ਅ ਪੋਥੀ ਸਦਨ

### ਦੋਹਰਾ

ਦਾਮੋਦਰੀ ਔਰ ਨਾਨਕੀ ਮਰਵਾਹੀ ਸੰਗਿ ਲੀਨ ।
ਸੁੰਦਰ ਮਾਤ ਕੇ ਸੰਗ ਚਲੀ ਸੰਗਿ ਦਾਸੀ ਬਹੁ ਕੀਨ ॥ 56 ॥

### ਚੌਪਈ

ਤਬੈ ਪ੍ਰਸੰਨ ਬਹੁਤ ਮਨ ਹੋਈ । ਨਾਰਿ ਨੰਦ ਚਿੰਤਾ ਸਭ ਖੋਈ ।
ਜਾਇ ਭਵਨ ਬਹੁ ਪਲੰਘ ਸਵਾਰੇ । ਸੇਜ ਬੰਦ ਜਹਿ ਸੋਭ ਅਪਾਰੇ ॥ 57 ॥
ਤੀਨ ਪਲੰਘ ਸੁੰਦਰ ਸਭ ਸਾਜੇ । ਤੀਨ ਮਾਤ ਤਿਹਿ ਊਪਰ ਬਰਾਜੇ ।
ਘਨੇ ਪਲੰਘ ਦਾਸੀ ਕਉ ਦੀਨੇ । ਸੁੰਦਰ ਮਾਤ ਹਰਖ ਮਨ ਕੀਨੇ ॥ 58 ॥
ਭਾਂਤ ਭਾਂਤ ਭੋਜਨ ਮੰਗਵਾਯੋ । ਹਾਥ ਜੋਰ ਸਭ ਕੋ ਅਚਵਾਯੋ[1] ।
ਨੰਦ ਨਾਰ ਬੀਜਨ[2] ਤਬ ਲੀਨੋ । ਤੀਨ ਮਾਤ ਕਉ ਪਵਨ ਸੁ ਕੀਨੋ ॥ 59 ॥
ਦਾਸੀ ਸਭ ਦਾਸੀ ਕਉ ਕਰਹੀ । ਪਵਨ ਬੀਜਨਾਂ ਹਾਥਹਿੰ ਧਰਹੀ ।
ਭੋਜਨ ਕਰ ਜਲ ਪਾਨ ਦਿਵਾਯੋ । ਤੌ ਸਭ ਕੋ ਬਿਸਰਾਮ ਕਰਾਯੋ ॥ 60 ॥
ਨੰਦ ਕੀ ਨਾਰ ਸੋਭ ਸਭ ਧਰੀ । ਸੁੰਦਰ ਨਾਰਿ ਸਾਥ ਤਿਨ ਕਰੀ ।
ਤੀਨ ਮਾਤ ਕੀ ਸੇਵਾ ਕੀਨੀ । ਅੰਚਰ ਡਾਰ ਸੁ ਹੋਇ ਅਧੀਨੀ ॥ 61 ॥
ਚਰਨ ਚਾਪ ਸੁੰਦਰ ਕੀ ਤਰਨੀ । ਬੀਜਨ ਕਰਤ ਨੰਦ ਕੀ ਘਰਨੀ ।
ਸੁੰਦਰ ਕੀ ਤਰਨੀ ਯੌਂ[3] ਬੋਲੀ । ਹਾਥ ਜੋਰ ਕਹਿ ਬੈਨ ਅਮੋਲੀ ॥ 62 ॥
ਵਿਵਾਹ ਬੀਚ ਹਮ ਕੋ ਨਾ ਬੁਲਾਏ । ਕਾਰਨ ਕਰਨ ਝੁਬਾਲਹਿੰ ਆਏ ।
ਮਾਤ ਦਮੋਦਰੀ ਨੇ ਅਸ ਕਹਿਯੋ । ਸੁਨਿ ਪਯਾਰੀ ਮੋਹਿ ਭੇਦ ਨ ਲਹਿਯੋ ॥ 63 ॥
ਮਹਾਂ ਪੁਰਖ ਜੋ ਬਚ ਨਹਿੰ ਮਾਨੇ । ਸੋ ਦੁਖ ਪਾਵਤ ਸਤਿ ਹਮ ਜਾਨੇ ।
ਸਿੰਧ ਸੁਕਾਹਿ ਸੁਮੇਰ ਉਡਾਂਹੀ । ਮਹਾਂ ਪੁਰਖ ਬਚ ਨਹਿੰ ਮਿਟਾਂਹੀ ॥ 64 ॥

### ਦੋਹਰਾ

ਇਹ ਸੁਨ ਤਬ ਪੂਛਤ ਭਈ ਸੁੰਦਰ ਤਰਨੀ ਆਪ ।
ਕੌਨ ਬਚਨ ਮੋੜੇ ਤੁਮੇ ਜਿੰਹ ਗੁਰ ਦੀਨ ਸ੍ਰਾਪ ॥ 65 ॥

### ਸਵੈਯਾ

ਸਜਨੀ ਸਭੋ ਤੋਹਿ ਬਿਰਤੰਤ ਕਹਹੁੰ ਸੁਨ ਕਾਬਲ ਸੰਗਤਿ ਆਇ ਅਪਾਰਾ ।
ਤਾਂਹਿ ਨਮਿਤ ਪਠਯੋ ਗੁਰ ਸਿਖ ਮਿਠਾਈ ਲਿਆਊ ਤਬੈ ਤਤਕਾਰਾ ।
ਅਗਿਆਨ ਗੁਸੀ ਮਤ ਮੋਹਿ ਤਬੋ ਮਮ ਦੀਨ ਜਬਾਬ ਅਨੇਕ ਅਪਾਰਾ ।
ਤੀਨ ਸੁ ਬਾਰ ਪਠਯੋ ਗੁਰ ਸਿਖਹਿ ਸ੍ਰਾਪ ਦੀਓ ਸੁ ਮਹਾਂ ਦੁਖ ਭਾਰਾ ॥ 66 ॥
ਪ੍ਰਭ ਜੀ ਤਬ ਐਸ ਸ੍ਰਾਪ ਦੀਓ ਇਹ ਖਾਂਹਿ ਮਠਾਈ ਮਲੇਛ ਅਪਾਰਾ ।
ਤਉ ਹੀ ਲਉ ਫੌਜ ਮਲੇਛ ਅਈ ਸਖੀ ਕਿਆ ਕਹਉਂ ਜੋ ਭਯੋ ਸੰਕਟ ਭਾਰਾ ।

---
[1]ਅ ਪੋਥੀ ਭੁਚਾਂਏਓ [2]ਅ ਪੋਥੀ ਕਰ ਪਖਾ [3]ਇ ਪੋਥੀ ਇਮ

ਅਰਧ ਨਿਸਾ ਮਮ ਭਾਜ ਪਈ ਤਬ ਰਾਤ ਹੀ ਰਾਤ ਝਬਾਲ ਨਿਹਾਰਾ ।
ਇਹੁ ਕਾਰਨ ਤੋਹਿ ਬੁਲਾਯੋ ਨਹੀਂ ਅਬ ਆਏ ਸਮੀਪ ਤੁਮਹਿ ਇਹੁ ਵਾਰਾ ॥ 67 ॥

### ਦੋਹਰਾ

ਯੋਂ ਬ੍ਰਿਤਾਂਤ ਸਭ ਹੀ ਸੁਨਿਯੋ ਨੰਦ ਤਰਨੀ ਸਿਖ ਦੀਨ ।
ਭਰਤਾ ਅਰ ਭਗਵਾਨ ਮਹਿ ਕਛੂ [ਭੇਦ][1] ਨਹਿੰ ਚੀਨ ॥ 68 ॥

### ਚੌਪਈ

ਮਾਤ ਦਮੋਦਰੀ ਮਨੈ ਬਿਚਾਰੀ । ਨੰਦ ਤਰਨੀ ਨਿਜ ਬਡੀ ਨਿਹਾਰੀ ।
ਤਿਹ ਸਿਰ ਮਾਨ ਚਰਨ ਸਿਰ ਧਰਯੋ । ਨਿਜ ਨਿਜ ਪਲੰਘ ਸੈਨ ਤਬ ਕਰਿਯੋ ॥69॥
ਪ੍ਰਤਿ ਉਤਰ ਮਾਤਾ ਇਹੁ ਕਹਯੋ । ਜਥਾ ਬੁਧ ਬਲਿ ਮਨ ਮਹਿ ਲਹਯੋ ।
ਮਨੀ ਸਿੰਘ ਤਬ ਗਦ ਗਦ ਭਏ । ਦੁਖ ਕਲੇਸ[2] ਸਭ ਹੀ ਨਸ ਗਏ ॥ 70 ॥
ਏਕ ਮਹੂਰਤ ਅੰਤਰ ਭਏ । ਕਥਾ ਪ੍ਰਸੰਗ ਵਿਚਾਰਤ ਨਏ ।
ਭਗਤ ਸਿੰਘ ਅੰਚਰ ਗਰਿ ਡਾਰਿਓ । ਹਾਥ ਜੋਰ ਇਮ ਬਚਨ ਉਚਾਰਓ ॥ 71 ॥
ਮਹਾਰਾਜ ਮਮ ਦਾਸ ਬਿਚਾਰੀ । ਆਗੇ ਕਹੇ ਪ੍ਰਸੰਗ ਸੁਧਾਰੀ ।
ਕ੍ਰਿਪਾ ਸਿੰਧ ਕੀ ਕਥਾ ਅਪਾਰਾ । ਤੁਮੇ ਸੁਨਾਈ ਬਹੁ ਵਿਸਥਾਰਾ ॥ 72 ॥
ਚੰਦ ਕਿਰਨ ਸਮ ਬਚਨ ਤੁਮਾਰੇ । ਮਮ ਹਿਯ ਤਪਤ ਸੁ ਕਰਹਿੰ ਨਿਵਾਰੇ ।
ਕਥਾ ਅੰਮ੍ਰਿਤ ਸਮ ਪਾਨ ਕਰਾਹੀਂ । ਤ੍ਰਿਪਤਿ ਹੋਤ ਮੇਰਾ ਮਨ ਨਾਹੀਂ ॥ 73 ॥

### ਦੋਹਰਾ

ਭਗਤ ਸਿੰਘ ਕੀ ਬੇਨਤੀ ਸੁਨੀ ਮਨੀ ਸਿੰਘ ਗਿਆਨਿ ।
ਧੰਨ ਧੰਨ ਮੁਖ ਤੇ ਕਹਿਯੋ ਬਡ ਨਿਹਚਾ[3] ਤਿਹ ਜਾਨਿ ॥ 74 ॥

### ਚੌਪਈ

ਭਗਤ ਸਿੰਘ ਤੁਮ ਸਮ ਨਹੀਂ ਕੋਈ । ਐਸੀ ਪ੍ਰੀਤਿ ਜਾਸ ਮਨ ਹੋਈ ।
ਹਰਿ ਗੋਬਿੰਦ ਕੀ ਕਥਾ[4] ਅਪਾਰਾ । ਬ੍ਰਹਮਾ ਕਥੈ ਸੁ ਹੋਇ ਨਾ ਧਾਰਾ ॥ 75 ॥
ਜਥਾ ਬੁਧ ਬਲ ਕਹਉਂ ਬਖਾਨੀ । ਹਰਿ ਗੋਬਿੰਦ ਕੀ ਕਥਾ ਮਹਾਨੀ ।
ਸੰਸਾਰ ਸਿੰਧੁ ਤਾਰਨ ਕੋ ਤਰਨੀ । ਕੋਟ ਅਧਿਕ ਪਾਪਨ ਕੀ ਹਰਨੀ ॥ 76 ॥
ਅਬ ਸੁਨ ਆਗੇ ਕਥਾ ਪ੍ਰਸੰਗਾ । ਨਿਕਸਤ ਸੁਧ ਜਿਮ ਗੰਗ ਤਰੰਗਾ ।
ਤਬ ਲਉ ਅਰਧ ਜਾਮ ਨਿਸ ਗਈ । ਸੁੰਦਰ ਸਿਉ ਗੋਸ਼ਟ ਗੁਰ ਭਈ ॥ 77 ॥

### ਦੋਹਰਾ

ਅਮਰ ਗੁਰੂ ਕਾ ਦਾਸ ਜੋ ਬਾਬਾ ਸਾਵਨ ਜਾਨ ।
ਤਿਸ ਕੋ ਸੁਤ ਕਾ ਸੁਤ ਜੋਈ ਪਰਮਾਨੰਦ ਪਹਿਚਾਨ ॥ 78 ॥

---

[1]ਅ ਪੋਥੀ ਵਿਚੋਂ [2]ੲ ਪੋਥੀ ਦਰਿਦ [3]ਅ ਪੋਥੀ ਭਰੋਸਾ [4]ਅ ਪੋਥੀ ਗਾਥ

### ਚੌਪਈ

ਤਿਸੇ ਸਮੇਂ ਸੋਊ ਚਲ ਆਯੋ । ਹਰਿ ਗੋਬਿੰਦ ਕਾ ਦਰਸ਼ਨ ਪਾਯੋ ।
ਪ੍ਰਸਾਦਿ ਭੇਟ ਆਗੇ[1] ਪ੍ਰਭ ਧਰੀ । ਅੰਚਰਿ ਡਾਰਿ ਬਿਨੈ ਅਤਿ ਕਰੀ ॥ 79 ॥

### ਦੋਹਰਾ

ਹਰਿ ਗੋਬਿੰਦ ਕੇ ਚਰਨ ਪਰ ਸੀਸ ਧਰਿਯੋ ਤਿਨ ਆਇ ।
ਨਿਜ ਕਰ ਗੁਰੂ ਉਠਾਇਓ ਕਰ ਆਦਰ ਅਧਿਕਾਇ ॥ 80 ॥

### ਚੌਪਈ

ਪ੍ਰਭ ਜੀ ਤਿਸ ਕਉ ਨਿਕਟ ਬੈਠਾਈ । ਕਰ ਆਦਰ ਪੂਛਯੋ ਮਨ ਲਾਈ ।
ਹਾਥ ਜੋਰ ਤਿਨ ਐਸ ਉਚਾਰਾ । ਤੁਮਰੀ ਕ੍ਰਿਪਾ ਪ੍ਰਭ ਕੁਸਲ ਅਪਾਰਾ ॥ 81 ॥
ਤਹਿ ਛਿਨ ਲਾਗੀ ਗੁਰ ਨਿਕਟਾਯੋ । ਹਾਥ ਜੋਰ ਇਮ ਬਚਨ ਅਲਾਯੋ ।
ਪ੍ਰਸਾਦਿ ਤਿਯਾਰ ਪ੍ਰਭੂ ਜੀ ਭਯੋ । ਲਿਆਉ ਸ਼ਿਤਾਬ ਗੁਰੂ ਇਮ ਕਹਯੋ ॥ 82 ॥
ਤਤ ਛਿਨ ਦੌਰੇ ਸਿਖ ਤਹਿੰ ਬਾਰਾ । ਬਿਜੰਨ[2] ਲਿਆਏ ਅਨਿਕ ਪ੍ਰਕਾਰਾ ।
ਆਵਤ ਗੁਰ ਭੋਜਨ ਜਬ ਦੇਖਾ । ਜੋਰ ਹਾਥ ਭੈ[3] ਠਾਂਢ ਅਲੇਖਾ ॥ 83 ॥
ਚੌਕੀ ਪਰ ਭੋਜਨ ਧਰ ਦਏ । ਕ੍ਰਿਪਾ ਸਿੰਧ ਤਿਹ ਬੈਠਤ ਭਏ ।
ਲਾਂਗ੍ਰੀ ਤਬੈ ਪ੍ਰਸਾਦਿ ਵਰਤਾਯੋ । ਦਯਾ ਸਿੰਧ ਕੇ ਅਤਿ ਮਨ ਭਾਯੋ ॥ 74 ॥

### ਦੋਹਰਾ

ਸੁੰਦਰ ਪਰਮਾਨੰਦ ਕਉ ਦੀਨੋ ਸ੍ਰੀ ਗੁਰ ਆਪਿ ।
ਹਾਥ ਜੋਰ ਆਗਿਆ ਦਈ ਛਕੋ ਗੁਰੂ ਕਰ ਜਾਪਿ ॥ 85 ॥

### ਚੌਪਈ

ਕ੍ਰਿਪਾ ਸਿੰਧ ਤਬ ਭੋਜਨ ਕੀਨੋ । ਮਨ ਮਹਿ ਹਰਖ ਬਹੁਤ ਤਬ ਲੀਨੋ ।
ਹਾਥ ਸੁਚੇਤ ਗੁਰੂ ਜੀ ਕੀਨੇ । ਛਕ ਪ੍ਰਸਾਦਿ ਮਨ ਆਨੰਦ ਲੀਨੇ ।
ਸੁੰਦਰ ਕਉ ਪ੍ਰਭ ਐਸ ਅਲਾਯੋ । ਪਰਮਾਨੰਦ ਬਹੁਤ ਮਮ ਭਾਯੋ ।
ਨਿਜ ਗ੍ਰਿਹ ਜਹੁ ਨਿਸਾ ਬਹੁ ਗਈ । ਆਏ ਈਹਾਂ ਦੇਰ ਬਹੁ ਭਈ ॥ 86 ॥
ਹਾਥ ਜੋਰ ਸੁੰਦਰ ਅਸ ਕਹਿਯੋ । ਮਹਾਰਾਜ ਹਮ ਆਨੰਦ ਲਹਿਯੋ ।
ਆਜ ਨਿਸਾ ਤੁਮਰੇ ਢਿਗ ਰਹੋ । ਤੁਮਰੀ ਸੇਵਾ ਮਹਿ ਸੁਖ ਲਹੋ ॥ 87 ।
ਕ੍ਰਿਪਾ ਸਿੰਧ ਦੁਇ ਪਲੰਘ ਮੰਗਾਏ । ਦੋਊ ਤਿਨ ਊਪਰ ਬੈਠਾਏ ।
ਤਬ ਲਉ ਜਾਮ ਏਕ ਨਿਸ ਗਈ । ਸੰਗਤਿ ਕਉ ਪ੍ਰਭੂ ਆਗਿਆ ਦਈ ॥ 88 ॥

### ॥ ਕੁੰਡਲੀਆ ਛੰਦ ॥

ਸੰਗਤ ਕਉ ਆਗਿਆ ਦਈ ਜਾਵੋ ਨਿਜ ਨਿਜ ਧਾਮ ।
ਸਤਿ ਨਾਮ ਰਿਦ ਮਹਿ ਧਰੋ ਹੋਇ ਹੈ ਪੂਰਨ ਕਾਮ ॥

---

[1] ੲ ਪੋਥਾ ਅਗ੍ਰ [2] ਅ ਪੋਥੀ ਭੋਜਨ [3] ਅ ਪੋਥੀ ਭਏ

ਹ੍ਵੈ ਹੈ ਪੂਰਨ ਕਾਮ ਧਾਮ ਸਭ ਸੰਗਤਿ ਚਾਲੀ ।
ਸਤਿਨਾਮ ਰਿਦ ਧਾਰ ਮੋਹ ਮਲ ਸਗਲੀ ਗਾਲੀ ।
ਨੈਨ ਨੀਂਦ ਨਹਿ ਪਰੇ ਗੁਰੂ ਮੁਖਹੁੰ ਉਚਾਰਹਿੰ ।
ਰਿਦ ਮਹਿ ਐਸੇ ਪ੍ਰਤੀਤਿ ਕ੍ਰਿਪਾ ਸਿੰਧ ਸਭ ਕੋ ਤਾਰਹਿੰ ॥ 89 ॥

**ਦੋਹਰਾ**

ਆਰਤੀ ਸੋਹਲਾ ਤਬ ਪੜਿਯੋ ਦਯਾ ਸਿੰਧ ਰਣਧੀਰ ।
ਏਕ ਚਿਤ ਜੋ ਦ੍ਰਿੜ ਕਰੈ ਬਿਆਪ ਨਾ ਕਾਲ ਸਰੀਰ ॥ 90 ॥

**ਚੌਪਈ**

ਤਬ ਪ੍ਰਭੂ ਜੀ ਨਿਜ ਪਲੰਘ ਬਿਰਾਜੈ । ਕੋਟ ਕਾਮ ਦਿਖ ਮਨ ਮਹਿ ਲਾਜੈ ।
ਸੁੰਦਰ ਪਰਮਾਨੰਦ ਨਿਸ ਜਾਗੇ । ਕ੍ਰਿਪਾ ਸਿੰਧ ਪ੍ਰੇਮ ਰਸ ਪਾਗੇ ॥ 91 ॥
ਸਿਖ ਦੋਇ ਤਬ ਗੁਰ ਨਿਕਟਾਏ[1] । ਸਤਿਗੁਰ ਸੇਵਾ ਮਹਿ ਚਿਤ ਲਾਏ ।
ਏਕ ਸਿਖਨ ਬੀਜਨ ਕੋ ਕਰਹੀ । ਸਤਿਗੁਰ ਮੂਰਤ[2] ਰਿਦ ਮਹਿ[2] ਧਰਹੀ ॥ 92 ॥
ਦੂਤੀ ਸਿਖ ਪ੍ਰੇਮ ਮਨ ਧਰੈ । ਚਰਨ ਪਲੋਟਤ ਰਿਦੇ ਮਨ ਧਰੇ ।
ਸੁੰਦਰ ਪਰਮਾਨੰਦ ਕਉ ਕਹਿਯੋ । ਧੰਨ ਭਾਗ ਇਹ ਸਿਖ ਕੇ ਲਹਿਯੋ ॥ 93 ॥

**ਸਵੈਯਾ**

ਜਾਹਿ ਨਮਿਤ ਤਪੀ ਤਪ ਸਾਧਤ ਨਾਰਦ ਸਾਰਦ ਅੰਤ ਨਾ ਪਾਯੋ ।
ਸੰਕਰ ਔ ਚਤਰਾਨਨ[3] ਜੁ ਬਹੁ ਪਾਠ ਪੜਿਯੋ ਹਰਿ ਹਾਥ ਨ ਆਯੋ ।
ਖੋਜਤ ਖੋਜਤ ਹਾਰ ਪਰੇ ਨਿਤ ਨੇਤਿ ਹੀ ਨੇਤਿ ਸਭ ਮੁਨਿ ਗਾਯੋ ।
ਸੋ ਗੁਰ ਚਰਨ ਰਿਦੈ ਧਰ ਆਜ ਸੁਭਾਗ ਜਾਗੈ ਸਿਖ ਪ੍ਰੇਮ ਗਹਾਯੋ ॥ 94 ॥

**ਦੋਹਰਾ**

ਪਰਮਾਨੰਦ ਜੀ ਤੁਮ ਸੁਨੋ ਇਹ ਸਮ ਕੋਇ ਨ ਆਜ ।
ਇਹੁ ਸੁਖ ਸਮ ਕਉ ਸੁਖ ਨਹੀਂ ਕੋਟ ਬ੍ਰਹਮੰਡ[4] ਕੋ ਰਾਜ ॥ 95 ॥

**ਚੌਪਈ**

ਚਰਚਾ ਕਰਤ ਪ੍ਰੇਮ ਮਨਿ ਭਰੇ । ਛਿਨ ਛਿਨ ਮਗਨ ਹੋਤ ਹਰਖਰੇ ।
ਤਬ ਲਉ ਸਵਾ ਪਹਿਰ ਨਿਸ ਰਹੀ । ਸਤਿਨਾਮ ਕੀ ਸਰਤਾ ਬਹੀ ।
ਪੁਰਸੋਤਮ ਹਰਖਤ ਪ੍ਰਭੂ ਉਠੈ । ਕ੍ਰਿਸ਼ ਧਾਰ ਅੰਮ੍ਰਿਤ ਤਹਿ ਵੂਠੇ ।
ਸਭੈ ਸੋਚ ਪ੍ਰਭ ਜੀ ਤਬ ਕਰੀ । ਕੀਨ ਇਸਨਾਨ ਰੀਤਿ ਸਭ ਧਰੀ ॥ 97 ॥

**ਦੋਹਰਾ**

ਗੁਰੂ ਨਾਨਕ ਅੰਗਦ ਗੁਰੂ ਅਮਰਦਾਸ ਚਿਤ[5] ਮਾਨ ।
ਰਾਮਦਾਸ ਅਰਜਨ ਗੁਰੂ ਤਹਿੰ ਕੋ ਕੀਨ ਧਿਆਨ ॥ 99 ॥

---

[1]ਅ ਪੋਥੀ ਪਹਿ ਆਇ [2]ਅ ਪੋਥੀ ਅੰਤਰਿ [3]ਏ ਪੋਥੀ ਬ੍ਰਹਮੀ [4]ਏ ਪੋਥੀ ਸ੍ਰਿਸਟਿ [5]ਅ ਪੋਥੀ ਰਿਦ

### ਚੌਪਈ

ਘਰੀ ਦੋਇ ਬਿਤੀਤਿ ਜਬ ਭਈ । ਕ੍ਰਿਪਾ ਸਿੰਧ ਤਬ ਆਗਿਆ ਦਈ ।
ਫਰਸ ਕਰੋ ਰਾਗੀ ਸੁ ਬੁਲਾਵੋ । ਗੁਰ ਕੀ ਆਸਾ ਵਾਰ ਸੁਨਾਵੋ ॥ 99 ॥
ਸਨਮੁਖ ਆਸਨ ਊਚ ਸੁਹਾਏ । ਸਨਮਾਨ ਸਹਿਤ ਰਾਗੀ ਬੈਠਾਏ ।
ਪਲੰਘ ਤਰੇ ਸਤਿਗੁਰ ਤਬ ਰਾਜੈ । ਦੇਖ ਦੀਵਾਨ ਸਕ੍ਰ ਮਨ ਲਾਜੈ ॥ 100 ॥

### ਦੋਹਰਾ

ਪ੍ਰੇਮ ਧਾਰ ਨਿਜ ਮਨ ਵਿਖੇ ਰਾਗੀ ਸ਼ਬਦ ਅਲਾਪ ।
ਅੰਮ੍ਰਿਤ ਸਰਤਾ ਤਹਿ ਬਹੀ ਗਏ ਦੂਖ ਅਰ ਪਾਪ[1] ॥ 101 ॥

### ਚੌਪਈ

ਰਾਗੀ ਭੋਗ ਵਾਰ ਕਾ ਪਾਯੋ । ਕ੍ਰਿਪਾ ਸਿੰਧ ਤਬ ਮੋਲ[2] ਝੁਕਾਯੋ ।
ਨਿਸ ਤਮ ਦੂਰ ਸੂਰ ਪ੍ਰਗਾਸਾ । ਨਿਖਤ ਲੋਪ ਨਿਰਮਲ ਆਕਾਸਾ ॥ 102 ।
ਹਰਿ ਗੋਬਿੰਦ ਨਿਜ ਸੈਨ ਬੁਲਾਈ । ਕਰੋ ਤਿਆਰੀ ਗਮਨ ਸੁਨਾਈ ।
ਆਪ ਬਾਵਲੀ ਕੋ ਗੁਰ ਚਲੇ । ਸਾਥ ਸਿਖ ਤਬ ਲੀਨੇ ਭਲੇ ॥ 103 ॥
ਸੇਵਕ ਤਬੈ ਤੁਰੰਗ ਲਿਆਏ । ਕ੍ਰਿਪਾ ਸਿੰਧ ਨਿਜ ਚਰਨ ਚਲਾਏ ।
ਜਗ ਮਿਰਜਾਦਾ ਰਾਖੀ ਸੁਆਮੀ । ਘਟਿ ਘਟਿ ਕੇ ਪ੍ਰਭ ਅੰਤਰਜਾਮੀ ॥ 104 ॥
ਦੀਨਾ ਨਾਥ ਹਰਖ ਮਨ ਕੀਨੋ । ਸੁੰਦਰ ਕਰ ਨਿਜ ਕਰ ਧਰ ਲੀਨੋ ।
ਬਾਵਲੀ ਕਾ ਗੁਰ ਦਰਸ਼ਨ ਪਾਈ । ਚਰਨ ਧੂਰ[3] ਨਿਜ ਮਸਤਕ ਲਾਈ ॥ 105 ॥
ਸੰਗਤ ਕੋ ਆਗਯਾ ਗੁਰ ਦੇਈ । ਇਸਨਾਨ ਕਰੋ ਸਬ ਦੇਰ ਨ ਹੇਈ ।
ਪੁਨ ਇਸ਼ਨਾਨ ਗੁਰੂ ਜੀ ਕੀਨੋ । ਦ੍ਵਿਜਨ ਦਾਨ ਬਹੁ ਭਾਂਤਨ ਦੀਨੋ ।
ਬਾਬੇ ਗੁਰਦਿਤੇ ਕਰ ਜੋਰੇ । ਬਿਨਤੀ ਕਰਤ ਪ੍ਰਭੂ ਕੀ ਓਰੇ ।
ਹੇ ਗੁਰ ਜੀ ਮਮ ਸੰਸ ਨਿਵਾਰਉ । ਜਿਹੰ ਲਗਿ ਤਰੇ ਜਗਤ ਦੁਖ ਭਾਰਉ ।
ਬਾਵਲੀ ਕੀ ਮਹਿਮਾ ਗੁਰ ਕਹੋ । ਮੋ ਮਨ ਉਪਜਿਓ ਸੰਸਾ ਦਹੋ ।
ਸ੍ਰੀ ਮੁਖ ਐਸ ਉਚਾਰੇ ਬਚਨਾ । ਬਾਵਲੀ ਕੀ ਭਾਰੀ ਹੈ ਰਚਨਾ ॥ 106 ॥

### ਦੋਹਰਾ

ਚੌਰਾਸੀ ਪੌੜੀ ਰਚੀ ਅਮਰ ਗੁਰੂ ਕਰਤਾਰ ।
ਜੋ ਕੋ ਨਾਇ ਜਪੁਜੀ ਪੜੈ ਸੋ ਤਰਹੈ ਸੰਸਾਰ ॥ 107 ॥

### ਚੌਪਈ

ਪਾਠ ਚੌਰਾਸੀ ਜੋ ਨਰ ਕਰਹੈ । ਨਿਹਚੈ ਭਵ ਸਾਗਰ ਕੋ ਤਰਹੈ ।
ਪੂਰਨਮਾਸੀ ਜੋ ਨਰ ਨਾਵੇ । ਮੁਕਤਿ ਭੁਗਤਿ ਸਭ ਘਰ ਲੈ ਜਾਵੈ ॥ 108 ॥

---

[1] ੲ ਪੋਥੀ ਦੂਖ ਸੰਤਾਪ [2] ਅ ਪੋਥੀ ਮਾਥ ੲ ਪੋਥੀ ਸੀਸ [3] ੲ ਪੋਥੀ ਰਜ

ਇਸ ਕੀ ਮਹਿਮਾ ਅਪਰ ਅਪਾਰਾ । ਨਿਜ ਕਰ ਰਚੀ ਅਮਰ ਕਰਤਾਰਾ ।
ਕਿਸੀ ਕਾਜ ਕਉ ਮਜਨ ਕਰੈ । ਸੋ ਨਰ ਭਵ ਸਾਗਰ ਕੋ ਤਰੈ ।
ਐਸੇ ਕਹ ਗੁਰ ਸੀਸਿ ਨਵਾਇਓ । ਨਮਸਕਾਰ ਕਰ ਸੀਸਿ ਉਠਾਯੋ ।
ਪੁਨ ਸੁੰਦਰ ਕੋ ਬਚਨ ਬਖਾਨੇ । ਸੁੰਦਰ ਸੁਨੇ ਸਾਥ ਬਡਿ ਮਾਨੇ ॥ 110 ॥

ਜੋ ਅਸਥਾਨ ਗੁਰੂ ਕੇ ਜਾਨੋ । ਤਾਤਕਾਲ ਮੁਹਿ ਦਰਸ ਦਿਖਾਨੋ ।
ਹਾਥ ਜੋਰ ਸੁੰਦਰ ਪ੍ਰਭ ਆਗੇ । ਚਲਯੋ ਸਾਥ ਲੈ ਗੁਰ ਬਡਭਾਗੇ ॥ 111 ॥

ਹਰਿ ਗੋਵਿੰਦ ਬੀਥਨ ਮਹਿ ਆਏ । ਅਨਿਕ ਲੋਕ ਤਬ ਦਰਸ਼ਨ ਪਾਏ ।
ਤਬ ਸੁੰਦਰ ਇਹ ਭਾਤ ਉਚਾਰੇ । ਸ੍ਰੀ ਰਾਮ ਦਾਸ ਕੋ ਕੂਪ[1] ਨਿਹਾਰੇ ॥ 112 ॥

ਧੁਜਾ[2] ਅਧਿਕ ਤਹਿੰ ਉਪਰ ਰਾਜੇ । ਸੁਨਿ ਤਿੰਹ ਬੈਨ ਪ੍ਰਭੂ ਸੁਖ ਸਾਜੈ ।
ਖਸ਼ਟਮ ਗੁਰੁ ਤਬੈ ਇਹ ਕੀਨੋ । ਕਰ ਬੰਦਨ ਚਰਨਾਮ੍ਰਿਤ ਲੀਨੋ ॥ 113 ॥

### ॥ ਭੁਜੰਗ ਛੰਦ ॥

ਚਲੇ ਆਪ ਦੀਦਾਰ ਚੌਬਾਰ ਕੇਰੈ । ਲਏ ਸਾਥ ਸੁੰਦਰ ਤਜੀ ਤਾਤ ਦੇਰੈ ।
ਕੀਓ ਜਾਇ ਦੀਦਾਰ ਸਿੰਧ ਸੁਆਮੀ । ਦਯਾ ਸਿੰਧੁ ਬੋਲੇ ਸਭਾਸੰ ਪੁਜਾਮੀ ॥ 114 ॥

### ਚੌਪਈ

ਪੁਨ ਪ੍ਰਭ ਚਲੇ ਦਰਸ ਕੇ ਕਾਰਨ । ਗੁਰ ਅਮਰਦਾਸ ਕਿਲੀ ਜਗ ਤਾਰਨ ।
ਤਾਂਹਿ ਦਰਸ ਜਬ ਪ੍ਰਭੂ ਜੀ ਪਾਯੋ । ਦੀਨਾਨਾਥ ਧਰ ਹਰਖ ਮਹਾਯੋ ॥ 115 ।

ਗੁਰੂ ਅਮਰਦਾਸ ਜਿਹੰ ਅਤਿ ਚਿਤ ਚਾਈ । ਗੁਰ ਰਾਮ ਦਾਸ ਕੋ ਦੀਨ[3] ਗੁਰਾਈ ।
ਜਬ ਪ੍ਰਭੂ ਜੀ ਤਿਹੰ ਦਰਸ਼ਨ ਕੀਨੋ । ਮਨ ਮਹਿ ਹਰਖ ਦਯਾ ਨਿਧ ਲੀਨੋ ॥ 116 ॥

ਸੁੰਦਰ ਕੋ ਗੁਰ ਕਹਾ ਸੁਝਾਈ । ਏ ਸਥਾਨ ਕਹੁ ਬਿਧਿ ਸਮਝਾਈ ।
ਪਰਮਾਨੰਦ ਸੁਨ ਪ੍ਰਭੂ ਕੇ ਬੈਨਾ । ਕਰ ਮਨ ਚਿੰਤ ਭਰੇ ਦੋ ਨੈਨਾ ॥ 117 ॥

ਪਰਮਾਨੰਦ ਦਿਖਤ ਹਰਿ ਬੋਲੇ । ਪਰ ਰਿਦ ਜਾਨਨਹਾਰਿ ਅਮੋਲੇ ।
ਜਿਹ ਕਾਰਨ ਨੈਨਨ[4] ਜਲ ਆਵਾ · ਸਤਿ ਬਚਨ ਕਰ ਜੋਰ ਸੁਨਾਵਾ ॥ 1.8 ॥

### ਦੋਹਰਾ

ਪਰਮਾਨੰਦ ਤਬ ਕਹਿਤ ਭਾ ਪਾਛਲ ਚਰਿਤ ਅਨੂਪ ।
ਦਾਸ ਜਾਨ ਮਮ ਤੁਹਿ ਸਦਾ ਤੁਮ ਸਰਬਗ ਸਰੂਪ ॥ 119 ॥

### ਚੌਪਈ

ਸ੍ਰੀ ਗੁਰ ਅਮਰਦਾਸ ਜਗ ਕਾਰਨ । ਰਚੀ ਬਾਵਲੀ ਜਗ[5] ਨਿਸਤਾਰਨ ।
ਤਾਂਕੇ ਸੁਤ ਦ੍ਵੈ ਮੋਹਰੀ ਮੋਹਨ । ਬਡੇ ਸੰਤ ਸਭ ਕਉ ਅਤਿ ਸੋਹਨ ॥ 120 ॥

---

[1]ਅ ਪੋਥੀ ਖੂਹ [2]ਅ ਤੇ ੲ ਪੋਥੀ ਧਵਜਾ [3]ੲ ਪੋਥੀ ਦੀਓ [4]ਅ ਪੋਥੀ ਨੇਤ੍ਰਹਿ [5]ਅ ਪੋਥੀ ਲੋਕ

ਤੁਮਰਾ ਬਾਬਾ ਰਾਮਦਾਸ ਭਿੰਨ । ਸੇਵ ਕਰੈ ਗੁਰ ਕੀ ਵਹੁ ਨਿਸ ਦਿਨ ।
ਹਮਰੋ ਬਾਬਾ ਥਾ ਸਾਵਨ ਮਲ । ਸੇਵ ਕਰੈ ਪ੍ਰਭੂ ਕੀ ਸਭ ਅਘ ਦਲ ॥ 121 ॥

ਰਾਮਦਾਸ ਬਿਨ ਸਭ ਮਨ ਲਿਆਵਹਿਂ । ਨਿਜ ਗੁਰਿਆਈ ਹਮੈ ਦਿਵਾਵਹਿਂ ।
ਗੁਰ ਅਮਰ ਦਾਸ ਜਾਨ ਚਿਤ ਲੀਨੋ । ਪਰੀਖਿਆ ਹਿਤ ਅਸ ਕਾਰਨ ਕੀਨੋ ॥ 122 ॥

ਚਹੁਅਨ ਕੋ ਗੁਰ ਕਹਾ ਬੁਲਾਈ । ਰਚੋ ਭੀਤ ਇਹ ਠਾਂ ਮਨ ਲਾਈ।
ਮੋਹਨ ਮੋਹਰੀ ਭੀਤ ਸਵਾਰੀ । ਅਮਰਦਾਸ ਪਿਖ ਦੀਨੀ ਗਾਰੀ ॥ 123 ॥

ਹੇ ਮੁਗਧੋ ਇਹ ਕਿਆ ਤੁਮ ਕਰੀ । ਈਹਾਂ ਨੀਵ ਅਧਿਕ ਤੁਮ ਧਰੀ ।
ਈਹੁਾਂ ਰਚੋ ਭੀਤ ਮਨ ਲਾਈ । ਤਬ ਤਿਨ ਤੈਸੇ ਕੀਨ ਉਪਾਈ ॥ 124 ॥

## ਦੋਹਰਾ

ਤੀਨ ਬਾਰ ਐਸੇ ਰਚੀ ਦਿਖ ਅਪਮਾਨ ਗੁਰ ਕੀਨ ।
ਬੇਪਰਵਾਹ ਗੁਰ ਜਾਨ ਕੈ ਭੀਤ ਤਿਆਗਿ ਤਿਨ ਦੀਨ ॥ 125 ॥

## ਚੌਪਈ

ਮਮ ਬਾਬੇ ਤੈਸੇ ਬਚ ਤਿਆਗੇ । ਮਾਨਤ ਬਚਨ ਤਉ ਹੋਤ ਸੁਭਾਗੇ ।
ਰਾਮਦਾਸ ਗੁਰ ਆਇਸ[1] ਮਾਨੀ । ਸਪਤ ਬੇਰ ਤਿਨ ਭੀਤ ਰਚਾਨੀ ॥ 126 ॥

ਗੁਰ ਅਮਰਦਾਸ ਦਿਖ ਕ੍ਰੋਧ ਲਿਆਵੈ । ਅਸ ਨਹਿਂ ਚਹੀ ਕਹਿ ਭੀਤ ਗਿਰਾਵੈ ।
ਰਾਮਦਾਸ ਪੁਨ ਬਿਨਤੀ ਕਰੀ । ਦਾਸ ਜਾਨ ਬਖਸ਼ੋ ਇਹ ਘਰੀ ॥ 127 ॥

ਹਮ ਮਾਨਸ ਸਦ ਭੂਲਨਹਾਰੇ । ਤੁਮ ਬਖਸਿੰਦ ਸੁ ਪਤਿਤ ਉਧਾਰੇ ।
ਅਵਰ ਭੀਤ ਅਬ ਰਚਉਂ ਬਨਾਈ । ਕ੍ਰਿਪਾ ਸਿੰਧ ਕੈ ਜੋ ਮਨ ਭਾਈ ॥ 128 ॥

ਛਲ ਬਿਹੀਨ ਸੁਨ ਤਿਨ ਕੀ ਬਾਨੀ । ਅਮਰ ਦਾਸ ਬੋਲੇ ਬਡ ਗਿਆਨੀ ।
ਧੰਨ ਧੰਨ ਤੁਮ ਹੋ ਰਾਮਦਾਸ । ਗੁਰ ਨਾਨਕ ਤੁਮ ਰਿਦੈ ਨਿਵਾਸ ॥ 129 ॥

ਸਪਤ ਬਚਨ ਤੁਮ ਹਮਰੇ ਮਾਨੇ । ਸਪਤ ਗੁਰਿਆਈ ਦੀਨ ਮਹਾਨੇ ।
ਸਪਤ ਗੁਰਿਆਈ ਤੁਮਰੇ ਹੋਵੇ । ਸਭ ਸਿਖਨ ਕੇ ਸੰਕਟ ਖੋਵੈ ॥ 130 ॥

ਅਸ ਕਹਿ ਤਬ ਨਿਜ ਗਰੈ ਲਗਾਯੋ । ਨਿਜ ਪਦ ਅਭੈ ਸੁ ਤਾਂਹਿ ਦਿਵਾਯੋ ।
ਪੈਸੇ ਪਾਂਚ ਨਲੇਰ ਮੰਗਾਈ । ਰਾਮਦਾਸ ਕਉ ਦੀਨ ਗੁਰਾਈ ॥ 131 ॥

ਰਾਮਦਾਸ ਗੁਰ ਈਹਾਂ ਬਹਾਏ । ਅਮਰ ਦਾਸ ਗੁਰ ਬਚਨ ਅਲਾਏ ।
ਪੂਰਬ ਬਚਨ ਸਤਿ ਅਬ ਭਏ । ਤੀਨ ਜਨਮ ਹਮਹੁੰ ਧਰ ਲਏ ॥ 132 ॥

ਚੌਥੇ ਜਨਮ ਗੁਰ ਦੀਨ ਗੁਰਾਈ । ਤੁਮਰੀ ਬਸਤ ਤੁਮਹਿ ਘਰ ਆਈ ।
ਅਸ ਕਹਿ ਤਬ ਗੁਰ ਮੌਲ[2] ਝੁਕਾਯੋ । ਰਾਮਦਾਸ ਤਬ ਗੁਰੁ[3] ਕਹਾਯੋ ॥ 133 ॥

---

[1]ੲ ਪੋਥੀ ਆਗਯਾ [2]ਅ ਪੋਥੀ ਮਾਥ [3]ੲ ਪੋਥੀ ਸਤਿਗੁਰ

**ਦੋਹਰਾ**

ਇਹੀ ਚਿੰਤ ਮੋ ਮਨ ਭਈ ਜੇ ਬਾਬਾ ਬਚ ਮਾਨ ।
ਮਮ ਪ੍ਰਤਾਪ ਅਸ ਹੋਤ ਅਬ ਬਖਸ਼ਹੁ ਭੂਲ ਅਜਾਨ ॥ 134 ॥

**ਸੋਰਠਾ**

ਪਰਮਾ ਨੰਦ ਬਚ ਦੀਨ ਹਰਿ ਗੋਵਿੰਦ ਜਬਹੀ ਸੁਨੇ ।
ਭਏ ਕ੍ਰਿਪਾਲ ਪ੍ਰਬੀਨ ਤਿਸੈ ਦੇਤ ਅਸ ਬਰ ਭਏ ॥ 135 ॥

**ਚੌਪਈ**

ਬੁੰਗਾ ਹਮਰੋ ਤਖਤ ਅਕਾਲ । ਸਿਖਨ ਕੋਊ ਹਮ ਦੀਨ ਕ੍ਰਿਪਾਲ ।
ਤਹਿੰ ਸਿਖਨ ਕਉ ਮਿਲ ਸੁਖ ਪਾਵਹਿ । ਤੁਮਰੀ ਅੰਸ ਸੁ ਪੂਜ ਕਰਾਵਹਿੰ ॥ 136 ॥
ਸਭ ਸੁਖ ਭੋਗੈ ਅੰਸ ਤੁਮਾਰੀ । ਸਤਿ ਬਾਤ ਹਮਰੀ ਨਿਰਧਾਰੀ ।
ਅਸ ਕਹਿ ਮੰਜੀ ਸੀਸ ਨਿਵਾਯੋ । ਪਰਕਰਮਾ ਕਰ ਮਨਿ ਹਰਖਾਯੋ ॥ 137 ॥
ਬਹੁਰੋ ਥੰਮ ਕਾ ਦਰਸ਼ਨ ਪਾਯੋ । ਕ੍ਰਿਪਾ ਸਿੰਧੁ ਤਿਹੰ ਅਗ੍ਰ ਸਿਧਾਯੋ ॥
ਤਬ ਸੁੰਦਰ ਕਹਿ ਕ੍ਰਿਪਾ ਨਿਧਾਨਾ । ਇਹ ਤੁਮ ਪਿਤ ਕੇ ਜਨਮ ਸਥਾਨਾ ॥ 138 ॥
ਅਸ ਸੁਨ ਹਰਖ ਗੁਰੂ ਜੀ ਕੀਨੋ । ਮਨ ਮਹਿ ਦਾਨ ਦੀਨ ਅਤਿ ਭੀਨੋ ।
ਨਿਜ ਪਿਤ ਜਨਮ ਥਾਨ ਸੁਨ ਹਰਖੇ । ਕਰੀ ਇਛ ਫੂਲਨ ਨਭ ਬਰਖੇ ॥ 139 ॥
ਕਰ ਬਿਨਤੀ ਤਹਿੰ ਬਾਰੰ ਬਾਰਾ । ਦੀਨਾ ਨਾਥ ਗੁਰ ਅਗ੍ਰ ਸਿਧਾਰਾ ।
ਚੌਬਾਰੇ [ਬਾਬੇ][1] ਮੋਹਨ ਕੇ ਗਏ । ਦਰਸ਼ਨ ਕਰ ਗੁਰ ਹਰਖਤ ਭਏ ॥ 140 ॥

**ਸਵੈਯਾ**

ਪ੍ਰਭ ਜੀ ਤਬ ਦੇਖ ਦਿਦਾਰ ਤਿਸੈ ਤਬ ਸੁੰਦਰ ਤੇ ਪੁਛ ਬਾਤ ਪੁਰਾਨੀ ।
ਇਸ ਕੀ ਬਿਧਿ ਅਗ੍ਰਜ ਮੋਹਿ ਕਹੋ ਤਬ ਸੁੰਦਰ ਸੁਧ ਸੁਨਾਤ ਕਹਾਨੀ ।
ਕਾਰਨ ਆਇ ਈਹਾਂ ਤੁਮਰੋ ਪਿਤ ਅਰਜਨ ਜੀ ਅਤਿ ਸੁਧ ਗਿਆਨੀ ।
ਸ੍ਰੀ ਮੁਖ ਛੰਤ ਰਚਿਓ ਇਹੁ ਠਾਂ ਅਤਿ ਬੈਠ ਸੁ ਮੰਦਰ ਊਚ ਮਹਾਨੀ ॥ 141 ॥

**ਦੋਹਰਾ**

ਕ੍ਰਿਪਾ ਸਿੰਧ ਅਸ ਬਚਨ ਸੁਨ ਸੁੰਦਰ ਧੰਨ ਉਚਾਰ ।
ਕਰ ਬੰਦਨ ਬਹੁ ਬਾਰ ਤਬ ਆਗੇ ਚਲੇ ਮੁਰਾਰ ॥ 142 ॥

**ਸੋਰਠਾ**

ਸੁੰਦਰ ਪਰਮਾਨੰਦ ਹਾਥ ਜੋਰ ਬਿਨਤੀ ਕਰੀ ।
ਹੇ ਪ੍ਰਭੁ ਸੁਖ ਮਾਕੰਦ ਦਰਸ ਕਰੋ ਗੁਰ ਥਾਨ ਜਹਿੰ ॥ 143 ॥

**ਚੌਪਈ**

ਗੁਰ ਅਮਰਦਾਸ ਜੀ ਬੀਬੀ ਭਾਨੀ । ਰਾਮਦਾਸ ਜੀ ਗੁਰ ਬਡ ਗਯਾਨੀ ।
ਇਨ ਕੇ ਦੇਹੁਰੇ ਜਹਾਂ ਸਥਾਨਾ । ਸੋ ਪਿਖੀਏ[2] ਪ੍ਰਭ ਕ੍ਰਿਪਾ ਨਿਧਾਨਾ ॥ 144 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਨਿਹਾਰੀਏ

ਅਸ ਬਚਨ ਸੁਨ ਭਏ ਪ੍ਰਸੰਨ । ਸ੍ਰੀ ਮੁਖ ਕਹਯੋ ਤਿਨੈ ਧੰਨ ਧੰਨ ।
ਸ਼ੀਘਰ ਚਲਤ ਭਏ ਗੁਰ ਤਹਾਂ । ਗੁਰ ਅਮਰਦਾਸ ਤਨ ਦਾਹਿਯੋ ਜਹਾਂ ॥ 145 ॥
ਹਰਿ ਗੋਵਿੰਦ ਗੁਰ ਬਿਨਤੀ ਕਰੀ । ਚਰਨ ਧੂਰ ਨਿਜ ਮਸਤਕ ਧਰੀ ।
ਹਰਿ ਗੋਵਿੰਦ ਪੁਨ ਚਾਲੇ ਤਹਾਂ । ਗੁਰ ਰਾਮਦਾਸ ਕਾ ਦੇਹੁਰਾ ਜਹਾਂ ॥ 146 ॥
ਨਮਸਕਾਰ ਕਰ ਬਾਰੰਬਾਰਾ । ਪਰਕ੍ਰਮਾ ਕਰ ਪ੍ਰਭ ਅਗ੍ਰ ਸਿਧਾਰਾ ।
ਬੀਬੀ ਭਾਨੀ ਦੇਹੁਰਾ ਜਹਾਂ । ਕੀਨ ਪ੍ਰਨਾਮ ਪ੍ਰਭੂ ਪੁਨ ਤਹਾਂ ॥ 147 ॥

**ਦੋਹਰਾ**

ਤੀਰ ਬਿਪਾਸਾ ਕੇ ਭਏ ਸੁੰਦਰ ਗੁਰ ਅਸਥਾਨ ।
ਈਹਾਂ ਸਿਖ ਨ ਕੋ ਰਹੈ ਭਏ ਸੁ ਬਹੁਤ ਹੈਰਾਨ ॥ 148 ॥

**ਸੋਰਠਾ**

ਪਤ੍ਰੇ ਖਿਲਰੇ ਦੇਖ ਪੰਛੀ ਕੀ ਬਿਠ ਤਿਹੰ ਪਰੀ ।
ਕੀਨੋ ਬਚਨ ਅਲੇਖ ਸਮਾ ਪਾਇ ਸਰਤਾ ਬਹੈ ॥ 149 ॥

**ਚੌਪਈ**

ਲੋਪ ਬਿਪਾਸਾ ਇਨ ਕੋ ਕਰਹੈ । ਸਮਾ ਪਾਇ ਇਹ [ਦ੍ਰਿਸਟਿ][1] ਨਾ ਪਰਹੈ ।
ਐਸ ਬੈਨ ਕਹਿ ਸਿਖ ਬੁਲਾਯੋ । ਲਿਆਉ ਤੁਰੰਗ ਸੀਘਰ ਦ੍ਰਿੜਾਯੋ ॥ 150 ॥
ਸੁੰਦਰ ਪਰਮਾਨੰਦ ਤਬ ਬੋਲੇ । ਹਾਥ ਜੋਰ ਕਹਿ ਬਚਨ ਅਮੋਲੇ ।
ਪ੍ਰਭ ਜੀ ਈਹਾਂ ਕਰੋ ਨਿਵਾਸਾ । ਪੂਰਨ ਕਰੋ ਸਭਨਿ ਕੀ ਆਸਾ ॥ 151 ॥
ਤਹਿੰ ਬਿਨਤੀ ਸੁਨ ਦੀਨ ਦਿਯਾਲਾ । ਭਏ ਪ੍ਰਸੰਨ ਬਹੁਤ ਕ੍ਰਿਪਾਲਾ ।
ਧੀਰਜ ਤਿਨ ਕੋ ਦੀਨ ਅਪਾਰਾ । ਹਮਰੋ ਜਾਵਣ ਸੀਘ੍ਰੈ ਧਾਰਾ ॥ 152 ॥
ਕੁਟੰਬ[2] ਹਮਾਰਾ ਇਹ ਠਾਂ ਰਹੇ । ਤੁਮ ਅਨੰਦ ਸਦ ਮਨ ਮਹਿ ਲਹੇ ।
ਹਮ ਨੇ ਕਰਨੇ ਕਾਮ ਅਨੇਕਾ । ਤੁਮ ਮਨ ਧਾਰ ਸਦਾ ਬਿਬੇਕਾ ॥ 153 ॥
ਬਚਨ ਅਮੋਲ ਗੁਰੂ ਕੇ ਜਾਨ । ਸੁੰਦਰ ਪਰਮਾਨੰਦ ਸੁਜਾਨ ।
ਘਨੇ ਸਿਖ ਜੋ ਆਏ ਸਾਥਾ । ਸਭਨ ਨਿਵਾਯੋ ਗੁਰ ਪਗ ਮਾਥਾ ॥ 154 ॥
ਸੁੰਦਰ ਕਉ ਗੁਰ ਐਸ ਉਚਾਰਾ । ਰਿਦਿ ਮੋਹਿ ਧਰੋ ਨਾਮ ਕਰਤਾਰਾ ।
ਵਾਹਿਗੁਰੂ ਤੁਮਰੇ ਅੰਗ ਸੰਗਾ । ਸੁਧਾ ਪਾਨ ਕਰ ਨਾਮ ਅਭੰਗਾ ॥ 155 ॥

**ਦੋਹਰਾ**

ਸਭ ਕਉ ਪ੍ਰਭੂ ਆਗਯਾ ਦਈ ਜਾਵਹੁੰ ਨਿਜ ਨਿਜ ਧਾਮ ।
ਅਮਰ ਗੁਰੂ ਰਿਦ ਮਹਿ ਧਰੋ [ਪੂਰਨਿ][3] ਹ੍ਵੈ ਹੈ ਕਾਮ ॥ 156 ॥

**ਸੋਰਠਾ**

ਚੜੇ ਤੁਰੰਗ ਮੁਰਾਰ ਗੁਰੂ ਨਾਨਕ ਕੋ ਧਿਆਨ ਧਰ ।
ਬਿਪਾਸਾ ਉਤਰੇ ਪਾਰ ਅਗ੍ਰ ਚਲੇ ਸੰਗ ਸਿਖ ਬਹੁ ॥ 157 ॥

---

[1]ਦ ਪੋਥੀ ਵਿਚੋਂ [2]ਅ ਪੋਥੀ ਪਰਿਵਾਰ [3]ਅ ਪੋਥੀ ਵਿਚੋਂ

## ਰਸਾਵਲ ਛੰਦ

ਗੁਰੂ ਦੀਨ ਦਿਆਲਾ । ਅਨੰਦੰ ਬਿਸਾਲਾ ।
ਮਲਾਹੂੰ ਸੁ ਬੋਲਯੋ । ਸੁੰਦਰ ਬੰਦ ਤੋਲਯੋ ॥ 158 ॥
ਤਿਨੈ ਹਾਥ ਜੋਰੇ । ਮਹਾਰਾਜ ਮੋਰੇ ।
ਕ੍ਰਿਪਾ ਆਪ ਕੀਜੈ । ਸਿਦਕ ਦਾਨ ਦੀਜੈ ॥ 159 ॥
ਦੀਯੋ ਸਿਦਕ ਭਾਰੀ । ਗੁਰੂ ਅਵਤਾਰੀ ।
ਧੰਨ ਬਹੁਤ ਦੀਨੋ । ਬਿਦਾ ਤਾਸ ਕੀਨੋ ॥ 160 ॥

## ਦੋਹਰਾ

ਬਾਬੇ ਗੁਰਦਿਤੇ ਕਹਾ ਹੇ ਪ੍ਰਭੂ[1] ਦੀਨਾ ਨਾਥ ।
ਗੋਇੰਦਵਾਲ ਨਿਹਾਰ ਕੈ ਮੋ ਮਨ ਭਯੋ ਸਨਾਥ ॥ 161 ॥

## ॥ ਕੰਠ ਅਭੂਖਣ ਛੰਦ ॥

ਹਰਿ ਗੋਬਿੰਦ ਕਹ ਭੇਦ ਕਹੋ ਤੁਹਿੰ । ਗੋਇੰਦਪੁਰੀ ਸਮਾਨਹਿ ਹੈ ਮੁਹਿੰ ।
ਬਿਪਾਸਾ ਤੀਰ ਜੋ ਨਾਇ ਬਿਨਾਗਤਿ । ਸੋ ਤਰਹੈ ਜੋ ਲਹੈ ਚਰਨਾਮ੍ਰਿਤ ॥ 162 ॥
ਚਾਰ ਪ੍ਰਕਾਰ ਘਨੀ ਸੰਗਿ ਸੈਨਾ । ਮਧ ਬਿਰਾਜਤ ਲਾਜਤ ਸੈਨਾ ।
ਉਤ ਕੌਲਾਂ ਨਿਤ ਚਿੰਤ ਸੁਧਾਰੇ । ਰੈਨ ਦਿਵਸ ਸ੍ਰੀ ਗੁਰੂ ਸਮਾਰੇ ॥ 163 ॥
ਜਜਰ ਭਯੋ ਝੁਰ ਝਾਝਰ ਜਿਉ ਤਨ । ਭਾਖਤ ਸ੍ਰੀ ਸੁਖ ਸਿੰਧੁ ਵਿਖੈ ਮਨ ।
ਕਿਉਂ ਨਹਿੰ ਆਏ ਬੈਰ ਨਿੰਕਦਨ । ਸੋਭਤ ਕੰਠ ਅਭੂਖਨ ਛੰਦਨ ॥ 164 ॥

## ਦੋਹਰਾ

ਗੁਰ ਅਰਜਨ ਜੀ ਜੋ ਰਚਯੋ ਸੁੰਦਰ ਪੁਰ ਕਰਤਾਰ ।
ਅਰਧ ਜਾਮ ਦਿਨ ਕੇ ਰਹੇ ਪਹੁੰਚੇ ਤਹਾਂ ਮੁਰਾਰ ॥ 165 ॥

## ਚੌਪਈ

ਪ੍ਰਿਥਮੇ ਥੰਭ ਜੀ ਦਰਸ਼ਨ ਆਏ । ਦੇਖ ਦਿਦਾਰ ਪ੍ਰਭੂ ਸੁਖ ਪਾਏ ।
ਨਮਸਕਾਰ ਕਰ ਉਸਤਤਿ ਕਰੀ । ਆਨੰਦ ਬਹੁਤ ਭਯੋ ਤਹਿੰ ਘਰੀ ॥ 166 ॥
ਏਕ ਘਰੀ ਗੁਰ ਬੈਠਤ ਭਏ । ਪੁਰ ਜਨ ਮਿਲ ਪੁਨ ਤਿਹ ਠਾਂ ਅਏ ।
ਨਮਸਕਾਰ ਸਭਹਨ ਆਇ ਕਰੀ । ਮੋਹ ਫਾਸ ਸਭਹਨ ਕੀ ਹਰੀ ॥ 167 ॥
ਕੁਸਲ ਅਨੰਦ ਗੁਰ ਕੀ ਸਭ ਲੈ ਕੇ । ਚਲੇ ਸਿਤਾਬ ਧੀਰ ਤਹਿੰ ਦੈਕੇ ।
ਕੌਲਾਂ ਮਨ ਮਹਿ ਐਸ ਬਿਚਾਰੇ । ਮੋਹਿ ਬਿਸਾਰਿਓ[2] ਗੁਰੂ ਕਰਤਾਰੇ ॥ 168 ॥
ਤਬ ਲਉ ਸਤਿਗੁਰ ਆਏ ਤਹਾਂ । ਕੌਲਾਂ ਬਸਤ ਰੈਨ ਦਿਨ ਜਹਾਂ ।
ਕੌਲਾਂ ਸੁਨੈ ਅਏ ਗੁਰੂ ਤਬਹੀ । ਭੂਲੀ ਨਿਜ ਸਰੀਰ ਸੁਧ ਸਭਹੀ ॥ 169 ॥

---

[1]ੲ ਪੋਥੀ ਗੁਰ [2]ੲ ਪੋਥੀ ਤਿਆਗਯੋ

**ਦੋਹਰਾ**

ਸਨਮੁਖ ਆਵਤ ਦੇਖਕੈ ਕ੍ਰਿਪਾ ਸਿੰਧ[1] ਸੁਖ ਮਾਨ ।
ਹ੍ਵੈ ਪ੍ਰਸੰਨ ਉਡਿਓ ਚਹੈ ਪਹੁੰਚੇ ਕ੍ਰਿਪਾ ਨਿਧਾਨ ।। 170 ।।

**ਸੋਰਠਾ**

ਅਤਿ ਕ੍ਰਿਸ ਤਨ ਭਯੋ ਪੀਰ ਕੌਲਾਂ ਅਤਿ ਹੀ ਪ੍ਰੇਮ ਸੋ ।
ਪੂਰਬ ਭਯੋ ਸਰੀਰ ਸਤਿਗੁਰ ਰੂਪ ਨਿਹਾਰ ਕੈ ।। 171 ।।

**ਚੌਪਈ**

ਹੈ ਪ੍ਰਸੰਨ ਅਸ ਬਚਨ ਉਚਾਰੇ । ਹੇ ਪ੍ਰਭ ਦੀਨਾ ਨਾਥ ਮੁਰਾਰੇ ।
ਸਫਲ ਜਨਮ ਮੇਰਾ[2] ਅਬ ਭਯੋ । ਜਨਮ ਮਰਨ ਸੰਸਾ ਮਿਟ ਗਯੋ ।। 172 ।।
ਅਸ ਕਹਿ ਗੁਰ ਚਰਨਨ ਤਬ ਪਰੀ । ਧੂਰ ਚਰਨਨ ਨਿਜ ਮਾਥੇ ਧਰੀ ।
ਉਠਹੁ ਉਠਹੁ ਸਤਿਗੁਰ ਅਸ ਕਹੇ । ਸਭੇ ਪਾਪ ਅਬ ਤੁਮਰੇ ਦਹੇ ।। 173 ।।

**ਚੌਪਈ**

ਯਹਿ ਚਰਨਨ ਲਗ ਪਏ ਨਿਹਾਲਾ । ਹੇ ਪ੍ਰਭ ਕਿਉਂ ਛੋਡਉਂ ਤਤਕਾਲਾ ।
ਧੀਰਜ ਦੈ ਤਹਿੰ ਸੀਸ ਉਠਾਯੋ । ਕ੍ਰਿਪਾ ਸਿੰਧ ਅਸ ਬੈਨ ਅਲਾਯੋ ।। 174 ।।
ਨਿਜ ਡੇਰੇ ਕਉ ਮੈਂ[3] ਅਬ ਜਾਵਉਂ । ਭਲਕੇ ਮੈਂ ਤੁਮਰੇ ਪਹਿ ਆਵਊ ।
ਚਾਰ ਘਰੀ ਦਿਨ ਰਹਿ ਜਬ ਜਾਵੈ । ਤੁਮਰੋ ਅੰਤ ਸਮਾ ਤਬ ਆਵੈ ।। 175 ।।

**ਦੋਹਰਾ**

ਸਤਿਨਾਮ ਮੰਤ੍ਰ ਜਪੋ ਸਭ ਬੰਧਨ ਕਉ ਤਿਆਗ ।
ਯਾ ਜਗ ਕੋਈ ਨਹਿੰ ਭਯੋ ਤੁਮਰੇ ਸਮ ਬਡ ਭਾਗ ।। 176 ।।

**ਚੌਪਈ**

ਅਸ ਕਹਿ ਸ੍ਰੀ ਗੁਰ ਥੰਮ ਜੀ ਆਏ । ਪ੍ਰਨਾਮ ਕੀਨ ਧਰ ਹਰਖ ਮਹਾਏ ।
ਬਹੁਤ ਅਪਾਰ ਦੀਵਾਨ ਲਗਾਯੋ । ਸਬ ਸਿਖਨ ਮਿਲ ਦਰਸਨ ਪਾਯੋ ।। 177 ।।

**ਸਵੈਯਾ**

ਆਵਤ ਸਿਖ ਅਪਾਰ ਤਹਾਂ ਗੁਰ ਦਰਸਨ ਮੈ ਜਿਨ ਕੀ ਮਤਿ ਭੀਨੀ ।
ਪੂਜ ਚੜਾਵਤ ਹੈਂ ਬਹੁ ਭਾਂਤਨ ਬਾਰਹਿ ਬਾਰ ਸੁ ਬੰਦਨ ਕੀਨੀ ।
ਰਾਗੀ ਸੁ ਗਾਵਤ ਰਾਗ ਤਹਾਂ ਬਹੁ ਆਸਹਿ ਰਾਗ ਜਿਨੈ ਚਿਤ ਚੀਨੀ ।
ਮਨ ਇਛਤ[4] ਜੋ ਚਿਤ ਚਾਹਤ ਹੈ ਗੁਰੁ ਧਾਰ ਕ੍ਰਿਪਾ ਸਭ ਪੂਰਨ ਕੀਨੀ ।। 178 ।।

**ਦੋਹਰਾ**

ਅਤਿ ਰੁਚ ਸਿਉ ਸੋਦਰ ਪੜਿਯੋ ਰਾਗੀ ਬੁਧਿ ਪ੍ਰਬੀਨ ।
ਸਾਧੂ ਪਾਠ ਰਹਿਰਾਸ ਕਾ ਕੀਨਾ ਹੋਇ ਅਧੀਨ ।। 179 ।।

---

[1]ਅ ਪੋਥੀ ਨਿਧਾਨ [2]ਅ ਪੋਥੀ ਹਮਰਾ [3]ਅ ਤੇ ੲ ਪੋਥੀ ਹਉ [4]ਅ ਪੋਥੀ ਬਾਂਛਤ

## ਝੂਲਨਾ ਛੰਦ

ਭੋਗ ਰਹਿਰਾਸ ਕਾ ਸੋ ਸੁਨਯੋ ਪ੍ਰਭੁ ਜੀ ਡੇਰੇ ਨਿਜ ਆਪਨੇ ਪਿਆਨ ਕੀਨਾ।
ਹਾਥ ਜੋਰ ਕੈ ਸਿਖ ਅਰਦਾਸ ਕੀਨੀ ਕ੍ਰਿਪਾ ਸਿੰਧ ਉਪਦੇਸ ਤਿਹ ਗਿਆਨ ਦੀਨਾ।
ਨਿਜੈ ਇਛ ਜੋਊ ਚਿੰਤ ਚਾਹਤੇ ਥੇ ਸਭੇ ਸੰਗਤੀ ਸਿਉ ਵੰਰ ਮਾਂਗ ਲੀਨਾ।
ਦਯਾ ਸਿੰਧ ਸੋ ਜਾਇ ਨਿਵਾਸ ਕੀਓ ਜੰਗ ਜਾਹਿ ਸਮਾਨ ਨਾ ਕੋਇ ਚੀਨਾ ॥ 180 ॥

## ਦੋਹਰਾ

ਭੋਜਨ ਕੀਨੋ ਹਰਖ[1] ਸਿਉ ਸਤਿਗੁਰ ਦੀਨ ਦਯਾਲ।
ਪਲੰਘ ਬਿਰਾਜੇ ਕ੍ਰਿਪਾਨਿਧਿ ਦੀਨਾ ਨਾਥ ਦਿਆਲ ॥ 181 ॥

## ਚੌਪਈ

ਏਕ ਜਾਮ ਨਿਸ ਰਹਿ ਦੋ ਘਰੀ। ਹਰਖ ਉਠੇ ਸਤਿਗੁਰ ਨਰ ਹਰੀ।
ਨਿਜ ਦਾਸਿਨ[2] ਸਿਉ ਬਚਨ ਉਚਾਰਿਯੋ। ਗੁਰ ਅਰਜੁਨ ਨਿਜ ਹਾਥ ਸਵਾਰਿਯੋ ॥182॥
ਸਕ੍ਰ ਗੰਗ ਜਹ ਨਾਮ ਸੁਹਾਈ। ਕਰੋ ਇਸਨਾਨ ਤਹਾਂ ਮਨ ਲਾਈ।
ਤਤ ਛਿਨ ਸ੍ਰੀ ਗੁਰ ਪਹੁੰਚੇ ਤਹਾਂ। ਸਕਰ ਗੰਗ ਤੀਰਥ ਹੈ ਜਹਾਂ ॥ 183 ॥
ਜਾਇ ਪ੍ਰਨਾਮ ਕੀਨ ਮਨ ਲਾਈ। ਸਭ ਸਿਖਨ ਮਿਲ ਬਚਨ ਅਲਾਈ।
ਸਕਰ ਗੰਗ ਕੀ ਕਥਾ ਸੁਹਾਈ। ਹੇ ਗੁਰ ਕਹੋ ਸਭੀ ਚਿਤ ਲਾਈ ॥ 184 ॥
ਕਿਹ ਕਾਰਨ ਇਹ ਨਾਮ ਧਰਾਯੋ। ਕ੍ਰਿਪਾ ਸਿੰਧ ਨਿਜ ਮੁਖ ਜੋ ਗਾਯੋ।
ਤਿਹ ਬਿਨਤੀ ਸੁਨ ਗੁਰ ਤਬ ਬੋਲੇ। ਅੰਮ੍ਰਿਤ ਬਚਨ ਰਿਦੈ ਝਕ ਝੋਲੇ ॥ 185 ॥

## ਦੋਹਰਾ

ਹਰਿਗੋਬਿੰਦ [ਗੁਰ][3] ਐਸੇ ਕਹਿਯੋ ਸੁਨੋ ਸਿਖ ਨਿਰਧਾਰ।
ਗੁਰ ਅਰਜਨ ਜੀ ਇਹੁ ਧਰਿਯੋ ਸਗਰ ਗੰਗ ਸੁਭ ਚਾਰ ॥ 196 ॥

## ਸੋਰਠਾ

ਬੋਲੇ ਸਿਖ ਪ੍ਰਬੀਨ ਮਹਾਰਾਜ ਬਿਨਤੀ ਸੁਨੋ।
ਕੌਨ ਹੇਤ ਚਿਤ ਚੀਨ ਗੁਰ ਅਰਜਨ ਜੀ ਇਹ ਧਰਿਯੋ ॥ 187 ॥

## ਚੌਪਈ

ਅਤਿ ਰੁਚਿਵਾਨ ਸੁਨੇ ਸਿਖ ਬੈਨਾ। ਧਾਰ ਕ੍ਰਿਪਾ ਬੋਲੇ ਸੁਖ ਐਨਾ।
ਸੁਨੋ ਸਿਖ ਇਕਚਿਤ ਮਨ ਲਾਈ। ਸਕਰ ਗੰਗ ਕੀ ਕਥਾ ਸੁਹਾਈ ॥ 188 ॥
ਏਕ ਸਮੇਂ ਗੁਰ ਅਰਜਨ ਗਿਆਨੀ। ਦੀਵਾਨ ਲਾਏ ਬੈਠੇ ਇਹ ਥਾਨੀ।
ਆਯੋ ਵਿਸਾਖੀ ਮੇਲਾ ਭਾਰੀ। ਆਵਤ ਸੰਗਤਿ ਬਹੁਤ ਅਪਾਰੀ ॥ 189 ॥

---

[1]ਅ ਪੋਥੀ ਪ੍ਰੇਮ [2]ਅ ਤ ੲ ਪੋਥੀ ਸੇਵਕ [3]ਅ ਤੇ ੲ ਪੋਥੀ ਵਿਚੋਂ

ਦੇਸ ਦੇਸ[1] ਕੀ ਸੰਗਤਿ ਆਵੈ। ਭਾਂਤ ਭਾਂਤ ਕੀ ਪੂਜ ਚੜ੍ਹਾਵੈ।
ਅਸਟ ਦਿਵਸ ਮੇਲੇ ਮਹਿ ਰਹੇ। ਨਰ ਨਾਰੀ ਮਨ ਆਨੰਦ ਲਹੇ ॥ 190 ॥
ਤਬ ਲੌ ਏਕ ਸਿਖ ਤਹਿੰ ਆਯੋ। ਹਾਥ ਜੋਰ ਇਮ ਬਚਨ ਅਲਾਯੋ।
ਮਹਾਰਾਜ ਮੈ ਗੰਗਾ ਜਾਊ। ਕਰ ਇਸ਼ਨਾਨ[2] ਬਹੁਰ ਫਿਰ ਗਾਊਂ ॥ 191 ॥

## ਦੋਹਰਾ

ਗੁਰ ਅਰਜਨ ਐਸੋ ਕਹਯੋ ਇਹ ਠਾਂ ਕਰ ਇਸਨਾਨ।
ਗੰਗਾ ਸਮ ਹੀ ਇਹੁ ਰਚਿਓ ਸਕਰ ਗੰਗ ਸੁਭ ਥਾਨ ॥ 192 ॥

## ਸੋਰਠਾ

ਬੋਲਯੋ ਸਿਖਯ ਬਹੋਰ ਮਹਾਰਾਜ ਆਗਿਆ[3] ਕਰੋ।
ਹੇ ਗੁਰ ਸਭ ਸਿਰਮੌਰ ਗੰਗਾ ਕੀ ਇਛਾ ਪਰੀ ॥ 193 ॥

## ਚੌਪਈ

ਕ੍ਰਿਪਾਸਿੰਧ ਅਸ ਬਚਨ ਉਚਾਰੇ। ਸੁਨਹੁ ਸਿਖ ਏਹੁ ਬੈਨ[4] ਹਮਾਰੇ।
ਸਤਿਨਾਮ ਜੋ ਰਿਦ ਮੈ ਧਰੈ। ਵਾਹਿਗੁਰੁ ਜਪ ਮਨ ਮਹਿ ਕਰੈ ॥ 194 ॥
ਨਿਸ ਦਿਨ ਧਰੈ ਪ੍ਰਭੂ ਕਾ ਧਿਆਨਾ। ਕੋਟ ਗੰਗ ਫਲ ਲਹਿ ਸੋ ਜਾਨਾ।
ਤੀਨ ਬਾਰ ਸਤਿਗੁਰ ਇਮ ਕਹੇ। ਤਿਨ ਇਛਾ ਗੰਗਾ ਕੀ ਲਹੇ ॥ 195 ॥
ਦਯਾ ਸਿੰਧ ਕਹਿ ਜਾਵੋ ਗੰਗਾ। ਹਮਰਾ ਗਡਵਾ[5] ਲੈ ਨਿਜ ਸੰਗਾ।
ਗੁਰ ਅਰਜਨ ਕੀ ਆਗਿਆ ਪਾਈ। ਚਲਯੋ ਸ਼ਿਤਾਬ ਸਿਖ ਹਰਖਾਈ ॥ 196 ॥

## ਭਾਈ ਮਨੀ ਸਿੰਘੋਵਾਚ ॥ ਦੋਹਰਾ ॥

ਭਗਤ ਸਿੰਘ ਗੁਰ ਢਿਗ ਤਬੈ ਬਿਨਤੀ ਸਿਖਨ ਕੀਨ।
ਗੁਰ ਅਰਜਨ ਜੀ ਬਚਨ ਅਸ ਮੋੜ ਸਿਖ ਕਿਮ ਦੀਨ ॥ 197 ॥

## ਸੋਰਠਾ

ਸੁਨੋ ਸਿਖ ਨਿਰਧਾਰ ਕ੍ਰਿਪਾ ਸਿੰਧੁ ਇਛਾ ਕਰੀ।
ਮਹਿਮਾ ਕਠਿਨ[6] ਅਪਾਰ ਸਕਰ ਗੰਗ ਕੀ ਤੁਮ ਸੁਨੋ ॥ 198 ॥

## ਚੌਪਈ

ਸਾਤ ਦਿਵਸ ਮਹਿ ਪਹੁੰਚਿਓ ਗੰਗਾ। ਅਤਿ ਸੁਖ ਸਿਉ ਚਿਤ ਰਹਿਤ ਅੰਭਗਾ।
ਜਬ ਪੁਰਬੀ ਕਾ ਮੇਲਾ ਆਯੋ। ਇਸਨਾਨ ਕੀਨ ਧਰ ਹਰਖ ਮਹਾਯੋ ॥ 199 ॥
ਪੁਨ ਸਤਿਗੁਰ ਕਾ ਗਡਵਾ ਲੀਨੋ। ਗੰਗਾ ਜਲ ਸਿਉ ਪੂਰਨ ਕੀਨੋ।
ਖੂਬ ਇਸਨਾਨ ਕਰਾਵਨ ਲਾਗਾ। ਛੁਟਿਓ[7] ਹਾਥ ਸੇ ਕੰਪਨ ਪਾਗਾ ॥ 200 ॥

---

[1]ਅ ਤੇ ੲ ਪੋਥੀ ਬਦੇਸ [2]ਅ ਪੋਥੀ ਮਜਲ [3]ੲ ਪੋਥੀ ਆਇਸ [4]ਅ ਪੋਥੀ ਬਚਨ [5]ੲ ਪੋਥੀ ਲੋਟਾ [6]ਅ ਪੋਥੀ ਅਪਰ [7]ਅ ਪੋਥੀ ਛੁਟਕਯੋ

ਤੈਸਾ ਗਡਵਾ ਮੋਲ ਇਕ ਲੀਨੋ । ਗੰਗਾ ਜਲ ਭਰ ਖੂਬ ਨਵੀਨੋ ।
ਇਸਨਾਨ ਕਰਾਇ ਤੁਰੇ ਚਿਤ ਚਾਈ । ਗੁਰ ਦਰਸ਼ਨ ਕੀ ਇਛ ਬਧਾਈ ॥ 201 ॥
ਕਿਤਕ ਦਿਵਸ ਮਹਿ ਪਹੁੰਚੇ ਤਹਾਂ । ਗੁਰ ਅਰਜਨ ਜੀ ਬੈਠੇ ਜਹਾਂ ।
ਗੰਗਾ ਜਲ ਗਡਵਾ ਪ੍ਰਭ ਆਗੇ । ਧਰਿਯੋ ਪ੍ਰਸਾਦਿ ਸਭੇ ਛਲਿ ਤਿਆਗੇ ॥ 202 ॥
ਬਾਰੰਬਾਰ ਬੰਦਨਾ ਕੀਨੀ । ਅੰਚਰ ਡਾਰਿ ਸੁ ਹੁਇ ਅਧੀਨੀ ॥
ਅੰਤਰਜਾਮੀ ਗੁਰ ਤਬ ਜਾਨਿਯੋ । ਇਹ ਗਡਵਾ ਨਹੀਂ ਸੋ ਪਹਿਚਾਨਿਯੋ ॥ 203 ॥

### ਦੋਹਰਾ

ਸ੍ਰੀ ਮੁਖ[1] ਐਸ ਉਚਾਰਿਓ ਸਿਖ ਸਿਉ ਦੀਨ ਦਿਆਲ ।
ਇਹੁ ਗਡਵਾ ਹਮਰੋ ਨਹੀਂ ਸਾਚ ਕਹੋ ਤਤਕਾਲ ॥ 204 ॥

### ਚੌਪਈ

ਹਾਥ ਜੋਰ ਸਿਖ ਐਸ ਉਚਾਰੀ । ਛਿਮਾ[2] ਕੀਜੀਏ ਭੂਲ ਹਮਾਰੀ ।
ਗਡਵਾ ਬੀਚ ਪ੍ਰਵਾਹ ਗਿਰਾਯੋ । ਕਰ ਰਹਿਯੋ ਜਤਨ ਹਾਥ ਨਹੀਂ ਆਯੋ ॥ 205 ॥
ਤਬ ਮੋਹਿ ਔਰ ਸੁ ਗਡਵਾ ਲੀਨੋ । ਗੰਗਾ ਜਲ ਸਿਉਂ ਪੂਰਨ ਕੀਨੋ ।
ਸੋ ਅਗ੍ਰਜ ਤੁਮਰੇ ਮੋਹਿ ਰਾਖਯੋ । ਮਹਾਰਾਜ ਸਤਿ ਮੈ ਭਾਖਯੋ ॥ 206 ॥
ਗੁਰ ਅਰਜਨ ਫਿਰ ਪੂਛਨ ਕਰਿਯੋ । ਗਿਰਿਯੋ ਜੋ ਪ੍ਰਵਾਹ ਮਾਹਿ ਪਰਯੋ ।
ਤੇ ਗਡਵਾ ਹਮ ਇਹਾਂ ਕਢਾਵਹਿੰ । ਸਿਖ ਸੰਗਤਿ ਸਭ ਹੀ ਲਖ ਪਾਵਹਿੰ ॥ 207 ॥
ਤਬ ਬੋਲਿਓ ਸਿਖ ਹੇ ਪ੍ਰਭੂ ਸੁਆਮੀ । ਘਟਿ ਘਟਿ ਕੇ ਤੁਮ ਅੰਤਰਜਾਮੀ ।
ਗਡਵਾ ਸਤਿ ਪ੍ਰਵਾਹ ਮਹਿ ਗਿਰਿਯੋ । ਗੰਗਾ ਜਲ ਸਿਉ ਪੂਰਨ ਕਰਿਯੋ ॥ 208 ॥

### ਦੋਹਰਾ

ਉਠ ਠਾਢੇ ਸ੍ਰੀ ਗੁਰ ਭਏ ਸਕਰ ਗੰਗ ਪਰ ਆਪ ।
ਕਰਿਯੋ ਅਵਾਹਨ ਗੰਗ ਕੋ ਸਤਿਨਾਮ ਕਰ ਜਾਪ ॥ 209 ॥

### ਸੋਰਠਾ

ਸੁਨਹੁ ਗੰਗ ਪਰਬੀਨ ਗੁਰ ਅਰਜਨ ਐਸੇ ਕਹਿਯੋ ।
ਜੇ ਗਡਵਾ ਤੁਮ ਲੀਨ ਤਉ ਇਹ ਠਾਂ ਅਬ ਦੀਜੀਏ ॥ 210 ॥

### ਚੌਪਈ

ਗੰਗਾ ਨਿਜ ਕੋ ਧੰਨ ਬਖਾਨੀ । ਯਾਦ ਕੀਨ ਮੋਕਉ ਗੁਰ ਗਿਆਨੀ[3] ।
ਮੇਰੇ ਬੀਚ ਬਹੁਤ ਅਘ ਪੂਰੇ । ਗੁਰ ਦਰਸ਼ਨ ਕਰ ਹੁਇ ਹਹਿ ਚੂਰੇ ॥ 211 ॥
ਪ੍ਰਭ ਜੀ ਰਚਾ ਸੁ ਤੀਰਥ ਭਾਰੀ । ਸਕਰ ਗੰਗ ਜਿਹ ਉਪਮ ਅਪਾਰੀ ।
ਤਿਹ ਸਿਉ ਮਿਲ ਅਬ ਪਾਵਨ ਹੋਵਉ । ਨਿਜ ਤਨ ਤੇ ਅਘ ਸਗਲੇ ਖੋਵਉਂ ॥212॥

---

[1]ਅ ਪੋਥੀ ਸਤਿਗੁਰੂ [2]ੲ ਪੋਥੀ ਬਖਸੋ ਸਤਿਗੁਰ [3]ਅ ਪੋਥੀ ਸੁਆਮੀ

ਐਸ ਵਿਚਾਰ ਗੰਗ ਤਬ ਧਾਈ । ਸਕਰ ਗੰਗ ਕੇ ਬੀਚ ਮਿਲਾਈ ।
ਕੂਪ ਬੀਚ ਤੇ ਬੁੰਬ ਨਿਕਸਾਨਾ । ਚਲਯੋ ਪ੍ਰਵਾਹ ਧਰ ਤੇਜ ਮਹਾਨਾ ॥ 213 ॥
ਇਹ ਸੁਨ ਸਭੀ ਦੇਵ ਵਿਸਮਾਨੇ । ਦੇਖਨ ਆਏ ਚੜੇ ਅਤਿ ਯਾਨੇ ।
ਦਿਖ ਸਿਖ ਸਭ ਅਸਚਰਜੀ ਭਏ । ਗੁਰ ਅਰਜਨ ਕੀ ਚਰਨੀ ਪਏ ॥ 214 ॥
ਗੰਗਾ ਹਿਤ ਪ੍ਰੀਛਿਆ ਨਿਜ ਜਾਨੇ । ਗਡਵੇ ਬਹੁਤ ਸੁ ਤਹਾਂ ਦਿਖਾਨੇ ।
ਮੋਹ ਭੂਮੀ ਬੁਧ ਗੰਗ ਵਿਚਾਰੀ । ਜੇ ਸਤਿਗੁਰੁ ਹੁਇ ਹੈਂ ਅਵਤਾਰੀ ॥ 215 ॥
ਤੌ ਨਿਜ ਗਡਵਾ ਲੇਹਿੰ ਪਛਾਨੀ । ਤਬ ਸਮਝੌ ਹਉਂ ਗੁਰ ਬਡ ਗਿਆਨੀ ।
ਗੁਰ ਅਰਜਨ ਸਭ ਜਾਨਨਹਾਰੇ । ਸ੍ਰੀ ਮੁਖ ਸਿਉਂ ਅਸ ਬਚਨ ਉਚਾਰੇ ॥ 216 ॥

## ਦੋਹਰਾ

ਨਿਕਟ ਬੋਲ ਉਸ ਸਿਖ ਕਉ ਸ੍ਰੀ ਗੁਰ ਭਾਖੇ ਬੈਨ ।
ਜੋ ਗਡਵਾ ਤੁਮਤੇ ਗਿਰਿਯੋ ਸੋ ਕਾਢੋ ਦਿਖ[1] ਨੈਨ ॥ 217 ॥

## ਸੋਰਠਾ

ਕੀਨੇ ਜਤਨ ਅਨੇਕ ਕਛੂ ਸਿਆਨ ਨਾ ਤਿਸ ਪਰੀ ।
ਬਹੁਰੋ ਧਾਰ ਬਿਬੇਕ ਸ੍ਰੀ ਗੁਰ ਸਿਉਂ ਭਾਖੇ ਬਚਨ ॥ 218 ॥

## ਚੌਪਈ

ਮਹਾਰਾਜ ਸੋ ਦ੍ਰਿਸ਼ਟ ਨਾ ਆਵਹਿੰ । ਵੈਸੇ ਗਡਵੇ ਧਹੁਤ ਦਿਖਾਵਹਿੰ ।
ਗੁਰ ਅਰਜਨ ਤਬ ਐਸ ਉਚਾਰੀ । ਸੁਨਹੁ ਸਿਖ ਇਹ ਬਾਤ ਹਮਾਰੀ ॥ 219 ॥
ਸਤਿਨਾਮ ਪੜ[2] ਜਲ ਤੁਮ ਡਾਰੋ । ਛਲ ਗੜਵੇ ਸਭ ਲੋਪ ਨਿਵਾਰੋ ।
ਤਬ ਸਿਖ ਸਤਿਨਾਮ ਪੜ ਮੰਤ੍ਰ । ਜਲ ਛਿਰਕਿਯੋ ਲੋਪੈ ਸੁਪਨੰਤ੍ਰ ॥ 220 ॥
ਏਕੋ ਗਡਵਾ ਸੋ ਤਬ ਦੇਖਾ । ਸੋ ਲੈ ਧਰਯੋ ਅਗ੍ਰ ਆਲੇਖਾ ।
ਪਰਸੋਤਮ ਪ੍ਰਭ ਹਰਖਤ ਭਏ । ਸਭ ਸਿਖਨ ਮਨ ਆਨੰਦ ਕਏ ॥ 221 ॥
ਗੰਗਾ ਸ੍ਰੀ ਗੁਰ ਸਨਮੁਖ ਆਈ । ਹਾਥ ਜੋਰ ਇਮ ਬਚਨ[3] ਅਲਾਈ ।
ਹੇ ਗੁਰ ਬਖਸ਼ੋ ਭੁਲ ਹਮਾਰੀ । ਪਤਤਿ ਪਾਵਨ ਨਿਜ ਬਿਰਦ ਸੰਭਾਰੀ ॥ 222 ॥

## ਦੋਹਰਾ

ਗੰਗਾ ਕੋ ਆਗਿਆ ਕਰੀ ਸ੍ਰੀ ਗੁਰ ਸਭ ਸੁਖ ਖਾਨ ।
ਹਰੀਦੁਆਰ ਇਹ ਥਾਨ ਹੈ ਕਛੂ ਭੇਦ ਨਹਿੰ ਮਾਨ ॥ 223 ॥

## ਸੋਰਠਾਂ

ਕਰਹੋ ਨਿਤ ਨਿਵਾਸ ਇਹ ਠਾਂ ਨਿਤ ਤੁਮ ਨੇਮ ਸਿਉ ।
ਮਿਟੈ ਸਭੀ ਅਘਰਾਸ ਸੁਧ ਸਦਾ ਨਿਰਮਲ ਰਹੋ ॥ 224 ॥

[1] ਅ ਪੋਥੀ ਪਿਖ [2] ੲ ਪੋਥੀ ਪਠ [3] ਅ ਪੋਥੀ ਬਿਨੀ ੲ ਪੋਥੀ ਅਰੰਜ

## ਚੌਪਈ

ਕਰ ਪ੍ਰਨਾਮ ਤਬ ਗੰਗ ਸਿਧਾਰੀ । ਚਲੀ ਜਾਤ ਗੁਰ ਉਪਮ ਉਚਾਰੀ ।
ਧਰ ਆਨੰਦ ਗੁਰੂ ਤਬ ਬੋਲੇ । ਸੁਨੋ ਸਿਖ ਇਹ ਬਚਨ ਅਮੋਲੇ ॥ 225 ॥
ਆਦਿ ਕਾਲ ਕਾ ਤੀਰਥ ਭਾਰੀ । ਇਸ ਕੀ ਉਪਮਾ[1] ਅਧਿਕ ਪ੍ਰਕਾਰੀ[1] ।
ਪਾਛੈ ਸਕਰ ਗੰਗ ਇਹ ਨਾਮਾ । ਸਭੈ ਪੂਰ ਕਰਿ ਇਛ ਮੁਦਾਮਾ ॥ 226 ॥
ਸਕਰ ਗੰਗ ਇਹ ਨਾਮ ਧਰਾਯੋ । ਗੰਗਾ ਤੇ ਹਮ ਅਧਿਕ ਲਖਾਯੋ ।
ਜੋ ਬਾਂਛਾ[2] ਕਰ ਇਹ ਠਾਂ ਆਵੈ । ਮਨ ਬਾਂਛਤ ਬਰ ਸਭ ਹੀ ਪਾਵੈ ॥ 227 ॥
ਪੁਤ੍ਰ ਹੇਤ ਜੋ ਆਵੈ ਨਾਰੀ । ਕਰਿ ਇਸਨਾਨ ਲੇਹ ਸੁਤ ਚਾਰੀ ।
ਜਿਸ ਮਾਰਗ ਗਡਵਾ ਨਿਕਸਾਨਾ । ਤਿਸ ਕੀ ਉਪਮਾ ਜਾਨ ਮਹਾਨਾ ॥ 228 ॥
ਕਰ ਇਸਨਾਨ ਦਰਸ ਤਹਿੰ ਕਰੈ । ਨਰਕ ਦੁਆਰ ਤਿਹੰ ਦ੍ਰਿਸ਼ਟਿ ਨਾ ਪਰੈ ॥
ਗੁਰ ਅਰਜਨ ਤਬ ਕੀਨ ਇਸਨਾਨਾ । ਨਿਜ ਮਹਿਲੀ ਗਏ ਕ੍ਰਿਪਾ ਨਿਧਾਨਾ ॥ 229॥

## ਦੋਹਰਾ

ਹਰਿ ਗੋਬਿੰਦ ਮੁਖ ਕੌਲ[3] ਤੇ ਐਸੇ ਕੀਨ ਬਖਾਨ ।
ਦ੍ਰਿੜ ਪ੍ਰਤੀਤਿ ਸਿਖਨ ਭਈ ਕੀਨੋ ਤਬੈ ਇਸਨਾਨ ॥ 230 ॥

## ਸੋਰਠਾ

ਹਰਿ ਗੋਵਿੰਦ ਮਨ ਮਾਨ ਅੰਤਰ ਹੁਇ ਬਿਨਤੀ ਕਰੀ ।
ਨਿਜ ਪਿਤ ਸਮ ਸਥਾਨ ਹੁਇ ਅਧੀਨ ਮਜਨ ਕੀਓ ॥ 231 ॥

## ਚੌਪਈ

ਕੀਓ ਇਸਨਾਨ ਗੁਰੂ ਤਹਿੰ ਆਪ । ਗੁਰ ਮੰਤ੍ਰ ਕਾ ਕੀਨਾ ਜਾਪ ।
ਨਿਜ ਮਨ ਮਹਿ ਬਹੁ ਹਰਖ ਧਰਾਈ । ਬੈਠ ਤਹਾਂ ਸਮਾਧ ਲਗਾਈ ॥ 232 ॥
ਤਬ ਲਉ ਕਸਪ ਸੁਤ ਚੜ ਆਯੋ । ਨਿਸਪਤ ਲੋਪ ਅੰਧੇਰ ਲੁਕਾਯੋ ।
ਸਭੈ ਉਲੂਕ ਭਾਜ ਤਬ ਗਏ । ਨਰ ਨਾਰੀ ਤਬ ਆਨੰਦ ਭਏ ॥ 233 ॥
ਹਰਿ ਗੋਬਿੰਦ ਜਸ ਸਰ ਪ੍ਰਕਾਸਾ । ਮਲੇਛ ਅੰਧ ਸਭ ਹੀ ਹੁਇ ਨਾਸਾ ।
ਪਾਪ ਉਲਕ ਸਭੈ ਨਸ ਜਾਵਹਿੰ । ਚੋਰ ਯਾਰ ਕੋਈ ਦ੍ਰਿਸ਼ਟ[4] ਨ ਆਵਹਿੰ ॥ 234 ॥
ਹਰਿਗੋਵਿੰਦ ਗੁਰ ਨੈਨ ਉਘਾਰੇ । ਕੋਟ ਭਾਨ ਜਨ ਚੜੈ ਅਪਾਰੇ ।
ਆਨੰਦ ਚੌਕੀ ਗਾਵਨ ਲਾਗੇ । ਰਾਗੀ ਸਭੈ ਪ੍ਰੇਮ ਰਸ ਪਾਗੇ ॥ 235 ॥

## ਦੋਹਰਾ

ਪਾਂਚ ਘਰੀ ਦਿਨ ਕੇ ਗਏ ਭੋਗ ਆਨੰਦ ਕਾ ਪਾਇ ।
ਚਰਨ ਕੌਲ[5] ਚੌਕੀ ਸੁਨੀ ਸਵਾ ਪਹਿਰ ਦਿਨ ਆਇ ॥ 236 ॥

---

[1]ਏ ਪੋਥੀ ਬਹੁ ਵਿਸਥਾਰੀ [2]ਅ ਪੋਥੀ ਇਛਾ [3]ਏ ਪੋਥੀ ਮੁਖਾਰਬਿੰਦ [4]ਅ ਪੋਥੀ ਮਜਰ [5] ਅ ਪੋਥੀ ਕਮਲ

### ਸੋਰਠਾ

ਅਯੋ ਸੁ ਲਾਂਗਰੀ ਧਾਇ ਬਹੁ ਪ੍ਰਕਾਰ ਭੋਜਨ ਲੀਏ ।
ਸਤਿਗੁਰ ਕੇ ਨਿਕਟਾਇ ਹਾਥ ਜੋਰ ਬਿਨਤੀ ਕਰੀ ॥ 237 ॥

### ਚੌਪਈ

ਅਯੋ ਪ੍ਰਸਾਦਿ ਸੁਨਯੋ ਮਹਾਰਾਜ । ਇਹ ਸੁਨ ਉਠੇ ਗਰੀਬ ਨਿਵਾਜ ।
ਜਲ ਛਿਰਕਾਇ ਚੌਕੀ ਪਰ ਧਰਿਯੋ । ਬੈਠ ਗੁਰ ਮਨ ਆਨੰਦ ਭਰਿਯੋ ॥ 238 ॥

ਖਾਸ ਸਿਖ ਜੇ ਰਹਿਤ ਹਜੂਰੇ । ਪ੍ਰਸਾਦ ਦੀਓ ਤਿਨ ਕਉ ਗੁਰ ਪੂਰੇ[2] ।
ਔਰ ਸਭਕੋ ਲਾਂਗਰੀ ਵਰਤਾਯੋ । ਭੋਜਨ ਕੀਨ ਸਭਨ ਮਨ ਭਾਯੋ ॥ 239 ॥

ਭੋਜਨ ਪਾਇ ਤ੍ਰਿਪਤਿ ਸਭ ਭਏ । ਦੀਨ ਦਯਾਲ ਚੁਲਾ ਤਬ ਕਏ ।
ਸੁੰਦਰ ਭੂਮਿ ਸਕ੍ਰ ਦਿਖ ਲਾਜੈ । ਸਕਰ ਗੰਗ ਕੇ ਨਿਕਟਿ ਬਿਰਾਜੈ ॥ 240 ॥

ਪਰਸੋਤਮ ਪ੍ਰਭੂ ਭੂਮਿ ਬਿਰਾਜੇ । ਕੋਇ ਕਾਮ ਦਿਖ ਮਨ ਮੌ[3] ਲਾਜੈ ।
ਕਰ ਬਿਸਰਾਮ ਉਠੇ ਪ੍ਰਭ ਸੁਆਮੀ । ਪਰ ਪੀਰਾਂ ਹਰਿ ਅੰਤਰਜਾਮੀ ॥ 241 ॥

### ਦੋਹਰਾ

ਅਤਿ ਪ੍ਰਸੰਨ ਬੈਠੇ ਤਹਾਂ ਸਤਿਗੁਰ ਦੀਨ ਦਿਆਲ ।
ਏਕ ਸਿਖ ਤਹਿੰ ਆਇਓ ਨਿਜ ਮਨ ਭਯੋ ਬਿਹਾਲ ॥ 242 ॥

### ਸੋਰਠਾ

ਸੁਨੀਏ ਦੀਨਾਨਾਥ ਧੇਨੁ ਸਭੀ ਹਮਰੀ ਹਨੀ ।
ਸਭ ਕੋ ਕਰਤ ਸਨਾਥ ਸੋਊ ਸਿੰਘ ਅਬ ਚਲ ਹਤੇ ॥ 243 ॥

### ਚੌਪਈ

ਕ੍ਰਿਪਾ ਸਿੰਧ ਮੁਖ ਐਸ ਅਲਾਈ । ਸਭ ਬ੍ਰਿਤਾਂਤ ਮੋ ਕਉ ਸਮਝਾਈ ।
ਹਾਥ ਜੋਰ ਸਿਖ ਕਹਿਬੇ ਲਾਗਾ । ਗੁਰ ਪ੍ਰਸਾਦਿ ਸੋਕ ਸਭ ਤਿਆਗਾ ॥ 244 ॥
ਮਮ ਗ੍ਰਿਹ ਮਝੀ ਧੇਨੁ ਅਪਾਰੀ । ਪ੍ਰਾਤ ਭਈ ਬਨ ਮਾਂਝ ਸਿਧਾਰੀ ।
ਆਲਮਗੰਜ ਕੇ ਕਛੂ ਪਰੇਰੇ । ਗਾੜੋ ਬਨ ਜਹਿੰ ਜੀਵ ਘਨੇਰੇ ॥ 245 ॥
ਨਿਸ ਦਿਨ ਏਕ ਸਿੰਘ ਤਹਿ ਰਹੇ[4] । ਸਭ ਜੀਵਨ ਕਉ ਹਨਾ ਸੁ ਚਹੇ ।
ਚਰਤ ਚਰਤ ਤਹਿ ਧੇਨੁ ਸਿਧਾਰੀ । ਦਿਖ ਧਾਯੋ ਤਬ ਸਿੰਘ ਬਲਾਰੀ ॥ 246 ॥
ਗਊਆਂ ਸਭੈ ਘੇਰ ਤਿਨ ਲੀਨੀ । ਕਛੁ ਮਾਰੀ ਕਛੁ ਘਾਯਲ ਕੀਨੀ ।
ਨਿਜ ਬਲ ਜਿਉ ਮਝੀ ਭਜ ਆਈ । ਮਹਾਰਾਜ ਮੈਂ[4] ਸਾਚ ਸੁਨਾਈ ॥ 247 ॥
ਗੋ ਬ੍ਰਹਮਨ ਕੀ ਰਖਯਾ ਕਾਰਨ । ਧਰੀ ਦੇਹ ਤੁਮ ਖੇਦ[5] ਨਿਵਾਰਨ ।
ਸ੍ਰੀ ਸਤਿਗੁਰ ਤਹਿੰ ਧੀਰਜ ਦੀਨੋ । ਦਾਨ ਮਾਨ ਕਰ ਪੂਰਨ ਕੀਨੋ ॥ 248 ॥

---

[1]ਣ ਪੋਥੀ ਰੂਰੇ [2]ਅ ਤੇ ਣ ਪੋਥੀ ਮਾਹਿ [3]ਅ ਪੋਥੀ ਅਏ [4]ਅ ਪੋਥੀ ਹਉ [5]ਣ ਪੋਥੀ ਕਸ਼ਟ

## ਦੋਹਰਾ

ਸ੍ਰੀ ਮੁਖ ਤਬ ਆਗਿਆ ਕਰੀ ਘੋੜਾ ਕਰੋ ਤਿਆਰ ।
ਸਸਤ੍ਰ ਅਸਤ੍ਰ ਬਾਂਧੇ ਸਭੀ ਚਲੇ ਸੁ ਸੂਰ ਅਪਾਰ ।। 249 ।।

## ਸੋਰਠਾ

ਤਬ ਲੌ ਅਯੋ ਤੁਰੰਤ ਸੂਰਜ ਅਸ ਜਹਿੰ ਲਾਜ ਦਿਖ ।
ਸੁੰਦਰ ਗੰਗ ਤਰੰਗ ਚਲਤ ਚਾਲ ਤੀਖਨ ਬਹੁਤ ।। 250 ।।

## ਚੌਪਈ

ਸ੍ਰੀ ਮੁਖ ਤੇ ਗੁਰ ਬਚਨ ਉਚਾਰੇ । ਖੇਲਨ ਚਲੋ ਸ਼ਿਕਾਰ ਪਿਆਰੇ ।
ਅਸ ਕਹਿ ਚਰਨ ਪ੍ਰਭੂ ਮਨ ਧਿਆਇ । ਸ਼ਸਤ੍ਰ ਅਸਤ੍ਰ ਨਿਜ ਕਮਰ ਛਕਾਇ ।।251।।
ਪਾਂਚ ਗੁਰੂ ਕਉ ਕੀਨ ਪ੍ਰਨਾਮੀ । ਭਏ ਸਵਾਰ ਤੁਰੰਗ ਸੁਆਮੀ ।
ਲਏ ਸਾਥ ਸੂਰੇ[1] ਬਹੁ ਭਾਰੀ । ਭਏ ਸਗਨ ਸਭ ਮੰਗਲਕਾਰੀ ।। 252 ।।

## ਭੁਜੰਗ ਛੰਦ

ਬਨੰ ਦੇਖ ਗਾੜੇ ਕੀਉ ਤੁਪਕ ਅਵਾਜਾ ।
ਸਭੇ ਜੀਵ ਭਾਜੇ ਸੁ ਮੂਜੀ ਨਿਲਾਜਾ ।
ਤਹਾਂ ਮ੍ਰਿਗ ਮਾਰੇ ਘਨੈ ਸੂਰ ਘਾਯੋ ।
ਗੁਰ ਸਨਮੁਖੇ ਸਿੰਘ ਦੌਰੇ ਸੁ ਆਯੋ ।। 253 ।।
ਅਯੋ ਸਿੰਘ ਭਾਰੀ ਸੁ ਤੁੰਡ ਪਸਾਰੀ ।
ਸਭੈ ਸੂਰ ਕੇ ਅਸਵ ਭਾਜੇ ਸੁ ਭਾਰੀ ।
ਰਹੇ ਏਕ ਠਾਂਢੇ ਗੁਰੂ ਦੀਨ ਦਿਆਲਾ ।
ਰਹਿਯੋ ਠਠਕ ਸਿੰਘ ਸੁ ਗਰਜਿਯੋ ਕਰਾਲਾ ।। 254 ।।
ਦੀਓ ਤਿਆਗ ਘੋਰਾ ਭਏ ਪੈਰ ਪਿਆਦੇ ।
ਤਿਸੈ ਏਕ ਦੇਖੈ ਸੁ ਏਕਲ ਮ੍ਰਿਜਾਦੇ ।
ਲਿਓ ਢਾਲ ਜਮਧਰ ਸੁ ਹਾਥੈ ਮੁਝਾਰੀ ।
ਕਹਿਯੋ ਸਿੰਘ ਕਉ ਵਾਰ ਕੀਜੈ ਸੁ ਭਾਰੀ ।। 255 ।।
ਤਬੈ ਐਂਚ ਕੈ ਸਿੰਘ ਨੇ ਚੋਟ ਮਾਰੀ ।
ਸੋਊ ਢਾਲ ਰੋਕੀ ਪ੍ਰਾਕ੍ਰਮ ਸੰਭਾਰੀ ।
ਤਬ ਬੈਠ ਜਮਧਰ ਤਿਸੀ ਉਦਰਿ ਫੇਰਿਓ ।
ਡਿਗਾ ਭੂਮਿ ਪੈ ਹਰਿ ਗੁਰ ਧਿਆਨ ਜੋਰਿਓ ।। 256 ।।

## ਦੋਹਰਾ

ਧਾਰ ਰੂਪ ਸੁੰਦਰ ਤਬੈ ਕੇਹਰਿ ਚੜਿਓ ਬਿਬਾਨ ।
ਸਭ ਸਿਖਨ ਪੂਛਨ ਕਰੀਓ ਕੋ ਹੈ ਕ੍ਰਿਪਾ ਨਿਧਾਨ ।। 257 ।।

---

[1]ਅ ਤੇ ਦ ਪੋਥੀ ਬੀਰ

### ਚੌਪਈ

ਤਬ ਕੇਹਰਿ ਸਬ ਭੇਦ ਪ੍ਰਕਾਸ਼ਾ । ਗੁਰ ਨਾਨਕ ਕਾ ਮੈਂ ਹੂੰ ਦਾਸਾ ।
ਏਕ ਦਿਵਸ ਗੁਰ ਨਿੰਦਾ ਕਰੀ । ਤਾਂਤੇ ਸਿੰਘ ਦੇਹ ਮੈਂ ਧਰੀ । 258 ॥
ਗੁਰ ਸੇਵਾ ਕਾ ਇਹ ਫਲ ਹੋਯੋ । ਹਰਿ ਗੋਬਿੰਦ ਗੁਰ ਸੰਕਟ ਖੋਯੋ ।
ਗੁਰ ਦਰਸ਼ਨ ਕਰ ਇਹ ਫਲ ਚੀਨੀ । ਅਮਰ ਦੇਹ ਹਮ ਧਾਰ ਨਵੀਨੀ ॥ 259 ॥
ਅਸ ਕਹਿ ਚੜ ਬਿਬਾਨ ਸੋ ਗਯੋ । ਸਭ ਸਿਖਨ ਮਨ ਆਨੰਦ ਭਯੋ ।
ਬਹੁ ਪ੍ਰਕਾਰ ਗੁਰ ਖੇਲ ਸ਼ਿਕਾਰਾ । ਹਨੇ ਜੀਵ ਗਏ ਸੁਰਗ ਅਪਾਰਾ ॥ 260 ॥
ਕੌਲਾਂ ਕੀ ਕਥਾ[2] ਮਨ ਮਾਹਿ ਆਈ । ਪ੍ਰੇਮ ਡੋਰ ਜਨ ਖੈਚ ਚਲਾਈ ।
ਤਾਂਹਿ ਅੰਤ ਦਿਖ ਦੀਨ ਦਿਆਲਾ । ਖੇਲ ਸ਼ਿਕਾਰ ਮੁੜੇ ਤਤਕਾਲਾ ॥ 261 ॥

### ਦੋਹਰਾ

ਏਕ ਜਾਮ ਦਿਨ ਕੇ ਰਹੇ ਸਤਿ ਗੁਰ ਦੀਨਾ ਨਾਥ ।
ਨਿਜ ਮਹਲੀ ਪ੍ਰਾਪਤਿ ਭਏ ਕੌਲਾਂ ਕਰਨ ਸਨਾਥ ॥ 262 ॥
ਅਤਿ ਪ੍ਰਸ਼ੰਨ ਕੌਲਾਂ ਭਈ ਸਤਿਗੁਰ ਰੂਪ ਨਿਹਾਰ ।
ਬਾਰ ਬਾਰ ਬੰਦਨ ਕਰੀ ਸਤਿਗੁਰ ਰਜ ਸਿਰ ਧਾਰ ॥ 263 ॥

### ਚੌਪਈ

ਆਨੰਦ ਸਿਉਂ ਤਹਿੰ ਲਗੀ ਸਮਾਧਾ । ਲਹਿਯੋ ਸੁ ਭਾਰੀ ਸੁਖਹੁ ਅਗਾਧਾ ।
ਹਰੀ ਗੋਬਿੰਦ ਬੋਲੇ ਮੁਸਕਾਈ । ਤੁਮਰੋ ਅੰਤ ਸਮਾ ਅਬ ਆਈ ॥ 264 ॥
ਚਾਰ ਘੜੀ ਤੁਮਰੇ ਹਹਿੰ ਪ੍ਰਾਨਾ । ਬਹੁਰੋ ਕਰਹਿ ਗਵਨ ਨਿਦਾਨਾ ।
ਤਬ ਲਉ ਤੁਮਰੇ ਪਾਸ ਰਹਾਵਉ ਕਛੁ ਚਿੰਤਾ ਮਨ ਬੀਚ ਨਾ ਲਯਾਵਉ ॥ 265 ॥
ਹਾਥ ਜੋਰ ਕੌਲਾਂ ਹੋਇ ਦੀਨ । ਭਾਖੇ ਬਚਨ ਸੁ ਹੁਇ ਅਧੀਨ ।
ਕੌਨ ਪੁੰਨ ਮੈਂ ਪ੍ਰਭ ਜੀ ਕੀਨੋ । ਜਹ ਕਾਰਨ ਤੁਮ ਦਰਸ਼ਨ ਦੀਨੋ ॥ 266 ॥
ਨੇਤਿ ਨੇਤਿ ਜਹਿ ਬੇਦ ਬਖਾਨੇ । ਤਪੇ ਤਪੀਸਰ ਭੇਦ ਨਾ ਜਾਨੇ ।
ਤੁਰਕ ਦੇਹ ਮਮ[3] ਮਹਾਂ ਮਲੀਨਾ । ਅੰਤ ਸਮੇਂ ਮੈਂ ਤੁਮ ਕਉ ਚੀਨਾ ॥ 267 ॥

### ਦੋਹਰਾ

ਕੌਨ ਪੁੰਨ ਐਸਾ ਕੀਓ ਹੇ ਪ੍ਰਭ ਦੀਨਾ ਨਾਥ ।
ਜਹਿ ਫਲ ਤੁਮ ਦਰਸ਼ਨ ਦੀਓ ਸੋ ਕਹਿ ਕਰੋ ਸਨਾਥ ॥ 268 ॥

### ਸੋਰਠਾ

ਬੋਲੇ ਪ੍ਰਭ ਰਣਧੀਰ ਤੋਹਿ ਪ੍ਰੇਮ ਕੋ ਦੇਖ ਕੈ ।
ਸੁਨੋ ਚਿਤ ਕਰ ਧੀਰ ਸਭ ਬਿਤ੍ਰੰਤ ਤੋ ਸਿਉ ਕਹਉ ॥ 269 ॥

---

[1]ਅ ਪੋਥੀ ਹਉਥਾ [2]ਅ ਪੋਥੀ ਸਿਖ [3]ਅ ਪੋਥੀ ਮੋਹਿ

### ਸਵੈਯਾ

ਇੰਦ੍ਰ ਸਭਾ ਬਹੁ ਭਾਂਤ ਸੁਹਾਵਤ ਗੰਧਬ੍ਰ ਗਾਵਤ ਥੇ ਜਾਹਿਂ ਭਾਰੀ ।
ਉਰਬਸਿ ਨਾਮ ਤਹਾਂ ਤੁਮਰੋ ਤਹਿਂ ਨਾਚ ਕਰਹਿ ਸਭ ਮੋਹਤ ਕਾਰੀ ।
ਕਲਪ ਮੁਨੀ ਚਲ ਆਯੋ ਤਹਾਂ ਅਤਿ ਨਾਚਤ ਦੇਖ ਤੁਮੇ ਗੁਣ ਕਾਰੀ ।
ਅਪੁਨੇ ਚਿਤ ਬੀਚ ਸੁ ਯੋ ਤਲਫੇ ਇਕ ਵਾਰ ਦਿਖੇ ਮਮ ਓਰ ਪਿਆਰੀ ॥ 270 ॥

### ਚੌਪਈ

ਤਿਹਂ ਪ੍ਰਤਿ ਤੁਮੇ ਨਾ ਦ੍ਰਿਸ਼ਟ ਪਸਾਰੀ । ਤਬੈ ਕੋਪ ਕੀਨਾ ਮੁਨਿ ਭਾਰੀ ।
ਹੇ ਦੁਸ਼ਟੇ ਤੁਮ ਭੂਮ ਹੀ [ਜਾਵੋ][2] । ਮਲੇਛ ਜਨਮ ਧਰ ਬਹੁ ਦੁਖ ਪਾਵੋ ॥ 271 ॥
ਤਬ ਤੁਮ ਹਾਥ ਜੋਰ ਹੋਇ ਦੀਨਾ । ਭਾਖੇ ਮੁਨਿ ਪ੍ਰਤਿ ਬਚਨ ਅਧੀਨਾ ।
ਬਚਨ ਅਮੋਘ ਤੁਮਰੇ [ਪ੍ਰਭੁ][3] ਸੁਆਮੀ । ਕਹੋ ਅੰਤ ਮੁਨਿ ਅੰਤਰਜਾਮੀ ॥ 272 ॥
ਕਪਲ ਮੁਨੀ ਆਨੰਦੇ ਭਯੋ । ਸ੍ਰਾਪ ਅੰਤ ਤੁਮ ਕੋ ਕਹ ਦਯੋ ।
ਗੁਰ ਨਾਨਕ ਕੇ ਬੰਸ ਮਝਾਰੇ । ਖਸ਼ਟਮ ਗੁਰ ਤੁਮ ਕਰੇ ਉਧਾਰੇ ॥ 273 ॥
ਜਾਇ ਜਨਮ ਕਾਜ਼ੀ ਗ੍ਰਿਹ ਪਾਵੋ । ਜੂਠ ਕੂਠ ਤੁਰਕਨ ਕੀ ਖਾਵੋ ।
ਰਾਮ ਪੁਤ੍ਰ ਲਵ ਸ਼ਹਿਰ ਲਾਹੌਰ । ਤਹਾ ਜਨਮ ਪਾਵੋ ਬਚ ਮੋਰ ॥ 274 ॥

### ਦੋਹਰਾ

ਗੁਰੂ ਨਾਨਕ ਕੇ ਬੰਸ ਮਾਹਿ ਹਰਿ ਗੋਬਿੰਦ ਅਵਤਾਰ ।
ਜਬੈ ਭੁਜਾ ਤੁਮਰੀ ਗਹੈ ਨਿਹਚੈ ਹੋਇ ਉਧਾਰ ॥ 275 ॥

### ਸੋਰਠਾ

ਸੁਨਿ ਉਰਬਸਿ ਤਵ ਨਾਮ ਕੌਲਾਂ ਤਿਹ ਠਾਂ ਹੋਇ ਹੈ ।
ਅੰਤ ਸਮੈਂ ਨਿਹਕਾਮ ਤੁਮ ਕੋ ਦਰਸ਼ਨ ਦੇਹਿਗੇ ॥ 276 ॥

### ਚੌਪਈ

ਕਪਲ ਮੁਨੀ ਬਚ ਸਤਿ ਸੁ ਭਏ । ਸ੍ਰਾਪ ਖੇਦ[4] ਤੁਮਰੇ ਅਬ ਗਏ ।
ਜਾਵੋ ਸੁਰਗ ਸੁ ਨਿਜ ਤਨ ਪਾਵੋ । ਉਰਬਸਿ ਅਪਨਾ ਨਾਮ ਸਦਾਵੋ ॥ 277 ॥
ਹਾਥ ਜੋਰ ਕੌਲਾ ਹ੍ਵੈ ਦੀਨ । ਕਹਿਯੋ ਪ੍ਰਭੂ ਰਛਯਾ ਤੁਹਿਂ ਕੀਨ ।
ਜਹਾਂ ਸੁਰਗ ਮਹਿ ਭੂਮਿ ਗਿਰਾਉਂ । ਤੁਛ ਬਾਤ ਤੇ ਸ੍ਰਾਪ ਸੁ ਪਾਵਉਂ ॥ 278 ॥
ਤਹਾਂ ਨਾ ਜਾਵਉ ਹਉ ਅਬ ਸੁਆਮੀ । ਤੁਮਰੀ ਸੇਵਾ ਕਰਉਂ ਮੁਦਾਮੀ ।
ਮੋਕਉ ਇਹੁ ਬਰ ਦੀਜੈ ਨਾਥ । ਦਾਸਨਿ ਪਦ ਦੈ ਕਰੋ ਸਨਾਥ ॥ 279 ॥
ਜਹਾਂ ਜਹਾਂ ਤੁਮਰੇ ਹੈਂ ਦਾਸ । ਤਹਿ ਠਾਂ ਹਮਰਾ ਕਰੋ ਨਿਵਾਸ ।
ਤੁਮਰੀ ਸੇਵਾ ਮਹਿ ਸਦ ਰਹਉਂ । ਜਨਮ ਮਰਨ ਦੁਖ ਸਗਲੇ ਦਹਉਂ ॥ 280 ।

---

[1]ਏ ਪੋਥੀ ਤਹਿ [2]ਏ ਪੋਥੀ ਵਿਚੋਂ [3]ਏ ਪੋਥੀ ਵਿਚੋਂ [4]ਅ ਪੋਥੀ ਕਸਟ

### ਦੋਹਰਾ

ਤਥਾ ਸਤਿ ਬਚ ਤਬ ਭਾਖਿਯੋ ਕ੍ਰਿਪਾ ਨਿਧਿ ਕਰਤਾਰ ।
ਨਿਜ ਸਰੂਪ ਮਾਂਹਿ ਲੀਨ ਹੁਇ ਕੌਲਾਂ ਭਯੋ ਉਧਾਰ ।। 281 ।।

### ਸੋਰਠਾ

ਭਯੋ ਪ੍ਰਾਨ ਕੋ ਅੰਤ ਕੌਲਾਂ ਗੁਰ ਕੇ ਹੇਤ ਸਿਉ ।
ਜਾਂਹਿ ਸੁ ਪਾਵਤ ਸੰਤ ਸੋ ਬਰ ਗੁਰ ਤੇ ਪਾਇਯੋ ।। 282 ।।

### ਚੌਪਈ

ਧੰਨ ਭਾਗ ਕੌਲਾਂ ਕੇ ਜਾਨੋ[1] । ਬਾਤ ਕਰਤ ਜਿੰਹ ਪ੍ਰਾਨ ਬਿਹਾਨੋ ।
ਜਾਂ ਕੋ ਖੋਜਤ ਨਾਰਦ ਸਾਰਦ । ਅੰਤ ਨਾ ਪਾਵਤ ਬੁਧ ਬਿਸਾਰਦ ।। 283 ।।
ਅੰਤ ਸਮੈਂ ਤਿਹਿਂ ਦਰਸ਼ਨ ਪਾਏ । ਕੌਲਾਂ ਸਮ ਨਹਿ ਕੋਈ ਗਾਏ ।
ਨਿਜ ਮਨ ਮਹਿ ਗੁਰ ਕੀਨ ਬਿਚਾਰੀ । ਮੁਸਲਮਾਨ ਕੀ ਨਾਰ ਹਕਾਰੀ ।। 284 ।।
ਮ੍ਰਿਤ ਕਿਰਿਯਾ ਸਭ ਸ਼ਰਾ ਸੁ ਕਈ । ਕੌਲਾਂ ਦਫਨ ਕੀ ਆਗਯਾ ਲਈ ।
ਗੋਰ ਕਰੀ ਤਿਹਂ ਮਧ ਦਬਾਈ । ਬਾਗ ਬੀਚ ਗੁਰ ਤਬੀ ਸੁ ਆਈ ।। 285 ।।

### ਦੋਹਰਾ

ਕੌਲਾਂ ਕੀ ਗਥ ਸਭ ਕਹੀ ਦਯਾ ਸਿੰਧ ਬਚ ਸਾਰ ।
ਭੂਲ ਚੂਕ ਮਮ ਬਖਸ਼ੀਏ ਦਾਸਨ ਦਾਸ ਵਿਚਾਰ ।। 286 ।।
ਆਗੇ ਇਹ ਗਥ ਹੋਇਗੀ ਉਪਜੈ ਅਨੇਕ ਤਰੰਗ ।
ਪੈਂਦੇ ਖਾਂ ਕੈ ਵਿਆਹ ਕੋ ਤਹਿ ਅਭਿਰਾਮ ਪ੍ਰਸੰਗ ।। 287 ।।

ਇਤਿ ਸ੍ਰੀ ਗੁਰ ਬਿਲਾਸ ਕੌਲਾਂ ਕੈ ਉਧਾਰ ਬਰਨਨੰ ਨਾਮ ਦਾਦਸਮੋਂ ਧਿਆਇ ਮਸਤ ਸੁਭ ਮਸਤ ।। ਵਾਹਿਗੁਰੂ ।।

---

1ੲ ਪੋਥੀ ਮਾਨੋ

## ਅਧਿਆਇ ਤੇਰਵਾਂ

### ਦੋਹਰਾ

ਕਵਿ ਕੋ ਬੁਧਿ ਏਤੀ ਨਹੀ ਭਾਖਾ ਕਹੇ ਬਨਾਇ ।
ਕ੍ਰਿਪਾ ਸਿੰਧ ਨਿਜ ਬਿਰਦ ਦਿਖ ਹਮਰੀ ਕਰਹਿ ਸਹਾਇ ॥ 1 ॥

### ਸੋਰਠਾ

ਸੁਨੀ ਐਸ ਜਬ ਗਾਥ ਮਨੀ ਸਿੰਘ ਬਡ ਗਿਆਨਿ ਤੇ ।
ਨਿਜ ਮਨ ਭਯੋ ਸਨਾਥ ਭਗਤ ਸਿੰਘ ਬਿਨਤੀ ਕਰੀ ॥ 2 ॥

### ਚੌਪਈ

ਅਨਿਕ ਜਨਮ ਹਉਂ ਭਯੋ ਦੁਖਾਰੀ । ਚੌਰਾਸੀ ਲਖ ਜੂਨ ਭ੍ਰਮਾਰੀ[1] ।
ਸਫਲ ਜਨਮ ਅਬ ਹਮਰਾ ਭਯੋ । ਜਨਮ ਮਰਨ ਸਭ ਸੰਸਾ ਗਯੋ ॥ 3 ॥
ਆਗੇ ਕਹੋ ਪ੍ਰਸੰਗ ਸੁ ਭਾਰੀ । ਜੋ ਕੌਤਕ ਹੈ ਕੀਨ ਮੁਰਾਰੀ ।
ਭਗਤ ਸਿੰਘ ਕਹਿ ਚਰਨਨ ਪਰਿਯੋ । ਮਨੀ ਸਿੰਘ ਮਨ ਆਨੰਦ ਭਰਿਯੋ ॥ 4 ॥

### ਸੋਰਠਾ

ਏਕ ਮਹੂਰਤ ਧਯਾਨ ਮਨੀ ਸਿੰਘ ਨਿਜ ਮਨ ਕੀਓ ।
ਸਤਿਗੁਰ ਚਰਿਤ ਗਿਆਨ ਸਭੀ ਸਮਝ ਤਬ ਭਾਖਿਓ ॥ 5 ॥

### ਚੌਪਈ

ਕੌਲਾਂ ਪ੍ਰਾਨ ਅੰਤ ਜਬ ਹੋਈ । ਗੁਰ ਪ੍ਰਤਾਪ[2] ਸੰਕਟ ਸਭ ਖੋਈ ।
ਤਾਂਹਿ ਪ੍ਰੇਮ ਗੁਰ ਰਿਦੈ ਚਿਤਾਰੀ । ਨੀਰ ਚਲਯੋ ਨੈਨਨ ਤੇ ਭਾਰੀ ॥ 6 ॥
ਤਬ ਸਤਿਗੁਰ ਐਸੇ ਪੁਨ ਕੀਨਾ । ਬਹੁ ਧੀਰਜ ਨਿਜ ਮਨ ਕਉ ਦੀਨਾ ।
ਪੈਦੇ ਖਾਂ ਤਬ ਰੋਇ ਪੁਕਾਰੀ[3] । ਹਾਇ ਮਾਤ ਤੁਮ ਕਹਾਂ ਸਿਧਾਰੀ ॥ 7 ॥
ਕ੍ਰਿਪਾ ਸਿੰਧ ਤਹਿੰ ਧੀਰ ਧਰਾਏ । ਕਛੁਕ ਕਾਲ ਇਹ ਭਾਂਤ ਬਿਤਾਏ ।
ਮੇਲਾ ਅਨਿਕ ਭਾਂਤ ਨਿਤ ਹੋਵੈ । ਗੁਰ ਦਰਸ਼ਨ ਕਰਿ ਸੰਕਟ ਖੋਵੈ ॥ 8 ॥

### ਦੋਹਰਾ

ਜੋ ਇਛਾ ਮਨ ਮਹਿ ਕਰੈ ਸਤਿਗੁਰ ਦਰਸ਼ਨ ਆਇ ।
ਸਭੈ ਕਾਮ ਪੂਰਨ ਕਰਹਿ ਕ੍ਰਿਪਾ ਸਿੰਧ ਹਰਖਾਇ ॥ 9 ॥

---

[1]ਅ ਪੋਥੀ ਭਟਕਾਰੀ [2]ਅ ਤੇ ੲ ਪੋਥੀ ਕ੍ਰਿਪਾ [3]ਅ ਪੋਥੀ ਉਚਾਰ

### ਸੋਰਠਾ

ਕਰਮ ਕਾਲ ਕੀ ਬਾਤ ਸੁਨੋ ਸੰਤ ਚਿਤ ਦੈ ਸਭੈ ।
ਪੈਦੇ ਖਾਂ ਉਤਪਾਤ ਨਿਜ ਮਨ ਬੀਚ ਚਿਤਾਰਿਯੋ ॥ 10 ॥

### ਚੌਪਈ

ਏਕ ਦਿਵਸ ਮਿਲ ਬੈਠ ਪਠਾਨਾ । ਨਿਜ ਨਿਜ ਬਾਤਾਂ ਕਰੇ ਬਖਾਨਾ ।
ਪੈਦੇ ਖਾਂ ਤਿੰਹ ਪ੍ਰਾਪਤ ਭਯੋ । ਸਭ ਪਠਾਨ ਮਨ ਆਨੰਦ ਲਹਿਯੋ ॥ 11 ॥
ਅਨਿਕ ਭਾਂਤ ਕੀ ਚਰਚਾ ਕਰੀ । ਨਿਜ ਨਿਜ ਸੋਭ ਸਭਨ ਅਤਿ ਰਰੀ ।
ਪੈਦੇ ਖਾਂ ਨਿਜ ਉਪਮ ਉਚਾਰੀ । ਮੇਰੇ ਸਮ ਨਹਿੰ ਕੋ ਬਲਿਕਾਰੀ ॥ 12 ॥
ਅੰਮ੍ਰਿਤਸਰ ਕਉ ਜੁਧ ਮੈਂ ਕੀਨੋ । ਨਿਜ ਬਲ ਫਤੇ[1] ਸਭਨ ਤੇ ਲੀਨੋ ।
ਜੇ ਹਮ ਤਹਾਂ ਨਾ ਜੁਧ ਕਰਾਵਹਿ । ਜੰਗ ਫਤੇ ਗੁਰ ਕਬਹੂੰ ਨਾ ਪਾਵਹਿ ॥ 13 ॥
ਕਿਆ ਕਹਿ ਹਉ ਨਿਜ ਬਲ ਕੀ ਗਾਥਾ । ਸਪਤ ਹਜ਼ਾਰ ਹਨਾ ਬਲ ਸਾਥਾ ।
ਭਾਰੀ ਬਲ ਦਿਖ ਉਪਮਾ ਕਰਹਿੰ । ਅਤਿ ਆਦਰ ਗੁਰ ਮੇਰਾ ਧਰਹਿੰ[2] ॥ 14 ॥

### ਦੋਹਰਾ

ਗੁਰ ਸੈਨਾ ਮੇ ਕੋ ਨਹੀਂ ਮੇਰੇ ਸਮ ਬਲਿਕਾਰ ।
ਸਭੈ ਤੁਰਕ ਭੈ ਮਾਨਤੇ ਕੋਊ ਨਾ ਸਕੇ ਨਿਹਾਰ ॥ 15 ॥

### ਸੋਰਠਾ

ਸੁਨੀ ਐਸ ਜਬ ਬਾਤ ਪਠਾਨ ਮਿਲ ਤਿੰਹ ਕਹਾ ।
ਰੇਤ ਅਧਿਕ ਤਪਤਾਤਿ ਰਵਿ ਬਲ ਛੁਦ੍ਰ ਨਾ ਜਾਨਹੀ ॥ 16 ॥

### ਚੌਪਈ

ਕ੍ਰਿਪਾ ਸਿੰਧ ਮਨ ਕੀਨ ਬਿਚਾਰੇ । ਘਟਿ ਘਟਿ ਕੇ ਹਰਿ[3] ਜਾਨਨਹਾਰੇ ।
ਪੈਦੇ ਖਾਂ ਕੋ ਮਾਨ ਨਿਹਾਰੀ । ਦੂਰ ਕਰਨ ਕੀ ਬਾਤ ਚਿਤਾਰੀ ॥ 17 ॥
ਭਲੇ ਪੁਰਸ਼ ਬਹੁ ਜਲਦ ਨਾ ਕਰੇ । ਸਨੇ ਸਨੇ ਤਿੰਹ ਕਾਟਨ ਧਰੇ ।
ਹਰਿ ਗੋਬਿੰਦ ਅਸ ਕੀਨ ਉਪਾਊ । ਪੈਦੇ ਖਾਂ ਕੋ ਵਿਵਾਹ ਰਚਾਊ ॥ 18 ॥
ਮੀਰ ਛੋਟੇ ਇਕ ਬਸੈ ਪਠਾਨ । ਜਾਂਕੀ ਸੋਭ ਸਕਲ ਜਗ ਜਾਨ ।
ਤਿੰਹ ਪੁਤ੍ਰੀ ਸਿਉ ਕੀਨ ਸਗਾਈ । ਪੈਦੇ ਖਾਂ ਮਨ ਭਈ ਬਧਾਈ ॥ 19 ॥
ਕਿਤਕ ਦਿਵਸ ਮੈ ਕੀਨ ਵਿਯਾਹੁ । ਪੈਦੇ ਖਾਂ ਮਨ ਬਧੀ ਸੁ ਚਾਹੁ ।
ਜਬ ਵਿਵਾਹ ਡੋਲੀ ਗ੍ਰਿਹ ਲਯਾਯੋ । ਨਰ[4] ਨਾਰੀ[4] ਮਿਲ ਮੰਗਲ ਗਾਯੋ ॥ 20 ॥
ਸੁੰਦਰ ਮੁੰਦਰ[5] ਦੀਨ ਸਵਾਰੀ । ਮੀਰ ਛੋਟੇ ਬਹੁ ਭਾਂਤ ਸੁਧਾਰੀ ।
ਪੈਦੇ ਖਾਂ ਕੋ ਨਿਕਟ ਬੁਲਾਯੋ । ਦਯਾ ਸਿੰਧ ਇਹ ਭਾਂਤ ਸਿਖਾਯੋ ॥ 21 ॥

---

[1]ਅ ਪੋਥੀ ਜੀਤ [2]ਟ ਪੋਥੀ ਕਰਹਿ [3]ਅ ਪੋਥੀ ਪ੍ਰਭੁ [4]ਅ ਪੋਥੀ ਸਭ ਨਾਰਨਿ [5]ਅ ਪੋਥੀ ਸਦਨ

### ਦੋਹਰਾ

ਪੈਦੇ ਖਾਂ ਕਉ ਇਹ ਕਹਿਯੋ ਕ੍ਰਿਪਾ ਸਿੰਧੁ ਕਰਤਾਰ ।
ਬਚਨ ਮਾਨ ਮੋਰੇ ਬਸੋ ਨਿਜ ਗ੍ਰਿਹਿ ਆਨੰਦ ਧਾਰ ॥ 22 ॥

### ਸੋਰਠਾ

ਰਚੇ ਸੁ ਸੁੰਦਰ ਗ੍ਰਿਹ ਮੀਰ ਛੋਟੇ ਬਹੁ ਭਾਂਤ ਕੇ ।
ਤਿਹ ਬਸ ਆਨੰਦ ਲੇਹ ਨਿਜ ਇਸਤ੍ਰੀ ਸਿਉ ਪ੍ਰੀਤਿ ਕਰ ॥ 23 ॥

### ਚੌਪਈ

ਪੈਦੇ ਖਾਂ ਇਕ ਬਾਤ ਉਚਾਰੀ । ਮਹਾਰਾਜ ਪਰ ਪੀਰ ਨਿਵਾਰੀ ।
ਤੁਮਤੇ ਜੁਦਾ ਨਾ ਕਬਹੀ ਹੋਵਉਂ । ਕਰਿ ਦਰਸ਼ਨ ਦੁਖ ਸਗਲੇ ਖੋਵਉਂ ॥ 24 ॥
ਹਰਿਗੋਬਿੰਦ ਇਹ ਬਾਤ ਸੁਨਾਈ । ਨਿਜ ਗ੍ਰਿਹਿ ਬਸੋ ਸੁ ਆਨੰਦ ਪਾਈ ।
ਚੜੇ ਦਿਵਸ ਮਮ[1] ਨਿਕਟ ਸੁ ਆਵਉ । ਜਿਤਕ ਕਾਲ ਹਮ ਇਹਾਂ ਰਹਾਵਉ ॥ 25 ॥
ਮਾਯਾ ਭ੍ਰਮ ਮਾਨੇ ਤਿਹ ਬੈਨਾ । ਬਸਯੋ ਰੈਨ ਗ੍ਰਿਹਿ ਹੋਇ ਸੁ ਚੈਨਾ ।
ਚੜੈ ਦਿਵਸ ਗੁਰ ਨਿਕਟਿ ਪਧਾਰੇ । ਕ੍ਰਿਪਾ ਸਿੰਧੁ ਸਭ ਕਾਜ ਸਵਾਰੇ ॥ 26 ॥
ਭਾਂਤ ਭਾਂਤ ਗੁਰ ਖੇਲ ਸ਼ਿਕਾਰਾ । ਦੋਖੀ ਜੀਵ ਕਿਤਕ ਹਨ ਡਾਰਾ ।
ਦੀਨਨ ਕੀ ਰਖਯਾ ਨਿਤ ਕਰਹਿਂ । ਪਾਪੀ ਨਰ ਕੋਈ ਦ੍ਰਿਸ਼ਟ ਨਾ ਪਰਹਿਂ ॥ 27 ॥

### ਦੋਹਰਾ

ਭਾਂਤ ਭਾਂਤ ਕੌਤਕ ਕਰਹਿ ਸ੍ਰੀ ਗੁਰ ਹਰਿ ਗੋਬਿੰਦ ।
ਪੁਰ ਕਰਤਾਰ ਜਸ ਪ੍ਰਗਟਿਓ ਸੀਤਲ [ਕਿਰਣੁ][2] ਸੁ ਚੰਦ ॥ 28 ॥

### ਸੋਰਠਾ

ਜਾਹਿ ਨਾ ਪਾਵਤ ਬੇਦ ਅੰਤ ਅਮਿਤ ਅਨੰਤਹੀ ।
ਸੋ ਧਰ ਰੂਪ ਅਛੇਦ ਦੀਨਨ ਕੀ ਰਖਯਾ ਕਰੈ ॥ 29 ॥

### ਚੌਪਈ

ਕਿਤਕ ਦਿਵਸ ਇਹ ਭਾਂਤ ਬਿਤਾਏ । ਸਤਿਗੁਰ ਕੌਤਕ ਕਰਤ ਮਹਾਏ ।
ਕ੍ਰਿਪਾ ਸਿੰਧੁ ਕੇ ਚਰਿਤ ਅਧਾਰੂ । ਅਲਪ ਬੁਧਿ ਨਹਿਂ ਜਾਤ ਬਿਚਾਰੂ ॥ 30 ॥
ਭਗਤ ਸਿੰਘ ਸੁਨਿ ਹਰਖਤ ਭਯੋ । ਜਨਮ ਮਰਨ ਸੰਸਾ ਮਿਟ ਗਯੋ ।
ਮਨੀ ਸਿੰਘ ਗਥ ਔਰ ਬਿਚਾਰੀ । ਸੋ ਕਵਿ ਕਹਿਤ ਸੁਨੋ ਨਿਰਧਾਰੀ ॥ 31 ।
ਦਯਾ ਸਿੰਧ ਸਤਿਗੁਰ ਕਰਤਾਰਾ । ਭਾਂਤ ਭਾਂਤ ਕੇ ਖੇਲ ਸ਼ਿਕਾਰਾ ।
ਏਕ ਦਿਵਸ ਮਨ ਐਸ ਬਿਚਾਰੀ । ਚਲਹਿਂ ਬਾਗ ਨਿਜ ਨੈਨ ਨਿਹਾਰੀ । 32 ॥
ਪੈਦੇ ਖਾਂ ਨਿਜ ਸੰਗ ਲਵਾਏ । ਬਾਗ ਮਧ ਸ੍ਰੀ ਗੁਰ ਤਬ[3] ਆਏ ।
ਕਾਰੀ ਘਨ ਘਟ ਬਿਰਛ ਉਪਾਰੀ । ਮਨੋ ਰੈਨ ਨਿਜ ਨੈਨ ਨਿਹਾਰੀ ॥ 33 ॥

---

[1]ਅ ਪੋਥੀ ਹਮ [2]ੲ ਪੋਥੀ ਵਿਚੋਂ [3]ਅ ਪੋਥੀ ਸਤਿਗੁਰੂ

## ਦੋਹਰਾ

ਭਾਂਤ ਭਾਂਤ ਹੋਵਤ ਤਹਾਂ ਮੋਰਨ ਸਬਦ ਅਪਾਰ ।
ਬਿਰਛਨ ਘਟਾ ਸੰਭਾਰ ਕੈ ਪਾਇਲ ਕਰੈ ਬਿਚਾਰ ॥ 34 ॥

## ਸੋਰਠਾ

ਕੀਨੋ ਬਹੁਤ ਆਨੰਦ ਸਤਿਗੁਰ ਬਾਗ ਨਿਹਾਰ ਕੈ ।
ਬਾਗ ਨਿਸਾ ਗੁਰ ਚੰਦ ਕਹਿ ਲਗਿ ਉਪਮਾ ਕਵਿ ਕਹੈ ॥ 35 ।

## ਸਵੈਯਾ

ਫੂਲ ਸੁਫੇਦ ਨਿਖਯਤ੍ਰ ਬਿਰਾਜ ਅਰਾਕ ਸੁ ਸੁੰਦਰ ਰਾਹੁ ਸਹਾਈ ।
ਬਾਗ ਨਿਸਾ ਗੁਰ ਚੰਦ ਨਿਹਾਰ ਸੁ ਹਰਖ ਕੀਓ ਜਨ ਸੰਪਤ ਪਾਈ ।
ਖਾਨ ਪ੍ਰਸੰਨ ਭਯੋ ਮਨ ਮਹਿ ਉਪਮਾਂ ਬਹੁ ਬਾਰ ਬਿਨੈ ਅਤਿ ਗਾਈ ।
ਬਹੁਤ ਆਨੰਦ ਚਕੋਰ ਕੀਓ ਗੁਰ ਰੂਪ ਨਿਹਾਰ ਸੁ ਆਨੰਦ ਪਾਈ ॥ 36 ॥

## ਚੌਪਈ

ਯੋਂ ਪ੍ਰਭ ਜੀ ਸਭ ਬਾਗ ਨਿਹਾਰਿਓ । ਫੂਲ ਪਤ੍ਰ ਦਿਖ ਆਨੰਦ ਧਾਰਿਯੋ ।
ਕਿਸੀ ਔਰ ਸੁਭ ਥਾਨ ਦਿਖਾਏ । ਬੈਠੇ ਗੁਰ ਧਰਿ ਹਰਖ ਮਹਾਏ ॥ 37 ॥
ਪੈਦੇ ਖਾਂ ਕੋ ਨਿਕਟ ਬੈਠਾਯੋ । ਬਾਗ ਉਪਮ ਤਬ ਸ੍ਰੀ ਮੁਖ ਗਾਯੋ ।
ਪੈਦੇ ਖਾਂ ਮਨ ਹਰਖ ਧਰਾਵਉ । ਹਮ ਸੋ ਚੌਪਰੰ ਖੇਲ ਮਚਾਵਉ ॥ 38 ॥
ਤਬ ਗੁਰ ਚੌਪਰ ਖੇਲ ਮਚਾਈ । ਭਾਂਤ ਭਾਂਤ ਕੇ ਦਾਵ ਧਰਾਈ[1] ।
ਪਰਤ ਦਾਵ ਸਤਿਗੁਰ ਜੋ ਮਾਂਗੈ । ਚਾਹਤ ਖਾਨ ਨ ਆਵਤ ਆਗੈ ॥ 39 ॥
ਤਬ ਲਉ ਏਕ ਪਠਾਨ ਸੁ ਆਯੋ । ਭਾਂਜ ਖਾਇ ਕਿਹੁੰ ਓਰ ਸਿਧਾਯੋ ।
ਤਿਸੀ ਠਵਰ ਸੋਈ ਚਲ ਆਇ । ਕ੍ਰਿਪਾ ਸਿੰਧ ਜਹਿਂ ਖੇਲ ਰਚਾਇ ॥ 40 ॥
ਮੁਸਾਹਿਬ ਬਡੋ ਸ਼ਾਹਿ ਕਾ ਜਾਨੋ । ਸ਼ਾਹਿਜਹਾਂ ਤਹਿਂ ਰਾਖਤ ਮਾਨੋ ।
ਸਭਾ ਮਧ ਜਬ ਹੀ ਚਲ ਆਵੈ । ਹਜ਼ਰਤ ਤਿਸ ਕੋ ਨਿਕਟ[2] ਬਿਠਾਵੈ ॥ 41 ॥

## ਦੋਹਰਾ

ਸ਼ਾਹਜਹਾਂ ਮਨ ਕੋਪ ਕਰ ਦੀਨੀ ਸੈਨ ਅਪਾਰ ।
ਪਹਾੜ ਓਰ ਤਹਿਂ ਭੇਜਿਯੋ ਸ਼ਸਤ੍ਰ [ਅਸਤ੍ਰ][3] ਬਹੁ ਧਾਰ ॥ 42 ।
ਚਲਯੋ ਖਾਂਨ ਤਹਿਂ ਪਾਇ ਕੈ ਬਹੁ ਜੁਧ ਕੀਨਾ ਤਾਂਹਿ ।
ਨਿਜ ਸੈਨਾ ਹਤ ਦੇਖ ਕੈ ਭਾਜਿਯੋ ਅਤਿ ਦੁਖ ਪਾਹਿ ॥ 43 ॥

## ਚੌਪਈ

ਆਇ ਸ਼ਾਹਿ ਕੇ ਨਿਕਟ ਪੁਕਾਰਾ । ਹਜਰਤ ਰਾਜਾ ਬਲੀ ਅਪਾਰਾ ।
ਸੈਨ ਸਭੈ ਹਮਰੀ ਹਤ ਕੀਨੀ । ਮਮ ਮਾਰਨ ਕੀ ਆਗਿਆ ਦੀਨੀ ॥ 44 ॥

---

[1]ਅ ਪੋਥੀ ਚਲਾਈ [2]ਅ ਤੇ ੲ ਪੋਥੀ ਪਾਸਿ [3]ਅ ਪੋਥੀ ਵਿਚੋਂ

ਤੀਨਿ ਪਹਿਰ ਹੋਵੇ ਕਥਾ ਸੰਗਤਿ ਸੁਨੈ ਅਪਾਰ ।
ਭਾਂਤ ਭਾਂਤ ਸ੍ਰੀ ਕ੍ਰਿਸ਼ਨ ਗਾਥ ਪੰਡਤ[1] ਕਰੈ ਬਿਚਾਰ[1] ॥ 166 ॥

### ਚੌਪਈ

ਏਕ ਦਿਵਸ ਅਸ ਕਥਾ ਉਚਾਰੀ । ਲਖ ਜੋਜਨ ਜਮ ਪੈਂਡ ਬਿਚਾਰੀ ।
ਸਨੈ ਸਨੈ ਨਰ ਪੈਂਡਾ ਕਰੈ । ਏਕ ਬਰਸ ਮਹਿ ਪਾਰ ਉਤਰੈ ॥ 167 ॥
ਪੰਡਤ ਜਬ ਅਸ ਰਾਇ ਪ੍ਰਕਾਸਾ । ਚਾਰ ਸਿਖ ਮਿਲ ਕੀਨ ਬਿਲਾਸਾ ।
ਭਾਈ ਸੁੰਦਰ [ਅਰੁ][2] ਭਾਈ ਲਾਲਾ । ਭਾਈ ਮਈਆ ਔਰ ਨਿਹਾਲਾ ॥ 168 ॥
ਇਨ ਚਾਰੋਂ ਆਪਸ ਮਹਿ ਕਹਾ । ਪੰਡਤ ਰਾਹੁ ਦੂਰ ਬਡ ਕਹਾ ।
ਭਾਈ ਸੁੰਦਰ ਤਬੈ ਉਚਾਰਾ । ਕ੍ਰਿਪਾ ਕਰਹਿ ਜੇ ਗੁਰ ਕਰਤਾਰਾ ॥ 169 ॥
ਚਾਰ ਪਹਿਰ ਮਹਿ ਸਭ ਲੰਘ ਜਾਵਉ । ਸਤਿਗੁਰ ਦਇਆ ਖੇਦ[3] ਨਹਿੰ ਪਾਵਉਂ ।
ਦੋਇ ਜਾਮ ਲਾਲੇ ਸੁ ਉਚਾਰੇ । ਏਕ ਜਾਮ ਮਈਆ ਨਿਰਧਾਰੇ ॥ 170 ॥

### ਦੋਹਰਾ

ਭਾਈ ਨਿਹਾਲੇ ਤਬ ਕਹਾ ਜਉ ਗੁਰ ਹੋਹਿੰ ਕ੍ਰਿਪਾਲ ।
ਏਕ ਨਿਮਖ ਲੰਘ ਜਾਇ ਹੌ ਕਿਤਕ ਪੈਂਡ ਇਹ ਖਯਾਲ ॥ 171 ॥
ਆਪਸ ਮੈਂ ਜਬ ਅਸ[4] ਕਹਾ ਸਿਖਨ ਅਪਨ ਬਿਚਾਰ ।
ਅਤਿ ਬਿਸਮਹਿੰ ਪੰਡਤ ਭਯੋ ਸਿਖਨ ਓਰ ਨਿਹਾਰ ॥ 172 ॥

### ਅੜਿਲ

ਪੁਨ ਸਤਿਗੁਰ ਸਿਉ ਕਹੀ ਬਾਤ ਸਭ ਜਾਇ ਕੈ ।
ਮਹਾਰਾਜ ਸਿਖ ਭਾਖਤ ਐਸ ਬਨਾਇ ਕੈ ।
ਕੈ ਪੁਰਾਨ ਇਹ ਝੂਠ ਮਿਥਯਾ ਸਿਖ ਗਾਵਹੀ ।
ਹੋ ਚਾਰ ਜਾਮ ਮਧ ਨਿਮਖ ਪਾਰ ਕਿਮ ਜਾਵਹੀ ॥ 173 ॥

### ਚੌਪਈ

ਸ੍ਰੀ ਮੁਖ ਸਿਉ ਗੁਰ ਕੀਨ ਉਚਾਰਾ । ਭਾਈ ਗੁਰਦਾਸ ਕਹੋ ਨਿਰਧਾਰਾ ।
ਤਬ ਭਾਈ ਗੁਰ ਆਗਿਆ ਪਾਇ । ਹਾਥ ਜੋਰ ਅਸ ਬਚਨ ਅਲਾਇ ॥ 174 ॥
ਸੁਨ ਪੰਡਤ ਏ ਵੇਦ ਪੁਰਾਨਾ । ਜਗਤ ਲੋਗ ਤਾੜਤ ਬਿਧ ਨਾਨਾ ।
ਗੁਰ ਸਿਖਨ ਪਰ ਬਲ ਨਹੀਂ ਪਾਵੇ । ਧਰਮਰਾਇ ਮਨ ਮਹਿ ਭੈ ਖਾਵੇ ॥ 175 ॥
ਸਰਬ ਕਲਾ ਗੁਰ ਨਾਨਕ ਕੇਰੀ । ਏਕ ਰੂਪ ਇਹ ਭੇਦ ਨ ਹੇਰੀ ।
ਗੁਰ ਨਾਨਕ ਕੀ ਸਿਖੀ ਭਾਰੀ । ਮੋਤੇ ਕਹੀ ਨਾ ਬਾਤ ਬਿਚਾਰੀ ॥ 176 ॥
ਜਿਤਨੋ ਬਲ ਹੋਵਤ ਹੈ ਮਾਂਹੀ । ਤਿਤਨੇ ਦੌਰਤ ਸੰਸਾ ਨਾਹੀਂ ।
ਇਨ ਸਿਖਨ ਮਹਿ ਬਲ ਹੈ ਐਸਾ । ਕ੍ਰਿਪਾ ਸਿੰਧ ਦੀਨਾ ਹੈ ਜੈਸਾ ॥ 177 ॥

---

[1]ਅ ਤੇ ੲ ਪੋਥੀ ਕਰਹਿ ਬਿਸਤਾਰ [2]ਅ ਪੋਥੀ ਵਿਚੋਂ [3]ਅ ਪੋਥੀ ਕਸ਼ਟ [4]ਅ ਪੋਥੀ ਇਮ

## ਦੋਹਰਾ

ਜੋ ਸਤਿਗੁਰ ਕ੍ਰਿਪਾ ਕਰਹਿੰ ਨਿਮਖ ਨ ਲਾਗੇ ਜਾਤ ।
ਪ੍ਰਭ ਕ੍ਰਿਪਾ ਜਮ ਤੇ ਛੁਟੇ ਐਸ ਬਚਨ ਬਿਖਯਾਤ ॥ 178 ॥

ਸਤਿਗੁਰ ਮਹਿਮਾ ਅਗਮ ਹੈ ਮੋ[1] ਤੇ ਕਹੀ ਨ ਜਾਇ ।
ਸੇਸ ਸਹਿਸ ਜਿਹਵਾ ਧਰੀ ਨੇਤਿ ਨੇਤਿ ਮੁਖ ਗਾਇ ॥ 179 ॥

## ਚੌਪਈ

ਅਸ ਕਹਿ ਭਾਈ ਚਰਨਨ ਪਰਾ । ਕ੍ਰਿਪਾ ਸਿੰਧ ਕੇ ਆਨੰਦ ਭਰਾ ।
ਇਹ ਸੁਨ ਪੰਡਤ ਚਿੰਤਾ ਕੀਨੀ । ਜਗਤਿ ਪੂਜ ਗਤਿ ਮੈਂ ਨਹਿੰ ਚੀਨੀ ॥ 180 ॥

ਸਰਬ ਚਰਿਤ ਕੇ ਕਰਨੇਹਾਰੇ । ਤਾ ਸਿਉਂ ਕਹਿ ਹੋ ਕਥਾ ਉਚਾਰੇ ।
ਅਸ ਬਿਚਾਰ ਤਬ ਸੀਸ ਨਿਵਾਯੋ । ਤ੍ਰਾਹਿ ਤ੍ਰਾਹਿ ਗੁਰ ਸਰਨੀ ਆਯੋ ॥ 181 ॥

ਬਡ[2] ਅਪਰਾਧ ਮੋਹਿ ਤੇ ਭਯੋ । ਤੂੰ ਕਰਤਾ ਤੂੰਹਿ ਕਥਾ ਸੁਨਯੋ ।
ਛਿਮੋਂ ਭੂਲ ਮਮ ਸਿਖ ਸੁ ਕੀਜੈ । ਸਿਦਕ ਭਿਛ[3] ਮੋਕਉ ਪ੍ਰਭ ਦੀਜੈ ॥ 182 ॥

ਕ੍ਰਿਪਾ ਦ੍ਰਿਸ਼ਟ ਕਰਿ ਦੀਨ ਦਯਾਲਾ । ਸਿਖ ਕੀਯੋ ਪੰਡਤ ਤਿੰਹ ਕਾਲਾ ।
ਦਿਬ [ਦ੍ਰਿਸਟਿ][4] ਪੰਡਤ ਹ੍ਵੈ ਗਈ । ਏਕ ਨਿਮਖ ਜਮਰਾਹਿ ਦਿਖਈ ॥ 183 ॥

## ਦੋਹਰਾ

ਤਬੈ ਪ੍ਰਭੂ ਆਗਿਆ ਕਰੀ ਕਰੋ ਕਥਾ ਨਿਰਧਾਰ ।
ਲੈ ਆਗਿਆ ਸ੍ਰੀ ਗੁਰੂ ਤੇ ਪੰਡਤ ਕੀਨ ਉਚਾਰ ॥ 184 ॥

ਭਾਂਤ ਭਾਂਤ ਹੋਵਤ ਕਥਾ ਨਿਤ ਨੌਤਨ ਨਿਰਧਾਰ ।
ਏਕ ਚਿਤ ਸੰਗਤਿ ਸੁਨੈ ਕ੍ਰਿਪਾ ਸਿੰਧ ਕਰਤਾਰ ॥ 185 ॥

## ਚੌਪਈ

ਜਨਮ ਅਸਟਮੀ ਜਬ ਦਿਨ ਆਯੋ । ਮੰਗਲ ਦਰਬ ਗੁਰੂ ਮੰਗਾਯੋ ।
ਕਥਾ ਭਾਗਵਤ ਕੀ ਪੂਰੀ ਭਈ । ਸਭ ਸੰਗਤਿ ਮਨ ਆਨੰਦ ਲਈ ॥ 186 ॥

ਪੰਡਤ ਭੋਗ ਕਥਾ ਕਾ ਪਾਯੋ । ਸ੍ਰੀ ਸਤਿਗੁਰ ਬਹੁ ਦਰਬ ਚੜ੍ਹਾਯੋ ।
ਸੰਗਤਿ ਭੇਟ ਧਰੀ ਬਿਧਿ ਨਾਨਾ । ਆਨੰਦ ਹੋਵਤ ਅਨਿਕ ਵਿਧਾਨਾ ॥ 187 ॥

ਭੇਟ ਚੜੀ ਤਬਹੀ ਬਹੁ ਅਨਗਨ । ਪੁਤ੍ਰ ਪੌਤ੍ਰ ਲੌ[6] ਖਾਹਿੰ ਸੁ ਬ੍ਰਹਮਨ ।
ਪੁਨ ਪੰਡਤ ਬਿਦਿਆ ਗੁਰ ਕੀਨੋ । ਸਿਖੀ ਦਾਨ ਤਿਸੀ ਕਉ ਦੀਨੋ ॥ 188 ॥

ਹਰਿ ਗੋਬਿੰਦ ਕੇ ਚਰਿਤ ਅਪਾਰਾ । ਨੇਤਿ ਨੇਤਿ ਮੁਖ ਚਾਰ ਉਚਾਰ ।
ਤੁਛ ਜੀਵ ਮਮ ਜੀਵ ਉਚਾਰੋ । ਛਿਮੋ ਭੂਲ ਨਿਜ ਦਾਸ ਬਿਚਾਰੋ ॥ 189 ॥

---

[1]ਅ ਪੋਥੀ ਹਮ [2]ਅ ਤ ਏ ਪੋਥੀ ਘੋਰ [3]ਅ ਪੋਥੀ ਦਾਨ [4]ਅ ਪੋਥੀ ਵਿਚੋਂ [5]ਅ ਪੋਥੀ ਲਗਿ

**ਦੋਹਰਾ**

ਅਬੈ ਧਿਆਇ ਪੂਰਨ ਕੀਓ ਸ੍ਰੀ ਸਤਿਗੁਰ ਪ੍ਰਸੰਗ ।
ਪੜੇ ਸੁਨੇ ਜੋ ਪ੍ਰੇਮ ਕਰ ਹੋਇ ਸੁਧ ਜਿਮ ਗੰਗ ॥ 190 ॥

ਆਗੇ ਯਹਿ ਕਥ ਹੋਇਗੀ ਜਾਵਹਿਂ ਗੁਰ ਰਮਦਾਸ ।
ਸਾਹਿਬ ਬੁਢਾ ਅੰਤ ਪਿਖ ਭੇਜ ਸਿਖ ਗੁਰ ਪਾਸ ॥ 191 ॥

ਇਤਿ ਸ੍ਰੀ ਗੁਰ ਬਿਲਾਸ ਚਾਰ ਸਾਖੀ ਬਰਨੰਨ ਨਾਮੰ ਪਰ ਦਸਮੋ ਧਿਆਇ ਮਸਤ ਸੁਭ ਮਸਤ ॥ 15 ॥ ਵਾਹਿਗੁਰੂ ॥

## ਅਧਿਆਇ ਸੋਲਵਾਂ

### ਚੌਪਈ

ਸੁਨੋ ਸੰਤ ਅਬ ਕਥਾ ਉਚਾਰਉ । ਤੁਮਰੇ ਚਿਤ ਕਉ ਭਰਮ ਨਿਵਾਰਉਂ ।
ਹਰਿ ਗੋਬਿੰਦ ਕੋ ਚਰਿਤ ਅਨੰਤਾ ।[1] ਪੰਕਜ ਜਾ ਸੁ ਪਾਵਤ ਨ ਅੰਤਾ[1] ॥ 1 ॥

ਹਰਿ ਗੋਵਿੰਦ ਗੁਰ ਚਰਿਤ ਮਹਾਏ । ਦੋਇ ਮਾਸ ਗੁਰ ਇਹਾਂ ਬਿਤਾਏ ।
ਸਾਹਿਬ ਬੁਢੇ ਕਥਾ ਪ੍ਰਕਾਸਉਂ । ਜਿਹ ਬਿਧ ਸੁਨੀ ਦਯਾ ਨਿਧ ਪਾਸਉਂ ॥ 2 ॥

ਅਸੂ ਸੁਦੀ ਪੰਚਮੀ ਕੇਰੀ । ਦਰਸਨ ਕਰਯੋ ਗੁਰ ਅਰਜਨ ਕੇਰੀ ।
ਸਾਹਿਬ ਬੁਢਾ ਚਰਨਨ ਪਰਿਯੋ । ਗੁਰ ਦਰਸ਼ਨ ਕਰ ਆਨੰਦ ਭਰਿਯੋ ॥ 3 ॥

ਸ੍ਰੀ ਮੁਖ ਐਸੇ ਬਚਨ ਉਚਾਰੇ । ਸੁਨੋ ਬਚਨ ਭਾਈ ਨਿਰਧਾਰੇ ।
ਗੁਰ ਨਾਨਕ ਬਚ ਪੂਰੇ ਭਏ ! ਛਠਮ ਗੁਰੂ ਨੇਤ੍ਰੀ ਦ੍ਰਿਸਟਏ[2] ॥ 4 ॥

### ਦੋਹਰਾ

ਅਬ ਚਾਲੋ ਗੁਰ ਧਾਮ ਮੈ ਸਤਿਗੁਰ ਰੂਪ ਸਮਾਇ ।
ਹਰਿ ਗੋਬਿੰਦ ਬੁਲਾਇ ਗੁਰ ਨਿਜ ਸੁਤਿ ਬਾਂਹਿ ਫਰਾਇ[3] ॥ 5 ॥

ਗੁਰ ਅਰਜੁਨ ਅੰਤਰ ਭਏ ਐਸ ਬਚਨ ਮੁਖ ਭਾਖ ।
ਸਾਹਿਬ ਬੁਢਾ ਹਰਖ ਧਰ ਨਿਜ ਤਿਆਰੀ ਚਿਤ ਲਾਖ ॥ 6 ॥

### ਚੌਪਈ

ਏਕ ਸਿਖ ਤਬ ਲੀਨ ਬੁਲਾਈ । ਭਾਂਤ ਭਾਂਤ ਤਹਿੰ ਕਹਿ ਸਮਝਾਈ ।
ਹਰਿ ਗੋਵਿੰਦ ਗੁਰ ਪੈ ਤੁਮ ਜਾਵਓ । ਚਰਨ ਕਮਲ ਪਰ ਸੀਸ ਨਿਵਾਵਓ ॥ 7 ॥

ਪੁਨ ਕਹਿ ਸਮਾ ਅੰਤ ਮਮ[4] ਆਯੋ । ਚਿਤ ਚਾਹਤ ਤਵ ਦਰਸ ਕਰਾਯੋ ।
ਜੈਸ ਦ੍ਰੋਪਤੀ ਕਰੀ ਸਹਾਇ । ਗਜ ਗ੍ਰਾਹ ਤੇ ਲੀਨ ਛੁਡਾਇ ॥ 8 ॥

ਤੈਸੇ ਅੰਤ ਸਮਾ ਮਮ ਜਾਨਾ । ਦੇਹੁ ਦਰਸ ਮੋਹਿ ਕ੍ਰਿਪਾ ਨਿਧਾਨਾ ।
ਅਸ ਬਿਨਤੀ ਕਰ ਸਿਖ ਪਠਾਯੋ । ਹਰਿ ਗੋਬਿੰਦ ਪੁਰ ਸੋ ਚਲ ਆਯੋ ॥ 9 ॥

ਸ੍ਰੀ ਸਤਿਗੁਰ ਕੇ ਸਨਮੁਖ ਜਾਈ । ਚਰਨ ਬੰਦ ਬਹੁ ਬਿਨਤ ਸੁਨਾਈ ।
ਅੰਤਰਜਾਮੀ ਗੁਰੂ ਅਵਤਾਰੀ । ਜਾਨ ਗਏ ਸਭ ਹੀ ਨਿਰਧਾਰੀ ॥ 10 ॥

---

[1]ਅ ਪੋਥੀ ਬ੍ਰਹਮਾ ਜਾਸੁ ਨ ਪਾਵਤ ਅੰਤਾਂ [2]ਅ ਪੋਥੀ ਪਿਖ ਲਏ [3]ੲ ਪੋਥੀ ਗਹਾਇ [4]ੲ ਪੋਥੀ ਮੋਹਿ

### ਦੋਹਰਾ

ਸਭ ਸਿਖਨ ਕੋ ਬੋਲ ਕਰਿ ਔ ਭਾਈ ਗੁਰਦਾਸ ।
ਸਾਹਿਬ ਬੁਢੇ ਯਾਦ ਕੀਯੋ ਸ੍ਰੀ ਮੁਖ ਕੀਨ ਪ੍ਰਕਾਸ ॥ 11 ॥
ਨਿਜ ਹੈ ਤੁਰਤ ਮੰਗਾਇਯੋ ਸਤਿਗੁਰ ਕ੍ਰਿਪਾ ਨਿਧਾਨ ।
ਨਗਰ ਲੋਕ ਸੁਨ ਪਾਇਓ ਸਤਿਗੁਰ ਕਰਤ ਪਿਆਨ ॥ 12 ॥

### ਚੌਪਈ

ਨਗਰ ਲੋਕ ਤਜ ਕੇ ਸਭ ਕਾਜਾ । ਆਇ ਕਰਹਿੰ ਬਿਨਤੀ ਮਹਾਰਾਜਾ ।
ਹਮ ਭੀ ਤੁਮਰੇ ਸਾਥ ਸਿਧਾਵਹਿੰ । ਜਨਮ ਸੁਫਲ ਕਰ ਬਹੁ ਸੁਖ ਪਾਵਹਿੰ ॥ 13 ॥
ਹਮੇਂ ਨ ਤਯਾਗੋ ਤੁਮ ਬਿਨ ਦੁਖ ਹੋਈ । ਕਰਹੈ ਖੇਦ ਦੁਸਟ ਹੈ ਜੋਈ ।
ਕ੍ਰਿਪਾ ਸਿੰਧ ਮਨ ਆਨੰਦ ਪਾਯੋ । ਨਗਰ ਲੋਕ ਕਉ ਧੀਰ ਧਰਾਯੋ[1] ॥ 14 ॥
ਰਹੋ ਧਾਮ ਸੇਵਾ ਸਿਖ ਕਰੋ । ਸਤਿਨਾਮ ਰਿਦ ਮਹਿ ਤੁਮ ਧਰੋ ।
ਭਾਈ ਨਿਹਾਲੂ ਤਬੈ ਬੁਲਾਯੋ । ਸ੍ਰੀ ਮੁਖ ਸਿਉਂ ਅਸ ਬਚਨ[2] ਅਲਾਯੋ ॥ 15 ॥
ਨਗਰ ਲੋਕ ਕੀ ਰਛਯਾ ਕਰੋ । ਇਹ ਠਾਂ ਰਹੋ ਹਰਖ ਮਨ ਧਰੋ ।
ਕਛੁ ਸੈਨਾ ਤਿੰਹ ਸੰਗਿ ਕਰਾਈ । ਆਗਿਆ ਕਰੋ ਧਰਉਂ ਚਿਤ ਲਾਈ ॥ 16 ॥

### ਦੋਹਰਾ

ਭਾਈ ਨਿਹਾਲੂ ਸੌਂਪਿਓਂ ਨਗਰ ਸੈਨ ਦੇ ਸਾਥ ।
ਕ੍ਰਿਪਾ ਸਿੰਧ ਪਯਾਨਾ ਕੀਓ ਔਰ ਸੁਨੋ ਤੁਮ ਗਾਥ ॥ 17 ॥
ਭਾਈ ਗੁਰਦਾਸ ਕਉ ਸੰਗ ਲੈ ਸਾਥ ਸੂਰ ਅਨਪਾਰ ।
ਹੈ ਸਵਾਰ ਸਤਿਗੁਰ ਭਏ ਕੋ ਕਵਿ ਸਕੈ ਉਚਾਰ ॥ 18 ॥

### ਚੌਪਈ

ਚਲੇ ਚਾਲ ਨਾਗਰ ਕੇ ਨੈਨ । ਸੁੰਦਰ ਮਨੋ ਚਾਤਰੀ ਬੈਨ ।
ਭਵਾਨੀ ਬਾਹਨ ਕਿਧੋ ਸੁਹਾਯੋ । ਤੁਰੰਗ ਤੀਰ ਮਾਨੋ ਲਖ ਪਾਯੋ ॥ 19 ॥
ਕਿਧੋਂ ਅੰਜਨੀ ਪੁਤ ਚਲਿਯੋ ਹੈ । ਜੀਵਨ ਹਿਤੇ ਸ਼ਿਤਾਬ ਧਯੋ ਹੈ ।
ਕਿਧੋਂ ਗਰੜ ਦੌੜਿਯੋ ਬਲਵਾਨਾ । ਅਸ ਛਬ ਹ੍ਵੈ ਹਯ ਕ੍ਰਿਪਾ ਨਿਧਾਨਾ ॥ 20 ॥
ਸਤਿਗੁਰ ਰੂਪ ਦੇਖ ਸਭਿ ਮੋਹੈ । ਪੰਥੀ ਲੋਕ ਜੇਊ ਮੁਖ ਜੋਹੇ ।
ਨਾਮਦੇਵ ਕੇ ਦੇਹੁਰੇ ਆਏ । ਭਗਤ ਜਾਨ ਤਿਨ ਦਰਸ਼ਨ ਪਾਏ[3] ॥ 21 ॥
ਉਤਰ ਤੁਰੰਗ ਤੇ ਕੀਨ ਪ੍ਰਨਾਮ । ਦਾਸ ਕਵੀ ਕਰ ਪੂਰਨ ਕਾਮ ॥
ਪੁਨ ਪ੍ਰਭ ਚਲੇ ਤੁਰਤ ਤਹਿੰ ਜਾਈ । ਰਮਦਾਸ ਓਰ ਮਨ ਆਨੰਦ ਪਾਈ ॥

### ਦੋਹਰਾ

ਰੈਨ ਪੰਥ ਟਿਕ ਸ੍ਰੀ ਗੁਰੂ ਦਲੇ ਸੁ ਪ੍ਰਾਤਹਕਾਲ ।
ਨੌਮ ਥਿਤ ਰਮਦਾਸ ਮਹਿ ਪਹੁੰਚੇ ਗੁਰੁ[4] ਕਿਰਪਾਲ ॥ 23 ॥

---

[1]ੲ ਪੋਥੀ ਿ ਧਾਯੋ [2]ਅ ਪੋਥੀ ਬੈਨ [3]ਅ ਤੇ ੲ ਪੋਥੀ ਸੀਸ ਨਿਵਾਏ [4]ਅ ਪੋਥੀ ਪ੍ਰਭੁ

ਪੰਥ ਕਥਾ ਜੇ ਕਵਿ ਕਹੈ ਬਾਢੇ ਗ੍ਰਿੰਥ ਅਪਾਰ ।
ਤਾਂਤੇ ਕਰਹੁੰ ਸੰਕੋਚ ਸਿਉ ਸੁਨਹੁ ਸੰਤ ਨਿਰਧਾਰ ॥ 24 ॥

## ਚੌਪਈ

ਸਾਹਿਬ ਬੁਢੇ ਇਮ ਸੁਨ ਪਾਏ । ਧਾਰ ਕ੍ਰਿਪਾ ਸ੍ਰੀ ਗੁਰ ਹੈ ਆਏ ।
ਉਠਾ ਹਰਖ ਧਰ ਹਰਖ ਨ ਮਾਵੈ । ਚਲਾ ਲੈਨ ਗੁਰ ਚਲਯੋ ਨ ਜਾਵੈ ॥ 25 ॥
ਹਰਖ ਸਮੁੰਦ ਬੀਚ ਭਯੋ ਲੀਨਾ । ਰਹਿਯੋ ਬੈਠ ਕਛੂ ਦ੍ਰਿਸ਼ਟ ਨਾ ਚੀਨਾ ।
ਕ੍ਰਿਪਾ ਸਿੰਧ ਤਤਛਿਨ ਤਿਹ ਆਏ । ਬੁਢੇ ਲਗਾ ਸਮਾਧ ਲਗਾਏ ॥ 26 ॥
ਗੁਰੁ ਨਾਨਕ ਸਮ ਬੁਢਾ ਜਾਨਾ । ਚਰਨ ਗਹੇ ਤਬ ਕ੍ਰਿਪਾ ਨਿਧਾਨਾ ।
ਏਕ ਰੂਪ ਧਰ ਚਰਨ ਗਹਾਏ । ਦੂਤੀ ਰੂਪ ਤਿਹ ਹਰਿ ਪ੍ਰਗਟਾਏ ॥ 27 ॥
ਸਾਹਿਬ ਬੁਢਾ ਹਰਖਤ ਜਾਗਾ । ਚਰਨ ਕਮਲ ਗੁਰ ਕੇ ਰਸ ਪਾਗਾ ।
ਪਰਸਪਰ ਚਰਨ ਬੰਦਨਾ ਕਰੀ । ਚਰਚਾ ਕਰਤ ਮੁਕਤ ਕੀ ਘਰੀ ॥ 28 ॥

## ਦੋਹਰਾ

ਸਾਹਿਬ ਬੁਢਾ ਸਾਥ ਲੈ ਸ੍ਰੀ ਗੁਰ ਗ੍ਰਿਹ ਕਉ ਆਇ ।
ਭਾਂਤ ਭਾਂਤ ਸੇਵਾ ਕਰੀ ਮਨ ਮੋ[1] ਹਰਖ ਨ ਮਾਇ ॥ 29 ॥
ਭਾਈ ਗੁਰਦਾਸ ਚਰਨੀ ਲਗੋ ਬੁਢੇ ਕੇ ਤਬ ਆਇ ।
ਕੁਸਲ ਆਨੰਦ ਤਹਿ ਪੂਛ ਕੈ ਬੈਠੇ ਆਇਸ ਪਾਇ ॥ 30 ॥

## ਅੜਿਲ

ਸਾਹਿਬ ਬੁਢੇ ਕੇ ਚਰਨ ਸਿਖ ਸਭਹੀ ਪਰੇ ।
ਸਭਹਨ ਆਦਰ ਧਾਰ ਮਾਨ ਸਭ ਕਾ ਕਰੇ ।
ਸਾਹਿਬ ਬੁਢੇ ਹਰਖ ਅਧਿਕ ਚਿਤ ਧਾਰਿਯੋ ।
ਹੋ ਦਧ ਜਿਉਂ ਬਿਗਸੈ ਦੇਖ ਸਸੀ ਨਿਜ ਪਾਰਿਯੋ ॥ 31 ॥

## ਚੌਪਈ

ਹਰਿ ਗੋਬਿੰਦ ਸਿਉਂ ਚਰਚਾ ਕੀਨੀ । ਭਾਂਤ ਭਾਂਤ ਮਨ ਆਨੰਦ ਲੀਨੀ ।
ਅਨਿਕ ਭਾਂਤ ਪ੍ਰਸਾਦਿ ਕਰਾਏ । ਗਨੇ ਨਾ ਜਾਹਿ ਅਧਿਕ ਮਨ ਲਾਏ ॥ 32 ॥
ਸਭ ਸਿਖਨ ਕੋ ਡੇਰਾ ਦੀਨੋ । ਸੁੰਦਰ ਮੰਦਰ ਸੋਭ ਨਵੀਨੋ ।
ਕ੍ਰਿਪਾ ਸਿੰਧ[2] ਨਿਜ ਪਾਸ ਰਹਾਏ । ਦਰਸ ਕਰੋ ਮਨ ਆਨੰਦ ਪਾਏ ॥ 33 ॥
ਸ੍ਰੀ ਸਤਿਗੁਰ ਤਬ ਭੋਜਨ ਕੀਨਾ । ਸਾਹਿਬ ਬੁਢੇ ਹਰਖ ਸੁ ਲੀਨਾ ।
ਪ੍ਰੇਮ ਭੋਜ ਰਸ ਅਨਤ[3] ਪ੍ਰਕਾਰਾ । ਸ੍ਰੀ ਮੁਖ ਭਾਖਯੋ ਗੁਰ ਕਰਤਾਰਾ ॥ 34 ॥
ਤਬ ਸਿਖਨ ਕੋਉ ਭੋਜਨ ਦੀਨੋ । ਜਿੰਹ ਜਿੰਹ ਇਛੁ ਤੈਸ ਤਿਨ ਲੀਨੋ ।
ਸਭੇ ਤ੍ਰਿਪਤਿ ਹੋਇ ਡੇਰ ਸਿਧਾਏ । ਧਰ ਆਗਿਆ ਗੁਰ ਕੀ ਸੁਖ ਪਾਏ ॥ 35 ॥

---

[1]ਅ ਪੋਥੀ ਮਾਹਿ [2]ਅ ਤੇ ੲ ਪੋਥੀ ਨਿਧਾਨ [3]ਅ ਪੋਥੀ ਅਨਿਕ

### ਦੋਹਰਾ

ਸਾਹਿਬ ਬੁਢੇ ਨਿਕਟ ਤਬ ਹਰਖ ਸੈਨ ਭੂਅ ਕੀਨ ।
ਜਾਮ ਏਕ ਨਿਸ ਜਬ ਗਈ ਗੁਰ ਸਭ ਮਨ ਮਹਿ ਚੀਨ ॥ 36 ॥
ਬਚਨ ਤਬੈ ਗੁਰ ਅਸ ਕੀਆ ਹੇ ਸਾਹਿਬ ਮਹਾਰਾਜ ।
ਮਮ ਸਿਖ੍ਯਾ ਦੀਜੈ ਪ੍ਰਭੂ ਤੁਮ ਗੁਰ ਨਾਨਕ ਰਾਜ ॥ 37 ।

### ਝੂਲਨਾ ਛੰਦ

ਬੋਲੇ ਧਾਰ ਹੁਲਾਸ ਬਿਲਾਸ ਸੇਤੀ ਸਾਹਿਬ ਬੁਢਾ ਤੌ ਬਡੋ ਸੁਖ ਪਾਇ ਕੈ ਜੀ ।
ਤੁਮ ਬਡੇ ਰਣਧੀਰ ਅਧੀਰ ਨਿਜ ਅਰਿ ਕਰੋ ਲੇਹੁ ਪਿਤ ਬੈਰ ਸੁਖ ਪਾਇ ਕੈ ਜੀ ।
ਤੁਮ ਤਾਤ ਕਾ ਤਾਤ ਬਖ੍ਯਾਤ ਜਗ ਹੋਇਗਾ ਲੇਹਿ ਸਬ ਬੈਰ ਅਰ ਘਾਇ ਕੈ ਜੀ ।
ਤਿਸੈ ਸਿਖ ਬਲਵਾਨ ਜਹਾਨ ਪਰ ਬਲ ਧਰਹਿੰ ਪਾਇ ਹੈ ਤਾਜ ਸਿਰ ਲਾਇ ਕੈ ਜੀ ।
॥ 38 ॥

### ਚੌਪਾਈ

ਆਦਿ ਨਰਾਯਨ ਰੂਪ ਅਪਾਰਾ । ਕਰੇ ਚਰਿਤ ਤੁਮ ਅਨਿਕ ਪ੍ਰਕਾਰਾ ।
ਮਾਨੁਖ ਸਵਾਂਗ ਤੋਹਿ ਅਬ ਭਯੋ । ਗੋ ਦ੍ਵਿਜ[1] ਰਖ੍ਯਾ ਹਿਤ ਭਵ ਲਯੋ ॥ 39 ॥
ਅਸ ਕਹਿ ਅਬ ਗੁਰੂ ਚਰਨਨ ਪਰਿਯੋ । ਕਰੋ ਰਛ ਮੁਹਿ ਅਸ ਬਚਰਿਯੋ ।
ਕ੍ਰਿਪਾਸਿੰਧ ਤਬ ਉਪਮ ਕਰਾਈ । ਸਾਹਿਬ ਬੁਢੇ ਕੀ ਮਨ ਲਾਈ ॥ 40 ॥
ਪਦ ਪੰਕਜ[2] ਬੁਢੇ ਕੇ ਗਹੇ । ਮੈ ਹਉਂ ਦਾਸ ਬਚਨ ਗੁਰੂ ਕਹੇ
ਜੋ ਮਮ ਸੇਵ ਕਹੋ ਸੋ ਕਰੂੰ । ਜੋ ਆਗਿਆ ਸ੍ਰੀ ਮੁਖ ਤੇ ਰਰੂੰ ॥ 41 ॥
ਬਾਬੇ ਬੁਢੇ ਐਸ ਉਚਾਰੀ । ਤੁਮ ਹੋ ਕ੍ਰਿਪਾਸਿੰਧ ਅਵਤਾਰੀ ।
ਮਮ ਸੁਤ ਬਾਂਹ ਗਹੋ ਸੁਖ ਪਾਇ । ਸਾਹਿਬ ਭਾਨੂ ਤਬੈ ਬੁਲਾਇ ॥ 42 ॥

### ਦੋਹਰਾ

ਸਾਹਿਬ ਭਾਨੂੰ ਹਾਥ ਗਹਿ ਸੌਂਪਨ ਗੁਰੂ ਕੋ ਕੀਨ ।
ਦਯਾਸਿੰਧ ਕਰ ਪਕੜ ਕੈ ਸੀਸ ਧਾਰ ਨਿਜ ਲੀਨ ॥ 43 ॥
ਗੁਰ ਨਾਨਕ ਤੇ ਆਦਿ ਲੈ ਕ੍ਰਿਪਾ ਕਰਤ ਜਸ ਮੋਹਿ ।
ਤੈਸ ਕ੍ਰਿਪਾ ਇਸ ਪਰ ਕਰੈ ਸਾਹਿਬ ਭਾਨੂ ਤੋਹਿ ॥ 44 ॥

### ਚੌਪਈ

ਇਹ ਬਿਧ ਚਰਚਾ ਭਈ ਅਪਾਰ । ਕਹਿ [ਹਮ][3] ਕਥੈ ਸਰਬ ਬਿਸਤਾਰ ।
ਤਬ ਲੈ ਜਾਮ ਏਕ ਨਿਸ ਰਹੀ । ਸਾਹਿਬ ਬੁਢੇ ਗੁਰ ਸਿਉਂ ਕਹੀ ।
ਅਬ ਤਿਆਰੀ ਮੋਰੀ ਤੁਮ ਜਾਨੋ । ਪਾਂਚ ਗੁਰੂ ਆਏ ਅਨਮਾਨੋ ।
ਅਸ ਕਹ ਬੁਢੇ ਕੀਓ ਇਸਨਾਨਾ । ਸ੍ਰੀ ਸਤਿਗੁਰ ਤਬ ਮਜਨ ਠਾਨਾ ॥ 46 ॥

---

[1]ਅ ਤੇ ੲ ਪੋਥੀ ਬਿਪ੍ਰ [2]ਅ ਪੋਥੀ ਚਰਨ ਕਮਲ [3]ੲ ਪੋਥੀ ਵਿਚੋਂ

ਕਰ ਸਨਾਨ[1] ਬੈਠ ਤਬ ਗਏ । ਸਨਮੁਖ ਆਸਨ ਦੁਹੁਅਨ ਕਏ ।
ਜਪੁਜੀ ਪੜਨ ਲਗੋ ਮਨ ਲਾਈ । ਸਾਹਿਬ ਬੁਢਾ ਅਤਿ ਸੁਖਦਾਈ[2] ॥ 47 ॥

ਜਪੁਜੀ ਭੋਗ ਤਬੈ ਤਿਨ ਪਾਯੋ । ਪਾਂਚ ਗੁਰੁ ਤਬ ਦਰਸ ਦਿਖਾਯੋ ।
ਪਾਂਚ ਗੁਰੂ ਅਸ ਬਚਨ ਸੁਨਾਈ । ਧਰਮ[3] ਧਾਮ ਚਾਲੋ ਸੁਖ ਪਾਈ ॥ 48 ॥

## ਦੋਹਰਾ

ਸਾਹਿਬ ਬੁਢੇ ਹਰਖ ਸਿਉਂ ਪ੍ਰਿਥਮ ਬੰਦਨਾ ਕੀਨ ।
ਚਰਨ ਬੰਦ ਗੁਰ ਛਟਮ ਕੇ ਤਤ ਛਿਨ ਤਿਆਰੀ ਕੀਨ ॥ 49 ॥

ਕੁਸਾ ਡਾਰ ਆਸਨ ਕੀਓ ਨਵਮ ਦੁਆਰ ਕੋ ਸਾਧ ।
ਦਸਮ ਦਵਾਰ ਪ੍ਰਾਣ ਲਗੇ ਪਰਮ ਸਮਾਧਿ ਅਗਾਧ ॥ 50 ॥

## ਚੌਪਈ

ਸਾਹਿਬ ਬੁਢੇ ਪ੍ਰਾਨ ਸਿਧਾਏ । ਪਾਂਚ ਗੁਰੂ ਸੰਗ ਅਤਿ ਸੁਖ ਪਾਏ ।
ਹਰਿ ਗੋਬਿੰਦ ਗੁਰ ਤਬ ਇਹ ਕੀਨੋ । ਰਾਗੀ ਬੋਲ[4] ਨਿਕਟ ਤਬ ਲੀਨੋ ।
ਸ੍ਰੀ ਮੁਖ ਕਹਾ ਸਬਦ[5] ਤੁਮ ਗਾਵੋ । ਪ੍ਰਥਮ ਵਾਰ ਆਸਾ ਕੀ ਲਾਵੋ ।
ਗਾਵਤ ਮਾਰੂ ਸਬਦ ਅਪਾਰਾ । ਸਾਂਤਿ ਵੈਰਾਗੀ ਚਾਲੀ ਧਾਰਾ ॥ 52 ॥

ਤਬ ਲਉ ਚੜਿਯੋ ਭਾਨ ਅਰ ਘਾਈ । ਭਯੋ ਪ੍ਰਕਾਸ਼ ਅੰਧੇਰ ਵਿਹਾਈ ।
ਸ੍ਰੀ ਸਤਿਗੁਰ ਕੀ ਆਗਿਆ ਪਾਏ । ਭਾਂਤ ਭਾਂਤ ਤਬ ਦਰਬ ਲਯਾਏ ॥ 53 ॥

ਬਿਬਾਨ ਤਿਆਰੀ ਗੁਰਿ ਕਰਵਾਈ । ਜਰੀ ਬਾਦਲਾ ਬਹੁ ਬਿਧ ਲਾਈ ।
ਰਾਗੀ ਭੋਗ ਸਬਦ[6] ਕਾ ਪਾਯੋ । ਸ੍ਰੀ ਗੁਰ ਤਿਨ ਕਉ ਐਸ ਅਲਾਯੋ ॥ 54 ॥

## ਦੋਹਰਾ

ਮਾਰੂ ਡਖਣੇ ਵਾਰ ਕੋ ਅਬ ਗਾਵੋ ਸੁਰ ਊਚ ।
ਸਿਖ ਸੰਗਤਿ ਆਈ ਘਨੀ ਭਈ ਭੀਰ ਅਤਿ ਮੂਚ ॥ 55 ॥

ਏਕ ਓਰ ਸ੍ਰੀ ਗੁਰ ਲਗੈ ਦੂਜੇ ਭਾਨਾ ਸਾਥ ।
ਗੁਰਦਾਸ ਅਜਿਤਾ ਹਰਖ ਸਿਉ ਦੂਤੀ ਓਰ ਗਹਿ ਹਾਥ ॥ 56 ॥

## ਚੌਪਈ

ਚਾਰੋ ਲੀਨ ਬਿਬਾਨ ਉਠਾਈ । ਦੇਵਾਂਗਨ[7] ਸਭ ਦੇਖਨ ਆਈ ।
ਸੁਰਗ ਫੂਲ ਸਭ ਦੇਵਨ ਡਾਰੇ । ਬਾਜ ਬਜਾਏ ਅਨਿਕ ਪ੍ਰਕਾਰੇ ॥ 57 ॥

ਚੋਕੀ ਹੋਵਤ ਸਬਦ ਬਿਅੰਤਾ । ਕਿਉਂ ਨਾ ਹੋਹਿ ਜਿਹ ਗੁਰੂ ਭਗਵੰਤਾ ।
ਅਤਰ ਗੁਲਾਬ ਸੁ ਛਿਰਕ ਬਿਮਾਨਾ । ਸਭ ਕੇ ਮਨ ਵੈਰਾਗ ਮਹਾਨਾ ॥ 58 ॥

---

[1]ੲ ਪੋਥੀ ਇਸਨਾਨ [2]ਅ ਪੋਥੀ ਹੁਲਸਾਈ [3]ੲ ਪੋਥੀ ਅਪਨੇ [4]ਅ ਪੋਥੀ ਬੋਲਾਇ [5]ੲ ਪੋਥੀ ਬਾਣੀ [6]ੲ ਪੋਥੀ ਕੀਰਤਨ [7]ਅ ਪੋਥੀ ਸਭਾ

ਧਨ ਅਰ ਧਾਮ ਕੀ ਪ੍ਰੀਤਿ ਵਿਸਾਰੀ । ਚਿਖਾ ਓਰ ਦਿਖ ਸੁਗਮ ਸਵਾਰੀ ।
ਭਾਈ ਅਜਿਤੇ ਚਰਿਤ ਦਿਖਾਨਾ । ਸਭ ਕੈ ਸੀਚ ਛਤ੍ਰ ਦ੍ਰਿਸਾਨਾ ॥ 59 ॥
ਚੰਦਨ ਭਾਰ ਬਹੁਤ ਤਬ ਲਿਆਇ । ਰਚੀ ਚਿਤਾ ਬਡ ਊਚ ਸੁਹਾਇ ।
ਮੰਦਰ ਮਹਿ ਤਬ ਚਿਖਾ ਬਨਾਈ । ਮ੍ਰਿਤਕ ਕ੍ਰਿਯਾ ਸੋ ਸਭੀ ਕਰਾਈ ॥ 60 ॥

**ਦੋਹਰਾ**

ਚਿਖਾ ਊਪਰ ਜਬਹੀ ਧਰੀ ਸਾਹਿਬ ਬੁਢੇ ਦੇਹ ।
ਹਰਿ ਗੋਬਿੰਦ ਕੇ ਨੈਨ ਤੇ ਚਾਲਿਯੋ ਨੀਰ ਸਨੇਹ ॥ 61 ॥
ਸਾਹਿਬ ਭਾਨੂ ਨੈਨ ਤੇ ਚਲਿਯੋ ਨੀਰ ਪ੍ਰਵਾਹ ।
ਸਾਹਿਬ ਭਾਨੈ ਸ੍ਰੀ ਗੁਰੂ ਤਬੈ ਲਗਾਯੋ ਦਾਹ ॥ 62 ॥

**ਚੌਪਈ**

ਹਰਿ ਗੋਬਿੰਦ ਗੁਰੁ ਲਾਇ ਦਿਵਾਨ । ਬੈਠਤ ਭਏ ਸੁ ਕ੍ਰਿਪਾ ਨਿਧਾਨ ।
ਕਪਾਲ ਕ੍ਰਿਯਾ ਕਰ ਭਾਨਾ ਆਯੋ । ਲੈ ਗੁਰ ਸਾਥ ਇਸਨਾਨ ਕਰਾਯੋ ॥ 63 ॥

**ਦੋਹਰਾ**

ਕੀਰਤ[1] ਸੋਹਲਾ ਤਬ ਪੜਿਯੋ ਇਕ ਸਿਖ ਪ੍ਰੇਮ ਲਗਾਇ ।
ਕਰ ਅਰਦਾਸ ਬੈਠਤ ਭਯੋ ਸ੍ਰੀ ਗੁਰੁ ਆਇਸ ਪਾਇ ॥ 64 ॥

**ਚੌਪਈ**

ਪ੍ਰਸਾਦਿ ਵਰਤਾਇ ਨਿਜ ਡੇਰੇ ਆਏ । ਸੰਗਤਿ ਸਿਖ ਵਿਦਾ ਕਰਵਾਏ ॥
ਸਾਹਿਬ ਭਾਨਾ ਸਭ ਪਰਿਵਾਰਾ । ਦੀਨਾਨਾਥ ਗੁਰੂ ਕਰਤਾਰਾ ॥ 65 ॥
ਭਾਇ ਅਜਿਤਾ ਇਹ ਸਭ ਆਗੇ । ਹਾਥ ਜੋਰ ਬਚ ਕਹਿ ਅਨੁਰਾਗੇ ।
ਮਹਾਰਾਜ ਚਲਿ ਸਾਥ ਵਿਮਾਨਾ । ਸੀਸ ਛਤ੍ਰ ਸਭ ਕੇ ਅਨੁਮਾਨਾ ॥ 66 ॥
ਆਵਤ ਦੇਖਿਓ ਆਪ ਕੇ ਸੀਸ । ਕਿਆ ਇਹ [ਚਰਿਤ][2] ਭਯੋ ਜਗਦੀਸ ।
ਸ੍ਰੀ ਮੁਖ ਸਿਉ ਤਬ ਬਚਨ ਉਚਾਰੇ । ਜਾਵਤ ਸਭ ਮਨ ਮਰਨ ਨਿਹਾਰੇ ॥ 67 ॥

**ਦੋਹਰਾ**

ਆਵਤ ਚਿੰਤਾ ਧਾਮ ਕੀ ਦਾਰਾ ਸੁਤ ਸਿਉਂ ਪ੍ਰੀਤਿ ।
ਇਹ ਕਾਰਨ ਨਹਿ ਛਤ੍ਰ ਸਿਰ ਬਿਰਲਾ ਰਿਖਿ ਜਗਜੀਤ ॥ 68 ॥
ਸਾਹਿਬ ਭਾਨੇ ਸਿਉ ਤਬੈ ਦੀਨ ਧੀਰ ਕਹ ਬਾਤ ।
ਅਸਥਿਰ ਜਗ ਕੋਈ ਨਹੀਂ [ਸ੍ਰੀ][3] ਰਾਮ ਕ੍ਰਿਸ਼ਨ ਬਖਯਾਤ ॥ 69 ॥

**ਚੌਪਈ**

ਤਾਂਕੀ ਚਿੰਤ ਸਦਾ ਮਨ ਕਰੀਏ । ਅਨਹੋਨੀ ਹੋਇ ਸੁ ਚਿਤ ਬਿਚਰੀਏ ।
ਜਗ ਮਾਹਿ ਰੀਤਿ ਚਲਿਤ ਇਹ ਆਈ । ਕਰਿ ਕਾਰਜ ਸਭ ਕੂਚ ਕਰਾਈ ॥ 70 ॥

[1]ਅ ਪੋਥੀ ਕੀਰਤਨ [2]ੲ ਪੋਥੀ ਵਿਚੋਂ [3]ਅ ਪੋਥੀ ਵਿਚੋਂ

ਸੋ ਜੀਵਤ ਜਿਹ ਜਸ ਜਗ ਮਾਂਹੀ । ਗਾਵਤ ਨਰ ਨਿਜ ਬੰਧ ਕਟਾਹੀ ।
ਤਾਂਤੇ ਚਿਤ ਚਿੰਤਾ ਮਤ ਧਰੋ । ਨਿਜ ਪਿਤ ਜਸ ਪ੍ਰਗਟ ਸੁਨ ਬਰੋ ॥ 71 ॥
ਕਰ ਉਪਦੇਸ ਗਿਆਨ ਗੁਰੂ ਦੀਨੋ । ਸਾਹਿਬ ਭਾਨੋ ਦ੍ਰਿੜਤਾ ਕੀਨੋ ।
ਔਰ ਪ੍ਰਸੰਗ ਕਹਿ ਅਨਿਕ ਪ੍ਰਕਾਰਾ । ਗੁਰੂ ਸੁਨਾਏ ਤਾਂਹਿ ਸੁਧਾਰਾ ॥ 72 ॥
ਸਿਖ ਸੰਗਤਿ ਦੂਰੋ ਚਲ ਆਵੈ । ਸਾਹਿਬ ਭਾਨੋ ਕਉ ਸੁ ਬੁਲਾਵੈ ।
ਸਾਰੋ ਦਿਵਸ ਬਰਤ ਹੀ ਰਾਖਯੋ । ਪਰੀ ਰੈਨ ਸ੍ਰੀ ਗੁਰੂ ਅਸ ਭਾਖਯੋ ॥ 73 ॥

## ਦੋਹਰਾ

ਲਾਂਗਰੀ ਤਬ ਗੁਰੂ ਬੋਲ ਕੈ ਸ੍ਰੀ ਮੁਖ ਅਸ ਫੁਰਮਾਇ ।
ਪ੍ਰਸਾਦਿ ਤਿਆਰ ਤਤ ਛਿਨ ਕਰਹੁ ਕਛੂ ਦੇਰ ਨਹਿੰ ਲਾਇ ॥ 74 ॥
ਪ੍ਰਸਾਦਿ ਤਿਆਰ ਜਬਹੀ ਭਯੋ ਸਭ ਕੋ ਦੀਨ ਵਰਤਾਇ ।
ਸਾਹਿਬ ਭਾਨੇ ਸਿਉਂ ਗੁਰੂ ਆਪ ਛਕਿਓ ਸੁਖ ਪਾਇ ॥ 75 ॥

## ਚੌਪਈ

ਇਹ ਬਿਧਿ ਸਭਹਨ ਧੀਰ ਧਰਾਈ । ਕ੍ਰਿਪਾਸਿੰਧ ਮਨ ਆਨੰਦ ਪਾਈ ।
ਕੀਰਤਨ ਹੋਤ ਅਖੰਡ ਤਹਾਂ । ਦਯਾਸਿੰਧ ਇਸਥਿਤ ਹੈ ਜਹਾਂ ।
ਜਬ ਚੌਥੇ ਕਾ ਦਿਵਸ ਲਖਾਏ । ਮ੍ਰਿਤਕ [ਕ੍ਰਿਯਾ][1] ਕਰ ਫੂਲ ਚੁਨਵਾਏ ।
ਸਾਥ ਸਿਖ ਗੰਗਾ ਪਠ ਦੀਨੋ । ਅਨਗਨ ਦਰਬ ਸਾਥ ਤਿਨ ਲੀਨੋ ॥ 77 ॥
ਪਰਚਾਵਣ ਕਰਣ ਸਿਖ ਬਹੁ ਆਵਹਿੰ । ਨਿਤ ਨੂਤਨ ਕਛੂ ਵਾਰ ਨਾ ਪਾਵਹਿੰ ।
ਸ੍ਰੀ ਗੁਰ ਗ੍ਰਿੰਥ ਕਾ ਪਾਠ ਕਰਾਯੋ । ਭਾਈ ਗੁਰਦਾਸ ਕਰਤ ਸੁਖ ਪਾਯੋ ॥ 78 ॥

## ਦੋਹਰਾ

ਇਹ ਬਿਧ ਭਏ ਬਿਤੀਤ ਤਬ ਕਿਤਕ ਦਿਵਸ ਸੁਖ ਪਾਇ ।
ਤੇਰਵੇਂ ਕਾ ਦਿਨ ਆਯੋ ਸ੍ਰੀ ਗੁਰ ਅਸ[2] ਫੁਰਮਾਇ ॥ 79 ॥
ਸਿਖ ਸੰਗਤਿ ਆਈ ਘਨੀ ਸ੍ਰੀ ਗੁਰ ਲਾਇ ਦਿਵਾਨ ।
ਦੇਵ ਜਛ ਕਿੰਨਰ ਸਭੈ ਦੇਖਤ ਚੜੈ ਬਿਬਾਨ ॥ 80 ॥

## ਚੌਪਈ

ਹਰਿ ਗੋਵਿੰਦ ਸ੍ਰੀ ਮੁਖ ਫੁਰਮਾਯੋ । ਭਾਈ ਭੋਗ ਗ੍ਰਿੰਥ ਕਾ ਪਾਇਯੋ ।
ਕ੍ਰਿਪਾ ਸਿੰਧ ਗੁਰ ਤਬ ਇਹੁ ਕੀਨੀ । ਸਾਹਿਬ ਭਾਨੇ ਕੋ ਪਗ ਦੀਨੀ ॥ 81 ॥
ਸਾਹਿਬ ਬੁਢੇ ਗਦੀ ਭਾਰੀ । ਬੈਠਾਯੋ ਤਹਿੰ ਪੁਰ ਸੁਖ ਧਾਰੀ ।
ਤਬੈ ਰਬਾਬੀ[3] ਆਨੰਦ ਗਾਯੋ । ਫੂਲਨ ਝਰਿ ਤਬ ਦੇਵਨ ਲਾਯੋ ॥ 82 ॥
ਮਧ ਅਕਾਸ ਬਜਾਏ ਬਾਜੇ । ਭਾਰਤ ਫੂਲ ਸੁ ਅੰਜੁਲ ਸਾਜੇ ।
ਇਹੁ ਬਿਧ ਭਯੋ ਸੁ ਮੰਗਲਚਾਰਾ । ਦੀਓ ਦਾਨ ਅਗਨੰਤ ਅਪਾਰਾ ॥ 83 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਇਮ [3]ਅ ਪੋਥੀ ਕੀਰਤਨੀਏ

ਸਿਖ ਸੰਗਤਿ ਸਭਹੀ ਚਲ ਆਵੈ । ਸਾਹਿਬ ਭਾਨੇ ਕਉ ਸਿਰ ਨਯਾਵੈ ।
ਇਹ ਬਿਧਿ ਹਰਿ ਗੋਵਿੰਦ ਗੁਰ ਪੂਰਾ । ਕੌਤਕ ਕਰਤ ਅਨਿਕ ਗੁਰ ਸੂਰਾ ॥ 84 ॥

## ਦੋਹਰਾ

ਏਕ ਦਿਵਸ ਸ੍ਰੀ ਸਤਿਗੁਰ ਸ਼ਸਤ੍ਰਨ ਕਮੇਰ ਕਸਾਇ ।
ਬਹੁਤ ਖੁਸ਼ੀ ਧਰ ਸਤਿਗੁਰੂ ਬੈਠੇ ਮਨ ਹਰਖਾਇ ॥ 85 ॥
ਇਕ ਮਾਈ ਆਈ ਤਬੈ ਅਤਿਸੈ ਹੋਇ ਬਿਮਾਨ[1] ।
ਸਤਿਗੁਰ ਪਹਿ ਬਿਨਤੀ ਕਰੀ ਧਰੀ ਭੇਟ ਸੁਖ ਮਾਨ ॥ 86 ॥

## ਸਵੈਯਾ

ਜੋਰ ਕੈ ਹਾਥ ਕਰੀ ਬਿਨਤੀ ਪ੍ਰਭ ਪਟੀ ਬਸਉਂ ਮਾਝੇ ਸੁਖਦਾਈ ।
ਜਟੀ ਸੁ ਜਾਤ ਸਿਧੂ ਹਮਰੋ ਕੁਲ ਦੇਸਾ ਹੈ ਨਾਮ ਕਿਵੈਂ ਦੁਖ ਜਾਈ ।
ਉਪਮਾ ਬਹੁ ਤੋਰ ਸੁਨੀ ਪ੍ਰਭ ਜੀ ਇਹ ਕਾਰਨ ਤੇ ਤੁਮਰੇ ਪਹਿ ਆਈ ।
ਦੀਨ ਦਿਆਲ ਨਿਹਾਲ ਕਰਹੁ ਮੁਹਿ ਆਸਾਵੰਤ ਕੀ ਆਸ ਪੁਜਾਈ ॥ 87 ॥

## ਚੌਪਈ

ਮਹਾਰਾਜ ਮੇਰੇ ਸੁਤ ਨਾਹੀ । ਧਰ ਇਛਾ ਮੋਹਿ ਤੁਮ ਪਹਿ ਆਹੀ ।
ਮੇਰੀ ਚਿਤਵਨ ਪ੍ਰਭੂ ਜੀ ਹਰੋ । ਇਛ ਪੂਰ ਸੁਤ ਕੀ ਸੁ[2] ਧਰੋ[2] ॥ 88 ॥
ਦੀਨਾ ਨਾਥ ਕਹਾ ਮੁਸਕਾਏ । ਤੁਮਰੇ ਮਸਤਕ ਸੁਤ ਨਾ ਲਿਖਾਏ ।
ਯੋ ਸੁਨ ਵਿਮਨ ਭਈ ਵਹੁ ਮਾਈ । ਗੁਰਦਾਸ ਭਾਈ ਪਹਿ ਸੋਚ ਅਲਾਈ ॥ 89 ॥
ਭਾਈ ਪੂਛਿਓ ਕਿਉ ਤੁਮ ਚਿੰਤਾ । ਭਈ ਬਿਮਨ ਕਹਿ ਸਭ ਬ੍ਰਿਤੰਤਾ ।
ਮਾਈ ਕਹਾ ਪ੍ਰਭੂ ਫਰਮਾਇਯੋ । ਤੁਮਰੇ ਮਸਤਕ ਸੁਤ ਨ ਲਿਖਾਯੋ ॥ 90 ॥

## ਦੋਹਰਾ

ਸੰਤ ਸਰਲ ਚਿਤ ਜਗਤ ਹਿਤ ਪਰਉਪਕਾਰੀ ਬਹੁ ਮੀਤ ।
ਦੀਨ ਦੇਖ ਤਿੰਹ ਮਨ ਦ੍ਰਵਯੋ ਕਹਿਯੋ ਬਚਨ ਤਬ ਨੀਤ ॥ 91 ॥

## ਚੌਪਈ

ਸੰਤਨ ਕੀ ਇਹ ਰੀਤਿ ਸੁਹਾਈ । ਜਿਉਂ ਜਿਉਂ ਪਰਉਪਕਾਰ ਕਰਾਹੀ ।
ਦੀਨਨ ਹਿਤ ਨਿਜ ਤਨ ਪਰਹਰੈਂ । ਪਰਉਪਕਾਰ ਸਦਾ ਵਹੁ ਕਰੈਂ ॥ 92 ॥
ਤਬ ਭਾਈ ਅਸ ਬਾਤ ਸਿਖਾਈ । ਬਿਨਤ ਕਰੋ ਸ੍ਰੀ ਗੁਰ ਪਹਿ ਜਾਈ ।
ਧੁਰ ਦਰਗਾਹ ਕਲਮ ਤੁਮ ਹਾਥਾ । ਸੋ ਤੁਮ ਈਹਾਂ ਪੁਰਾਵਹੁ ਨਾਥਾ ॥ 93 ॥
ਅਸ ਸਿਖਯਾ ਸੁਨ ਦੇਸਾਂ ਮਾਈ । ਸ੍ਰੀ ਗੁਰ ਪਹਿ ਤਿੰਹ ਛਿਨ ਚਲ ਆਈ ।
ਜਿਮ ਸਿਖਯਾ ਭਾਈ ਜੀ ਦੀਨੀ । ਸੋ ਸਭ ਅਰਜ ਗੁਰੂ[3] ਪੈ ਕੀਨੀ ॥ 94 ॥

---

[1]ਅ ਤੇ ੲ ਪੋਥੀ ਨਿਮਾਨਿ [2]ਅ ਪੋਥੀ ਤੁਮ ਕਰੋ [3]ਅ ਤੇ ੲ ਪੋਥੀ ਸਤਿਗੁਰ

### ਦੋਹਰਾ

ਅਬ ਕ੍ਰਿਪਾ ਕਰ ਪ੍ਰਭ ਲਿਖੋ ਕਲਮ ਤੁਮਾਰੇ ਹਾਥ ।
ਸੁਕੇ ਤੇ ਹਰਯਾ ਕਰੋ ਮੋਰੇ ਮਾਥ ਅਨਾਥ ॥ 95 ॥

ਬਹੁ ਪ੍ਰਸੰਨ ਸਤਿਗੁਰ ਭਏ ਤਹਿੰ ਕਉ ਧੀਰ ਧਰਾਇ ।
ਸਾਹਿਬ ਭਾਨੋ ਪਾਸ ਤਬ ਚਲਿਤ ਭਏ ਸੁਖ ਪਾਇ ॥ 96 ॥

### ਚੌਪਈ

ਦੀਨਾ ਨਾਥ ਕਉ ਦੇਖ ਉਠੇ ਸਭ । ਕਰ ਸਿਉ ਕਰ ਗਹਿ ਬੈਠ ਗਏ ਤਬ ।
ਚਰਚਾ ਕੀਨੀ ਅਨਿਕ ਪ੍ਰਕਾਰਾ । ਪੁਨ ਆਏ ਨਿਜ ਡੇਰ ਮਝਾਰਾ ॥ 97 ॥

ਪਰੀ ਰੈਨ ਗੁੰਬਜ ਤਬ ਕਾਲੀ । ਨਿਸਚਰ ਜੀਵ ਫਿਰਤ ਦਿਨ ਟਾਲੀ ।
ਬਿਤੀ ਰੈਨ ਪੁਨ ਭਾਨੁ[1] ਚੜਾਯੋ । ਭਾਗ ਉਲੂਕ ਅੰਧੇਰ ਬਿਹਾਯੋ ॥ 98 ॥

ਏਕ ਜਾਮ ਜਬ ਹੀ ਦਿਨ ਰਹਾ । ਨਿਜ ਸੂਰਨ ਸਿਉ ਸਤਿਗੁਰ ਕਹਾ ।
ਸ਼ਸਤ੍ਰ ਬਾਂਧ ਹੈ ਚਲੋਂ ਸਵਾਰਾ । ਖੇਲੈ ਬਨ ਮਹਿੰ ਜਾਇ ਸ਼ਿਕਾਰਾ ॥ 99 ॥

ਨਿਜ ਸ਼ਸਤ੍ਰਨ ਸਿਉ ਕਮਰ ਕਸਾਈ । ਭਏ ਸਵਾਰ ਪ੍ਰਭੂ ਹਰਖਾਈ ।
ਸਭੈ ਸੂਰ ਭਏ ਸੰਗ ਅਪਾਰਾ । ਚੀਤੇ ਸੁਆਨ ਸੰਗਿ ਬਹੁ ਨਾਰਾ ॥ 100 ॥

### ਦੋਹਰਾ

ਤਬ ਮਾਈ ਬੋਲਤ ਭਈ ਸ੍ਰੀ ਗੁਰੁ ਸਨਮੁਖ ਆਇ ।
ਮਹਾਰਾਜ ਕ੍ਰਿਪਾ ਕਰੋ ਮੇਰੇ ਸੁਤ ਪ੍ਰਗਟਾਇ ॥ 101 ॥
ਸ੍ਰੀ ਮੁਖ ਤਬ ਐਸੇ ਕਹਾ ਤੁਮਰੋ ਸੁਤ ਨਹਿੰ ਲੇਖ ।
ਪੁਨ ਮਾਈ ਐਸੇ ਕਹਾ ਅਬ ਤੁਮ ਲਿਖੋ ਅਲੇਖ ॥ 102 ॥

### ਸਵੈਯਾ

ਦੀਨ ਪਛਾਨ ਨਿਧਾਨ ਪ੍ਰਭੂ ਮੁਸਕਾਇ ਕਹਿਯੋ ਤੁਮਰੇ ਸੁਤ ਆਵੈ ।
ਦੇਸਾਂ ਕਹੈ ਪ੍ਰਤੀਤਿ ਦੇਹੋ ਪ੍ਰਭੁ ਦੇਹੁ ਲਿਖਾਇ ਹਮੈਂ ਦੁਖ ਜਾਵੈ ।
ਕਾਗਦ ਕਲਮ ਲਈ ਗੁਰ ਹਾਥ ਲਗੇ ਲਿਖ ਏਕ ਹੈ ਪਾਂਵ ਉਠਾਵੈ ।
ਏਕ ਤੇ ਸਪਤ[2] ਭਏ ਤਬ ਹੀ ਗੁਰ ਐਸ ਕਹਿਯੋ ਸੁਤ ਸਾਤ ਲਹਾਵੈ ॥ 103 ॥

### ਚੌਪਈ

ਸ੍ਰੀ ਸਤਿਗੁਰ ਕਹਿ ਜਾਹੁ ਨਿਜ ਆਲੈ । ਸਪਤ ਪੁਤ੍ਰ ਤੁਮਰੈ ਕੁਲ ਪਾਲੈ ।
ਸੁਨ ਗੁਰ ਬਚਨ ਸੁ ਆਨੰਦ ਧਰਿਯੋ । ਦੇਸਾਂ ਗੁਰ ਕਉ ਧੰਨ ਉਚਰਿਯੋ ।
ਧੰਨ ਧੰਨ ਕਹਿ ਗੁਰ ਪਗ ਪਰੀ । ਪ੍ਰਕਰਮਾ ਕਰ ਉਸਤਤਿ ਕਰੀ ।
ਤਬ ਦੇਸਾ ਨਿਜ ਦੇਸ ਸਿਧਾਰੀ । ਜਾਵਤ ਧੰਨ ਧੰਨ ਗੁਰੂ ਉਚਾਰੀ ॥ 105 ॥

---

[1] ਅ ਪੋਥੀ ਸੂਰ [2] ਅ ਤੇ ੲ ਪੋਥੀ ਸਾਤ

ਸਾਤ ਬਰਸ ਮਹਿ ਸੁਤ ਸਭ[1] ਭਏ । ਗੁਰ ਬਚ ਸਭ ਭਏ ਐਸੇ ਨਏ ।
ਕ੍ਰਿਪਾ ਸਿੰਧ ਪੁਨ ਚੜੇ ਸ਼ਿਕਾਰਾ । ਕੌਤਕ ਕਰਤ ਸੁ ਅਨਿਕ ਪ੍ਰਕਾਰਾ ॥ 106 ॥

### ਦੋਹਰਾ

ਰਾਵੀ ਨਦਿ ਤੇ ਕਛੁ ਉਰੇ ਬੇਲਾ ਬਨ ਦਿਸ਼ਟਾਇ ।
ਤਿਹ ਸ਼ਿਕਾਰ ਖੇਲਯੋ ਪ੍ਰਭੂ ਜੀਵ ਜੰਤ ਬਹੁ ਘਾਇ ॥ 107 ॥
ਏਕ ਸਿਖ ਐਸੇ ਕਹਿਯੋ ਮੋਹਿ ਆਯੋ ਪ੍ਰਭੁ ਦੇਖ ।
ਗੋ ਹੱਤਿਆ ਦੋਖੀ[2] ਕਰਹਿੰ ਬਨ ਮਹਿ ਪਾਪੀ ਭੇਖ ॥ 108 ॥

### ਤੋਟਕ ਛੰਦ

ਜਬ ਐਸ ਸੁਨੇ ਸਿਖ ਕੇ ਬਚਨੰ । ਗੁਰ ਚਿਤ ਕਰੋਧ ਬਡੋ ਰਚਨੰ ।
ਤਿੰਹ ਕਉ ਅਗ ਰਾਖ ਸੁ ਜਾਤ ਭਏ । ਤ੍ਰਿੰਹ ਜੇਤਕ ਥੇ ਹਤ ਕੈ ਸੁ ਦਏ ॥ 109 ॥

### ਭੁਜੰਗ ਪ੍ਰਯਾਤ ਛੰਦ

ਜਬੈ ਪਾਂਚ ਸਾਤੰ ਦਏ ਦੁਸ਼ਟ ਘਾਏ । ਸੁਨੋ ਦੀਨ ਦੋਖੀ ਤਬੈ ਔਰ ਆਏ ।
ਹੁਤੋ ਏਕ ਗਾਵੰ ਬਨੰ ਮਧ ਜਾਨੋ । ਜਬੈ ਦੁਸ਼ਟ ਪਾਪੀ ਨ ਪਾਪੰ ਸੰਕਾਨੋ ॥ 110 ॥
ਤਬੈ ਦੌਰ ਆਏ ਪਚਾਸੰ ਸੁ ਦੋਖੀ । ਹਨੇ ਤੀਰ ਗੋਲੀ ਕਰਹਿੰ ਮਾਰ ਚੋਖੀ ।
ਤਬੈ ਦੀਨਾ ਨਾਥੰ ਦਿਖੇ ਦੁਸ਼ਟ ਆਏ । ਹਨੇ ਤੀਰ ਤੀਖੇ ਕਈ ਦੁਸ਼ਟ ਘਾਏ ॥111॥
ਕਟਾ ਕਟ ਬਾਹੈ ਡਿੱਗੇ ਅੰਗ ਭੂਮੰ । ਬਡੇ ਘਾਇ ਲਾਗੇ ਡਿਗੇ ਪਾਪ ਝੂੰਮ ।
ਸਭੈ ਦੁਸ਼ਟ ਮਾਰੇ ਨਾ ਏਕੰ ਬਚਾਯੋ । ਤਿਨੈ ਝੁੰਡ ਬਾਸੈ ਸੁ ਆਗੰ ਲਗਾਯੋ ॥ 112 ॥
ਸੁ ਆਰੰਨ ਬੀਚੰ ਭਈ ਐਸ ਜੁਆਲਾ । ਮਿਟਾ ਪਾਪ ਅੰਧੇਰ ਮਾਨੋ ਕਰਾਲਾ ।
ਅਸੰ ਦੇਵ ਦੇਖਿਓ ਪ੍ਰਕਾਸੰ ਸੁਹਾਏ । ਨਭੈ ਫੂਲ ਡਾਰਹਿੰ ਜਸੰ ਗੀਤ ਗਾਏ ॥ 113॥

### ਦੋਹਰਾ

ਜੋਊ ਧੇਨ ਦੁਸ਼ਟਨ ਹਨੀ ਸੋ ਧਰ ਰੂਪ ਅਪਾਰ ।
ਦਿਬ ਦੇਹ ਧਰ ਸੋ ਅਈ ਕ੍ਰਿਪਾ ਸਿੰਧ ਨਿਕਟਾਰ ॥ 114 ॥
ਹਾਥ[3] ਜੋਰ ਬਿਨਤੀ ਕਰੀ ਮੈ ਹੂੰ ਭੂਮਿ ਅਨਾਥ ।
ਦੁਸ਼ਟ ਖੇਦ ਮੋ ਕਉ ਕਰਹਿ ਹਰੋ ਭਾਰ ਅਸਿ ਸਾਥ ॥ 115 ॥

### ਛਪੈ

ਧਰਯੋ ਰੂਪ ਤੁਮ ਆਪ ਭਾਰ ਧਰਨੀ ਕੋ ਹਰਤਾ ।
ਆਏ ਦੇਵ ਪ੍ਰਤਖ ਇੰਦ੍ਰ ਆਦਿਕ ਸ਼ਿਵ ਸਕਤਾ ।
ਕੀਨੀ ਖਿਨੈ ਅਪਾਰ ਹਰੋ ਪ੍ਰਭ ਪ੍ਰਿਥਮੀ ਗਰਤਾ ।
ਉਨ ਤੇ ਬਡੇ ਸਿਕੰਦ ਮਹਾਂ ਭੁਜ ਸਾਚ ਉਚਰਤਾ ।

---
[1]ਅ ਪੋਥੀ ਸਤ [2]ਅ ਪੋਥੀ ਪਾਪੀ [3]ਅ ਤੇ ੲ ਪੋਥੀ ਦੋਇ ਕਰ

ਕਰੋ ਰਛ[1] ਪ੍ਰਿਥਮੀ ਪ੍ਰਭੂ ਪਾਪ ਭਾਰ ਤਤ ਛਿਨ ਹਰੋ ।
ਦੇਵ ਧੇਨ ਹਰਖਤ ਕਰੋ ਧਰਮ ਆਪ ਵਿਸਤ੍ਰਤ ਕਰੋ ॥ 116 ॥

**ਸਵੈਯਾ**

ਬੈਨ ਸੁਨੇ ਸਭ ਦੇਵਨ ਕੇ ਤਬ ਬੋਲਤ ਭਏ ਦਯਾ ਸਿੰਧੁ ਮਰਾਰਾ ।
ਭਾਰੁ ਨਿਵਾਰ ਕਰਹੁੰ ਕਛੁ ਆਪ ਸੋ ਔਰ ਕਰਹੁ ਉਪਚਾਰ ਕਰਾਰਾ ॥
ਰੂਪ ਧਰਹੁ ਦਸਵਾਂ[2] ਜਬਹੀ ਤਬ ਸਤ੍ਰ ਸੰਘਾਰ ਕਰਹੁੰ ਤਨ ਛਾਰਾ ।
ਪੰਥ ਬਨਾਇ ਹਨਾਇ ਮਲੇਛਨ ਰਛ ਕਰਹੂੰ ਧਰਨੀ ਹਰ ਭਾਰਾ ॥ 117 ॥

**ਚੌਪਈ**

ਐਸ ਬਚਨ ਜਬ ਦੇਵਨ ਸੁਨੈ । ਦੈ ਧੀਰਜ ਧਰਨੀ ਕੌ ਭਨੈ ।
ਅਬ ਤੁਮ ਧੀਰ ਧਰੌ ਅਰਗਾਈ । ਕਰਹੈਂ ਸਤਿਗੁਰ ਤੋਹਿ ਸਹਾਈ ॥ 118 ॥
ਅਸ[3] ਕਹਿ ਭਏ ਲੋਪ ਸਭ ਦੇਵਾ । ਗੋ ਤਨ ਧਰ ਨਿਜ ਰੂਪ ਅਭੇਵਾ ।
ਹਰਿਗੋਬਿੰਦ ਗੁਰ ਕੀਓ ਪਯਾਨਾ । ਰਮਦਾਸ ਓਰ ਭਾਖਤ ਗਥ ਨਾਨਾ ॥ 119 ॥
ਹਾਥ ਜੋਰ ਸਿਖ ਪੂਛਤ ਭਏ । ਮਹਾਰਾਜ ਕਿਆ ਕੌਤਕ ਨਏ ।
ਕੋ ਸੀ ਧੇਨ ਔਰ ਕੋ ਆਏ । ਕ੍ਰਿਪਾਸਿੰਧ ਹਮ ਭੇਦ ਨਾ ਪਾਏ ॥ 120 ॥
ਸ੍ਰੀ ਮੁਖ ਕਹਿ ਜੋ ਧੇਨੁ ਹਤਾਈ । ਸੋ ਥੀ ਧਰਾ ਜਨਨਿ ਜਗ ਗਾਈ[4] ।
ਪਾਪ ਭਾਰ ਸਿਉ ਬਿਹਬਲ ਭਈ । ਧੇਨ ਰੂਪ ਧਰ ਸਨਮੁਖ ਅਈ ॥ 121 ॥
ਸਭੇ ਦੇਵ ਇਹੁ ਕਾਰਨ ਆਏ । ਹਰੋ ਭਾਰ ਧਰ ਅਸ ਫੁਰਮਾਏ ।
ਏ ਬਿਧ ਭਾਖਤ ਕ੍ਰਿਪਾ ਨਿਧਾਨਾ । ਰਮਦਾਸ ਮਾਹਿ ਪਹੁੰਚੇ ਸੁਖ ਖਾਨਾ ॥ 122 ॥

**ਦੋਹਰਾ**

ਸਾਹਿਬ ਭਾਨੇ ਪਾਸ ਤਬ ਸਤਿਗੁਰ ਅਏ ਉਦਾਰ ।
ਕੌਨ ਕਵੀ ਉਸਤਤਿ ਕਰੇ ਮੂਰਤ ਅਪਰ ਅਪਾਰ ॥ 123 ॥
ਦੇਖ ਉਠਿਯੋ ਭਾਨਾ ਤਬੈ ਸਾਹਿਬ ਸ੍ਰੀ ਗੁਰ ਚੀਨ ।
ਨਿਜ ਆਸਨ ਤਬ ਛੋਰਿਯੋ ਪਗ ਬੰਦਨ ਪੁਨ ਕੀਨ ॥ 124 ॥

**ਚੌਪਈ**

ਇਕ ਆਸਨ ਪਰ ਦੋਊ ਬੈਠਾਏ । ਚਰਚਾ ਕਰਤ ਬਹੁਤ ਸੁਖ ਪਾਏ[5] ।
ਸਾਹਿਬ ਭਾਨੇ ਬਚਨ ਉਚਾਰਾ । ਕਹੋ ਪ੍ਰਭੂ ਕਸ ਖੇਲ ਸ਼ਿਕਾਰਾ ॥ 125 ॥
ਸ੍ਰੀ ਗੁਰ ਤਬ ਸਭ ਬਾਤ ਉਚਾਰੀ । ਜਿਹ ਬਿਧ ਬਨ ਮਹਿ ਸਤ੍ਰ ਸੰਘਾਰੀ ।
ਸੁਨ ਕਰ ਭਾਨੇ ਹਰਖ ਧਰਾਯੋ । ਕ੍ਰਿਪਾਸਿੰਧੁ ਚਰਨਨ ਲਪਟਾਯੋ ॥ 126 ॥
ਪਰਸਪਰ ਸੁੰਦਰ ਬਾਤ ਉਚਾਰੀ । ਸੰਗਤਿ ਸਭ ਧੰਨ ਧੰਨ ਉਚਾਰੀ ।
ਪੁਨ ਸਤਿਗੁਰ ਨਿਜ ਡੇਰੇ ਆਏ । ਦਿਨ ਪਤਿ ਲੋਪ ਨਿਸਾ[6] ਪ੍ਰਗਟਾਏ ॥ 127 ॥

---

[1]ੲ ਪੋਥੀ ਰਛਯਾ [2]ੜ ਪੋਥੀ ਦਸਮ [3]ਅ ਪੋਥੀ ਇਮ [4]ਅ ਪੋਥੀ ਮਾਈ [5]ਅ ਤੇ ੲ ਪੋਥੀ ਹ:ਖ ਏ [6]ਟ ਪੋਥੀ ਨਿਸਪਤਿ

ਰਾਕਾ ਪਤਿ ਯੁਤ ਸੈਨ ਸੁਹਾਈ । ਬਿਚਰਹਿ ਨਿਸਚਰ ਜੀਵਨ ਖਾਈ ।
ਪੁਨ ਦਿਨ ਪਤਿ ਨਿਜ ਤਖਤ ਸੁਹਾਯੋ । ਜਰੀ ਸਿਪਰ ਧਰ ਮੁਖ ਸੁਖ ਪਾਯੋ ॥ 128॥

### ਦੋਹਰਾ

ਭਾਜ ਗਏ ਨਿਸਚਰ ਸਭੈ ਨਿਸ ਪਤਿ ਲੋਪ ਦਿਖਾਇ ।
ਨਿਜ ਨਿਜ ਕਾਰਜ ਸਭ ਲਗੇ ਜਗਤ ਲੋਕ ਸੁਖ ਪਾਇ ॥ 129 ॥

### ਕੁੰਡਲੀਆ

ਸਭ ਸਿਖ ਤਬ ਇਕਠੇ ਭਏ ਸਤਿਗੁਰ ਲਾਇ ਦਿਵਾਨ ।
ਸ੍ਰੀ ਮੁਖ ਸਿਉ ਐਸੇ ਰਰਿਓ ਸੁਨੋ ਸਭੈ ਦੈ ਕਾਨ ।
ਸੁਨੋ ਸਭੈ ਦੈ ਕਾਨ ਚਲੈ ਹਮ ਪੁਰ ਕਰਤਾਰੈ ।
ਗੁਰ ਨਾਨਕ ਅਸਥਾਨ ਜਾਨ ਰਾਵੀ ਨਿਕਟਾਰੈ ।
ਚਲੋ ਦਰਸ਼ ਕਰ ਤਾਂਹਿ ਜਨਮ ਸਫਲਾ ਨਿਜ ਕਰੀਏ ।
ਕਰ ਬੰਦਨ ਬਹੁ ਬਾਰ ਚਰਨ ਰਜ ਮਸਤਕ ਧਰੀਏ ॥ 130 ॥

### ਚੌਪਈ

ਐਸੇ ਕਹਿ ਗੁਰ ਕੀਨ ਪਿਆਨਾ । ਸਾਹਿਬ ਭਾਨਾ ਸਾਥ ਸਿਧਾਨਾ ।
ਭਾਈ ਗੁਰਦਾਸ ਸੁ ਸਿਖ ਅਪਾਰਾ । ਗੁਰਸੰਗਿ ਚਲੈ ਦਰਸ ਕਰਤਾਰਾ ॥ 131 ॥
ਰਾਵੀ ਲਾਂਘ ਸੁ ਪਹੁੰਚੇ ਤਹਾਂ । ਗੁਰ ਨਾਨਕ ਕਾ ਅਸਥਲ[1] ਜਹਾਂ ।
ਪ੍ਰਸਾਦਿ ਭੇਟ ਧਰ ਬਿਨਤ ਉਚਾਰੀ । ਹਾਥ ਜੋਰ ਗਰਿ ਅੰਚਰ ਡਾਰੀ ॥ 132 ॥
ਪ੍ਰਕਰਮਾ ਕਰ ਤਬ ਦਰਸ਼ਨ ਪਾਏ । ਗੁਰ ਅੰਗਦ ਜਹਿੰ ਤਿਲਕ ਕਰਾਏ ।
ਤਿੰਹ ਮੰਜੀ ਕਾ ਦਰਸ਼ਨ ਪਾਯੋ । ਪਰਕ੍ਰਮਾ ਕੀਨ ਧੰਨ[2] ਮੁਖ ਗਾਯੋ ॥ 133 ॥
ਬਾਰੰਬਾਰ ਬੰਦਨਾ ਕੀਨੀ । ਦਰਸ਼ਨ ਕਰਿ ਮਨ ਆਨੰਦ ਲੀਨੀ ।
ਬਾਗ ਮਧ ਪ੍ਰਭਿ ਡੇਰ ਲਗਾਏ । ਹਰਿ ਗੋਬਿੰਦ ਗੁਰ ਅਤਿ ਸੁਖ ਪਾਏ ॥ 134 ॥

### ਦੋਹਰਾ

ਧਰਮ ਚੰਦ ਆਯੋ ਤਹਾਂ ਪੋਤਾ ਨਾਨਕ ਕੇਰ ।
ਕ੍ਰਿਪਾਸਿੰਧ ਗੁਰ ਤਬ ਉਠੇ ਤਾਂ ਕੋ ਆਵਨ ਹੇਰ ॥ 135 ॥

### ਅੜਿਲ

ਧਰਮ ਸਸੀ[3] ਕੇ ਚਰਨ ਸ੍ਰੀ ਗੁਰ ਜਬ ਗਹੇ ।
ਨਿਜ ਆਸਨ ਬੈਠਾਇ ਨਿੰਮ੍ਰ ਹੁਇ ਬਚ ਕਹੇ ।
ਤੋਰ ਦਰਸ ਕੇ ਕਾਜ ਅਏ ਸੁਖ ਮਾਨ ਕੈ ।
ਹੋ ਚਰਨ ਕਮਲ ਤੁੈ ਪਰਸ ਦੁਖ ਸਭ ਹਾਨ ਕੈ ॥ 136 ॥

---

[1]ਅ ਪੋਥੀ ਅਸਥਾਨ [2]ਏ ਪੋਥੀ ਜਸ [3]ਅ ਪੋਥੀ ਚੰਦ

## ਕੁੰਡਲੀਆ ਛੰਦ

ਧਰਮ ਚੰਦ ਸੰਗ ਜੋ ਅਏ ਬੇਦੀ ਬੰਸ ਉਦਾਰ ।
ਸਭ ਕੋ ਗੁਰ ਬੰਦਨ ਕਰੀ ਸਮਝ[1] ਗੁਰੂ ਪਰਿਵਾਰ ।
ਸਮਝੇ ਗੁਰੂ ਪਰਿਵਾਰ ਭਾਂਤ ਬਹੁ ਬਿਨਤੀ ਕੀਨੀ ।
ਸਭਹਨ ਕੀਨ ਪ੍ਰਨਾਮ ਜੇਉ ਗੁਰ ਸੰਗ ਪ੍ਰਬੀਨੀ ।
ਦਾਹਨਿ ਦਿਸ ਗੁਰ ਕੇਰ ਧਰਮ ਚੰਦ ਤਬੈ ਬਿਠਾਏ ।
ਬਾਂਵੇ ਭਾਨਾ ਰਾਜ ਗੁਰੂ ਮਧ ਸੋਭਾ ਪਾਏ ॥ 137 ॥

## ਦੋਹਰਾ

ਚਾਰ ਘਰੀ ਦਿਨ ਜਬ ਅਯੋ ਕੀਰਤਨ ਹੋਤ ਅਪਾਰ ।
ਰਾਮ ਕਲੀ ਕੀ ਵਾਰ ਕੀ ਪੌੜੀ ਕੀਨ ਉਚਾਰ ॥ 138 ॥
ਸਭ ਮਿਲ ਗਾਵਤ ਪ੍ਰੀਤਿ ਸਿਉ[2] ਰਾਗੀ ਪੌੜੀ ਲਾਇ ।
ਜਾਂ ਸੁਧਿਓ ਲਹਿਣਾ ਟਿਕਿਓ ਗੁਰ ਨਾਨਕ ਸੁਖਦਾਇ ॥ 139 ॥

## ਚੌਪਈ

ਸਾਹਿਬ ਭਾਨੇ ਬਾਤ ਉਚਾਰੀ । ਹਾਥ ਜੋਰ ਸ੍ਰੀ ਗੁਰ ਨਿਕਟਾਰੀ ।
ਦੀਨਾ ਨਾਥ ਦਯਾ ਤੁਮ ਕਰੋ । ਸੰਸਾ ਭਯੋ ਤਾਂਹਿ ਪਰਹਰੋ ॥ 140 ॥
ਯਾਹਿ ਅਰਥ ਮੈਂ ਸਮਝੋ ਨਾਹੀ । ਟਿਕਿਓ ਲਹਿਣਾ ਸੁਧ ਕਰਾਈ ।
ਯਹਿ ਸੰਸਾ ਹਤ ਕਰੋ ਨਿਹਾਲ । ਤੁਮ ਸਤਿਗੁਰ ਸਦਿ ਸਦਾ ਕ੍ਰਿਪਾਲ ॥ 141 ॥

## ਸਵੈਯਾ

ਭਾਨੇ ਕੇ ਬੈਨ ਸੁਨੇ ਜਬ ਹੀ ਗੁਰ ਬੋਲ ਤਬੈ ਅਸ ਬੈਨ ਉਚਾਰੇ ।
ਧਰਮ ਸਸੀ[3] ਤਨ ਹੇਰ ਦਯਾਨਿਧ ਐਸ ਕਹਿਓ ਸੁਨੀਏ ਨਿਰਧਾਰੇ ।
ਤੁਮਰੇ ਗ੍ਰਿਹ ਕੀ ਇਹ ਬਾਤ ਪ੍ਰਭੂ ਤੁਮ ਯਾਂਹਿ ਕੋ ਅਰਥ ਕਰੋ ਸੁਖ ਕਾਰੇ ।
ਧਰਮ ਸਸੀ ਮੁਖ ਪੰਕਜ[4] ਤੇ ਇਹ ਭਾਂਤ ਕਹਿਯੋ ਤੁਮ ਜਾਨਨਹਾਰੇ ॥ 142 ॥

## ਦੋਹਰਾ

ਫਿਰ ਸਤਿਗੁਰ ਐਸੋ ਕਹਾ ਆਪ ਕਹੋ ਨਿਰਧਾਰ ।
ਸੁਧ ਲਹਿਣਾ ਕੈਸੇ ਕੀਯੋ ਤਿਲਕ ਦੀਨ ਕਰਤਾਰ ॥ 143 ॥

## ਸੋਰਠਾ

ਧਰਮ ਸਸੀ ਸੁਖ ਮਾਨ ਹਾਥ ਜੋਰ ਬਿਨਤੀ ਕਰੀ ।
ਸੁਨੋ ਪ੍ਰਭੂ ਸੁਖ ਖਾਨ ਜੈਸੇ ਪਿਤ ਤੇ ਮੈ ਸੁਨਯੋ ॥ 144 ॥

## ਚੌਪਈ

ਬੈਸਨੋ ਦੇਵੀ ਕਾ ਸੰਗ ਆਯੋ । ਗੁਰ ਨਾਨਕ ਕਾ ਦਰਸ਼ਨ ਪਾਯੋ ।
ਇਹੁ ਥਾਂ ਰੈਨ ਬਸੈ ਤਿੰਹ ਲੋਗਾ । ਧਾਰ ਅਨੰਦ ਤਜੈ ਸਭ ਸੋਗਾ ॥ 145 ॥

---

[1]ਅ ਪੋਥੀ ਮਾਨ [2]ਅ ਪੋਥੀ ਯੁਤ [3]ਅ ਤੇ ੲ ਪੋਥੀ ਚੰਦ [4]ਅ ਪੋਥੀ ਮੁਖਾਰਬਿੰਦ

ਲਹਣਾ ਨਾਮ ਤ੍ਰਿਹਣ ਤ੍ਰਿਹ ਜਾਤ । ਸ੍ਰੀ ਗੁਰ ਨਿਕਟ ਰਹਿਯੋ ਤਜ ਤਾਤ ।
ਨਿਜ ਨਿਜ ਆਸ੍ਰਮ ਨਿਸ ਸਬ ਰਹੇ । ਲਹਿਣੈ ਮਨ ਮਹਿ ਆਨੰਦ ਲਹੇ ॥ 146 ॥
ਸਾਰੀ ਨਿਸਾ ਦਰਸ ਗੁਰ ਕੀਨੋ । ਜਾਗਤ ਰਹਿਯੋ ਨੀਂਦ ਨਹਿ ਲੀਨੋ ।
ਪਾਛੇ ਰਾਤ ਪਹਿਰ ਜਬ ਰਹੀ । ਬਾਰ ਬੁਹਾਰਤ ਨਾਰੀ ਲਹੀ ॥ 147 ॥
ਸੁੰਦਰ ਰੂਪ ਨਿਕੇਤ ਨਿਹਾਰਾ । ਪੂਛਿਓ ਕੋ ਹੈ ਕਹੁ ਵਿਵਹਾਰਾ ।
ਤਬ ਦੇਵੀ ਮੁਖ ਬਚਨ ਪ੍ਰਕਾਸੀ । ਗੁਰ ਨਾਨਕ ਕੀ ਮੈਂ ਹੋ ਦਾਸੀ ॥ 148 ॥

### ਦੋਹਰਾ

ਜਿਹਂ ਦਰਸ਼ਨ ਚਾਲੈ ਤੁਮੇ ਸੋ ਮਮ ਇਹਾਂ ਬੁਹਾਰ ।
ਆਦਿ ਨਾਰਾਇਨ ਬਪੁ ਧਰੇ ਖੇਲਤ ਇਹ ਸੁਖ ਕਾਰ ॥ 149 ॥
ਚਰਨ ਕਮਲ ਰਜ ਸਿਰ ਧਰੂੰ ਗੁਰ ਨਾਨਕ ਕੀ ਆਇ ।
ਬਾਰ ਬੁਹਾਰੋਂ ਨਿਤ ਹੀ ਜਨਮ ਸਫਲ ਨਿਜ ਪਾਇ ॥ 150 ॥

### ਰਸਾਵਲ ਛੰਦ

ਇਮੇ ਬੈਨ ਗਾਏ । ਸੁ ਦੇਵੀ ਸੁਨਾਏ ।
ਸੁਨੋ ਸੰਤ ਭਾਈ । ਸੁ ਚਿਤ ਲਗਾਈ ॥ 151 ॥
ਗੁਰੂ ਸੇਵ ਕੀਜੇ । ਬਡੇ ਜਸ ਲੀਜੇ ।
ਜੋਈ ਸੇਵ ਪਾਏ । ਸੁ ਜਨਮੰ ਨ ਆਏ ॥ 152 ॥
ਸੋ ਮੈਂ ਹੂੰ ਪ੍ਰਸੰਨੰ । ਕਹੋਂ ਤਾਸ ਧੰਨੰ ।
ਐਸੇ ਬੈਨ ਗੋਈ । ਸੁ ਦੇਵੀ [ਲੋਪੋਈ][1] ॥ 153 ॥

### ਚੌਪਈ

ਤਬ ਲਹਿਣੇ ਮਨ ਆਨੰਦ ਪਾਈ । ਕਰੋਂ ਸੇਵ ਸਤਿਗੁਰ ਮਨ ਲਾਈ ।
ਤਾਤ ਮਾਤ ਕਾ ਸੰਗਿ ਤਜਾਯੋ । ਗੁਰੁ ਨਾਨਕ ਕੇ ਨਿਕਟ ਰਹਾਯੋ ॥ 154 ॥
ਪ੍ਰਾਤ ਹੋਤ ਤਬ ਸੰਗਿ ਸਿਧਾਰਾ । ਸ੍ਰੀ ਦੇਵੀ ਕੇ ਦਰਸ ਉਦਾਰਾ ।
ਇਕ ਚਿਤ ਲੈਹਣਾ ਸੇਵ ਕਮਾਵੈ । ਗੁਰੁ ਨਾਨਕ ਕੋ ਬਹੁਤ ਰਿਝਾਵੈ ॥ 155 ॥
ਬੜੀ ਮਾਤ ਜੋ ਹਮਰੀ ਦਾਦੀ । ਦੇਖ ਸੇਵ ਇਸ ਸੋ ਬਿਸਮਾਦੀ ।
ਸ੍ਰੀ ਗੁਰੁ ਨਾਨਕ ਨਿਕਟ ਸੁ ਜਾਏ । ਹਾਥ ਜੋਰ ਅਸ ਬਚਨ ਸੁਨਾਏ ॥ 156 ॥
ਮਹਾਰਾਜ ਕਰੀਏ ਇਹ ਦਾਤ । ਦੋਖ ਦਰਿਦ ਨਿਜ ਤਨ ਬਖਯਾਤ ।
ਨਿਜ ਸੁਤ ਕੋ ਗੁਰਿਆਈ ਦੀਜੈ । ਜਗਤ ਬੀਚ ਤੁਮ ਬਡ ਜਸ ਲੀਜੈ ॥ 157 ॥

### ਦੋਹਰਾ

ਯਹਿ ਖਤ੍ਰੀ ਸੋ ਹਿਤ ਕਰੋ ਸੁਤ ਸਿਉ ਨੇਹੁ ਨ ਧਾਰ ।
ਮੈਂ[2] ਮਨ ਮੈਂ ਬਿਸਮੈਂ ਭਈ ਕਿਯਾ ਕੌਤਕ ਕਰਤਾਰ ॥ 158 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਹਉ

### ਚੌਪਈ

ਏਕ ਦਿਵਸ ਗੁਰੁ ਅਵਸਰ ਪਾਈ । ਦਾਦੀ ਸਾਥ ਲੀਨ ਹਰਖਾਈ ।
ਸੁਤ ਸੇਵਕ ਸਭ ਹੀ ਸੰਗ ਲੀਨੇ । ਨਿਜ ਇਛਾ ਗੁਰੁ ਪਿਆਨਾ ਕੀਨੇ ॥ 159 ॥
ਚਲਤ ਚਲਤ ਗੁਰੁ ਇਹ ਠਾਂ ਆਏ । ਬਡ ਉਜਾੜ ਸਭ ਹੀ ਸਮ ਪਾਏ ।
ਪਾਂਚ ਕੋਸ ਇਹ ਪੁਰ ਤੈ ਜਾਨ । ਬੈਠੇ ਕ੍ਰਿਪਾ ਕਰਤ ਸੁਖ ਮਾਨ ॥ 160 ॥
ਸੰਗਤਿ ਥੀ ਖੁਦਿਆ ਜੁਤ ਭਾਰੀ । ਸਭ ਮਿਲ ਐਸੇ ਕੀਨ ਪੁਕਾਰੀ ।
ਚਲੋ ਨਗਰ ਪੁਰ ਭੋਜਨ ਲੇਵੋ । ਨਹੀ ਤਾਂ ਹਮ ਕੋ ਇਹ ਠਾਂ ਦੇਵੋ ॥ 161 ॥
ਗੁਰੁ ਨਾਨਕ ਸ੍ਰੀ ਚੰਦ ਸਿਉ ਕਹਾ । ਚੜੋ ਬਿਰਛ ਪਰ ਭੋਜਨ ਲਹਾ ।
ਸ੍ਰੀ ਚੰਦ ਐਸੇ ਤਬ ਭਾਖਿਯੋ । ਬਿਰਛ ਪਰ ਸੂਲ ਨ ਭੋਜਨ ਰਾਖਿਯੋ ॥ 162 ॥

### ਦੋਹਰਾ

ਤਨ ਮਹਿ ਅਤਿ ਖੁਧਿਆ ਭਈ ਚਲੋ ਪੁਰੀ ਕੇ ਮਾਂਹਿ ।
ਬਾਵਰ ਜਿਉਂ ਬਾਤਾਂ ਕਰੈ ਕਿਕਰ ਫਲ ਕੋ ਖਾਂਹਿ ॥ 163 ॥
ਸ੍ਰੀ ਗੁਰੁ ਨਾਨਕ ਤਬ ਕਹਾ ਲਖਮੀ ਦਾਸ ਨਿਹਾਰ ।
ਯਾਹਿ ਬਿਰਛ ਪਰ ਤੁਮ ਚੜੋ ਭੋਜਨ ਲੇਹੁ ਉਤਾਰ ॥ 164 ॥

### ਚੌਪਈ

ਮੋਰੇ ਪਿਤ ਭੀ ਐਸੇ ਕਹਾ ॥ ਕੌਨ ਪਕਾਵਤ ਬਿਰਛ ਪਰ ਲਹਾ ।
ਕਿਕਰ ਸੂਲੀ ਫਲੀ ਦ੍ਰਿਸ਼ਟਾਵਹਿ । ਕਹੁ ਤੋ ਭੋਜਨ ਕਹਿ ਤੇ ਲਿਆਵਹਿ ॥ 165 ॥
ਤੁਮ ਤੋ ਬੇਪਰਵਾਹੀ ਕਰਹੌ । ਕਿਕਰ ਫਲ ਭੋਜਨ ਲੈ ਕਰਹੌ ।
ਹਮਕੋ ਖੁਦਿਆ ਅਧਿਕ ਸਤਾਵੈਂ । ਚਲੋ ਨਗਰ ਸਭ ਭੋਜਨ ਖਾਵੈਂ ॥ 166 ॥
ਦੁਹੁ ਸੁਤਨ ਨਿਜ ਬਚਨ ਨ ਮਾਨੇ । ਮਮ ਦਾਦੀ ਕੋ ਗੁਰੂ ਬਖਾਨੇ ।
ਦੇਖੋ ਬਚਨ ਹਮਾਰੇ ਫੇਰੇ । ਸਨਮੁਖ[1] ਉਤ੍ਰ ਦੇਵਤ ਮੋਰੇ ॥ 167 ॥

### ਦੋਹਰਾ

ਗੁਰੁ ਨਾਨਕ ਭਾਖਿਯੋ ਬਚਨ ਲਹਿਣੇ ਕਉ ਸਮਝਾਇ ।
ਪੁਰਖਾ ਯਾਂ ਪਰ ਤੁਮ ਚੜੋ ਭੋਜਨ ਦੇਹੁ ਮਹਾਇ ॥ 168 ॥

### ਸੋਰਠਾ

ਸ੍ਰੀ ਗੁਰ ਬਚਨ ਸੁਨਾਇ ਤਾਤਕਾਲ ਲਹਿਣਾ ਉਠਿਯੋ ।
ਪੰਗਤਿ ਸਭਨ ਬੈਠਾਇ ਬਿਰਛ ਚੌਫੇਰੇ ਤਾਂ ਸਮੈ ॥ 169 ॥

### ਚੌਪਈ

ਧਾਇ ਚੜਿਓ ਲਹਿਣਾ ਕਿਕਰ ਕੇ । ਚਰਨ ਕਮਲ ਮਨ ਮਹਿ ਧਰ ਗੁਰ ਕੇ ।
ਦੀਓ ਹਲੂਣਾ ਅਤਿ ਬਲਿ ਪਾਈ ॥ ਬਿਰਛ ਤੇ ਭੋਜਨ ਧਾਵਤ ਆਈ ॥ 170 ॥

[1] ਦ ਪੋਥੀ ਸਾਹਮਣੇ

ਜਿੰਹ ਜਿੰਹ ਜੈਸੀ ਇਛਾ ਕਰੀ । ਤਿੰਹ ਕਰ ਭੋਜਨ ਤੈਸਾ ਪਰੀ ।
ਕਿਨਹੂੰ ਚਾਵਲ ਔਰ ਕੜਾਹਾ । ਮਾਸ[1] ਪ੍ਰਸਾਦਿ ਦਾਲ ਕਿਨ ਚਾਹਾ ॥ 171 ॥
ਭੋਜਨ ਕਰਤ ਤ੍ਰਿਪਤਿ ਸਭ ਭਏ । ਜਨ ਮਿਜਮਾਨੀ ਕਿਕਰ ਦਏ ।
ਕਾਮਧੇਨੁ ਜਨ ਰੂਪ ਸੁਹਾਈ । ਗੁਰ ਨਾਨਕ ਗਥ ਲਖੀ ਨਾ ਜਾਈ ॥ 172 ॥
ਲਹਿਣਾ ਉਤਰ ਚਰਨ ਗੁਰੁ ਪਰਾ । ਸਭ ਸੰਗਤਿ ਮਨ ਬਿਸਮੈਂ ਧਰਾ ।
ਪੁਨਹ ਕਰਤਾਰ ਪੁਰੇ ਗੁਰ ਆਏ । ਨਰਅਨ ਹਾਰ ਚਰਿਤ ਸੁਖਦਾਏ ॥ 173 ॥

## ਦੋਹਰਾ

ਇਹੁ ਪ੍ਰਸੰਗ[2] ਪੂਰਨ ਭਯੋ ਔਰ ਸੁਨੋ ਨਿਰਧਾਰ ।
ਪੋਖ ਰੁਤ ਆਈ ਤਬੈ ਸਤਿਗੁਰ ਕੀਨ ਉਚਾਰ ॥ 174 ॥

## ਚੌਪਈ

ਏਕ ਪਰੀਖਯਾ ਐਸੀ ਕੀਨੀ । ਅਬ ਕਰਹੋਂ ਇਕ ਔਰ ਨਵੀਨੀ ।
ਤਬ ਲੌ ਪਰੀ ਰੈਨ ਘਟ ਆਈ । ਬਿਜਲੀ ਚਮਕ ਬਡੀ ਛਬਿ ਦਾਈ ॥ 175 ॥
ਛਮ ਛਮ ਬਰਖਾ ਹੋਤ ਅਪਾਰਾ । ਤੀਖਨਿ ਪਵਨ ਚਲਤ ਭੈਕਾਰਾ ।
ਬੜੋ ਨਿਵਡ ਤਮ ਦ੍ਰਿਸ਼ਟ ਨਾ ਆਈ । ਗੁਰੂ ਨਾਨਕ ਮਨ ਐਸੇ ਭਾਈ ॥ 176 ॥

## ਦੋਹਰਾ

ਜਬੈ ਰੈਨ ਆਧੀ ਗਈ ਸ੍ਰੀ ਗੁਰ ਨੈਨ ਨਿਹਾਰ ।
ਸ੍ਰੀ ਸਸਿ[3] ਨਿਕਟਿ ਨਿਹਾਰ ਕੈ ਐਸੇ ਕੀਨ ਉਚਾਰ ॥ 177 ॥
ਬਸਤ੍ਰ ਹਮਾਰੇ ਮੈਲੇ ਹੈਂ ਜਾਵੋ ਧੋਇ ਲਿਆਇ ।
ਮਮ ਤਾਯਾ ਬੋਲਿਓ ਤਬੈ ਨਿਸ ਅੰਧੇਰ ਬਿਹਾਇ ॥ 178 ॥

## ਸਵੈਯਾ

ਹੋਤ ਪਰਾਤ ਬੁਲਾਇ ਕੈ ਧੋਬਨ ਲੇਹੁ ਧੁਵਾਇ ਅਬੈ ਕਿਮ ਜਾਵਹਿੰ ।
ਕਾਲੀ ਨਿਸਾ ਬਰਖਾ ਅਤਿ ਹੋਵਤ ਚੋਰ ਮਿਲੈ ਕੋਉ ਖੋਸ ਲੈ ਜਾਵਹਿੰ ।
ਮੋਰ ਪਿਤਾ ਕੋ ਬੁਲਾਇ ਕੈ ਸ੍ਰੀ ਗੁਰ ਐਸ ਕਹਿਯੋ ਸੁਤ ਧੋਇ ਲੈ ਆਵਹਿੰ ।
ਮੋਰ ਪਿਤਾ ਤਬ ਐਸ ਕਹਿਯੋ ਮੈਂ ਜਾਂਊਂ ਤਬੈ ਜਬ ਰੈਨ ਬਿਹਾਵਿਹਿੰ ॥ 179 ॥

## ਚੋਪਈ

ਪੁਨ ਲਹਣੇ ਕੋ ਨਿਕਟ ਬੁਲਾਈ । ਸਤਿਗੁਰ ਕਹਾ ਨਿਕਟ ਸਮਝਾਈ ।
ਪੁਰਖਾ ਬਸਤ੍ਰ ਧੋਇ ਤੁਮ ਲਿਆਵਉ । ਮਨ ਬਾਂਛਤ ਫਲ ਸਭ ਤੁਮ ਪਾਵਉ ॥180॥
ਸਤਿ ਬਚਨ ਕਹਿ ਤਤ ਛਿਨ[4] ਗਯੋ । ਆਗੇ ਐਸ ਨਿਹਾਰਤ ਭਯੋ ।
ਦਿਵਸ ਦੁਪਹਿਰ ਸੜਤ ਪਗ ਭਾਰੀ । ਬਸਤ੍ਰ ਧੋਇ ਗੁਰ ਉਪਮ ਉਚਾਰੀ ॥ 181 ॥

---

[1] ੲ ਪੋਥੀ ਮਹਾ [2] ਅ ਪੋਥੀ ਗਾਥਾ [3] ਅ ਪੋਥੀ ਚੰਦ [4] ਅ ਪੋਥੀ ਕਾਲ

ਬਸਤ੍ਰ ਧੋਇ ਨਿਜ ਡੇਰੇ ਆਯੋ । ਅਰਧ ਨਿਸਾ ਦਿਖ ਮਨਿ ਬਿਸਮਾਯੋ ।
ਪਿਖ ਗੁਰ ਨਾਨਕ ਕੀਓ ਅਨੰਦਾ । ਸੁਤ ਕਉ ਕਹਾ ਦੇਖ ਸ੍ਰੀ ਚੰਦਾ ॥ 182 ॥
ਤਬ ਲਹਿਣਾ ਗੁਰ ਚਰਨਨ ਪਰੇ । ਬਸਤ੍ਰ ਸਭੈ ਗੁਰ ਆਗੇ ਧਰੇ ।
ਮਮ ਦਾਦੀ ਕਉ ਸ੍ਰੀ ਗੁਰ ਭਾਖੀ । ਦੇਖੀ ਇਹੁ[1] ਪੁਤ੍ਰਨ ਕੀ ਸਾਖੀ ॥ 183 ॥

## ਦੋਹਰਾ

ਧਰਮ ਚੰਦ ਐਸੇ ਕਹਿਯੋ ਦੋਇ ਬਾਤ ਇਮ ਕੀਨ ।
ਕਿਤਕ ਦਿਵਸ ਬੀਤੇ ਜਬੈ ਔਰ ਪਰੀਖਯਾ ਲੀਨ ॥ 184 ॥
ਏਕ ਦਿਵਸ ਸ੍ਰੀ ਸਤਿਗੁਰੂ ਸਰਬ ਕਲਾ ਸਮਰਥ ।
ਗੁਰ ਨਾਨਕ ਨਿਜ ਮੌਜ ਮਹਿ ਲੀਨ ਕਟੋਰਾ ਹਥ ॥ 185 ॥

## ਚੌਪਈ

ਸੁਤ ਸੇਵਕ ਨਿਜ ਸੰਗ ਸੁ ਲੀਨੇ । ਨਿਜ ਇਛਾ ਮਹਿ ਪਯਾਨਾ ਕੀਨੇ ।
ਚਲਤ ਚਲਤ ਪੁਨ ਆਏ ਤਹਾਂ । ਬਹੁਤ ਮਲੀਨ [ਚਲਹਾ][2] ਥਾ ਜਹਾਂ ॥ 186 ॥
ਅਤਿ ਮਲੀਨ ਦੁਰਗੰਧ ਬਹੁ ਆਵੈ । ਨਾਸ ਮੂੰਦ ਕਰ ਜੀਵ ਲੰਘਾਵੈ ।
ਗੁਰ ਨਾਨਕ ਤਹਿੰ ਨਿਕਟਿ ਖਰੋਏ । ਜਲ ਮਲੀਨ ਜਾਤ ਨਹਿੰ ਜੋਏ ॥ 187 ॥
ਤਾਂ ਮੈਂ ਦੀਨ ਕਟੋਰਾ ਡਾਰੇ । ਸ੍ਰੀ ਚੰਦ ਕਉ ਗੁਰ ਬੈਨ ਉਚਾਰੇ ।
ਕਾਢ ਕਟੋਰਾ ਅਬਹੀ ਲਿਆਵੋ । ਮੁਖ ਮਾਂਗਯੋ ਬਰ ਤੁਰਤ ਸੁ ਪਾਵੋ ॥ 188 ॥
ਤੇ ਤਿਨ ਕਹਾ ਇਹ ਚਲਹਾ ਮਲੀਨ । ਅਰ ਮਮ ਬਸਤ੍ਰ ਹੋਹਿੰ ਸੋ ਖੀਨ ।
ਕਛੁਕ ਦਰਬ ਦੈ ਅਬੈ ਕਢਾਵਉਂ । ਇਸ ਕੇ ਨਿਕਟ[3] ਨਾ ਹਉ ਕਬਿ ਜਾਵਉਂ ॥189॥

## ਦੋਹਰਾ

ਛਤ੍ਰੀ ਹਮਰੀ ਬੰਸ ਹੈ ਹਮ ਤੁਮਰੇ ਪੁਤ੍ਰ ਉਦਾਰ ।
ਚਲਹਾ ਮਲੀਨ ਦੁਰਗੰਧ ਬਹੁ ਇਹੁ ਤਉ ਕਾਮ ਗਵਾਰ ॥ 190 ॥
ਮੇਰੇ ਪਿਤ ਕੋ ਗੁਰ ਕਹਾ ਐਸੇ ਬਚਨ ਸੁਨਾਇ ।
ਹੇ ਸੁਤ ਇਹ ਛੰਨਾ ਕਢੋ ਮਨ ਮਹਿ ਹਰਖ ਧਰਾਇ ॥ 191 ॥

## ਚੌਪਈ

ਮੇਰੇ ਪਿਤ ਭੀ ਐਸ ਪ੍ਰਕਾਸਾ । ਲੇਹੁ ਕਢਾਇ ਆਇ ਕੋ ਦਾਸਾ ।
ਤੁਮ ਤੇ ਬੇਪ੍ਰਵਾਹ ਕਹਾਵੋ । ਮਲੀਨ ਚਲੇਹੁ ਮਹਿ ਹਮ ਕੋ ਪਾਵੋ ॥ 192 ॥
ਗੁਰ ਨਾਨਕ ਤਬ ਐਸ ਬਿਚਾਰੀ । ਲਹਿਣੇ ਓਰ ਕਟਾਖ ਨਿਹਾਰੀ ।
ਲਹਿਨਾ ਦੇਖ ਕਟਾਖ ਗੁਰ ਕੇਰੇ । ਪਰਾ ਦੌਰ ਕਛੂ ਲਾਇ ਨ ਦੇਰੇ ॥ 193 ॥
ਪੁਸ਼ਾਕ ਤਾਂਹਿ ਬਹੁ ਮੋਲ ਧਰਾਈ । ਤਾਂਹਿ ਸੰਕ ਕਛੂ ਚਿਤ ਨ ਲਿਆਈ ।
ਟੁਬੀ ਲਾਇ[4] ਕਟੋਰਾ ਕਾਢਿਯੋ । ਗੁਰ ਨਾਨਕ ਬਡ ਆਨੰਦ ਬਾਢਿਯੋ ॥ 194 ॥

---

[1]ਅ ਪੋਥੀ ਇਨ [2]ੲ ਪੋਥੀ ਵਿਚੋਂ [3]ੲ ਪੋਥੀ ਪਾਸ [4]ਅ ਤੇ ੲ ਪੋਥੀ ਮਾਰਿ

ਲਹਿਣਾ ਤਬ ਗੁਰ ਚਰਨਨ ਪਰਿਯੋ । ਅਤਿ ਗੁਲਾਬ ਸਾਥ ਜਨ ਭਰਿਯੋ ।
ਤਬ ਗੁਰ ਨਾਨਕ ਬਾਤ ਸੁਨਾਈ । ਤੁਮ ਕਉ ਲਿਖੀ ਨਾ ਏਹੁ ਬਡਾਈ ॥ 195 ॥

### ਦੋਹਰਾ

ਮਮ ਦਾਦੀ ਕਉ ਤਬ ਕਹਾ ਸ੍ਰੀ ਗੁਰ ਨਾਨਕ ਰਾਇ ।
ਸਤਿ ਗੁਰੀਆਈ ਕੋ ਧਰੈ ਮਮ ਸੇਵਕ ਸੁਖਦਾਇ ॥ 196 ॥
ਧਰਮ ਚੰਦ ਏਹ ਗਥ ਕਹੀ ਹਰਿਗੋਬਿੰਦ ਨਿਕਟਾਰ ।
ਤੀਨ ਬਾਰ ਇਹ ਭਾਂਤ ਕਰ ਲਹਿਣਾ ਸੁਧ ਸੁਧਾਰ ॥ 197 ॥

### ਚੌਪਈ

ਹਰਿ ਗੋਵਿੰਦ ਗੁਰ ਕਥਾ ਸੁਨਾਈ । ਧਰਮ ਚੰਦ ਹਮ ਆਨੰਦ ਪਾਈ ।
ਸ੍ਰੀ ਮੁਖ ਤੇ ਕਛੁ ਔਰ ਸੁਨਾਵੋ । ਲਹਿਣੇ ਤਿਲਕ ਜੈਸ ਬਿਧ ਪਾਵੋ ॥ 198 ॥
ਧਰਮਚੰਦ ਕਹਿ ਸੁਨੋ ਦਯਾਲਾ । ਗੁਰ ਨਾਨਕ ਸੇਵਕ ਪ੍ਰਿਤਿਪਾਲਾ ।
ਤਿਨ ਕੀ ਗਥ ਕਛ ਲਖੀ ਨਾ ਜਾਈ । ਨੇਤਿ ਨੇਤਿ ਮੁਖਚਾਰ[1] ਬਤਾਈ ॥ 199 ॥
ਸੁਨੀ ਜੈਸ ਤੁਮ ਅਗ੍ਰ ਸੁਨਾਂਊ । ਹੋਇ ਭੂਲ ਮਮ ਬਖਸ ਕਰਾਂਊ ॥
ਕਿਤਕ ਦਿਵਸ ਜਬ ਬੀਤਤ ਭਏ । ਗੁਰ ਨਾਨਕ ਤਬ ਏਕਲ ਭਏ ॥ 200 ॥
ਕਛਕ ਦੂਰ ਨਗਰ ਤੇ ਜਾਈ । ਬੈਠੇ ਤਹਾਂ ਸਮਾਧ ਲਗਾਈ ।
ਸੁਤ ਸੇਵਕ ਢੂੰਢਤ ਤਬ ਆਏ । ਚਰਨ ਕਮਲ ਗੁਰ ਸੀਸ ਨਿਵਾਏ ॥ 201 ॥

### ਦੋਹਰਾ

ਸੁਤ ਸੇਵਕ ਕੋ ਦੇਖ ਕਰ ਆਗੇ ਕੀਨ ਪਯਾਨ ।
ਮੁਰਦਾ ਏਕ ਨਿਹਾਰਿਓ ਜਾਂਹਿ ਕ੍ਰਿਮ[2] ਤਨ ਖਾਨ ॥ 202 ॥
ਤਿਸੇ ਓਰ ਕੀ ਪਵਨ ਜਬ ਆਈ ਅਤਹਿ[3] ਮਲੀਨ ।
ਸ੍ਰੀ ਗੁਰ ਕੇ ਪੁਤ੍ਰਨ ਦੂੰਹੂ ਨਾਸ ਮੂੰਦ ਕਰ ਲੀਨ ॥ 203 ॥

### ਚੌਪਈ

ਗੁਰ ਨਾਨਕ ਗਤਿ ਅਗਮ ਅਪਾਰਾ । ਸ੍ਰੀ ਚੰਦ ਕਉ [ਤਿਨ][4] ਐਸ ਉਚਾਰਾ ।
ਹੇ ਸੁਤ ਯਹਿ ਮੁਰਦੇ ਕੋ ਖਾਵੋ । ਜੋ ਕੁਛੁ ਚਾਹੋ ਸੋਈ ਪਾਵੋ ॥ 204 ॥
ਤਾਏ ਕਹੀ ਮ੍ਰਿਤਕ ਏ ਦੇਹਾ । ਚਲਤ ਕ੍ਰਿਮ ਦੁਰਗੰਧਤ ਏਹਾ ।
ਜੋ ਮ੍ਰਿਤਕ ਕੋ ਅੰਗ ਛੁਹਾਵੈ । ਤਾਂਕੋ ਜਨਮ ਅਪਵਿਤ੍ਰ ਕਰਾਵੈ ॥ 205 ॥
ਤੁਮ ਭਾਖਤ ਹੋ ਯਾਂ ਕਉ ਖਾਵਉਂ । ਮੈਂ ਤੋ ਨਿਕਟ ਨਾ ਯਾਂ[5] ਕੇ ਜਾਵਉਂ ।
ਐਸੇ ਕਹੀ ਜਬੈ ਤਿਨ ਬਾਨੀ । ਮੇਰੇ ਪਿਤਾ ਕਉ ਗੁਰੂ ਬਖਾਨੀ ॥ 206 ॥
ਹੇ ਸੁਤ ਮੁਰਦੇ ਕੋ ਤੁਮ ਖਾਵਉ । ਜਨਮ ਸਫੁਲ ਕਰ ਸੇਵ ਕਮਾਵਉ ।
ਤਬ ਤਿਨ ਕਹਾ ਇਹ ਮਿਤ੍ਰਕ ਦਿਖਾਈ । ਚਲਤ ਕ੍ਰਿਮ ਕਊ ਨਿਕਟ ਨ ਜਾਈ ॥207॥

---

[1]ਅ ਪੋਥੀ ਬ੍ਰਹਮਹਿ [2]ੲ ਪੋਥੀ ਕੀਟ [3]ਅ ਪੋਥੀ ਬਹੁਤਿ [4]ਅ ਪੋਥੀ ਵਿਚੋਂ [5]ੲ ਪੋਥੀ ਇਕ

### ਦੋਹਰਾ

ਹਮ ਨਹੀਂ ਜਾਨਤ ਕਸ ਕਹਿਓ ਤੁਮ ਅਸ ਬਚਨ ਉਚਾਰ ।
ਮਿਤ੍ਰਕ ਕ੍ਰਿਮ ਤਨ ਦੇਖ ਕੈ ਜਾਤ ਨਾ ਕੋ ਨਿਕਟਾਰ ॥ 208 ॥
ਪਸੂ ਜੀਵ ਜੋ ਬਨ ਬਸਹਿੰ ਸੋ ਨਹਿੰ ਇਸ ਕਉ ਖਾਂਹਿ ।
ਛਤ੍ਰਿ ਜਾਤ ਹਮ ਬੰਸ ਗੁਰੂ ਕੈਸੇ ਭਛ ਕਰਾਂਹਿ ॥ 209 ॥

### ਚੌਪਈ

ਸ੍ਰੀ ਗੁਰ ਨਾਨਕ ਰੂਪ ਮੁਰਾਰੇ । ਲਹਿਨੇ ਓਰ ਕਟਾਖ ਨਿਹਾਰੇ ।
ਤਤਕਾਲ ਸੋ ਦਉਰਿਓ ਧਾਈ । ਦੇਖ ਕਟਾਖ ਗੁਰੁ ਜੀ ਪਾਈ ॥ 210 ॥
ਜਬ ਮੁਰਦੇ ਕਉ ਖਾਵਨ ਲਾਗਾ । ਕਿਆ ਦੇਖੈ ਲਹਿਣਾ ਬਡਭਾਗਾ ।
ਗਰਮ ਕੜਾਹ[1] ਅਬੈ ਜਨ ਕੀਨੋ । ਧਾਰ ਆਨੰਦ ਤਹਿੰ ਭਛਨ[2] ਕੀਨੋ ॥ 211 ॥
ਭਛਨ ਕਰ ਸ੍ਰੀ ਗੁਰ ਪਹਿ ਆਯੋ । ਗੁਰ ਨਾਨਕ ਤਬ ਬਚਨ ਅਲਾਯੋ ।
ਕਹੁ ਲਹਿਣਾ ਕਿਆ ਭਛਨ ਕਰਿਓ । ਹਾਥ ਜੋਰ ਲਹਿਣੇ ਤਬ ਰਰਿਓ ॥ 212 ॥
ਤੁਮਰੀ ਗਤਿ ਪ੍ਰਭੂ ਅਗਮ ਅਪਾਰਾ । ਤੁਛ ਜੀਵ ਹਮ ਕੈਸ ਨਿਹਾਰਾ ।
ਕੜਾਹ ਭੋਜ ਹਮ ਤਾਂਹਿ ਕਰਾਯੋ । ਕਛੂ ਨਹਿੰ ਮੁਰਦੇ ਅੰਗੁ ਲਖਾਯੋ ॥ 213 ॥

### ਦੋਹਰਾ

ਸ੍ਰੀ ਗੁਰ ਨਾਨਕ ਸੁਤਨ ਕਉ ਐਸੇ ਬਚਨ ਅਲਾਇ ।
ਇਹੁ ਅਜਰ ਤੁਮ ਕਸ ਜਰਿਓ ਤੁਮ ਤੇ ਜਰਿਓ ਨ ਜਾਇ ॥ 214 ॥
ਮਮ ਦਾਦੀ ਕਉ ਸ੍ਰੀ ਗੁਰੂ ਐਸ ਕਹਾ ਸੁਨਾਇ ।
ਤੁਮ ਗੁਰਿਆਈ ਕਹਤ ਹੈ ਪੁਤ੍ਰਨ ਦੇਹੁ ਬਨਾਇ ॥ 215 ॥

### ਚੌਪਈ

ਇਹੁ ਨਹਿ ਮਾਨਤ ਆਗਿਆ ਮੇਰੀ । ਚਾਰ ਗਾਥ ਨਿਜ ਨੈਨਨ ਹੇਰੀ ।
ਇਹੁ ਹੈ ਅਜਰ ਸੁ ਪਦ ਗੁਰਿਆਈ । ਬਿਖ ਸਮਾਨ ਇਹੁ ਜਰਿਓ ਨ ਜਾਈ ॥216॥
ਲਹਿਣੇ ਸਮਝ ਸੈਨ ਮਮ ਲਈ । ਪੂਛੋ ਇਸੇ ਕਾਹਿ ਤੁਮ ਖਈ ।
ਤਬ ਦਾਦੀ ਸੁਤ ਲਹਿਣਾ ਬੁਲਾਏ । ਅਤਿ ਆਦਰ ਸਿਉ ਪਾਸ ਬੈਠਾਏ ॥ 217 ॥
ਕਹੁ ਲਹਿਣਾ ਤੁਮ ਸਾਚ ਨਿਹਾਰੀ । ਕਿਆ ਖਾਇਓ ਤੁਮ ਕਹੁ ਨਿਰਧਾਰੀ ।
ਲਹਿਣਾ ਕਹਿ ਕੜਾਹ ਮੈਂ ਖਾਯੋ । ਸੀਤ ਗਰਮ ਅਤਿਸੈ ਮਨ ਭਾਯੋ ॥ 218 ॥
ਸੁਨਤ ਬਾਤ ਤਿਨ ਬਿਸਮੈਂ ਪਾਈ । ਧਰਮ ਚੰਦ[3] ਅਸ ਬਾਤ ਅਲਾਈ ।
ਲਹਿਣਾ ਸੇਵ ਗੁਰੂ ਕੀ ਕਰੈ । ਨਿਸ ਦਿਨ ਨੈਨ ਨੀਂਦ ਨਹਿੰ ਧਰੈ ॥ 219 ॥

---

[1]ਅ ਪੋਥੀ ਪ੍ਰਸਾਦ [2]ਅ ਪੋਥੀ ਛਕਨਾ [3]ੲ ਪੋਥੀ ਸਜਿ

**ਦੋਹਰਾ**

ਕਿਤਕ ਦਿਵਸ ਬੀਤਤ ਭਏ ਬਰਖਾ ਭਈ ਅਪਾਰ ।
ਜਲ ਥਲ ਤਬ ਇਕ ਸਰ ਭਯੋ ਤਬ ਮਨ ਆਨੰਦ ਧਾਰ ॥ 220 ॥
ਮਮ ਦਾਦੀ ਗੁਰ ਕੋ ਕਹਾ ਖਬਰ ਖੇਤ ਕੀ ਲੇਹੁ ।
ਖੜਾ ਬਹੁਤ ਜਲ ਹੋਇਗਾ ਪਰਾ ਬਹੁਤ ਹੈ ਮੇਹੁੰ ॥ 221 ॥

**ਚੌਪਈ**

ਦੇਖਨ ਖੇਤ ਚਲੇ ਗੁਰ ਦੇਵਾ । ਸਾਥ ਪੁਤ੍ਰ ਦੋ ਜਾਨ ਅਭੇਵਾ ।
ਲਹਿਣਾ ਤਬੈ ਸਾਥ ਹੀ ਭਯੋ । ਚਰਨ ਕਮਲ ਗੁਰ ਕੇ ਮਨ ਦਯੋ ॥ 222 ॥
ਜਾਇ ਖੇਤ ਗੁਰ ਦੇਖਯੋ ਜਬ ਹੀ । ਬਹੁਤ ਨਵੀਨ ਕਾਢਿਓ ਤਬ ਹੀ ।
ਘਾਸ ਸਰਕੜਾ ਕਹੂੰ ਅਪਾਰਾ । ਗੀਲਾ ਚੀਕੜ ਸੋ ਬਹੁ ਭਾਰਾ ॥ 223 ॥
ਤਾਂਕੀ ਪੋਟ ਬਧੀ ਗੁਰ ਨਾਨਕ । ਬਡੇ ਪੁਤ੍ਰ ਕੋ ਬਚਨ ਬਖਾਨਕ ।
ਇਸ ਕਉ ਚਾਇ ਸੁ ਗ੍ਰਿਹਿ[1] ਪਹੁੰਚਾਵਹੁ । ਜੋ ਕਿਛ ਚਾਹੋ ਸੋ ਤੁਮ ਪਾਵਹੁ ॥224॥
ਸ੍ਰੀ ਚੰਦ ਕਹਾ ਬੁਲਾਇ ਸੁ ਕਾਮਾ । ਅਬੈ ਪਹੁੰਚਾਉ ਲਾਇ ਨਾ ਜਾਮਾ ।
ਚਿਕੜ ਚੋਵਤ ਘਾਸ ਮਲੀਨਾ । ਕਾਮ ਕਿਸੀ ਨਹਿ ਨੈਨਨ ਚੀਨਾ ॥ 225 ॥

**ਦੋਹਰਾ**

ਮੋਰੇ ਪਿਤ ਕੋ ਤਬ ਕਹਿਯੋ ਤੁਮ ਸੁਤ ਲੇਹੁ ਉਠਾਇ ।
ਤਿਨ ਭੀ ਬਚ ਐਸੇ ਕਹਾ ਮੋਤੇ[2] ਚੁਕਿਓ ਨਾ ਜਾਇ ॥ 226 ॥
ਚਿਕੜ ਚੋਵਤ ਯਾਹਿ ਤੇ ਮੋਰੇ ਬਸਤ੍ਰ ਅਪਾਰ ।
ਮਮ ਲਜਿਆ ਆਵੈ ਘਨੀ ਇਹ ਤਉ ਕਾਮ ਚਮਾਰ ॥ 227 ॥

**ਚੌਪਈ**

ਨਿਜ ਗੁਰਿਆਈ ਬੋਝ ਬਿਚਾਰੀ । ਲਹਿਣੇ ਓਰ ਸੁ ਦ੍ਰਿਸ਼ਟ ਪਸਾਰੀ ।
ਤਾਤਕਾਲ ਤਿਨ ਲੀਨ[3] ਉਠਾਈ । ਕਛ ਸੰਕਾ ਨਹਿੰ ਮਨ ਮਹਿ ਆਈ ॥ 228 ॥
ਆਗੇ ਆਗੇ ਸਤਿਗੁਰ ਭਏ । ਪਾਛੇ ਲਹਿਣਾ ਪੋਟ ਉਠਏ ।
ਸਤਿਗੁਰ ਚਰਨ ਕਮਲ ਚਿਤ ਲਾਈ । ਤਨ ਮਨ ਦੇ ਅਤਿ ਹਰਖ ਧਰਾਈ ॥229॥
ਚੋਵਤ ਚੀਕੜ ਬਸਤ੍ਰ ਅਪਾਰਾ । ਕੇਸਰ ਛਿਰਟਿਓ ਪ੍ਰਭੂ ਵਿਚਾਰਾ ।
ਤਿੰਹ ਗੁਰਿਆਈ ਬੋਝ ਦੀਓ ਸਿਰ । ਕੇਸਰ ਡਾਰਿਓ ਗੁਰ ਨਾਨਕ ਬਰ ॥ 230 ॥
ਸ੍ਰੀ ਗੁਰੁ ਨਾਨਕ ਡੇਰੇ ਆਏ । ਮਮ ਦਾਦੀ ਦਿਖ ਬਿਸਮਹਿੰ ਪਾਏ ।
ਕਹਿਓ ਤੋਹਿ ਕਛੁ ਸੰਕ ਨਾ ਲਾਜਾ । ਕਹਿਯੋ ਕਰਤ ਕਿਉਂ ਜਗਤ ਅਕਾਜਾ ॥231॥

**ਦੋਹਰਾ**

ਆਇ ਜਾਇ ਨਹੀਂ ਦੇਖਤੋ ਇਸਕੈ ਬਸਤ੍ਰ ਨਵੀਨ ।
ਚੀਕੜ ਭਰੇ ਸੁ ਘਾਸ ਕੀ ਪੋਟ ਸੀਸ ਇਸ ਦੀਨ ॥ 232 ॥

---

[1]ਅ ਪੋਥੀ ਸਦਨ [2]ਏ ਪੋਥੀ ਹਮ ਤੇ [3]ਏ ਪੋਥੀ ਲੀਓ

ਸ੍ਰੀ ਗੁਰ ਨਾਨਕ ਤਬ ਕਹਿਯੋ ਮੋ ਸੁਤ ਕਹਾ ਨ ਮਾਨ ।
ਪਾਂਚ ਬਚਨ ਆਗੇ ਫਿਰ ਅਬ ਨਹਿ ਸਮਝ ਅਜਾਨ ॥ 233 ॥

## ਚੌਪਈ

ਇਹੁ ਮੋਕਉ ਹੈ ਅਤਿਸੈ ਪਿਆਰਾ । ਤਾਂਤੇ ਬੋਝ ਸੀਸ ਇਹੁ ਧਾਰਾ ।
ਤੁਮ ਨਹਿੰ ਜਾਨੋ ਕਸ ਹਮ ਕਰਹਿ । ਸੁਤ ਨਹਿੰ ਸਮਝ ਕੈਸ ਹਮ ਧਰਹਿੰ ॥ 234 ॥
ਔਰ ਸੁ ਕਥਾ ਅਨੇਕ ਪ੍ਰਕਾਰਾ । ਤਾਂਤੇ ਬੋਝ ਸੀਸ ਇਹੁ ਧਾਰਾ ।
ਪਰੀਖਿਆ ਕਰੀ ਗੁਰੂ ਕਰਤਾਰਾ । ਯਹੀ ਬਾਤ ਮਨ ਮਾਂਹਿ ਬਿਚਾਰਾ ॥ 235 ॥
ਬਹੁਤ ਕਾਲ ਇਹੁ ਭਾਂਤ ਬਿਤਾਯੋ । ਅਬਚਲ ਬੈਕੁੰਠ ਧਾਮ ਸੁਹਾਯੋ ।
ਬਿਸਨ ਕਮਲ ਭਵ ਦੇਵ ਸਬਾਏ । ਕਬੀਰ ਆਦਿ ਜੋ ਭਗਤ ਕਹਾਏ ॥ 236 ॥
ਸਭ ਮਿਲ ਗੁਰੁ ਨਾਨਕ ਪਗ ਧੂਰਾ । ਬਿਨਤੀ ਕਰੀ ਸੁ ਜਾਇ ਹਜੂਰਾ ।
ਜਿਤਕ ਕਾਜ ਤੁਮ ਕਰਨਾ ਚਹਯੋ । ਕਰਹੁ ਸਭੀ ਮਨ ਆਨੰਦ ਲਹਯੋ ॥ 237 ॥
ਸਨਮੁਖ ਆਨ ਬਹੁ ਉਸਤਤਿ ਕਰੀ । ਕੌਨ ਕਵੀ ਜੋ ਮੁਖ ਤੇ ਰਰੀ ।
ਹਾਥ ਜੋਰ ਅਸ ਬਿਨਤ ਉਚਾਰੀ । ਹੇ ਗੁਰ ਨਾਨਕ ਸੰਕਟਹਾਰੀ ॥ 238 ॥

## ਦੋਹਰਾ

ਜਗਤ ਕਾਜ ਸਭ ਹੀ ਕੀਏ ਕਲਜੁਗ ਕੀਓ ਉਧਾਰ ।
ਅਬ ਚਾਲੋ ਨਿਜ ਧਾਮ ਕੋ ਦੇਵਨ ਕਾਜ ਸਵਾਰ ॥ 239 ॥
ਅਸ ਕਹਿ ਭਏ ਸੁ ਲੋਪ ਸਭ ਗਏ ਸਭੇ ਨਿਜ ਧਾਮ ।
ਗੁਰ ਨਾਨਕ ਤਬ ਹੀ ਕੀਓ ਪੂਰਨ ਇਹ ਬਿਧਿ ਕਾਮ ॥ 240 ॥

## ਚੌਪਈ

ਮਮ ਦਾਦੀ ਕੋ ਤਬੈ ਬੁਲਾਯੋ । ਸ੍ਰੀ ਚੰਦ ਲਖਮੀ ਦਾਸ ਸੁ ਆਯੋ ।
ਸ੍ਰੀ ਗੁਰ ਨਾਨਕ ਨਿਕਟ ਸੁ ਆਏ । ਆਦਰ ਸਿਉ ਗੁਰੁ ਪਾਸ[1] ਬੈਠਾਏ ॥ 241 ॥
ਸ੍ਰੀ ਗੁਰੁ ਨਾਨਕ ਗਦ ਗਦ ਭਏ । ਦੁਹੂੰ ਸੁਤਨ ਕੋ ਬਚਨ [ਅਲਏ][2] ।
ਟੋਕੋ ਮਾਥ ਸੁ ਲਹਿਣੇ ਆਏ । ਨਿਜ ਕਉ ਜਾਨ ਬਡੋ ਹਮ ਭਾਏ ॥ 242 ॥
ਤਿਨੈ ਕਹਾ ਨਹਿ ਸੀਸ ਨਿਵਾਯੋ । ਚਰਨਬੰਦ ਤੁਮਰੇ ਸੁਖ ਪਾਯੋ ।
ਤੀਨ ਬੇਰ ਗੁਰ ਬਚਨ ਉਚਾਰੇ । ਤਿਨ ਉਤ੍ਰ ਇਹੁ ਬਿਧ ਕੇ ਸਾਰੇ ॥ 243 ॥

## ਦੋਹਰਾ

ਇਹੁ ਖਤ੍ਰੀ ਹੈ ਜਾਤ ਕਾ ਹਮ ਨਹਿੰ ਟੇਕੈਂ[3] ਮਾਥ ।
ਤੀਨ ਛੋਡ ਜੋ ਸਪਤ ਕਹਿ ਤਉ ਨ ਜੋਰੈਂ ਹਾਥ ॥ 244 ॥
ਦਾਦੀ ਮਮ ਨਿਜ ਮਹਿਲ ਕਰੋ ਸ੍ਰੀ ਗੁਰ ਨਾਨਕ ਭਾਖ ।
ਪਾਂਚ ਬੇਰ ਫਿਰ ਪ੍ਰਿਥਮਦੇ ਰਹਿਯੋ ਬਚਨ ਅਬ ਆਖ ॥ 245 ॥

---

[1]ਅ ਪੋਥੀ ਨਿਕਟਿ [2]ੲ ਪੋਥੀ ਵਿਚੋਂ [3]ਅ ਪੋਥੀ ਨਿਵਾਵਹਿ

### ਚੌਪਈ

ਮਮ ਦਾਦੀ ਤਬ ਬਚਨ ੳੁਚਾਰੇ । ਹੇ ਸੁਤ ਮਾਨੋ ਪਿਤ ਬਚਨਾਰੇ ।
ਮਮ ਪਿਤ ਤਾਏ ਅਤਿ ਰਿਸ ਕੀਜੈ । ਖਤ੍ਰੀ ਚਰਨ ਸੀਸ ਕਿਮ ਦੀਜੈ ।
ਹਮ ਗੁਰੂ ਨਾਨਕ ਤਨੈ ਕਹਾਵੈਂ । ਅਗ੍ਰ ਦਾਸ ਕਸ[1] ਸੀਸ ਨਿਵਾਵੈਂ ।
ਇਮ ਸੁਨਿ ਸ੍ਰੀ ਗੁਰੂ ਬਹੁਰ ਅਲਾਯੋ । ਸਮਝ ਸਮਾ ਬਹੁਰੋ ਪਛਤਾਯੋ ॥ 247 ॥

### ਦੋਹਰਾ

ਭਗਤ ਸਿੰਘ ਦੋਨੋ ਤਬੈ ਰਹੈ ਮੋਨ ਮੁਖ ਧਾਰ ।
ਲਹਿਣੇ ਓਰ ਨਿਹਾਰ ਪ੍ਰਭ ਕੀਨੀ ਰੀਤਿ ਅਪਾਰ ॥ 248 ॥
ਭੁਜ ਭਰ ਅੰਗ[2] ਲਗਾਇਓ ਅੰਗਦ ਨਾਮ ਧਰਾਇ ।
ਪੈਸੇ ਪਾਂਚ ਨਲੇਰ ਧਰ ਬੰਦਨ ਰੀਤਿ ਕਰਾਇ ॥ 249 ॥
ਗੁਰ ਅੰਗਦ ਮੁਖ ਸਿਉ ਕਹਾ ਕਹੋ ਰੀਤਿ ਨਿਰਧਾਰ ।
ਸਵਾ ਜਾਮ ਨਿਜ ਜਾਗਨਾ ਮਜਨ ਨਾਮ ੳੁਚਾਰ ॥ 250 ॥
ਨਿਜ ਕਉ ਨਾਂਹਿ ਜਨਾਵਣਾ ਮਨ ਨੀਵਾਂ ਸਦ ਹੋਇ ।
ਜਗ ਮਿਖਯਾ ਭਗਵੰਤ ਪਦ ਪ੍ਰੀਤਿ ਸੇਵ ਰੁਚਿ ਜੋਇ ॥ 251 ॥

### ਚੌਪਈ

ਦਯਾ ਸਿੰਧ ਗੁਰ ਰੀਤਿ ੳੁਚਾਰੀ । ਗੁਰੂ ਅੰਗਦ ਸੁਨ[3] ਮਨ ਮਹਿ[3] ਧਾਰੀ ।
ਗੁਰ ਅੰਗਦ ਕੀ ਜੋਤ ਤਦਾਏ । ਗੁਰੂ ਨਾਨਕ ਸਮ ਭੇਦ ਨਾ ਭਾਏ ।
ਸ੍ਰੀ ਚੰਦ ਅਬ ਲਖਮੀ ਦਾਸਾ । ਬਿਸਮ ਭਏ ਗੁਰ ਦੇਖ ਬਿਲਾਸਾ ।
ਹਾਥ ਜੋਰ ਅਸ ਬਿਨਤ ੳੁਚਾਰੀ । ਹਮਰੋ ਹਾਲ ਕਹੋ ਨਿਰਧਾਰੀ ॥ 254 ॥

### ਦੋਹਰਾ

ਸ੍ਰੀ ਗੁਰੂ ਤਬ ਐਸੇ ਕਹਾ ਤੁਮਰੇ ਦਰਬ ਅਪਾਰ ।
ਕਲਹ ਸਦਾ ਤੁਮਰੇ ਰਹੇ ਪੂਜਯ ਤੁਮੇ ਸੰਸਾਰ ॥ 254 ॥
ਲਹਿਣੇ ਕੋ ਅੰਗਦ ਕੀਓ ਮਮ ਨਿਜ ਅੰਗ ਲਗਾਇ ।
ਅਪਨ ਠੌਰ ਗੁਰੂ ਏ ਕੀਓ ਬੁਢੇ ਤਿਲਕ ਕਰਾਇ ॥ 255 ॥

### ਚੌਪਈ

ਸੰਬਤ ਪੰਦਰਾਂ ਸੈ ਛਿਆਨਵੇ । ਅਸੂ ਵਦੀ ਦਸਮੀ ਥਿਤ ਜਾਨਵੇ ।
ਤਾਂ ਦਿਨ ਤਿਲਕ ਕੀਨ ਇਹ ਥਾਨਾ । ਕੁਸਾ ਡਾਰ ਤਬ ਕ੍ਰਿਪਾ ਨਿਧਾਨਾ ।
ਇਹੁ ਅਸਥਾਨ ਬਿਰਾਜਤ ਭਏ । ਮਹਲ ਸੁਲਖਣੀ ਬਚਨ ਅਲਏ ।
ਮਹਾਰਾਜ ਮੈਂ ਤੁਮਰੀ ਦਾਸੀ । ਮੋਕੋ ਆਗਯਾ ਕਰ ਅਬਿਨਾਸੀ ॥ 257 ॥
ਸ੍ਰੀ ਗੁਰ ਨਾਨਕ ਐਸ ੳੁਚਾਰੀ । ਤੁਮ ਹੋ ਮੁਕਤਿ ਨ ਸੰਸ ਵਿਚਾਰੀ ।
ਸਮਾ ਪਾਇ ਜਬ ਸੁਆਸ ਬਿਹਾਵਹਿੰ । ਤਜ ਇਹ ਦੇਹ ਮੁਕਤਿ ਹੋਇ ਜਾਵਹਿੰ ॥258॥

---

[1] ੲ ਪੋਥੀ ਕਿਮ [2] ਅ ਪੋਥੀ ਅੰਕ [3] ਅ ਪੋਥੀ ਰਿਦਿ ਅੰਤਰਿ

ਏਕ ਜਾਮ ਜਬ ਨਿਸਾ ਰਹਾਈ । ਗੁਰੂ ਨਾਨਕ ਇਸਨਾਨ ਕਰਾਈ ।
ਜਪੁਜੀ ਮੰਤ੍ਰ ਏਕ ਚਿਤ ਗਾਯੋ । ਚਾਦਰ ਤਾਣ ਬਹੁਤ ਸੁਖ ਪਾਯੋ ॥ 259 ॥

## ਦੋਹਰਾ

ਇਹ ਅਸਥਾਨ ਬਿਰਾਜਕੈ ਆਪ[1] ਸਰੂਪ ਸਮਾਇ ।
ਗੁਰ ਨਾਨਕ ਗਤਿ ਅਗਮ ਹੈ ਮੋ ਤੇ ਕਹੀ ਨ ਜਾਇ ॥ 260 ॥
ਸਭੀ ਉਧਾਰਿਓ ਜਗਤ ਜਹਿੰ ਨੀਚ ਊਚ ਨਿਸਤਾਰ ।
ਇਹ ਠਾਂ ਦੇਹ ਤਿਆਗ ਕੇ ਅਪਨੇ ਧਾਮ ਸਿਧਾਰ ॥ 261 ॥

## ਚੌਪਈ

ਇਹ ਬਿਧ ਸੋ ਨਿਜ ਰੂਪ ਸਮਾਏ । ਅਮਰ ਅਜਰ ਨਿਜ ਆਸਨ ਪਾਏ ।
ਅਤਿ ਆਨੰਦ ਦੇਵਨਿ ਤਬ ਧਾਰਿਓ । ਉਸਤਤਿ ਕੀਨ ਸੋਕ ਸਭ ਟਾਰਿਓ ॥ 262 ॥
ਸ੍ਰੀ ਗੁਰੂ ਅੰਗਦ ਬੁਧ ਪ੍ਰਬੀਨੋ । ਰਾਗੀ ਬੋਲ ਸੁ ਕੀਰਤਨ ਕੀਨੋ ।
ਚੜਓ ਦਿਵਸ ਜਬ ਇਹ ਸੁਨ ਪਾਯੋ । ਮੁਸਲਮਾਨ ਤਬ ਏਕਠ ਧਾਯੋ ॥ 263 ॥
ਤਿਨੈ ਕਹਾ ਇਹ ਪੀਰ ਹਮਾਰੋ । ਦਫਨ ਕਰਹਿੰ ਨਹਿ ਸੰਸ ਵਿਚਾਰੋ ।
ਲਖਮੀ ਸਸਿ[2] ਸ੍ਰੀ ਚੰਦ ਉਚਾਰੀ । ਇਹੁ ਹਹਿੰ ਗੁਰ ਨਾਨਕ ਅਵਤਾਰੀ ॥ 264 ॥
ਦੇਹ ਦਾਹ ਹਮ ਇਨਕੀ ਕਰਹਿੰ । ਚਰਨ ਧੂਰ ਨਿਜ ਮਸਤਕ ਧਰਹਿੰ ।
ਝਗੜਾ ਬਹੁਤ ਤਿਨੈ ਤਬ ਕੀਨਾ । ਤੁਰਕ ਰਾਜ ਸਭ ਤਿਨੈ ਅਧੀਨਾ ॥ 265 ॥

## ਦੋਹਰਾ

ਮੁਸਲਮਾਨ ਬਲ ਪਾਇਯੋ ਕਰਹੈਂ ਦਫਨ ਸੁ ਦੇਹ ।
ਲਖਮੀ ਚੰਦ ਸ੍ਰੀ ਚੰਦ ਕਹਿ ਹਮ ਸਿਸਕਾਰ ਕਰੇਂਹ ॥ 266 ॥
ਇਹ ਬਿਧ ਗੋਗਾ ਅਤਿ ਭਯੋ ਕੋ ਕਰ ਸਕੈ ਨਿਵਾਰ ।
ਏਕ ਪੁਰਖ ਤਬ ਆਇਯੋ ਧਰੇ ਰੂਪ ਸੁਭ ਚਾਰ ॥ 267 ॥

## ਚੌਪਈ

ਦੁਹੁਅਨ ਕੋ ਤਿਨ ਕਹਾ ਬੁਝਾਈ[3] । ਕਿਉਂ ਝਗਰਤ ਤੁਮ ਜੁਧ ਕਰਾਈ ।
ਭੀਤਰ ਚਲੋ ਤਹਾਂ ਕਿਆ ਭਯੋ । ਸ੍ਰੀ ਗੁਰ ਅਮਰ ਅਜਰ ਸਦ ਰਹਯੋ ॥ 268 ॥
ਬਚਨ ਮਾਨ ਦੋਊ ਤਹਿੰ ਗਏ । ਤਿਹ ਠਾਂ ਚਾਦਰ ਨਿਰਖਤ ਭਏ ।
ਬਿਸਮੈਂ ਭਏ ਦੇਖ ਅਸ ਬਾਤਾ । ਸਹੀ ਅਮਰ ਗੁਰ ਲਖਾ ਬਖਯਾਤਾ ॥ 269 ॥
ਚਿੰਤਮਾਨ ਦੋਈ ਤਬ ਖਰੇ । ਸ੍ਰੀ ਚੰਦ ਮੁਸਲਮਾਨ ਦੁਖ ਭਰੇ ।
ਤਿਸੀ ਪੁਰਖ ਭਾਖੇ ਬਚ ਐਸੇ । ਤਜੋ ਚਿੰਤ ਤੁਮ ਧੀਰਜ ਕੈਸੇ ॥ 270 ॥
ਚਾਦਰ ਅਰਧ ਅਰਧ ਤੁਮ ਲੇਵੋ । ਤੁਮ ਦਾਬੋ ਇਹੁ[4] ਦਾਹ ਕਰੇਵੋ ।
ਚਾਦਰ ਅਰਧ ਅਰਧ ਤਬ ਪਾਏ । ਮੁਸਲਮਾਨ ਦਾਬਨ ਹਿਤ ਧਾਏ ॥ 271 ॥

---

[1]ਅ ਤੇ ੲ ਪੋਥੀ ਨਿਜ [2]ਅ ਪੋਥੀ ਚੰਦ [3]ੲ ਪੋਥੀ ਸਮਝਾਈ [4]ਅ ਪੋਥੀ ਤੁਮ

### ਦੋਹਰਾ

ਭਯੋ ਪੁਰਖ ਤਬ ਲੋਪ ਵਹੁ ਝਗਰਾ ਐਸ ਨਿਬੇਰ ।
ਸ੍ਰੀ ਚੰਦ ਐਸੇ ਕੀਓ ਤਿਹ ਧਰ ਚਾਦਰ ਫੇਰ ॥ 272 ॥
ਅੰਤਰ ਤੇ ਬਾਹਰ ਅਏ ਧਾਰ ਚਿੰਤੁ ਮਨ ਮਾਹਿ ।
ਸਭਹੀ ਮਿਲ ਬਾਹਰ ਭਏ ਕਿਆ ਅਬ ਜਤਨ ਕਰਾਂਹਿ ॥ 273 ॥

### ਚੌਪਈ

ਸ੍ਰੀ ਚੰਦ ਤਬ ਕਹਾ ਉਚਾਰੀ । ਹੇ ਅੰਗਦ ਤੁਮ ਕਰੋ ਬਿਚਾਰੀ ।
ਦਾਹਿ ਕ੍ਰਿਯਾ ਕਾਂਕੀ ਹਮ ਕਰੈ । ਦੇਹ ਲੋਪ ਚਾਦਰ ਦ੍ਰਿਸਟਰੈਂ ॥ 274 ॥
ਸੋ ਭੀ ਅਰਧ ਅਬੈ ਰਹਿ ਗਈ । ਮੁਸਲਮਾਨ ਆਧੀ ਹੈ[1] ਲਈ ।
ਸ੍ਰੀ ਗੁਰ ਅੰਗਦ ਕਹਾ ਸੁਨਾਈ । ਦੇਹ ਨਹਿ ਲੋਪ ਸੋ ਪਰੀ ਦਿਖਾਈ ॥ 275 ॥
ਸ੍ਰੀ ਚੰਦ ਕਹਿ ਹਮ ਨਹਿ ਮਾਨਾ । ਚਾਦਰ ਧਰ ਆਏ ਤਿਹ ਠਾਨਾ ।
ਗੁਰ ਅੰਗਦ ਕਹਿ ਚਲ ਅਬ ਦੇਖੋ । ਪਰੀ ਦੇਹ ਗੁਰੁ ਰੂਪ ਅਲੇਖੋ ॥ 276 ॥
ਕਿਆ ਦੇਖਹਿਂ ਸਭਹੀ ਚਲ ਜਾਈ । ਚਾਦਰ ਤਰ ਗੁਰੁ ਦੇਹ ਰਹਾਈ ।
ਸ੍ਰੀ ਚੰਦ ਦਿਖ ਬਿਸਮੈ ਪਾਯੋ । ਭਗਤ ਸਿੰਘ ਤਬ ਪ੍ਰਸ਼ਨ ਕਰਾਯੋ ॥ 277 ॥

### ਦੋਹਰਾ

ਸੰਸਾ ਮੇਰੇ ਮਨ ਭਯੋ ਹਰੋ ਭਾਈ ਜੀ ਬਚ ਭਾਖ ।
ਸੋ ਨਰ ਕੋ ਆਵਤ ਭਯੋ ਜਿਨੈ ਨਿਬੇਰੀ ਆਖ ॥ 278 ॥
ਔਰ ਸੰਸ ਪ੍ਰਭ ਇਹ ਭਯੋ ਸ੍ਰੀ ਗੁਰੁ ਨਾਨਕ ਦੇਹੁ ।
ਅੰਗਦ ਕੋ ਦ੍ਰਿਸੀ ਪਰੀ ਸ੍ਰੀ ਚੰਦ ਨਹਿ ਦ੍ਰਿਸ਼ਟੇਹੁ ॥ 279 ॥

### ਚੌਪਈ

ਸੰਸਾ ਭਯੋ ਮੋਹਿ ਪ੍ਰਭ ਹਰੋ । ਅਗਯ[2] ਜਾਨ ਗੁਰੁ ਕੋਪ ਨਾ ਕਰੋ ।
ਮਨੀ ਸਿੰਘ ਮਨ ਆਨੰਦ ਪਾਈ । ਭਗਤ ਸਿੰਘ ਕੀ ਉਪਮ ਕਰਾਈ ।
ਧੰਨ ਧੰਨ ਤੁਮ ਗੁਰ ਪਗ ਪ੍ਰੀਤੀ । ਸੁਨੋ ਕਥਾ ਸੁੰਦਰ ਗੁਰ ਰੀਤੀ ।
ਗੁਰ ਨਾਨਕ ਧਰ ਰੂਪ ਅਪਾਰਾ । ਝਗਰ ਨਿਬੇਰਿਆ ਦੂੰਹੂ ਮੰਝਾਰਾ ॥ 281 ॥
ਅੰਗਦ ਬਿਨ ਮਾਯਾ ਸਭ ਡਾਰੀ । ਚਾਦਰ ਹੀ ਸਭ ਕੋ ਦਿਸ਼ਟਾਰੀ ।
ਪ੍ਰਤਖ ਦੇਹ ਅੰਗਦ ਦ੍ਰਿਸ਼ਟਾਵੈ । ਔਰ ਕਿਸੀ ਕਉ ਨਦਰ[3] ਨ ਆਵੈ ॥ 282 ॥
ਕਰ ਨਿਆਇ ਤਬ ਲੋਪ ਸੁ ਭਯੋ । ਗੁਰੁ ਅੰਗਦ ਅਸ ਕੌਤਕ ਕਯੋ ।
ਸ੍ਰੀ ਚੰਦ ਕਉ ਦੇਹ ਦਿਖਾਈ । ਮ੍ਰਿਤ ਕ੍ਰਿਆ ਸਭਹੀ ਕਰਵਾਈ ॥ 283 ॥

### ਦੋਹਰਾ

ਮੁਸਲਮਾਨ ਦਾਬਨ ਕਰੀ ਚਾਦਰ ਅਧਿਕ ਤਦਾਇ ।
ਪੀਰ ਜਾਨ ਬੰਦਨ ਕਰਹਿਂ ਗੁਰੁ ਕੀ ਕਬਰ[4] ਬਨਾਇ ॥ 284 ॥

---

[1]ਅ ਤੇ ੲ ਪੋਥੀ ਲੈ [2]ਦ ਪੋਥੀ ਮੂੜ੍ਹ [3]ਅ ਤੇ ੲ ਪੋਥੀ ਦ੍ਰਿਸਟ [4]ਅ ਪੋਥੀ ਗੋਰ

ਮਮ ਤਾਏ ਮਿਲਕੈ ਤਬੈ ਸ੍ਰੀ ਗੁਰ ਅੰਗਦ ਨਾਲ ।
ਪ੍ਰਥਮ ਇਸਨਾਨ ਕਰਾਇਓ ਸੁੰਦਰ ਦੇਹ ਕ੍ਰਿਪਾਲ ॥ 285 ॥

## ਚੌਪਈ

ਗੰਧ੍ਰਬ ਜਛ ਤਬੈ ਸਭ ਆਏ । ਕੀਰਤਨ ਕੀਨ ਅਧਿਕ ਮਨ ਲਾਏ ।
ਤਾਂਹੀ ਸਮੈਂ ਕੁਲਾਹਲ ਭਯੋ । ਸੋ ਮੋ ਪੈ ਨਹਿ ਜਾਤ ਕਹਯੋ ॥ 286 ॥
ਸ੍ਰੀ ਗੁਰ ਦੇਹ ਦਾਹ ਤਬ ਕੀਨੋ । ਇਹ ਠਾਂ ਸ੍ਰੀ ਗੁਰੁ ਬੰਦਨ ਕੀਨੋ ।
ਸ੍ਰੀ ਚੰਦ ਇਸਨਾਨ ਤਬ ਕੀਨਾ । ਸ੍ਰੀ ਗੁਰੁ ਅੰਗਦ ਸਾਥ ਪ੍ਰਬੀਨਾ ॥ 287 ॥
ਪੜ[1] ਸੋਹਿਲਾ ਪ੍ਰਸਾਦਿ ਵਰਤਾਯੋ । ਗੁਰੁ ਨਾਨਕ ਜੋ ਮੁਖ ਫਰਮਾਯੋ ।
ਧਰਮ ਚੰਦ ਪੁਨ ਔਰ ਉਚਾਰੀ । ਨਿਸ ਦਿਨ ਕੀਰਤਨ ਹੋਤ ਅਪਾਰੀ ॥ 288 ॥
ਜਬ ਤੇਰਵੇਂ ਕਾ ਦਿਵਸ ਸੁ ਆਯੋ । ਮਮ ਤਾਏ ਤਬ ਹੀ ਬਲ ਪਾਯੋ ।
ਨਿਜ ਬਲ ਸਾਥ ਪਾਗ ਤਬ ਲੀਨੀ । ਗੁਰੂ ਅੰਗਦ ਮਨ ਚਿੰਤ ਨ ਕੀਨੀ ॥ 289 ॥

## ਸਵੈਯਾ

ਗੁਰੁ ਅੰਗਦ ਕੀ ਇਹੁ ਰੀਤਿ ਸੁਹਾਵਤ ਜਾਮ ਨਿਸਾ ਹਰਿ ਨੇਮ ਇਸਨਾਨਾ ।
ਮੰਤ੍ਰ ਸਦਾ ਸਤਿਨਾਮ ਰਿਦੈ ਉਪਦੇਸ਼ ਕਰਹਿ ਸਭ ਸਿਉ ਸੁਖ ਖਾਨਾ ।
ਸੀਲ ਔ ਸਾਂਤ ਗਿਆਨ ਸਦਾ ਉਰ ਈਰਖ ਛੋਭ ਨਾ ਰੰਚਕ ਠਾਨਾ ।
ਸ੍ਰੀ ਗੁਰ ਨਾਨਕ ਰੂਪ ਸੁਹਾਵਤ ਨਾਨਕ ਅੰਗਦ ਭੇਦ ਨਾ ਜਾਨਾ[2] ॥ 290 ॥

## ਦੋਹਰਾ

ਅਹਿਨਿਸ ਕੀਰਤਨ ਸੋ ਕਰੇ ਭਗਤ ਸਿੰਘ ਗੁਰ ਪ੍ਰੀਤਿ ।
ਸਾਂਤ ਸੀਲ ਕੀ ਖਾਨ ਪ੍ਰਭ ਗੁਰੁ ਅੰਗਦ ਰਿਖ ਜੀਤਿ ॥ 291 ॥

## ਚੌਪਈ

ਸਿਖ ਸੰਗਤਿ ਕੇਤੀ ਚਲ ਆਵੈ । ਗੁਰੁ ਅੰਗਦ ਕੋ ਸੀਸ ਨਿਵਾਵੈ ।
ਸ੍ਰੀ ਚੰਦ ਪੈ ਕੋਇ ਨ ਜਾਈ । ਗੁਰੂ ਅੰਗਦ ਕੋ[3] ਪੂਜ ਚੜਾਈ[3] ॥ 292 ॥

## ਦੋਹਰਾ

ਸ੍ਰੀ ਚੰਦ ਲਖਮੀਦਾਸ ਦੋਇ ਭ੍ਰਾਤ ਤਬ ਈਰਖਾ ਕੀਨ ।
ਗੁਰ ਅੰਗਦ ਕੀ ਪੂਜ ਦਿਖ ਚਿੰਤਾ ਮਨ ਮਹਿ ਲੀਨ ॥ 293 ॥
ਸ੍ਰੀ ਗੁਰ ਅੰਗਦ ਐਸ ਤਬ ਮਨ ਮਹਿਂ ਕੀਨ ਵਿਚਾਰ ।
ਜਾਂਹਿ ਕਲਾ ਹਮ ਨਾ ਰਹੈ ਅਬ ਹਉਂ ਕਹੀਂ ਪਧਾਰ ॥ 294 ॥

## ਚੌਪਈ

ਗੁਰੁ ਅੰਗਦ ਮਨ ਐਸ ਵਿਚਾਰੀ । ਇਹ ਠਾਂ ਛੋਡ ਚਲਉਂ ਕਹਿੰ ਧਾਰੀ ।
ਕਛੁ ਦਰਬ[4] ਨਿਜ ਸੰਗ ਨਾ ਲੀਨੋ । ਓਰ ਖੂੰਡਰ ਪਿਆਨਾ ਕੀਨੋ ॥ 295 ॥

---

[1] ਅ ਪੋਥੀ ਪਠ [2] ਏ ਪੋਥੀ ਮਾਨਾ [3] ਰਮ ਪੋਥੀ ਕੀ ਪੂਜ ਕਰਾਈ [4] ਏ ਪੋਥੀ ਧਨ

ਤਿਹ ਠਾਂ ਜਾਇ ਜੋਤ ਬਿਸਤਾਰੀ । ਗੁਰੂ ਅੰਗਦ ਸਾਹਿਬ ਅਵਤਾਰੀ ।
ਇਹ ਬਿਧ ਲਹਿਣਾ ਸੁਧ ਕਰਾਈ । ਤਿਲਕ ਦੀਨ ਸੁਭ ਬਾਤ ਸੁਨਾਈ ॥ 296 ॥
ਗੁਰ ਅੰਗਦ ਤਬ ਕੀਨ ਪਯਾਨਾ । ਪਾਛੇ ਸ੍ਰੀ ਚੰਦ ਸੁਖ ਮਾਨਾ ।
ਢਾਹਤ ਰਾਵੀ ਤਬ ਨਿਕਟਾਈ । ਸ੍ਰੀ ਚੰਦ ਦਿਖ ਚਿੰਤਾ ਪਾਈ ॥ 297 ॥
ਗਾਗਰ ਕਾਢ ਇਹਾਂ ਤੇ ਲੀਨੀ । ਬਿਭੂਤ ਗੁਰੂ ਨਾਨਕ ਚਿਤ ਚੀਨੀ ।
ਰਾਵੀ ਪਾਰ ਜਾਇ ਸੁਖ ਕੀਨੋ । ਗੁਰੂ ਨਾਨਕ ਦੇਹੁਰਾ ਰਚ ਲੀਨੋ ॥ 298 ।

### ਦੋਹਰਾ

ਅਬ ਤਿਹ ਠਾਂ ਹਮ ਬਸਤ ਹੈਂ ਕੋਸ ਤੀਨ ਪਰ ਜਾਨ ।
ਇਹੁ ਠਾਂ ਭੀ ਦਰਸ਼ਨ ਕਰਉ ਹੇ ਪ੍ਰਭ ਕ੍ਰਿਪਾ ਨਿਧਾਨ ॥ 299 ॥

### ਚੌਪਈ

ਆਗੇ ਤੁਮ ਸਭ[1] ਜਾਨਨਹਾਰੇ । ਧਰਮ ਸਸੀ[2] ਅਸ ਬਚਨ ਉਚਾਰੇ ।
ਹਰਿ ਗੋਬਿੰਦ ਸੁਨ ਆਨੰਦ ਭਯੋ । ਹਾਥ ਜੋਰ ਅਸ ਬਚਨ ਅਲਯੋ ॥ 300 ॥
ਜੋ ਤੁਮ ਕਹੋ ਸੇਵ ਸੋਈ ਕੀਜੈ । ਧਰਮ ਚੰਦ ਕਹ ਪ੍ਰਭ ਮਮ ਦੀਜੈ ।
ਭੇਟ ਹਮਾਰੀ ਜੋ ਚਲਿ ਆਈ । ਹਮ ਗੁਰੁ ਨਾਨਕ ਐਸ ਲਖਾਈ ॥ 301 ॥
ਮਾਨ ਸਹਿਤ ਇਮ ਬਚਨ ਅਲਾਏ । ਦਯਾ ਸਿੰਧ ਗੁਰੁ ਸੁਨ ਮੁਸਕਾਏ ।
ਮੁਹਰ ਪਾਂਚ ਸੈ ਏਕ ਤੁਰੰਗਾ । ਭੇਟ ਦੀਨ ਗੁਰੁ ਧਾਰ ਉਮੰਗਾ ॥ 302 ॥

### ਦੋਹਰਾ

ਧਰਮ ਚੰਦ ਮਨ ਹਰਖ ਸਿਉ ਪਾਇਓ ਦਰਬ ਅਪਾਰ ।
ਲੈ ਆਇਸ ਸ੍ਰੀ ਗੁਰੂ ਤੇ ਡੇਰੇ ਓਰ ਪਧਾਰ ॥ 303 ॥

### ਚੌਪਈ

ਮਾਨ ਸਹਿਤ ਤਿੰਹ ਕੀਨ ਪਿਯਾਨਾ । ਚਲਤ ਬੇਰ ਅਸ ਬਚਨ ਬਖਾਨਾ ।
ਇਹ ਠਾਂ ਬਸ ਦਰਸ਼ਨ ਤਹਿੰ ਕੀਜੈ । ਕਹਾ ਗੁਰੂ ਹਮ ਦਰਸ਼ਨ ਲੀਜੈ ॥ 304 ॥
ਧਰਮ ਚੰਦ ਨਿਜ ਗੇਹਿ[3] ਸਿਧਾਯੋ । ਸ੍ਰੀ ਸਤਿਗੁਰ ਮਨ ਮਹਿ ਸੁਖ ਪਾਯੋ ।
ਸਾਹਿਬ ਭਾਨਾ ਭਾਈ ਸਾਥ । ਚਰਚਾ ਕੀਨੀ ਦੀਨਾ ਨਾਥ ॥ 305 ॥

### ਦੋਹਰਾ

ਤੀਨ ਰੈਨ ਤਿਹ ਠਾਂ ਰਹੇ ਸੁੰਦਰ ਪੁਰ ਕਰਤਾਰ ।
ਦਯਾ ਸਿੰਧ ਮ੍ਰਿਜਾਦ ਧਰ ਹਰਿਗੋਵਿੰਦ ਅਵਤਾਰ ॥ 306 ॥

### ਚੌਪਈ

ਬਹੁਰੋ ਸ੍ਰੀ ਗੁਰੁ ਕੀਨ ਪਯਾਨਾ । ਬੰਦਨ ਕੈ ਗੁਰ ਨਾਨਕ ਥਾਨਾ ।
ਧਰਮ ਸਸੀ[4] ਕੇ ਬੈਨ ਚਿਤਾਰਾ । ਚਾਲੇ ਡੇਰੇ ਓਰ ਮੁਰਾਰਾ ॥ 307 ॥

---

[1]ਅ ਪੋਥੀ ਪ੍ਰਭੂ [2]ਅ ਪੋਥੀ ਚੰਦ [3]ਅ ਪੋਥੀ ਸਦਨ [4]ਅ ਤੇ ੲ ਪੋਥੀ ਚੰਦ

ਭਾਈ ਭਾਨਾ ਸੰਗ ਸੁ ਜਾਨਾ । ਜੇਠੇ ਆਦਿ ਸੂਰ ਬਲਵਾਨਾ ।
ਚਰਚਾ ਕਰਤ ਪੰਥ ਤਹਿੰ ਆਏ । ਰਾਵੀ ਲਾਂਘ ਦਰਸ ਗੁਰੁ ਪਾਏ ॥ 308 ॥

**ਦੋਹਰਾ**

ਸ੍ਰੀ ਚੰਦ ਜਿਹ ਠਾਂ ਰਚਿਓ ਗੁਰੂ ਨਾਨਕ ਅਸਥਾਨ ।
ਧਰ ਪ੍ਰਸਾਦਿ ਭੇਟਾ ਤਹਾਂ ਕਰ ਬੰਦਨ ਸੁਖ ਮਾਨ ॥ 309 ॥

**ਚੌਪਈ**

ਚਾਰ ਪਰਕ੍ਰਮਾ ਕਰ[1] ਪ੍ਰਭ ਸੁਆਮੀ । ਬੈਠੇ ਹਰਖ ਧਾਰ ਸੁਖ ਮਾਨੀ ।
ਤਬ ਲੋ ਧਰਮ ਚੰਦ ਸੁਨਿ ਆਯੋ । ਦੋਇ ਪੁਤ੍ਰ ਨਿਜ ਸੰਗਿ ਲਵਾਯੋ ॥ 310 ॥
ਮੋਹਰ ਚੰਦ ਮਾਣਕ ਸਸਿ[2] ਨਾਮਾ । ਸੋਹਤ ਮਨੋ ਮਾਨ ਕਉ ਧਾਮਾ ।
ਦੂਰੋਂ ਦੇਖ ਉਠੇ ਗੁਰੁ ਸੂਰਾ । ਬੈਠੇ ਆਦਰ ਕੀਨ ਸੁ ਭੂਰਾ ॥ 311 ॥
ਹਰਿ ਗੋਬਿੰਦ ਗੁਰ ਚਰਨੀਂ ਲਾਗੇ । ਸਦਾ ਸਾਂਤਿ ਨਹਿੰ ਈਰਖਾ ਰਾਗੇ ।
ਧਰਮ ਚੰਦ ਮਨ ਮਾਨ ਅਪਾਰਾ । ਮੁਖ ਸਿਉਂ ਬੰਦਨ ਕੀਨ ਉਚਾਰਾ ॥ 312 ॥

**ਦੋਹਰਾ**

ਬਹੁ ਚਰਚਾ ਗੁਰੁ ਸਿਉ ਕਰੀ ਗੁਰੁ ਕਉ ਸੰਗ ਲਵਾਇ ।
ਦਰਸ਼ਨ ਟਾਲੀ ਕਾ ਕਰਿਓ ਸ੍ਰੀ ਚੰਦ ਕੀ ਜਾਇ ॥ 313 ॥

**ਚੌਪਈ**

ਧਰ ਪ੍ਰਸਾਦਿ ਸੁ ਤਹਾਂ ਮੁਰਾਰਾ । ਸਭ ਜੁਤ ਕੀਨ ਪ੍ਰਭੂ ਦੀਦਾਰਾ ।
ਦਯਾ ਸਿੰਧ ਪੁਨ ਡੇਰੇ ਆਏ । ਧਰਮ ਸਸੀ ਕੇ ਪੁਤ੍ਰ ਲਖਾਏ ॥ 314 ॥
ਪਾਂਚ ਪਾਂਚ ਸੈ ਮੋਹਰ ਦੀਨੀ । ਏਕ ਏਕ ਬਸਤ੍ਰ ਸੁ ਨਵੀਨੀ ।
ਧਰਮ ਸਸਿ ਕੋ ਬਹੁਤ ਧਨ ਦੀਨੋ । ਕ੍ਰਿਪਾ ਸਿੰਧੁ ਮਨ ਆਨੰਦ ਲੀਨੋ ॥ 315 ॥

**ਦੋਹਰਾ**

[ਧਰਮਚੰਦ ਮਨ ਮਾਨ ਧਰ ਨਿਜ ਕੋ ਬਡਾ ਬਿਚਾਰ ।[3]
ਲੀਓ ਦਰਬ ਮਮ ਹਰਖ ਧਰ ਅਪਨੇ ਧਾਮ ਪਧਾਰ ॥ 316 ॥]

**ਚੌਪਈ**

ਤਾਂ ਦਿਨ ਸ੍ਰੀ ਗੁਰ ਤਹਾਂ ਰਹਾਏ । ਕੀਤੇ ਚਰਿਤ ਅਧਿਕ ਸੁਖਦਾਏ ।
ਦਿਵਸ ਬਤਾਏ ਨਿਸਾ ਪ੍ਰਗਟਾਈ । ਗਈ ਜਾਮ ਮਨ ਆਨੰਦ ਪਾਈ ॥ 317 ॥
ਆਜ਼ਜ ਮਾਨ ਪਲੰਘ ਨਿਜ ਸੋਏ । ਰਤਪਤਿ ਕੋਟ ਦੇਖ ਛਬਿ ਮੋਹੇ ।
ਨਿਜ ਨਿਜ ਆਸਨ ਸਭੈ ਸੁਹਾਏ । ਮਿਲਕੈ ਚਰਚਾ ਗੁਨ ਪ੍ਰਭ ਗਾਏ ॥ 318 ॥
ਸਾਹਿਬ ਭਾਨਾ ਅਰ ਗੁਰਦਾਸ । ਜੇਠਾ ਬਿਧਿਆ ਧਾਰ ਹੁਲਾਸ ।
ਪਰਸਪਰ ਬੈਠੇ [ਚਰਚਾ][4] ਕਰਹਿੰ । ਸ੍ਰੀ ਗੁਰੁ ਕੇ ਗੁਨ ਮੁਖ ਸਿਉਂ ਰਰਹਿੰ ॥ 319 ॥

---

[1]ੲ ਪੋਥੀ ਕੀਨ [2]ਅ ਪੋਥੀ ਚੰਦ [3]ੲ ਪੋਥੀ ਵਿਚੋਂ [4]ਅ ਪੋਥੀ ਵਿਚੋਂ

### ਦੋਹਰਾ

ਸਾਹਿਬ ਭਾਨੇ ਅਸ ਕਹਾ ਭਾਈ ਕਉ ਸਮਝਾਇ ।
ਧਰਮਚੰਦ ਮਨ ਮਾਨ ਬਹੁ ਸ੍ਰੀ ਗੁਰ ਸਾਂਤ ਸੁਹਾਇ ॥ 320 ॥

### ਚੌਪਈ

ਸ੍ਰੀ ਮੁਖ ਸਿਉਂ ਇਹ ਬਚਨ ਅਲਾਯੋ । ਭਗਤ ਸਿੰਘ ਇਹ ਭਾਈ ਸੁਨਾਯੋ ।
ਮਾਨ ਸਦਾ ਇਨ ਕੇ ਗ੍ਰਿਹ ਭਾਰੀ । ਪੌੜੀ ਤਿਹ ਪਰਥਾਂਇ ਉਚਾਰੀ ॥ 321 ॥
ਜਾਨ ਵਿੰਸ ਖਟ ਵਾਰ ਮਝਾਰਾ । ਤੇਤੀਵੀਂ ਤਹਿੰ ਅਰਥ ਸੁਧਾਰਾ ।
ਗੁਰ ਪ੍ਰੇਰੇ ਭਾਈ ਇਹ ਭਾਇ । ਭਗਤ ਸਿੰਘ ਨਿਜ ਮੁਖਹੁੰ ਅਲਾਇ ॥ 332 ।

### ਅੜਿਲ

ਬਾਲ ਜਤੀ ਸ੍ਰੀ ਚੰਦ ਮਾਨ ਬਹੁ[1] ਪਾਇਯੋ ।
ਬਾਬੇ ਕਾ ਰਚ ਥਾਨ ਸੁ ਆਪ ਗਣਾਇਯੋ ।
ਲਖਮੀਦਾਸ ਹੂੰ ਪੁਤ੍ਰ ਧਰਮ ਸਸਿ ਜਾਨੀਏ ।
ਨਿਤ ਪੋਤਾ ਮਨ ਮਾਨ ਸੁ ਕਰ ਬਸੁ ਠਾਨੀਏ ॥ 323 ॥

### ॥ ਛਪੈ ਛੰਦ ॥

ਮੰਜੀ ਦਾਸ ਬਣਾਇ ਆਪ ਕਉ ਬੜਾ ਕਹਾਈ ।
ਦਾਤੂ ਸਿਖ ਸਿਯਾਸਣ ਸੇਵਾ ਗੁਰੂ ਬਿਹਾਈ ।
ਮੋਹਨ ਕਮਲਾ ਹੋਇ ਚੁਬਾਰਾ ਮੋਹਰੀ ਭਾਯੋ ।
ਮੀਣਾ ਪ੍ਰਿਥੀਆ ਜਾਨ ਚਾਹਿ ਬਡ ਲਾਲਚ ਲਾਯੋ ।
ਮਹਾਂਦੇਵ ਹਉਮੈਂ ਕਰੀ ਬੇਮੁਖ ਸਗ ਬੋਲਤ ਰਹੈਂ ।
ਚੰਦਨ ਗੰਧ ਨ ਬਾਂਸ ਕੋ ਬਿਯਾਰ ਤੀਨ ਨਿਸ ਦਿਨ ਬਹੈਂ ॥ 324 ॥

### ਦੋਹਰਾ

ਭਗਤ ਸਿੰਘ ਭਾਈ ਤਬੈ ਪੌੜੀ ਐਸ ਉਚਾਰ ।
ਸਾਹਿਬ ਭਾਨਾ ਬਿਸਮ ਧਰ ਤਿਨ ਕੀ ਰੀਤਿ ਬਿਚਾਰ ॥ 325 ॥
ਪੁਨ ਭਾਈ ਕਉ ਅਸ[2] ਕਹਾ ਗੁਰਕੀ ਰੀਤਿ ਸੁਨਾਇ ॥
ਭਾਈ ਸੁਨ ਹਰਖਤ ਭਯੋ ਦੂਤੀ ਸੁ ਪੌੜੀ ਗਾਇ ॥ 326 ॥

### ਪਉੜੀ

ਆਦਿ ਗੁਰ ਇਹੁ ਰੀਤਿ ਕਰੀ ਗੁਰਦਾਸ ਭਯੋ ਗੁਰਦਾਸ ਕਹਾਇਆ ।
ਅਮਰਦਾਸ ਗੁਰ ਅੰਗਦ ਤੇ ਕਰਿ ਸੇਵਾ ਸਤਿਗੁਰ ਸੁਨਾਇਆ ।
ਅਮਰ ਗੁਰੁ ਤੇ ਰਾਮਦਾਸ ਧਰ ਸੇਵਾ ਸੇਵਕ ਗੁਰ ਭਾਇਆ ।
ਰਾਮਦਾਸ ਗੁਰ ਅਗਮ ਗਤਿ ਗੁਰੁ ਅਰਜਨ ਅੰਮ੍ਰਿਤ ਫਲ ਲਾਇਆ ।

---

[1]ਅ ਪੋਥੀ ਅਤਿ [2]ਅ ਪੋਥੀ ਇਮ

ਹਰ ਗੋਵਿੰਦ ਗੁਰ ਤਾਂਹਿਤੇ ਪਰਮ ਪੁਰਖ ਆਦੇਸ ਕਰਾਇਆ ॥
ਗੁਰ ਕ੍ਰਿਪਾ ਤੇ ਸੁਝੇ ਨਹਿੰ ਲੁਕੈ ਲੁਕਾਇਆ ।

## ਦੋਹਰਾ

ਅਸ ਪੌੜੀ ਭਾਈ ਤਬੈ ਮੁਖ ਤੇ ਕੀਨ ਉਚਾਰ ।
ਭਾਈ ਭਾਨੇ ਜੁਤ ਸਭੀ ਤਾ ਸਮ ਬੰਦਨ ਧਾਰ ॥ 328 ॥
ਹਰਿ ਗੋਵਿੰਦ ਕੇ ਚਰਿਤ ਕੀ ਚਰਚਾ ਕੀਨ ਬਤਾਇ ।
ਤੀਨ ਜਾਮ ਨਿਸ ਤਬ ਗਈ ਭਗਤ ਸਿੰਘ ਇਹ ਭਾਇ ॥ 329 ॥

## ਚੌਪਈ

ਜਾਮ ਨਿਸਾ ਜਬ ਆਇ ਰਹਾਨੀ । ਹਰਖਤ ਉਠੇ ਪ੍ਰਭੂ ਗੁਰ ਗਿਆਨੀ ।
ਕੀਨ ਸੋਚ ਸਰ ਮਜਨ ਕੀਨੋ । ਬੈਠੇ ਆਪ ਧਿਆਨ ਸੁਖ ਲੀਨੋ ॥ 330 ॥
ਭਾਈ ਭਾਨਾ ਕਰ ਅਸਨਾਨ । ਆਇ ਪ੍ਰਭ ਕੋ ਬੰਦਨ ਠਾਨ ।
ਬਾਬਕ[1] ਆਸਾ ਵਾਰ ਲਗਾਈ । ਪਾਇ ਭੋਗ ਰਵਿ ਤੇਜ ਧਰਾਈ ॥ 331 ॥

## ਦੋਹਰਾ

ਸ੍ਰੀ ਸਤਿਗੁਰ ਪਿਆਨਾ ਕੀਓ ਕਰ ਬੰਚਨ ਗੁਰ ਥਾਨ ।
ਸਭ ਕੋ ਸੰਗ ਲਵਾਇਕੈ ਸਾਹਿਬ ਕ੍ਰਿਪਾ ਨਿਧਾਨ ॥ 332 ॥
ਲੈ ਵਿਦਿਆ ਸਸਿ ਧਰਮ ਤੇ ਚਲੇ ਪੂਰ ਕਰ ਆਸ ।
ਸਤਿਗੁਰ ਹਰਿਗੋਵਿੰਦ ਜੀ ਪਹੁੰਚੇ ਤਬ ਰਾਮਦਾਸ ॥ 333 ॥

## ਚੌਪਈ

ਏਕ ਮਾਸ ਗੁਰ ਤਹਾਂ ਰਹਾਏ । ਸਾਹਿਬ ਭਾਨੇ ਪਹਿ ਸੁਖ ਪਾਏ ।
ਨਿਤ ਨੂਤਨ ਬਹੁ ਚਰਚਾ ਕਰਹਿੰ । ਨਿਜ ਮਨ ਮਹਿ ਬਡ ਆਨੰਦ ਧਰਹਿੰ ॥ 334 ॥
ਸਭ ਸੰਗਤਿ ਜਬ ਯਹਿ ਸੁਨ ਪਾਯੋ । ਦੀਪਮਾਲ ਕਾ ਮੇਲਾ ਆਯੋ ।
ਭਾਈ ਕਉ ਨਿਜ ਸੰਗਿ ਲਵਾਏ । ਸਤਿਗੁਰ ਪੈ ਅਰਦਾਸ ਕਰਾਏ ॥ 335 ॥
ਮਹਾਰਾਜ ਅਬ ਮੇਲਾ ਆਯੋ । ਪਾਂਚ ਦਿਵਸ ਮੈਂ ਜੋ ਪ੍ਰਭੂ ਭਾਯੋ ।
ਦਯਾਸਿੰਧ ਸੁਨ ਸੰਗਤਿ ਬਾਨੀ । ਬਹੁਤ ਭਲੀ ਨਿਜ ਮਨ ਮਹਿ ਜਾਨੀ ॥ 336 ॥
ਭਾਨੇ ਤੇ ਤਬ ਬਿਦਿਆ ਲੀਨੀ । ਹਰਿਗੋਬਿੰਦ ਤਬ ਹੋਇ ਅਧੀਨੀ ।
ਸਾਹਿਬ ਭਾਨੇ ਬਿਨਤਿ[2] ਉਚਾਰੀ । ਸੰਗਿ ਚਲੈ ਤੁਮਰੇ ਸੁ ਮੁਰਾਰੀ ॥ 337 ॥

## ਦੋਹਰਾ

ਸ੍ਰੀ ਗੁਰ ਤਾਂਕੋ ਅਸ ਕਹਾ ਰਹੋ ਇਹਾਂ ਸੁਖ ਸਾਥ ।
ਪਰਸਪਰ ਸੀਸ ਨਿਵਾਇਓ ਧਰਿਓ ਚਰਨ ਪਰ ਮਾਥ ॥ 338 ॥

---

[1]ਅ ਪੋਥੀ ਰਬਾਬੀ [2]ਅ ਪੋਥੀ ਅਰਜ

## ਚੌਪਈ

ਹਰਿ ਗੋਬਿੰਦ ਕੇ ਚਰਿਤ ਅਪਾਰਾ । ਪੂਰਨ ਭਯੋ ਧਿਆਇ ਸੁਖ ਸਾਰਾ ।
ਪੜੇ ਸੁਨੈ ਜੋ ਨਰ ਮਨ ਲਾਈ । ਮਨ ਇਛਤ ਫਲ ਤਤਛਿਨ ਪਾਈ ॥ 339 ॥
ਆਗੇ ਹੁਇ ਸੁ ਕਥਾ ਉਚਾਰੀ । ਦਧ ਸੁਤ ਜਾਵੈ ਗੁਰ ਅਵਤਾਰੀ ।
ਕੌਤਕ ਅਨਿਕ ਕਹਾ ਲੌ ਗਾਉ । ਧੀਰਮਲ ਕਾ ਜਨਮ ਸੁਨਾਊ ॥ 340 ॥
ਅਟਲ ਰਾਇ ਨਿਜ ਧਾਮ ਸਿਧਾਵਹਿੰ । ਗੁਰਦਾਸ ਭਾਈ ਗਥ ਸੁੰਦਰ ਆਵਹਿੰ ।
ਰਵਿ ਮਲ ਕਾ ਕਰ ਵਿਆਹਿ ਉਦਾਰਾ । ਹਰਿਗੋਬਿੰਦ ਪਰ ਕਵਿ ਬਲਿਹਾਰਾ ॥341॥

## ਦੋਹਰਾ

ਜਹਾਂ ਭੂਲ ਹਮਤੇ ਭਈ ਅਛਰ ਤਹਾਂ ਬਨਾਇ ।
ਇਹੀ ਚਾਹਿ ਗੁਰ ਜਸ ਕਹੂੰ ਸੰਗਤਿ ਕਰਹੁ ਸਹਾਇ ॥ 342 ॥

ਇਤਿ ਸ੍ਰੀ ਗੁਰ ਬਿਲਾਸ ਸਾਹਿਬ ਬੁਢਾ ਜੋਤੀ ਜੋਤ ਸਮਾਏ ਬਰਨੰਨ ਨਾਮ ਖੋੜਸੋ ਧਿਆਇ ਸੰਪੂਰਨ ਮਸਤ ਸੁਭ ਮਸਤ ॥ ਵਾਹਿਗੁਰੂ ॥

# ਅਧਿਆਇ ਸਤਾਰ੍ਵਾਂ

## ਦੋਹਰਾ

ਜਾਂਕੇ ਨਾਮ ਪ੍ਰਤਾਪ ਤੇ ਸਿੰਧ ਕਨੀ[1] ਸਮ ਹੋਇ ।
ਤਾਂਹਿ ਪ੍ਰਭੂ ਕਹਿ ਬੰਦਨਾ ਸਦਹੀ ਹਮਰੀ ਹੋਇ ॥ 1 ॥
ਹਰਿ ਗੋਬਿੰਦ ਗੁਰ ਅਗਮ ਕਥ ਕੀਨੇ ਚਰਿਤ ਅਪਾਰ ।
ਮੋਹਿ ਗੰਮ ਏਤੀ ਨਹੀਂ ਜੇ[2] ਸਭ ਕਹਉਂ ਸੁਧਾਰ ॥ 2 ॥
ਥਿਤਿ ਇਕਾਦਸ਼ ਕੇ ਦਿਵਸ ਸਤਿਗੁਰ ਕੀਨ ਪਿਆਨ ॥
ਤਿਸੀ ਦਿਵਸ ਪਹੁੰਚਤ ਭਏ ਸੁਧਾ ਸਰੋਵਰ ਆਨ ॥ 3 ॥

## ਚੌਪਈ

ਦਯਾਸਿੰਧ ਜੁਤ ਭਾਈ ਆਏ । ਸੁਧਾ ਸਰੋਵਰ ਦਰਸ਼ਨ ਪਾਏ ।
ਏਕ ਸਿਖ ਗੁਰ ਆਗੇ ਤੋਰਾ । ਕਰਾਉ ਕੜਾਹ ਮਾਨ ਬਚ ਮੋਰਾ ॥ 4 ॥
ਅਰਧ ਜਾਮ ਤਬ ਦਿਵਸ ਰਹਾਈ । ਹਰਿ ਗੋਬਿੰਦ ਮਨ ਮਾਹਿ ਸੁਖ ਪਾਈ ।
ਆਗੇ ਧਰ ਪ੍ਰਸਾਦਿ ਪ੍ਰਭ ਆਏ । ਅਕਾਲ ਤਖਤ ਕਾ ਦਰਸ਼ਨ ਪਾਏ ॥ 5 ॥

## ਦੋਹਰਾ

ਜਾਨ ਵਾਹਿਗੁਰੁ ਤਖਤ ਤਬ ਬੰਦਨ ਕਰ ਮਨ ਲਾਇ ।
ਅਰਦਾਸ ਕਰਾਈ ਹਰਖ ਸਿਉਂ ਪ੍ਰਕਰਮਾ ਬਹੁਰ ਸਿਧਾਇ ॥ 6 ॥

## ਚੌਪਈ

ਪਰਕਰਮਾ ਕਰਿ ਹਰਿਮੰਦਰ ਆਏ । ਪ੍ਰਸਾਦਿ ਚੜ੍ਹਾਇ ਰਰਖ ਚਿਤ ਛਾਏ ।
ਬੇਦ[3] ਪਰਕਰਮਾ ਕਰ ਸੁਖਦਾਈ । ਉਸਤਤਿ ਕੀਨ ਅਧਿਕ ਮਨ ਲਾਈ ॥ 7 ॥
ਬਹੁਰੋ ਕੀਨ ਸੁ ਦਰਸ ਨਿਸ਼ਾਨਾ । ਭਗਤ ਸਿੰਘ ਗੁਰ ਕ੍ਰਿਪਾ ਨਿਧਾਨਾ ।
ਦਾਨ ਅਤਿਥਿਨ ਕਉ ਬਹੁ ਦੀਨੋ । ਅਤਿ ਅਨੰਦ ਨਿਜ ਮਨ ਮਹਿ ਲੀਨੋ ॥ 8 ॥

## ਦੋਹਰਾ

ਅਕਾਲ ਬੁੰਗੇ ਆਏ ਪ੍ਰਭੂ ਬੈਠੇ ਤਖਤ ਸੁਹਾਏ ।
ਨਗਰ ਲੋਕ ਆਏ ਤਬੈ ਚਰਨ ਬੰਦ ਸੁਖ ਪਾਇ ॥ 9 ॥

---

[1]ਅ ਪੋਥੀ ਕਣੀ [2]ਅ ਤੇ ਦ ਪੋਥੀ ਜਉ [3]ਅ ਪੋਥੀ ਚਾਰ

ਦੀਨਾ ਨਾਥ ਵਿਚਾਰ ਕੈ ਦੋ ਸਿਖ ਲੀਨ ਬੁਲਾਇ ।
ਇਕ ਪਠਿਓ ਕਰਤਾਰ ਪੁਰ ਪੈਂਦੇ ਖਾਂ ਕੋ ਲਿਆਇ ॥ 10 ॥

### ਚੌਪਈ

ਦੁਤੀ ਸਿਖ ਸਿਉਂ ਐਸ ਸਿਖਾਯੋ । ਗੋਇੰਦਵਾਲ ਕੁਟੰਬ[1] ਲੈ ਆਯੋ ।
ਸੁੰਦਰ ਕਉ ਕਹੀਯੋ ਇਹ ਆਵੈ । ਸਭ ਕੁਟੰਬ ਕਉ ਸਾਥ ਲਿਆਵੈ ॥ 11 ॥
ਬਚਨ ਮਾਨ ਤਤਛਿਨ ਸਿਖ ਧਾਯੋ । ਦੁਤੀ ਦਿਵਸ ਸਭ ਸੰਗ ਲਿਆਯੋ ।
ਸਭ ਪਰਵਾਰ ਗੁਰ ਚਰਨ ਲਗਾਯੋ । ਚਿਰ ਸੇ ਮਿਲੈ ਬਹੁਤ ਸੁਖ ਪਾਯੋ ॥ 12 ॥
ਸੁੰਦਰ ਤਬ ਗੁਰ ਕੇ ਢਿਗ[2] ਆਯੋ । ਪਗ ਪੰਕਜ[3] ਨਿਮ੍ਰਤ ਲਪਟਾਯੋ ।
ਕੁਸਲ ਆਨੰਦ ਸਤਿਗੁਰ ਤਿਹ ਲਈ । ਤੁਮਰੀ ਕ੍ਰਿਪਾ ਤੇ ਸਭ ਸੁਖ ਠਈ ॥ 13 ॥
ਸਭ ਪਰਵਾਰ ਗੁਰ ਮਹਿਲੀਂ ਆਯੋ । ਲੈ ਆਗਿਆ ਗੁਰ ਕੀ ਸੁਖ ਪਾਯੋ ।
ਹਰਿ ਗੋਵਿੰਦ ਨਿਜ ਮਹਲੀਂ ਆਏ । ਕੁਸਲ ਆਨੰਦ ਸਭ ਕੀ ਤਬ ਪਾਏ ॥ 14 ॥

### ਦੋਹਰਾ

ਬਾਬਾ ਗੁਰਦਿਤਾ ਮਿਲਯੋ ਸੂਰਜ ਮਲ ਅਣੀ ਰਾਇ ।
ਅਟਲ ਰਾਇ ਚਰਨੀ ਲਗੇ ਮਨ ਮਹਿੰ ਹਰਖ ਮਨਾਇ[4] ॥ 15 ॥
ਬੀਬੀ ਵੀਰੋ ਤਬ ਅਈ ਮਨ ਮਹਿ ਹਰਖ ਧਰਾਇ ।
ਤੇਗ ਬਹਾਦਰ ਅੰਕ ਮਾਂਹਿ ਭ੍ਰਾਂਤ ਬਾਲ ਸੁਖ ਪਾਇ ॥ 16 ॥
ਸੁਖ ਸਾਗਰ ਤਹਿੰ ਸੀਸ ਪੈ ਦੀਨ ਪਿਆਰ ਹਿਤ ਸੰਗ ।
ਮਾਸ ਦਿਵਸ ਕੋ ਬਾਲ ਅਤਿ ਸੋਭਾ ਜਾਹਿ ਅਨੰਗ ॥ 17 ॥
ਕਛਕੁ ਕਾਲ ਧਰ ਗੋਦ ਮਹਿ ਦੀਓ ਸੁਤਾ ਕੇ ਅੰਗ ।
ਭ੍ਰਾਤ ਅੰਕ ਵੀਰੋ ਚਲੀ ਸੋਭਤ ਬਾਲ ਮੰਯਕ ॥ 18 ॥

### ਚੌਪਈ

ਦੈ ਧੀਰਜ ਸਭ ਕਉ ਗੁਰ ਦੇਵਾ । ਕੌਤਕ ਕਰਤ ਅਨੰਤ ਅਭੇਵਾ ।
ਤਬ ਲੌ ਸੰਗਤ ਅਈ ਅਪਾਰਾ । ਧਰੀ[5] ਚਾਹ ਗੁਰ ਹੇਤ ਦਿਦਾਰਾ ॥ 19 ॥
ਅਕਾਲ ਤਖਤ ਪਰ ਪ੍ਰਭੂ ਸੁਹਾਏ । ਰਵਿ ਸਸਿ ਦੇਖ ਰੂਪ ਸੁਕੁਚਾਏ ।
ਦੇਸ ਦੇਸ[6] ਕੀ ਸੰਗਤਿ ਆਈ । ਭਾਂਤ ਭਾਂਤ ਕੀ ਪੂਜ ਚੜਾਈ ॥ 20 ॥
ਪੈਦੇ ਖਾਂ ਨਾਰੀ ਜੁਤ ਆਯੋ । ਮੇਲ ਦਿਵਸ ਚਰਨਨ ਲਪਟਾਯੋ ।
ਹਰਿ ਗੋਵਿੰਦ ਤਿੰਹ ਆਦਰ ਕੀਨੋ । ਕੁਸਲ ਆਨੰਦ ਕਰ ਡੇਰਾ ਦੀਨੋ ॥ 21 ॥

### ਦੋਹਰਾ

ਕੌਲਾਂ ਕੇ ਗ੍ਰਿਹ ਬਾਸਯੋ ਸ੍ਰੀ ਗੁਰ ਆਇਸ ਪਾਇ ।
ਮੇਲਾ ਅਨਗਨ ਆਇਓ ਅਤਿ ਹੀ ਦਰਬ ਚੜਾਇ ॥ 22 ॥

---

[1]ੲ ਪੋਥੀ ਪਰਿਵਾਰ [2]ਅ ਪੋਥੀ ਪਾਸਿ [3]ੲ ਪੋਥੀ ਸੀਸ ਨਿਵਾਇਯੋ [4]ੲ ਪੋਥੀ ਬਢਾਇ [5]ਅ ਪੋਥੀ ਮਨਹਿ [6]ੲ ਪੋਥੀ ਬਦੇਸ

ਦਰਸ ਪਰਸ ਸ੍ਰੀ ਗੁਰੂ ਕਾ ਸੁਧਾ ਸਰੋਵਰ ਨਾਇ ॥
ਹਰਿ ਮੰਦਰ ਕਰ ਬੰਦਨਾ ਸਤਿਗੁਰ ਆਇਸ ਪਾਇ ॥ 23 ॥

**ਦੋਹਰਾ**

ਸਭ ਸੰਗਤਿ ਬਿਦਿਆ ਭਈ ਮੇਲਾ ਭਯੋ ਬਤੀਤ ।
ਪੈਦੇ ਖਾਂ ਬੂਝਤ ਭਯੋ ਹੇ ਗੁਰ ਤੁਰਕਨ ਜੀਤ ॥ 24 ॥

**ਚੌਪਈ**

ਜਿਹ ਪਰਕਾਰ ਸਭ ਤੁਰਕ ਹਤਾਈ । ਸੋ ਗੁਰ ਕਹਿ ਸੁਨ ਬਸਮੈਂ ਪਾਈ ।
ਸਪਤ ਸਹਸ ਮੈਂ ਭਾਖਤ ਹਨਾ । ਚੌਦਾਂ ਸਹਿਸ ਇਨੈ ਨਹਿੰ ਗਨਾ ॥ 25 ॥
ਸ੍ਰੀ ਗੁਰ ਕੇ ਪਗ ਸੀਸ ਨਿਵਾਯੋ । ਸਤਿਗੁਰ ਅਗਮ ਅਗਾਧ ਲਖਾਯੋ ।
ਨਿਜ ਗ੍ਰਿਹ ਬਸਯੋ ਦਾਰ[1] ਤਹਿ ਸੰਗਾ । ਗ੍ਰਿਹਿ ਮਹਿ ਰਚੈ ਚਿਤਾਰ ਅਨੰਗਾ ॥ 26 ॥

**ਦੋਹਰਾ**

ਬਹੁ ਪ੍ਰਕਾਰ ਕੌਤਕ ਕਰਿਯੋ ਪੈਦੇ ਖਾਂ ਸੁਖ ਮਾਨ ।
ਕਛੁਕ ਕਾਲ ਤਿੰਹ ਦਾਰਾ ਕੋ ਤਬ ਹੀ ਭਯੋ ਅਧਾਨ ॥ 27 ॥

**ਚੌਪਈ**

ਸੁੰਦਰ ਸ੍ਰੀ ਗੁਰ ਆਗਿਆ[2] ਲੈ ਕੇ । ਗ੍ਰਿਹ ਕੋ ਗਯੋ ਭਾਰ ਸੁਖ ਪੈ ਕੈ ।
ਦਿਸਾ ਮਾਸ ਜਬ ਗਏ ਬਿਤਾਈ । ਪੈਦੇ ਖਾਂ ਕੀ ਨਾਰ ਵਿਆਈ ॥ 28 ॥
ਕੰਨਯਾ ਭਈ ਭਾਰਿ ਸ੍ਰਮ ਪਾਯੋ । ਪੈਦੇ ਖਾਂ ਗੁਰ ਕੇ ਨਿਕਟਾਯੋ ॥
ਹਾਥ ਜੋਰ ਅਸ ਬਚਨ ਉਚਾਰਾ । ਬਿਨਤੀ ਸੁਨੋ ਮੋਰ ਕਰਤਾਰਾ ॥ 29 ॥
ਹੇ ਪ੍ਰਭ ਕੰਨਯਾ ਮਮ[3] ਗ੍ਰਿਹਿ ਭਈ । ਸ੍ਰੀ ਮੁਖ ਸਿਉਂ ਗੁਰ ਆਗਿਆ ਦਈ ।
ਭਲਾ ਭਯਾ ਤਿਹ ਪਾਲਣ ਕਰੋ । ਕਛੂ ਚਿੰਤ ਚਿਤ ਮਾਹਿ ਨ ਧਰੋ ॥ 30 ॥

**ਦੋਹਰਾ**

ਪੈਦੇ ਖਾਂ ਨਿਜ ਗ੍ਰਿਹਿ ਗਯੋ ਸ੍ਰੀ ਗੁਰ ਹਸੇ ਅਪਾਰ ।
ਤਬ ਜੇਠੇ ਬਿਨਤੀ ਕਰੀ ਕਿਆ ਕੌਤਕ ਕਰਤਾਰ ॥ 31 ॥

**ਚੌਪਈ**

ਦਯਾ ਸਿੰਧ ਅਸ ਕੀਨ ਉਚਾਰਾ । ਪੈਦੇ ਖਾਂ ਗ੍ਰਿਹ ਕਲ ਅਵਤਾਰਾ ।
ਇਹ ਮਿਸ ਜੰਗ ਅਗ੍ਰ ਹੁਇ ਭੂਰੀ । ਮਲੇਛ ਨਾਸ ਬਹ ਹੋਇ ਜਰੂਰੀ ॥ 32 ॥
ਅਸ ਕਹਿ ਸ੍ਰੀ ਗੁਰ ਮੋਨ ਰਹਾਏ । ਸੁਨ ਜੇਠਾ ਮਨ ਆਨੰਦ[4] ਪਾਏ ।
ਬਹੁਤ ਕਾਲ ਸੁਖ ਸੰਗ ਬਿਤਾਈ । ਭਾਖੂੰ ਕਥਾ ਗ੍ਰਿੰਥ ਬਢ ਜਾਈ ॥ 33 ॥
ਆਏ ਭਏ ਬਰਖ ਜਬ ਜਾਨੋ । ਸੁਧਾ ਸਰੋਵਰ ਬਹੁ ਸੁਖ ਠਾਨੋ ।
ਸਸਿ ਰਸਿ ਵਸ ਗੁਰ ਸੰਮਤ ਆਯੋ । ਤ੍ਰਿਯੋਦਸ ਚੇਤਰ ਦਿਵਸ ਬਿਤਾਯੋ ॥ 34 ॥

---

[1]ਅ ਪੋਥੀ ਨਾਰਿ [2]ਦ ਪੋਥੀ ਆਇਸ [3]ਅ ਪੋਥੀ ਹਮਰੇ [4]ਅ ਤੇ ਦ ਪੋਥੀ ਬਿਸਮੈ

### ਦੋਹਰਾ

ਤਿਸੀ ਦਿਵਸ ਸ੍ਰੀ ਸਤਿਗੁਰੂ ਬੈਠੇ ਕਿਸੀ ਖਿਆਲ ।
ਮਾਤ ਦਮੋਦਰੀ ਆਇ ਕੈ ਬਿਨੈ ਕਰੀ ਤਤਕਾਲ ॥ 35 ॥

### ਚੌਪਈ

ਹੇ ਪ੍ਰਭੂ ਐਸੀ ਕਿਰਪਾ ਕਰੀਐ । ਐਸ ਗੁਰਦਿਤੇ ਮੁਖਹੁੰ ਉਚਰੀਐ ।
ਸ੍ਰੀ ਮੁਖ ਸਿਉ ਅਸ ਬਚਨ ਪ੍ਰਕਾਸ਼ਾ । ਜਾਇ ਗੁਰਦਿਤੇ ਕੇ ਤੁਮ ਪਾਸਾ ॥ 36 ॥
ਤਿਸ ਕੋ ਜਾਇ ਕਹੋ ਸੁਨ ਬਚਨਾ । ਜੋ ਕਰ ਹੈ ਸੁੰਦਰ ਬਡ ਰਚਨਾ ।
ਮੰਤ੍ਰ ਸਤਿਨਾਮ ਲਿਖ ਦੇ ਹੈ । ਨਿਜ ਇਸਤਰੀ ਕੋ ਤਬ ਸੁਤ ਹ੍ਵੈ ਹੈਂ ॥ 37 ॥

### ਦੋਹਰਾ

ਮਾਤ ਦਮੋਦਰੀ ਤਹਿੰ ਆਈ ਨਿਜ ਸੁਤ ਬੈਠੇ ਜਾਇ ।
ਹੇ ਸੁਤ ਸਭਿਗੁਰ ਜੀ ਕਹਾ ਸਤਿਨਾਮ ਲਿਖ ਜਾਇ ॥ 38 ॥
ਤਬ ਬਾਬੇ ਬਚ ਮਾਨ ਕਰ ਐਸੇ ਕੀਨਾ ਕਾਜ ।
ਮੰਤਰ ਲਿਖ ਤ੍ਰਿਯ ਕੋ ਦੀਓ ਮੰਨਤੀ ਜਾਇ ਸੁਖ ਸਾਜ ॥ 39 ॥
ਬਾਬੇ ਜੀ ਏਸੇ ਕਹਾ ਪ੍ਰਿਥਮੇ ਕਰੋ ਇਸਨਾਨ ।
ਯਾਂਕੋ ਚੁਸੇ ਪ੍ਰੇਮ ਕਰ ਸ੍ਰੀ ਗੁਰ ਕਾ ਧਰ ਧਿਆਨ ॥ 40 ॥

### ਚੌਪਈ

ਤਿਨੈ ਨ ਧਯਾਨ ਗੁਰ ਕੋ ਧਰਾ । ਨਹਿੰ ਪ੍ਰਿਥਮੇ ਤਿਨ ਮਜਨ ਕਰਾ ।
ਸਮੇ ਅਸਤ ਰਵਿ ਕੀਨਾ ਪਾਨਾ । ਭਯੋ ਅਧਾਨ ਹਰਖ ਮਨ ਠਾਨਾ ॥ 41 ॥
ਗੁਰ ਮਾਯਾ ਚਾਹੈ ਸੋ ਕਰੈ । ਦਯਾ ਸਿੰਧ ਅਸ ਕੌਤਕ ਕਰੇ ।
ਗੁਰ ਮਾਯਾ ਅਨੰਤੀ ਭਰਮਾਈ । ਸਿਖਿਆ ਬਾਰੇ ਕੇਰ ਬੁਲਾਈ ॥ 42 ॥
ਮਾਤ ਦਮੋਦਰੀ ਦਿਖ ਸੁਖ ਪਾਯੋ । ਮੇਲਾ ਨਿਕਟ ਵੈਸਾਖੀ ਆਯੋ ।
ਦਯਾਸਿੰਧ ਕੀ ਆਗਿਆ ਪਾਏ । ਬਾਬਾ ਪੁਰ ਕਰਤਾਰ ਸਿਧਾਇ ॥ 43 ॥

### ਦੋਹਰਾ

ਲੈ ਆਗਿਆ ਤਬ ਮਾਤ ਕੀ ਨਿਜ ਨਾਰੀ[1] ਸੰਗ ਧਾਰ ।
ਦਿਵਸ ਪਾਂਚ ਮੇਲੇ ਰਹੇ ਬਾਬਾ ਹਰਖ ਪਧਾਰ ॥ 44 ॥

### ਚੌਪਈ

[ਪਥ][2] ਰੈਨ ਬਸ ਪਹੁੰਚਿਓ ਆਈ । ਪੁਰ ਕਰਤਾਰ ਹਰਖ ਮਨ ਪਾਈ ।
ਤਿਹ ਠਾਂ ਮੇਲਾ ਭਯੋ ਅਪਾਰਾ । ਗੁਰ ਸੁਤਿ ਜਾਨ ਭੇਟ ਅਨੁਪਾਰਾ ॥ 45 ॥
ਸੰਗਤਿ ਨਿਜ ਨਿਜ ਧਾਮ ਪਧਾਰੀ । ਮਨ ਇਛਤ[3] ਫਲ ਪਾਏ ਚਾਰੀ ।
ਬਾਬੇ ਕੌਤਕ ਕੀਨ ਬਿਅੰਤਾ । ਚਰਨ ਸੰਤ ਨਾ ਆਵਤ ਅੰਤਾ ॥ 46 ॥

---

[1]ਅ ਤੇ ੲ ਪੋਥੀ ਦਾਰਾ [2]ਅ ਪੋਥੀ ਵਿਚੋਂ [3]ੲ ਪੋਥੀ ਬਾਂਛਤ

### ਦੋਹਰਾ

ਦਿਸਾ ਮਾਸ ਪੂਰਨ ਭਏ ਆਯੋ ਮਾਘ ਸੁਖਦਾਇ ।
ਅਨੰਤੀ ਤ੍ਰਿਯੋਦਸ ਦਿਵਸ ਮਹਿ ਸੁੰਦਰ ਸੁਤ ਉਪਜਾਇ ।। 47 ।।
ਰੂਪਵਾਨ ਗੁਨ ਖਾਨ ਪੁਨ ਧੀਰਜਵਾਲ ਸੁਜਾਨ ।
ਏਕ ਯਹੀ ਹੈ ਨਯੂਨਤਾ ਵਾਦੀ ਅਧਿਕ ਸੁ ਜਾਨ ।। 48 ।।

### ਚੌਪਈ

ਗੁਣ ਵਸੁ ਰਸ ਸਸ ਸੰਬਤ ਜਾਨੋ । ਕਰੂਰ ਸਮਾ ਸਨਿਵਾਰ ਪਛਾਨੋ ।
ਜਨਮਿਓ ਸੁਤ ਦਿਨ ਜਾਮ ਰਹਾਏ । ਮਿਲ ਨਾਰੀ ਬਹੁ ਮੰਗਲ ਗਾਏ ।। 49 ।।
ਮਾਤ ਅਨੰਤੀ ਬਹੁਤ ਸੁਖ ਪਾਯੋ । ਦੇਖ ਪੁਤ੍ਰ ਨਿਜ ਖੇਦ[1] ਗਵਾਯੋ ।
ਬਾਬੇ ਦੀਨਾ ਦਾਨ ਅਪਾਰਾ । ਬਾਜੇ ਬਜਤ ਅਨੇਕ ਪ੍ਰਕਾਰਾ ।। 50 ।।
ਬਾਬੇ ਦੇਖਿਓ ਪੁਤ੍ਰ ਸਰੂਪਾ । ਕੀਨ ਵਿਚਾਰ ਕਪਟ ਧਰ ਰੂਪਾ ।
ਧਰਿਓ ਧੀਰਮਲ ਨਾਮ ਤਦਾਇ । ਇਹ ਬਿਧਿ ਸੁਖ ਸਿਉ ਤਹਾਂ ਰਹਾਇ ।। 51 ।।

### ਦੋਹਰਾ

ਬਾਬੇ ਦਾਸ ਪਠਾਇਓ ਗੁਰ ਕੇ ਨਿਕਟ ਸੁਧਾਰ ।
ਆਇ ਦਾਸ ਗੁਰ ਪਗ ਪਰਾ ਬਿਨਤੀ ਕੀਨ ਅਪਾਰ ।। 52 ।।

### ਚੌਪਈ

ਬਹੁ ਪ੍ਰਸਾਦ ਕਰ ਅਗਰ ਧਰਾਯੋ । ਧੀਰ ਮਲ ਕਾ ਜਨਮ ਸੁਨਾਯੋ ।
ਸੁਨਤ ਪ੍ਰਭੂ ਮਨ ਮਹਿ ਸੁਖ ਪਾਏ । ਪ੍ਰਿਥੀ ਚੰਦ ਬਪੁ ਦੁਤੀ ਧਰਾਏ ।। 53 ।।
ਭਗਤ ਸਿੰਘ ਮਾਤਾ ਪਗ ਲਾਗਾ । ਦਾਸ ਬਧਾਈ ਦੈ ਅਨੁਰਾਗਾ ।
ਮਾਤਾ ਸੁਨਤ ਪੁਤ੍ਰ ਸੁਤ ਹੋਯੋ । ਆਨੰਦ ਕੀਨ ਅਨਿਕ ਸ੍ਰਮ ਖੋਯੋ ।। 54 ।।

### ਦੋਹਰਾ

ਭਗਤਿ ਸਿੰਘ ਕਹ ਲਗ ਕਹੂੰ ਗਾਥਾ ਪ੍ਰਭੂ ਅਪਾਰ ।
ਸੇਸ ਥਕਤ ਕਛ ਵਾਰ ਨਹਿ ਸੂਚਨ ਕਹੀ ਸੁਧਾਰ ।। 55 ।।

### ਚੌਪਈ

ਬਾਬੇ ਪੁਤ੍ਰ ਲੀਨ ਭਵ ਪਾਏ । ਬੀਤੇ ਬਰਸ ਦੋਇ ਸੁਖਦਾਏ ।
[ਆਗੇ][2] ਸੁਨੋ ਔਰ ਹੀ ਬਾਤਾ । ਅਟਲ ਰਾਇ ਜੀ ਕੀ ਬਖਯਾਤਾ ।। 56 ।।
ਸੁੰਦਰ ਰੂਪ ਬਰਖ ਨਵਸਾਨੋ । ਜਾਂਕੋ ਦਿਖ ਰਤਿ ਨਾਹਿ ਲੁਭਾਨੋ ।
ਸੁਧਾ ਸਰੋਵਰ ਬਾਲਕ ਜੇਤੇ । ਮਿਲਿ ਮਿਲਿ ਖੇਡ ਕਰੈਂ ਘਰ ਤੇਤੇ ।। 57 ।।

### ਦੋਹਰਾ

ਸੁਧਾ ਸਰੋਵਰ ਮਾਹਿ ਬਸੇ ਸੁਇਨੀ ਸੁਤ ਬਹੂ ਰੂਪ ।
ਬਰਖ ਅਸ਼ਟ ਤਨੇ ਤਿਹ ਭਯੋ ਮਨੋ ਸੰਭ ਅਰ ਭੂਪ ।। 58 ।।

---

[1] ਅ ਪੋਥੀ ਕਸਟ  [2] ਅ ਪੋਥੀ ਵਿਚੋਂ

### ਚੌਪਈ

ਖਿਦੋ ਖੂੰਡੀ ਤਾਂ ਸੰਗਿ ਖੇਲੈਂ । ਬਾਬਾ ਅਟਲ ਰਾਇ ਜਾ ਬੇਲੈਂ ।
ਬਹੁਤ ਕਾਲ[1] ਜਬ ਬੀਤਤ ਭਯੋ । ਏਕ ਦਿਵਸ ਅਸ ਕੌਤਕ ਭਯੋ ॥ 59 ॥
ਹੋਡ ਧਰਾਇ ਖੇਲ ਤਬ ਕੀਨੀ । ਬਾਬੇ ਅਟਲ ਜੀਤ ਸੋ ਲੀਨੀ ।
ਜਾਨ ਅੰਧੇਰਾ ਕਹਿ ਅਸ ਬਾਤਾ । ਬਾਜੀ ਲੇਹੁ ਹੋਨ ਦੇ[2] ਪ੍ਰਾਤਾ ॥ 60 ॥
ਸ਼ਾਹ ਪੁਤ੍ਰ ਨਿਜ ਸਦਨ ਸਿਧਾਯੋ । ਮਾਤ ਪਿਤਾ ਮਨ ਆਨੰਦ ਪਾਯੋ ।
ਭੋਜਨ ਪਾਇ ਸੈਨ ਜਬ ਕੀਨੋ । ਨਿਕਸਯੋ ਸਰਪ ਬਾਲ [ਡਸ ਲੀਨੋ][3] ਕੀਨੋ ॥ 61॥

### ਦੋਹਰਾ

ਬ੍ਰਹਮ ਮਹੂਰਤ ਜਾਨ ਕੈ ਉਠਾ ਸ਼ਾਹ ਸੁਖ ਧਾਰ ।
ਨਿਜ ਸੁਤ ਲਾਗ ਜਗਾਵਨੇ ਮ੍ਰਿਤਕ ਪਰਾ ਨਿਹਾਰ ॥ 62 ॥
ਹਾਇ ਹਾਇ ਕੀਨਾ ਤਬੈ ਸ਼ਾਹਿ ਚਿੰਤ ਦਧ ਲੀਨ ।
ਸਭ ਪਰਵਾਰ ਰੋਵਨ ਲਗਾ ਕਹੈਂ ਮਾਤ ਕਿਨ ਲੀਨ ॥ 63 ॥

### ਚੌਪਈ

ਬਾਬਾ ਅਟਲ ਜਬੈ ਪੁਨ ਜਾਗੇ । ਤਿਸੀ ਖੇਡ ਮਹਿ ਅਤਿ ਅਨੁਰਾਗੇ ।
ਏਕ ਸਿਖ ਕਉ ਦੀਨ ਪਠਾਈ । ਸ਼ਾਹ ਪੁਤ੍ਰ ਕੋ ਲਿਆਵਹੁ ਜਾਈ[4] ॥ 64 ॥
ਸੁਇਨੀ ਖਤਰੀ ਸ਼ਾਹ ਅਪਾਰਾ । ਤਿਹ ਸੁਤ ਲੇਵਨਿ ਸਿਖ ਸਿਧਾਰਾ ।
ਆਗੇ ਜਾਇ ਦੇਖ ਕਿਆ ਰੋਵੈ । ਕਹਿਯੋ ਸਰਪ ਇਹ ਪ੍ਰਾਨ ਵਿਗੋਵੈਂ ॥ 65 ॥
ਤਬ ਸਿਖ ਆਇ ਅਟਲ ਸਿਉ ਭਾਖੀ । ਵੁਹ ਮਰਿ ਗਯੋ ਦੇਖਯੋ ਮਮ ਆਖੀ ।
ਬਾਬੇ ਅਟਲ ਭਾਖ ਅਸ ਬਾਨੀ । ਚਲੇ ਜਾਇ ਹਮ ਖੇਲ ਮਚਾਨੀ ॥ 66 ॥
ਚਲੌ ਐਸ ਕਹਿ ਬਚਨ ਅਟਲੇ । ਨਗਰ ਬਾਲ ਸੰਗ ਬਹੁਤੇ ਰਲੇ ।
ਕੌਤਕ ਦੇਖਨ ਕਾਜ ਸਿਧਾਰੇ । ਅਟਲਰਾਇ ਜੀ ਜਾਤ ਪੁਕਾਰੇ ॥ 67 ॥
ਤਹਾਂ ਜਾਇ ਅਸ ਬਚਨ ਉਚਾਰਾ  ਅਬ ਕਯੋਂ ਸੋਏ  ਚਰਨ ਪਸਾਰਾ ।
ਹਮਰੀ ਸੀਢ ਦੇਹ ਮਮ ਪਿਆਰੇ । ਨਹਿ ਸੋਵਨ ਕਾ ਸਮਾ[5]  ਨਿਹਾਰੇ ॥ 68 ॥

### ਦੋਹਰਾ

ਸ਼ਾਹ ਪੁਤਰ ਤਬ ਹੀ ਉਠਿਓ ਗੁਰ ਸੁਤ ਆਗਿਆ[6] ਪਾਇ ।
ਉਠਤ ਅਟਲ ਸਿਉ ਹਰਖ ਜੁਤ ਬਹੁਰੋ ਖੇਡ ਮਚਾਇ ॥ 69 ॥
ਐਸ ਬਾਤ ਜਬਹੀ ਪਿਖੀ ਬਾਲਕ ਪਿਤ ਅਰ ਮਾਇ ।
ਧੰਨ ਧੰਨ ਤਬ ਹੀ ਕਹਿਯੋ ਸਭੈ ਨਗਰ ਸੁਨ ਪਾਇ ॥ 70 ॥

### ਚੌਪਈ

ਅਟਲਰਾਇ ਕਾ ਜਸ ਪ੍ਰਗਟਾਯੋ । ਧੰਨ ਧੰਨ ਸਭਿ ਲੋਗਨ ਗਾਯੋ ।
ਸਿਖਨ ਕੀਨ ਕਥਾ ਤਹਿ ਆਈ । ਹਰਿਗੋਵਿੰਦ ਬੈਠੇ  ਜਹਿੰ ਜਾਈ ॥ 71 ॥

---

[1]ੲ ਪੋਥੀ ਸਮਯ  [2]ਅ ਪੋਥੀ ਕਲ  [3]ਅ ਪੋਥੀ ਵਿਚੋਂ  [4]ੲ ਪੋਥੀ ਭਾਈ  [5]ਅ ਪੋਥੀ ਵਕਤ  [6]ਅ ਤੇ ੲ ਪੋਥੀ ਆਇਸ

**ਦੋਹਰਾ**

ਦਯਾ ਸਿੰਧ ਦੁਇ ਮਾਸ ਤਬ ਸੁਖ ਸਿਉ ਦਏ ਬਿਤਾਇ ।
ਚੇਤ ਮਾਸ ਕਛੂ ਦਿਨ ਗਏ ਪਾਤੀ ਗੁਰੁ ਢਿਗ ਆਇ ॥ 20 ॥

**ਚੌਪਈ**

ਸਾਂਈ ਦਾਸ ਬਹੁ ਬਿਨੈ ਲਿਖਾਈ । ਵਾਚ ਸ੍ਰੀ ਮੁਖ ਕੀਨ ਸੁਨਾਈ ।
ਹੇ ਪ੍ਰਭ ਦਯਾ ਮੋਹ ਪਰ ਕੀਜੈ । ਇਹ ਠਾਂ ਆਇ ਦਰਸ ਮਮ[1] ਦੀਜੈ ॥ 21 ॥
ਮੇਲਾ ਈਹਾਂ ਵਿਸਾਖੀ ਕਰਉ । ਸਫਲ ਮਨੋਰਥ ਹਮਰੇ ਧਰਉ ।
ਵਾਚ ਪ੍ਰਭੂ ਮਨ ਮਹਿ ਸੁਖ ਪਾਯੋ । ਮਨ ਮਹਿ ਐਸ ਵਿਚਾਰ ਧਰਾਯੋ ॥ 22 ॥

**ਦੋਹਰਾ**

ਕੀਓ ਕਾਜ ਬਹੁ ਤੁਰਕ ਹਨ ਪੁਨ ਬਹੁ ਦੁਸ਼ਟ ਖਪਾਇ ।
ਸ਼ਾਂਹਿਜਹਾਂ ਰਿਸ ਹੋਤ ਨਹਿੰ ਖਾਂ ਵਜੀਰ ਸਮਝਾਇ ॥ 23 ॥

**ਚੌਪਈ**

ਤਾਂਤੇ ਇਹੁ ਤੇ ਕਰੋ ਪਿਆਨਓ । ਜਾਇ ਮਾਲਵੇ ਕਉਤਕ ਠਾਨਓ ।
ਦਾਸ ਮੀਤ ਕਾ ਕਰਹੁ ਉਧਾਰਾ । ਕਰਉ ਜਤਨ ਜਿੰਹ ਤੇ ਪਰ ਪਾਰ ॥ 24 ॥
ਅਸ ਵਿਚਾਰ ਨਿਜ ਮਹਿਲ ਸਿਧਾਇ । ਦਮੋਦਰੀ ਕਉ ਸੁਭ ਬਾਤ ਸੁਨਾਇ ।
ਤੋਰ ਭੈਣ ਪਾਤੀ ਪਠਿਆਈ । ਬੁਲਾਇਓ ਮੇਲੇ ਪਰ ਤੁਮ ਤਾਂਈ ॥ 25 ॥

**ਦੋਹਰਾ**

ਮਾਤ ਦਮੋਦਰੀ ਅਸ ਕਹਾ ਜੋ ਭਾਵਤ ਪ੍ਰਭ[2] ਤੋਰ ।
ਸੋ ਕੀਜੈ ਤਹਿ ਠਾਂ ਚਲਉ ਉਮਗ ਹੀਆ ਸੁਨ ਸ਼ੋਰ ॥ 26 ॥

**ਚੌਪਈ**

ਤਬ ਲਉ ਚੇਤ੍ਰ ਅਰਧ ਬਿਤਾਯੋ । ਸ੍ਰੀ ਗੁਰੁ ਸਭ ਸਿਉ ਪਿਆਨ ਸੁਨਾਯੋ ।
ਤੀਨ ਮਹਲ ਗੁਰੁ ਸੈਨ ਬੁਲਾਰੀ । ਨਿਜ ਨਿਜ ਬਾਹਿਨ ਲਗੈ ਸਵਾਰੀ ॥ 27 ॥
ਐਸੇ ਸ੍ਰੀ ਗੁਰ ਕੀਨ ਬਿਚਾਰਾ । ਬਹੁਰੋ ਆਵਨ ਨਾਂਹਿ ਹਮਾਰਾ ।
ਅਸ ਵਿਚਾਰ ਸਭ ਕਉ[3] ਸੰਗ ਲੀਨੋ । ਡਰੋਲੀ ਓਰ ਪਿਆਨਾ ਕੀਨੋ ॥ 28 ॥

**ਕੁੰਡਲੀਆ ਛੰਦ**

ਵਿੰਸ ਦਿਵਸ ਚੇਤ੍ਰ ਗਯੋ ਸ੍ਰੀ ਗੁਰ ਕੇ ਦਰਬਾਰ ।
ਧਰ ਪ੍ਰਸਾਦਿ ਬਿਨਤੀ ਕਰੀ ਸਬ ਨਿਜ ਸੰਗਿ ਪ੍ਰਵਾਰ ।
ਸਭ ਨਿਜ ਸੰਗ ਪ੍ਰਵਾਰ ਪ੍ਰਭੂ ਸੁਨ ਬਿਨਤ ਹਮਾਰੀ ।
ਆਵਨ ਫੇਰ ਨਾ ਹੋਇ ਸਦਾ ਮਨ ਚਰਨ ਮਝਾਰੀ ।

---

[1]ਅ ਪੋਥੀ ਹਮ [2]ਅ ਪੋਥੀ ਗੁਰ [3]ਅ ਤੇ ੲ ਪੋਥੀ ਸਭਹਨ

ਮੋਰੀ ਕਰਉ ਸਹਾਇ ਜਾਂਹਿ ਬਲ ਦੁਸ਼ਟੈ ਘਾਉਂ ।
ਉਪਜਿਓ ਗਾਹਿਕ ਚੀਜ ਤਾਂਹਿ ਦੈ ਨਿਜ ਪਦ ਪਾਊਂ ॥ 29 ॥

## ਦੋਹਰਾ

ਬਾਨੀ ਤਬ ਐਸ ਭਈ ਸੁਨੀ ਪ੍ਰਭੂ ਨਿਜ ਕਾਨ ।
ਹਨੋ ਦੁਸ਼ਟ ਬਲ ਧਾਰ ਕੈ ਅਰੈ ਨ ਕੈ ਸਮੁਹਾਨ ॥ 30 ॥

## ਚੌਪਈ

ਐਸੇ ਸੁਨਿ ਪ੍ਰਭ ਸੀਸ ਨਿਵਾਯੋ । ਦੈ ਨਿਦੇਸ ਪ੍ਰਸਾਦਿ ਵਰਤਾਯੋ ।
ਬੇਦ ਪ੍ਰਕਰਮਾ ਕਹ [ਸੁਖ][1] ਪਾਇ । ਸਭ ਪਰਿਵਾਰ ਜੁਤ ਸੀਸ ਨਿਵਾਇ ॥ 31 ॥
ਬਹੁਰੋ ਆਏ ਤਖਤ ਅਕਾਲ । ਧਰ ਪ੍ਰਸਾਦਿ ਕਰ ਬਿਨੈ ਬਿਸਾਲ ।
ਨਗ ਮਾਨਕ ਲਗ ਅਧਿਕ ਸੁਹਾਇਓ । ਸੋ ਖਾਸਾ ਸ੍ਰੀ ਗੁਰੁ ਮੰਗਵਾਇਓ ॥ 32 ॥

## ॥ ਕੁੰਡਲੀਆ ਛੰਦ ॥

ਤਾਂ ਮਹਿ ਅਸਥਾਪਨ ਕੀਓ ਗੁਰੂ ਗ੍ਰਿੰਥ ਸੁਖ ਮਾਨ ।
ਚਾਰ ਸਿਖ ਕਾਂਧੇ ਲੀਓ ਸ੍ਰੀ ਗੁਰੂ ਬੰਦਨ ਠਾਨ ।
ਸ੍ਰੀ ਗੁਰੂ ਬੰਦਨ ਠਾਨ ਤਾਂਹਿ ਜਸ ਭਾਟ ਉਚਾਰਹਿ ।
ਅਤਿ ਜਸ ਗਾਵਤ ਪ੍ਰੇਮ ਸਾਥ ਨਿਝਰ ਸੁਰ ਧਾਰਹਿ ।
ਇਹ ਬਿਧਿ ਗੁਰੁ ਪਿਆਨਾ ਕੀਓ ਅਤਿ ਹੀ ਸੁਖ ਕੇ ਸੰਗ ॥
ਜਿਹੰ ਦਰਸ਼ਨ ਅਘ ਜਾਤ ਹੈ ਅਤਿ ਸੁਖ ਰੂਪ ਅਭੰਗ ॥ 33 ॥

## ਚੌਪਈ

ਬਿਧੀਆ ਜੇਠਾ ਚਵਰ ਢੁਲਾਵਹਿੰ । ਔਰ ਦਾਸ ਮੁਖ ਸੰਖ ਬਜਾਵਹਿੰ ।
ਸ੍ਰੀ ਗੁਰੁ ਗ੍ਰਿੰਥ ਅਗ੍ਰ ਤਬ ਕੀਨੋ । ਪਾਛੇ ਸ੍ਰੀ ਗੁਰ ਪਿਆਨਾ ਕੀਨੋ ॥ 34 ॥
ਪਰਵਾਰ[2] ਸੰਗ ਗੁਰੁ ਪੁਤ੍ਰ ਉਦਾਰਾ । ਪੈਦੇ ਖਾਂ ਚਲ ਸੈਨ ਮਝਾਰਾ ।
ਮਾਤ ਦਮੋਦਰੀ ਚਲਤ ਅਲਾਇ । ਇਹੁ ਠਾਂ ਸੌਂਪ ਦਾਸ ਕੋ ਜਾਇ ॥ 35 ॥

## ਦੋਹਰਾ

ਸ੍ਰੀ ਗੁਰ ਕਹਾ ਸੁ ਛੋਡ ਕੈ ਆਵਨ ਕੋਇ ਨਾ ਹੋਇ ।
ਅਨਾਥ ਸਿਖ ਸੇਵਾ ਕਰਹਿੰ ਗੁਰ ਸੇਵਕ ਜੋ ਕੋਇ ॥ 36 ॥

## ਚੌਪਈ

ਭਗਤ ਸਿੰਘ ਗੁਰ ਕੀਨੋ ਪਯਾਨਾ । ਬਿਨ ਪਦ ਤ੍ਰਾਨ ਹਰਖ ਮਨ ਠਾਨਾ ।
ਪੁਰ ਬਾਹਰ ਹੁਇ ਬੰਦਨ ਧਾਰੀ । ਬਹੁਰ ਪਾਲਕੀ ਚੜ੍ਹੇ ਮੁਰਾਰੀ ॥ 37 ॥
ਤੀਨ ਮਾਤ ਰਥ ਚਲੀ ਤਦਾਇ । ਸਾਥ ਸਨੁਖਾ ਅਧਿਕ ਛਬਿ ਪਾਇ ।
ਰਾਮਦਾਸ ਪੁਰਿ ਜਨ ਸਭ ਸੰਗ ਲਾਗੇ । ਸ੍ਰੀ ਗੁਰੁ ਪਾਛੇ ਰਸ ਮੇ ਪਾਗੇ ॥ 38 ॥

---

[1] ਅ ਪੋਥੀ ਵਿਚੋਂ [2] ਅ ਪੋਥੀ ਕੁਟੰਬ

### ਦੋਹਰਾ

ਪੁਰ ਜਨ ਐਸ ਵਿਚਾਰ ਕਰ ਲੀਓ ਗ੍ਰਿੰਥ ਗੁਰੁ ਸਾਥ ।
ਆਗੇ ਪਿਆਨ ਨ ਅਸ ਕਰੈ ਅਬ ਕਰ ਚਲੇ ਅਨਾਥ ॥ 39 ॥

### ਸਵੈਯਾ

ਇਹੁ ਭਾਂਤ ਨਿਹਾਰ ਸ਼ਭੈ ਪੁਰ ਵਾਸਨ[1] ਬਯਾਕੁਲ ਭਏ ਤਜ ਕਾਮ ਸਿਧਾਵਹਿ ।
ਏਕ ਦੁਤੀ ਮੁਖ ਬਾਤ ਕਹੈ ਜਨ ਸਾਚ ਕਹਓ ਗੁਰੁ ਫੇਰ ਨਾ ਆਵਹਿ ।
ਏਕ ਕਹੇ ਫਿਰ ਆਵਹਿੰਗੇ ਜਸ ਅਗ੍ਰ ਪ੍ਰਭੂ ਕਹਿ ਝੂਠ ਅਲਾਵਹਿ ।
ਅਗਰ ਸੈਨ ਪਯਾਨ ਕਰਹਿੰ ਹਮ ਸੰਗ ਚਲੈ ਨਹਿੰ ਕੇਤ ਰਹਾਵਹਿ ॥ 40 ॥
ਮਾਤ ਵਿਯੋਗ ਕੀਓ ਪਰ ਭਾਵਨ ਭਾਵਤ ਨਾਹ ਤਜੈ ਸਦਨਾ ।
ਬੁਲਾਵਤ ਕਾਹਿ ਕੋ ਕੂਕ ਕੀਏ ਪਿਖ ਔਰ ਕਹਿਹਿੰ ਚਲ ਰੀ ਸਦਨਾ ।
ਮਾਤ ਬਹੋਰ ਨਾ ਆਵਹ ਰੀ ਅਬ ਦੂਰ ਗਈ ਤਜ ਕੈ ਸਦਨਾਂ ।
ਹੇ ਅਲਿ[2] ਮੰਗਲ ਗਾਵਹਿੰ ਗੀ ਫਿਹ ਦੇਖਹਿ ਨੈਨ ਕਬੀ ਸਦਨਾਂ ॥ 41 ॥

### ਦੋਹਰਾ

ਨਰ ਨਾਰੀ ਐਸੇ ਫਿਰਹਿ ਬਿਆਕੁਲ ਡੋਲਤ ਚੀਤ ।
ਗ੍ਰਿਹ ਤਜ ਪੁਰ ਬਾਹਰ ਅਏ ਗਏ ਤਿਆਗ ਗੁਰ ਮੀਤ ॥ 42 ॥

### ਸਵੈਯਾ

ਏਕ ਭਏ ਮਤ ਬਾਵਰ ਸੇ ਬਹੁ ਬੋਲਤ ਹਹਿ ਮੁਖ ਸੰਗ ਚਲਉ ਰੇ ।
ਛਾਰ ਕਰੋ ਗ੍ਰਿਹ ਕਾਜ ਕਿਸੀ ਨਹੀਂ ਨਾਰ ਤ੍ਰਿਆ ਤਜ ਸਾਥ ਰਲਉ ਰੇ ।
ਬਯਾਕੁਲ ਡੋਲਤ ਬੋਲਤ ਹੈ ਜਨ ਸੰਤ ਸੁਨਉ ਪਿਖ[3] ਭਾਵ ਭਲੋ ਰੇ ।
ਦਾਸਰਥੀ ਬਨ ਪਯਾਨ ਕੀਓ ਸੁਨ ਪ੍ਰੀਤਿ ਪੁਰੀ ਮਨ ਜਾਨ ਦਲੋ ਰੇ ॥ 43 ॥
ਪਾਛ ਨਿਹਾਰ ਮੁਰਾਰ ਪ੍ਰਭੁ ਪਿਖ ਆਵਤ ਹਹਿ ਪੁਰ ਲੋਕ ਸਬਾਏ ।
ਪ੍ਰੀਤਿ ਅਪਾਰ ਬਨੀ ਜਿਨ ਕੋ ਮਨ ਠਾਂਢੇ ਭਏ ਸਭ ਹੀ ਮਿਲ ਆਏ ।
ਬੰਦਨ ਕੈ ਜਨ ਐਸ ਕਹਿਹਿੰ ਹਮ ਸੰਗਿ ਚਲਹਿੰ ਫਿਰ ਧਾਮ ਨਾ ਜਾਏ ।
ਉਪਦੇਸ਼ ਗੁਰੂ ਤਬ ਤਾਂਹਿ ਕੀਓ ਅਤਿ ਧੀਰਜ ਦੈ ਨਿਜ ਗ੍ਰਿਹ ਪਠਾਏ ॥ 44 ॥
ਮਾਤ ਕੋ ਨਾਰ ਮਿਲੀ ਸਭ ਹੀ ਪਦ ਪੰਕਜ ਲਾਗ ਕਰਹਿੰ ਬਿਨੀਆ ॥
ਮਾਤ ਸਭੀ ਹਮ ਸੰਗ ਚਲਹਿੰ ਕਛ ਸੇਵ ਕਰਹਿੰ ਕਛ ਜੋ ਗਨੀਆਂ ।
ਮਾਤ ਕਹਾ ਮੁਖ ਨਾਮ ਜਪੋ ਤਜ ਸੋਕ ਰਹੋ ਨਿਜ ਸੌ ਧਨੀਆਂ ।
ਹੇ ਅਲਿ[4] ਨਾਹਿ ਬਿਯੋਗ ਕਰੋ ਮਮ ਪੁਤ੍ਰ ਵਿਵਾਹ ਬੁਲਾਵਨੀਆਂ ॥ 45 ॥

### ਦੋਹਰਾ

ਪੁਰ ਨਾਰਨਿ ਧੀਰਜ ਦੀਓ ਤਬ ਸੁ ਸ੍ਰੀ ਗੁਰ ਮਾਤ ।
ਪਾਛ ਹਟਾਏ ਐਸ ਕਹਿ ਜਪੌ ਨਾਮ ਧ਼ਰਿ ਸਾਂਤ ॥ 46 ॥

---

[1]ਅ ਪੋਥੀ ਵਾਸੀ [2]ਅ ਤੇ ੲ ਪੋਥੀ ਸਖੀ [3]ੲ ਪੋਥੀ ਦਿਖ [4]ਟ ਪੋਥੀ ਸਖੀ

ਪੁਰ ਜਨ ਪੁਨ ਬਿਨਤੀ ਕਰੀ ਨਹੀਂ ਆਸਰਾ[1] ਕੋਇ ।
ਜਾਕੇ ਬਲ ਸੁਖ ਪਾਇ ਹਮ ਕੋ ਜਨ ਰਖਕ ਹੋਇ ॥ 47 ॥

## ਚੌਪਈ

ਤਬ ਲੌ ਹਰੀ ਚੰਦ ਚਲ ਆਯੋ । ਗੁਰ ਵਿਰਹੈ ਨਿਜ ਧਾਮ ਨਾ ਭਾਯੋ ।
ਨਾਰੀ ਜੁਤ ਗੁਰੁ ਕੇ ਪਗ ਲਾਗਾ । ਰਹੀ ਨ ਸਯਾਨ ਵਿਰਹ ਰਸ ਪਾਗਾ ॥ 48 ॥
ਜਾਨ ਸਸੁਰ ਗੁਰ ਬੰਦਨ ਧਾਰੀ । ਧੀਰਜ ਦੀਓ ਸ੍ਰੀ ਪਰ ਡਾਰੀ ।
ਸਭ ਪੁਰ ਜਨ ਕੀ ਬਾਹਿ ਗਹਾਇ । ਸ੍ਰੀ ਮੁਖ ਕਹਿ ਇਨ ਕਰਓ ਸੁਹਾਇ ॥ 49 ॥

## ਦੋਹਰਾ

ਸੁਤਾ ਪੁਤ੍ਰ ਕੋਉ ਮਿਲਤ ਹੀ ਲੈ ਪੁਰ ਜਨ ਤ੍ਰਿਯ ਸੰਗ ।
ਸੁਨੋ ਸੰਤ ਗ੍ਰਿਹ ਕੋ ਚਲਾ ਮਨ ਮਹਿ ਧਾਰ ਉਮੰਗ ॥ 50 ॥

## ਚੌਪਈ

ਸ੍ਰੀ ਗੁਰ ਕੀਨਾ ਅਗਰ ਪਯਾਨਾ । ਸੁਨੋ ਸੰਤ ਧਰ ਆਨੰਦ ਨਾਨਾ ।
ਗੁਰ ਅਰਜਨ ਅਸਥਾਨ ਉਦਾਰਾ । ਤਹਿੰ ਬਿਨਤੀ ਅਤਿ ਕੀਨ ਅਪਾਰਾ ॥ 51 ॥

## ਦੋਹਰਾ

ਚਲੇ ਹਰਖ ਸੰਗ ਸੈਨ ਲੈ ਅਗਰ ਗ੍ਰਿੰਥ ਗੁਰੁ ਧਾਰ ।
ਦੋਇ ਰੈਨ ਬਸ ਪੰਥ ਮਹਿ ਪਹੁੰਚੇ ਤਹਾਂ ਮੁਰਾਰ ॥ 52 ॥

## ਚੌਪਈ

ਸਾਂਈ ਦਾਸ ਬਚ ਐਸ ਸੁਨਾਏ । ਗੁਰੂ ਗ੍ਰਿੰਥ ਜੁਤ ਸ੍ਰੀ ਗੁਰ ਆਏ ।
ਸਭ ਪਰਵਾਰ[2] ਹੈ ਲਯਾਏ ਸੰਗਾ । ਧਾਯੋ ਆਗੇ ਧਾਰ ਉਮੰਗਾ ॥ 53 ॥
ਪੁਰ ਬਹਾਰ ਸਭ ਹੀ ਚਲ ਆਯੋ । ਗੁਰੂ ਗ੍ਰਿੰਥ ਕਾ ਦਰਸ਼ਨ ਪਾਯੋ ।
ਬਹੁਰੋ ਸ੍ਰੀ ਗੁਰ ਕੇ ਪਗ ਲਾਗਾ । ਦਯਾ ਸਿੰਧ ਜਾਨੋ ਬਡ ਭਾਗਾ ॥ 53 ॥

## ਦੋਹਰਾ

ਸਭੀ ਮਾਤ ਕੇ ਚਰਨ ਲਗ ਗਯੋ ਧਾਮ[3] ਸੁਖ ਪਾਇ ।
ਉਤਮ ਗ੍ਰਿਹ ਗੁਰੁ ਹੇਤ ਜੋ ਤਹਿ ਠਾਂ ਵਾਸ ਕਰਾਇ ॥ 55 ॥

## ਚੌਪਈ

ਰਾਮੋ ਮਿਲੀ ਮਾਤ ਕਉ ਆਇ । ਪ੍ਰੇਮ ਮਗਨ ਬਯਾਕੁਲ ਸੁਖ ਪਾਇ ।
ਸਾਂਈ ਦਾਸ ਸੇਵਾ ਕਰ ਐਸੀ । ਦ੍ਰਿਗ[4] ਨਹਿ ਪਿਖੀ ਸੁਨੀ ਨਹਿ ਜੈਸੀ ॥ 56 ॥
ਸ੍ਰੀ ਮੁਖ ਸੁੰਦਰ ਬੈਨ ਅਲਾਏ । ਸਾਂਈਦਾਸ ਤੁਮਰੇ ਹਿਤ ਆਏ ।
ਸਾਂਈਦਾਸ [ਕਹਿ][5] ਕੀਓ ਨਿਹਾਲ । ਹਮ ਸਿਉਂ ਦੀਨ ਨ ਤੁਮ ਸਿਉਂ ਦਿਆਲ॥57॥

---

[1]ਅ ਪੋਥੀ ਟੇਕ ਹਮ [2]ਅ ਪੋਥੀ ਕੁਟੰਬ [3]ੲ ਪੋਥੀ ਸਦਨ [4]ਅ ਪੋਥੀ ਆਖ [5]ਅ ਪੋਥੀ ਵਿਚੋਂ

**ਦੋਹਰਾ**

ਐਸ ਅਨੰਦ ਨਿਤ ਪ੍ਰਤਿ ਕਰਹਿਂ ਚੇਤਰ ਦਿਵਸ ਬਿਤਾਇ ॥
ਵਿਸਾਖੀ ਕਾ ਮੇਲਾ ਅਯੋ ਸੰਗਤ ਅਈ ਸੁਹਾਇ ॥ 56 ॥

**ਚੌਪਈ**

ਸੁਨਹੁ ਸੰਤ ਮੇਲਾ ਹੁਇ ਭਾਰੀ । ਕਰ ਦਰਸ਼ਨ ਗੁਰ ਫਲ ਲਹਿ ਚਾਰੀ ।
ਸੰਗਤ ਨਿਜ ਨਿਜ ਧਾਮ ਸਧਾਰੀ । ਭਾਖਉਂ ਕਥਾ ਬਢੈ ਡਰ ਭਾਰੀ ॥ 59 ॥
ਇਕ ਸੰਗਤਿ ਆਵੈ ਇਕ ਜਾਵੈ । ਸਦਾ ਭੀਰ ਗੁਰੁ ਨਿਕਟ ਰਹਾਵੈ ।
ਸਾਂਈਦਾਸ ਮਨ ਆਨੰਦ ਐਸਾ । ਹਰੀ ਬਿੰਦੂ ਗ੍ਰਿਹ ਭਏ ਸੁਖ ਜੈਸਾ ॥ 60 ॥

**ਦੋਹਰਾ**

ਭਗਤ ਸਿੰਘ ਬੀਤਿਓ ਤਹਾਂ ਸੁਖ ਸਿਉਂ ਅਰਧ ਵਿਸਾਖ ।
ਸਰਵਰ ਮਹਿ ਗੁਰੁ ਸਿਖ ਕੀ ਸੁਨੋ ਹਰਖ ਧਰ ਸਾਖ ॥ 61 ॥

**ਚੌਪਈ**

ਪ੍ਰਾਤਕਾਲ ਗੁਰ ਚੜੇ ਸ਼ਿਕਾਰਾ । ਦਾਸ ਦੇਖ ਨਿਜ ਸਿਖਯ ਪਯਾਰਾ ।
ਸਭ ਘਟ ਜਾਨਤ ਛਪੀ ਨਾ ਕੋਈ । ਕਰਹਿ ਸਹਾਇ ਦਾਸ ਜਹਿ ਹੋਈ ॥ 62 ॥
ਨਗਰ ਸੋਇ ਤੁਕਲਾਨੀ ਜਾਨੋ । ਤਰਖਾਣ ਨਵਾਈ ਤਾਂ ਗ੍ਰਿਹਿ ਮਾਨੋ ।
ਸੰਧੂ ਨਾਮ ਤਹਾਂ ਕੋ ਗਾਯੋ । ਗੁਰ ਕੇ ਬਚਨ ਗ੍ਰਿਹਸਤ ਉਪਜਾਯੋ ॥ 63 ॥

**ਦੋਹਰਾ**

ਨਵਾ ਲੇਖ ਤਹ ਨਾਰਿ ਕਾ ਸ੍ਰੀ ਗੁਰ ਪਾਛ ਲਿਖਾਇ ।
ਸਿਖੀ ਗ੍ਰਿਹ ਤਿਨ ਕੇ ਭਈ ਪਤਿ ਮਨ ਦਿਯੋ ਹਟਾਇ ॥ 64 ॥

**ਚੌਪਈ**

ਭਗਤ ਸਿੰਘ ਸੁਨ ਬਿਸਮੈ ਭਾਈ । ਹੇ ਗੁਰ ਕਥਾ ਨ ਮੋਹਿ ਸੁਨਾਈ ।
ਪਾਛੇ ਕਿਹ ਬਿਧ ਲੇਖ ਲਿਖਾਯੋ । ਸਿਖੀ ਦਾਨ ਕੈਸ ਤਿਨ ਪਾਯੋ ॥ 65 ॥
ਮੋਕਉ ਦਾਸਨਿ ਦਾਸ ਪਛਾਨੋ । ਗੋਪ[1] ਰਖੋ ਜਿਨ ਪ੍ਰਗਟ ਬਖਾਨੋ ।
ਮਨੀ ਸਿੰਘ ਕਹਿ ਇਹੁ ਮਮ ਚੋਰੀ । ਕਥਾ ਰਸਾਲ ਪ੍ਰੇਮ ਰਸ ਬੋਰੀ ॥ 66 ॥

**ਦੋਹਰਾ**

ਸੁੰਦਰ ਗਾਥ[2] ਨਿਹਾਰ ਕੈ ਰਾਖੀ ਗੋਪ ਛਪਾਇ ।
ਦੇਖ ਪ੍ਰੇਮ ਤੁਮ ਕਹਤ ਹੋ ਤੁਮਰੇ ਅਗ੍ਰ ਬਨਾਇ ॥ 67 ॥

**ਚੌਪਈ**

ਸਤਰੇ ਸੰਮਤ ਜਬ ਗੁਰੁ ਆਏ । ਡਰੋਲੀ [ਬਾਬਾ][3] ਸੁਤ ਉਪਜਾਏ ।
ਤਾਂਹਿ ਸਮੇ ਕੀ ਗਾਥਾ ਜਾਨੋ । ਸੁੰਦਰ ਤੇ ਸੁੰਦਰ ਪਹਿਚਾਨੋ ॥ 68 ॥

---

[1]ਅ. ਪੋਥੀ ਗੁਪਤ ਏ ਪੋਥੀ ਗੋਹਜ [2]ਅ ਪੋਥੀ ਕਥਾ [3]ਏ ਪੋਥੀ ਵਿਚੋਂ

ਸੰਧੂ ਸਰਵਰ ਸੇਵ ਕਮਾਵੈ । ਤੁਕਲਾਣੀ ਪਿਤ ਮਾਤ ਰਹਾਵੈ ।
ਗੁਰ ਅਰਜੁਨ ਕਾ ਸਿਖ ਪਛਾਨੋ । ਵਡੇ ਗ੍ਰਿਹ ਤਾਂਕੋ ਮਨ ਮਾਨੋ ॥ 69 ॥
ਭਗਤ ਸਿੰਘ ਤਬ ਭਯੋ ਵਿਵਾਹ । ਦੁਇ ਦਿਸ ਮਨ ਮਹਿੰ ਅਧਿਕ ਉਛਾਹ[1] ।
ਲੈ ਡੋਲੀ ਨਿਜ ਗ੍ਰਿਹ ਕੋ ਧਾਏ । ਰਹੀ ਜਾਮ ਨਿਸਿ ਪਯਾਨ ਕਰਾਏ ॥ 70 ॥
ਦਿਵਸ ਘਾਮ ਡਰ ਕੀਨ ਪਯਾਨਾ । ਬਾਜ ਬਜਾਵਤ ਧਰ ਸੁਖ ਨਾਨਾ ।
ਡਰੋਲੀ ਨਿਕਟ ਜਬੈ ਚਲ ਆਏ । ਗੁਰੂ ਢਿਗ ਆਸਾ ਵਾਰ ਲਗਾਏ ॥ 71 ॥

## ਦੋਹਰਾ

ਸਿਖ ਸੁਤਾ ਧੁਨਿ ਰਾਗ ਕੀ ਸ੍ਰਵਨੀ ਸਬਦ ਸੁਨਾਇ ।
ਅਸ ਵਿਚਾਰ ਮਨ ਮਹਿ ਕਰੀ ਕਸ ਗੁਰ ਦਰਸ ਕਰਾਇ ॥ 72 ॥

## ਚੌਪਈ

ਸਿਖ ਸੁਤਾ ਅਸ ਬਾਤ ਅਲਾਈ । ਸੁਨੋ ਕਹਾਰ ਬੈਨ ਮਮ ਭਾਈ ।
ਇਹ ਠਾਂ ਡੋਲੀ ਰਾਖ ਹਮਾਰੀ । ਕਰਊਂ ਬਿਨਤ ਧਨ ਦੇਵਊ ਵਾਰੀ ॥ 73 ॥

## ਚੌਪਈ

ਕਹਾ ਕਹਾਰ ਕਵਨ ਤਵ[2] ਕਾਜ । ਸਿਖ ਮੁਤਾ ਕਹ ਗਰੀਬ ਨਿਵਾਜ ।
ਇਹ ਠਾਂ ਮਮ ਗੁਰ ਸਬਦ ਸੁਨਾਵਤ । ਕਰਉਂ ਦਰਸ ਗੁਰ ਕੇ ਗ੍ਰਿਹ ਜਾਵਤ ॥74॥

## ਦੋਹਰਾ

ਐਸੇ ਕਹ ਨਿਜ ਹਾਥ ਤੇ ਕੰਕਨ[3] ਦੀਯੋ ਉਤਾਰ ।
ਲੈ ਪ੍ਰਸਾਦਿ ਕਛੁ ਅੰਕ ਮਹਿੰ ਸ੍ਰੀ ਗੁਰੂ ਓਰ ਪਧਾਰ ॥ 75 ॥

## ਚੌਪਈ

ਧਨ ਕੇ ਲੋਭ ਕਹਾਰ ਭੁਲਾਏ । ਲੈ ਕੰਕਨ ਮਨ ਮਹਿੰ ਹਰਖਾਇ ।
ਸੰਧੂ ਬਰਾਤ ਪਿਤਾ ਤੇ ਆਦਿ । ਲਗੇ ਸੌਚ ਕਰ ਧਰ ਅਹਿਲਾਦ ॥ 76 ॥
ਸਿਖ ਸੁਤਾ ਮਨ ਆਨੰਦ ਪਾਏ । ਤਤਛਿਨ ਗੁਰ ਕੇ ਨਿਕਟ ਸਿਧਾਏ ।
ਆਗੇ ਲਾਗਯੋ ਅਧਿਕ ਦੀਵਾਨ । ਬੈਠਯੋ ਸ੍ਰੀ ਗੁਰੂ ਕ੍ਰਿਪਾ ਨਿਧਾਨ ॥ 77 ॥

## ਦੋਹਰਾ

ਚੌਕੀ ਆਸਾ ਵਾਰ ਕੀ ਹੋਵਤ ਤਬੈ[4] ਅਪਾਰ ।
ਸਿਖ ਸੁਤਾ ਬੰਦਨ ਕਰੀ ਬੈਠੀ ਆਨੰਦ ਧਾਰ ॥ 78 ॥

## ਚੌਪਈ

ਆਸਾ ਵਾਰ ਭੋਗ ਜਬ ਪਾਯੋ । ਸ੍ਰੀ ਗੁਰੂ ਬੀਬੀ ਓਰ ਦਿਖਾਯੋ ।
ਬਿਧੀਏ ਕੋ ਅਸ ਕਹਾ ਸੁਨਾਈ । ਪੂਛੋ ਬੀਬੀ ਕਹਿ ਤੇ ਆਈ ॥ 79 ॥

---

[1]ਅ ਪੋਥੀ ਉਮਾਹ [2]ਅ ਪੋਥੀ ਤੋਹਿ [3]ਅ ਤੇ ੲ ਪੋਥੀ ਕੰਗਣ [4]ਅ ਪੋਥੀ ਤਹਾਂ

ਬਿਧੀਏ ਪੂਛ ਕਹੀ ਤਿਨ ਬਾਤਾ । ਦਰਸ ਹੇਤ ਆਈ ਜਗਨਾਥਾ ।
ਬਿਧੀਏ ਬਾਤ ਗੁਰੂ ਸਿਉਂ ਗਾਈ । ਹੇ ਪ੍ਰਭੂ ਤੁਮਰੋ ਸਿਖ ਬਸਾਈ ॥ 80 ॥

### ਦੋਹਰਾ

ਗ੍ਰਿਹ ਵਡੇ ਪਹਿਂ ਨਾਮ ਹੈ ਆਪਲ ਜਾਤ ਤਖਾਨ ।
ਤਾਂਕੀ ਸੁਤਾ ਪਛਾਨੀਏ ਹੇ ਗੁਰੁ ਕ੍ਰਿਪਾ[1] ਨਿਧਾਨ ॥ 81 ॥

### ਚੌਪਈ

ਸਰਵਰੀਏ ਹਹਿਂ ਮਮ ਸਸੁਰਾਰੇ । ਨਾਹ ਸਰਵਰੀ ਪਿਖ ਬਿਸਮਾਰੇ ।
ਏ ਸੁਨ ਭਏ ਪ੍ਰਸੰਨ ਕ੍ਰਿਪਾਲਾ । ਕੰਨਯਾ ਨਿਕਟ ਬੁਲਾਯ ਦਇਆਲਾ ॥ 82 ॥
ਸ੍ਰੀ ਮੁਖ ਐਸੇ ਬਚਨ ਅਲਾਯੋ । ਨਵਾਂ ਲੇਖ ਅਬ ਤੋਹਿ ਲਖਾਯੋ ।
[ਪਤੀ ਤੁਮਾਰਾ ਗੁਰਸਿਖ ਹੋਵੈ । ਨਾਮ ਜਪਤ ਸਗਲੇ ਦੁਖ ਖੋਵੈ ॥ 83 ॥][2]

### ਦੋਹਰਾ

ਪ੍ਰਸਾਦਿ ਅਗਰ ਗੁਰ ਕੇ ਧਰਾ ਕੰਨਯਾ ਸੁਨ ਹਰਖਾਇ ॥
ਦਯਾ ਸਿੰਧ ਸ੍ਰੀ ਮੁਖ ਕਹਾ ਸਿਖੀ ਤੁਮ ਗ੍ਰਿਹ ਆਇ ॥ 84 ॥

### ਚੌਪਈ

ਸਿਖੀ ਦਾਨ ਦਯੋ ਗੁਰ ਪੂਰੇ । ਨਵਾਂ ਲੇਖ ਲਖੀਓ ਤਿਨ ਰੂਰੇ ।
ਸੰਧੂ ਪਿਤਾ ਬਾਤ ਸੁਨ ਪਾਈ । ਕੀਯੋ ਕ੍ਰੋਧ ਗੁਰ ਪੈ ਕਿਮ ਜਾਈ ॥ 85 ॥
ਭੂਲ ਨ ਨਾਮ ਗੁਰੂ ਕੋ ਲੇਈ । ਸਰਵਰ ਕੀ ਸਦ ਸੇਵ ਕਰੇਈ ।
ਸੰਧੂ ਤਾਂਕੇ ਪਾਛ ਪਠਾਯੋ । ਭਯੋ ਅਧਿਕ ਰਿਸ ਧਰ ਸੋ ਆਯੋ ॥ 86 ॥

### ਦੋਹਰਾ

ਜਬੈ ਦਰਸ ਗੁਰ ਕਾ ਕੀਓ ਸੰਧੂ ਮਨ ਰਿਸ ਜਾਯ ।
ਤਜਿ ਕਰੋਧ ਮਨ ਸਾਂਤਿ ਧਰਿ ਪਦ ਪੰਕਜ[3] ਲਪਟਾਇ ॥ 87 ॥

### ਚੌਪਈ

ਸ੍ਰੀ ਗੁਰ ਕੀਯੋ ਗਯਾਨ ਉਪਦੇਸ਼ਾ । ਸੰਧੂ ਮਨ ਭ੍ਰਮ ਰਹਯੋ ਨ ਲੇਸਾ ।
ਚਰਨ ਧੋਇ ਚਰਨਾਮ੍ਰਿਤ ਲੀਨੋ । ਕੀਯੋ ਸਿਖ ਤਬ ਸਭ ਭ੍ਰਮ ਖੀਨੋ ॥ 88 ॥
ਸ੍ਰੀ ਗੁਰੁ ਸੁੰਦਰ ਬਚਨ ਉਚਾਰੇ । ਸਿਖੀ ਤੋਹਿ ਸਦਨ ਅਨਪਾਰੇ ।
ਬਡੋ ਭਗਤ ਉਪਜੇ ਸੁਤ ਤੇਰੇ । ਸਤਿ ਬੈਨ[4] ਜਾਨਉ ਮਨ ਮੇਰੇ ॥ 89 ॥

### ਦੋਹਰਾ

ਬਚਨ ਦਯਾ ਨਿਧਿ ਕੇ ਸੁਨੇ ਹਰਖ ਕੀਯੋ ਪਤਿ ਬਾਮ ।
ਲੈ ਆਇਸ ਕਰ ਬੰਦਨਾ ਧਾਰ ਰਿਦੈ ਗੁਰੁ ਨਾਮ । 90 ॥

### ਚੌਪਈ

ਬਰਾਤ ਮਧ ਸੋਈ ਚਲ ਆਏ । ਗੁਰ ਗੁਨ ਗਾਵਤ ਹਰਖ ਧਰਾਏ ।[5]
ਨਿਜ ਨਿਜ ਯਾਨ ਚੜੇ ਪੁਨ ਤਬ ਹੀ । ਤੁਕਲਾਣੀ ਓਰ ਚਲੇ ਪੁਨ ਸਬ ਹੀ ॥91॥

---

[1]ਅ ਤੇ ੲ ਪੋਥੀ ਕਰੁਣਾ [2]ਅ ਪੋਥੀ ਵਿਚੋਂ [3]ਅ ਪੋਥੀ ਚਰਨ ਕਮਲ [4]ਅ ਤੇ ੲ ਪੋਥੀ ਬਚਨ [5]ਅ ਪੋਥੀ ਆਏ

ਗਏ ਸਦਨ ਸਰਵਰ ਅਸਥਾਨਾ । ਮਾਥ ਟਿਕਵਾਨ ਚਲੇ ਤਖਾਨਾ ।
ਪਿਤਾ ਭਾਖ ਸੰਧੂ ਯੁਤ ਬਾਮਾਂ । ਕਰੋ ਬੰਧਨਾ ਹਰਖ ਮੁਕਾਮਾ ॥ 92 ॥

**ਦੋਹਰਾ**

ਲਾਤ ਪ੍ਰਹਾਰ ਸੰਧੂ ਕੀਯੋ ਇਹ ਬਿਧਿ ਬੈਨ ਉਚਾਰ ।
ਭਯੋ ਸਿਖ ਹਉਂ ਗੁਰੂ ਕਾ ਕਰਉਂ ਯਾਹਿ ਨਹਿ ਸਾਰ ॥ 93 ॥

**ਚੌਪਈ**

ਸਭ ਮਿਲ ਕਹਾ ਸੁਨੋ ਰੇ ਮੂੜੇ । ਸਤਿਗੁਰੂ ਨਾਮ ਲੇਹੁ ਰੇ ਮੂੜੇ ।
ਆਦਿ ਅੰਤ ਸਰਵਰ ਹਮ ਦਾਸਾ । ਕੁਲ ਕਲੰਕ ਤੁਮ ਕੈਸ ਪ੍ਰਕਾਸ਼ਾ ॥ 94 ॥
ਕਿਯੋ ਜਤਨ ਤਿਨ ਬੈਨ ਨਾ ਮਾਨਾ । ਸਭ ਮਿਲ ਐਸੇ ਕਹ ਅਨੁਮਾਨਾ ।
ਬਾਵਰ ਭਯੋ ਮੂੜ ਇਹ ਹੋਈ । ਸਰਵਰ ਲਾਤ ਪ੍ਰਹਾਰੈ ਜੋਈ ॥ 95 ॥

**ਦੋਹਰਾ**

ਭਗਤ ਸਿੰਘ ਕਹਿ ਤਕ ਕਹਓ ਦੇਵੈ ਸਦਨ ਮਝਾਰ ।
ਜਬੈ ਨਿਕਸ ਤਬਹੀ ਹਨੋ ਜੇਤੀ ਠੌਰ ਨਿਹਾਰ ॥ 96 ॥

**ਚੌਪਈ**

ਵਹੁ ਅਹਿ ਰਚੈ ਰੈਨ ਇਹ ਢਾਈ । ਮੁਕਾਮ ਠੌਰ ਨਹਿੰ ਕੋਈ ਰਹਾਈ ।
ਗੁਰੁ ਗੁਰੁ ਜਪੈ ਹਰਖ ਮਨ ਪਾਵੈ । ਮੁਕਾਮ ਸੁਨੇ ਜਹਿੰ ਜਾਇ ਢਹਾਵੈ ॥ 97 ॥
ਏਕ ਦਿਵਸ ਤਿਯ ਨਿਕਟ ਪਧਾਰਾ । ਕੀਓ ਸੰਗ ਮਨ ਕੀਨ ਬਿਚਾਰਾ ।
ਮੁਕਾਮ ਸੇਵ ਅਬ ਦੂਰ ਬਿਹਾਈ । ਏਕ ਭਗਤ ਗੁਰ ਸੁਧ ਰਹਾਈ ॥ 98 ॥

**ਦੋਹਰਾ**

ਜਬੈ ਭਗਤ ਕੋ ਨਾਮ ਲੈ ਤਬ ਬੀਰਜ ਮੁਕਤਾਯ ।
ਭਗਤ ਰੂਪ ਤਬਹੀ ਧਰਾ ਤਾਂਹਿ ਤਿਯਾ ਉਰ ਆਇ ॥ 99 ॥

**ਚੌਪਈ**

ਸੁਨੋ ਸੰਤ ਜਬ ਸਮਾ ਪੁਰਾਯੋ । ਸੁਦਰ ਸੁਤ ਤਹਿੰ ਕਉ[1] ਉਪਜਾਯੋ ।
ਸਾਂਤਿ ਧੀਰ ਗੰਭੀਰ ਉਦਾਰੀ[2] । ਦੇਖ ਰੂਪ ਮੋਹੀ ਸਭ ਨਾਰੀ ॥ 100 ॥
ਸਾਧੂ ਸੁਤ ਕਾ ਰੂਪ ਦਿਖਾਇ । ਹਰਖ ਨਾਰਿ ਜੁਤ ਕੀਨ ਮਹਾਇ ।
ਸਾਧੂ ਸ੍ਰੀ ਗੁਰ ਨਾਮ ਉਚਾਰੇ । ਐਸ ਸੁਨਤ ਸਬ ਈਰਖ ਧਾਰੇ ॥ 101 ॥

**ਦੋਹਰਾ**

ਤਬ ਤੇ ਬਾਲਕ ਭੂ ਲਿਯੋ ਬਰਖ ਬਾਲ ਜਬ ਹੋਇ ।
ਸੁਧਾ ਸਰੋਵਰ ਨਿਕਟ ਗੁਰ ਆਯੋ ਸਾਧੂ ਸੋਇ ॥ 102 ॥

---

[1]ਅ ਪੋਥ. ਗ੍ਰਿਹ [2]ਅ ਪੋਥੀ ਅਪਾਰੀ

### ਚੌਪਈ

ਨਾਰੀ ਜੁਤ ਬਹੁ ਬਿਨੈ ਉਚਾਰੀ । ਬਾਲ ਨਾਮ ਤੁਮ ਧਰਉ ਮੁਰਾਰੀ ।
ਸ੍ਰੀ ਗੁਰ ਦੇਖ ਰੂਪ ਤਿੰਹ ਵਾਰਾ । ਰੂਪ ਚੰਦ ਸ੍ਰੀ ਮੁਖਹੁੰ ਉਚਾਰਾ ॥ 103 ॥
ਸੁਨਤ ਨਾਮ ਦੋਉ ਹਰਖਾਏ । ਲੈ ਆਇਸ ਬਹੁਰੋ ਗ੍ਰਿਹਿ ਆਏ ।
ਭਗਤ ਸਿੰਘ ਬੀਤੇ[1] ਬਹੁ ਬਰਖਾ । ਦਯਾ ਸਿੰਧ ਕਉ ਮਨ ਅਤਿ ਕਰਖਾ ॥ 104 ॥

### ਕੁੰਡਲੀਆ

ਵਿਸਾਖ ਅਰਧ ਜਬਹੀ ਗਯੋ ਕ੍ਰਿਖੀ ਕਾਟ ਸੁਖ ਮੰਡ ।
ਤ੍ਰਿਖਾ ਲਾਗ ਤਾਕੋ ਘਨੀ ਧਰ ਕੂਨਾ ਜਲ ਜੰਡ ।
ਧਰ ਕੂਨਾ ਜਲ ਜੰਡ ਜਾਇ ਪਿਤ ਹਾਥ ਲਗਾਵੈ ।
ਸੀਤਲ ਜਲ ਗੁਰ ਜੋਗ ਐਸ ਮੁਖ ਬਾਤ ਅਲਾਵੈ ।
ਲਾਗੀ ਪਿਤ ਕ੍ਰਿਖਿ ਕਾਟ ਪੂਤ ਪੁਨ ਜਾਇ ਨਿਹਾਰੈ ।
ਹੇ ਪਿਤ ਸੀਤਲ ਨੀਰ ਜੋਗ ਗੁਰ ਐਸ ਉਚਾਰੈ ॥ 105 ॥

### ਸੋਰਠਾ

ਕਾਹਿ ਨ ਅਚਿਯੋ ਨੀਰ ਪੂਤ ਪਿਤਾ ਪਿਤ ਪੂਤ ਭਨ ।
ਤਤ ਛਿਨ ਭਏ ਅਧੀਰ ਅਚੈ ਘਾਮ ਤ੍ਰਿਖਾ ਲਗੀ ॥ 106 ॥

### ਦੋਹਰਾ

ਈਹਾਂ ਤੇ ਐਸੀ ਭਈ ਥੋਰੀ ਦਈ ਸੁਨਾਇ ।
ਕਥਾ ਸੁਨੋ ਅਬ ਗੁਰੂ ਕੀ ਜਿਹ ਬਿਧਿ ਮੁਕਤ ਕਰਾਇ ॥ 107 ॥

### ਸਵੈਯਾ

ਹੋਵਤ ਪ੍ਰਾਤ[2] ਸ਼ਿਕਾਰ ਚਲੇ ਗੁਰੁ ਸੈਨ ਚਢੀ ਕਛੁ ਦੇਰ ਨ ਲਾਏ ।
ਖੇਲ ਸ਼ਿਕਾਰ ਤਬੈ ਸੁਖ ਸਾਗਰ ਜੇਤਕ ਜੀਵ ਹਨੇ ਮੁਕਤਾਏ ।
ਜੈਸ ਸਹਾਇ ਕਰੀ ਗਜ[3] ਕੀ ਤਾਸ ਜਾਨ ਦਯਾ ਗੁਰੁ ਏਕਲ ਧਾਏ ।
ਏਕ ਗਯੋ ਬਿਧੀਆ ਗੁਰੁ ਕੈ ਸੰਗ ਸੈਨ ਸਭੀ ਬਨ ਮਾਹਿ ਭਰਮਾਏ ॥ 108 ॥
ਸਿੰਧ ਦਯਾ ਸਸਿ ਜਾਮ ਕੇ ਭੀਤਰ ਕੋਸ ਪਚੀਸ ਗਏ ਜਗ ਸਾਂਈ ।
ਜਾਇ ਨਿਹਾਰ ਦਸਾ ਤਿੰਹ ਕੀ ਰਵਿ ਪੰਕਜ ਪਾਇ ਵਿਰਹਿ ਮੁਰਝਾਈ ।
ਔਰ ਨਹੀਂ ਉਪਮਾ ਉਪਜੈ ਜਨ ਚਾਤ੍ਰਿਕ ਬੂੰਦ ਚਹੈ ਮੁਖ ਮਾਂਹੀ ।
ਅਸ ਸਵਾਰ ਉਤਾਰ ਪ੍ਰਭੂ ਜਨ ਭੂਮ ਅਏ ਨਹਿੰ ਦੇਰ ਲਗਾਈ ॥ 109 ॥

### ਦੋਹਰਾ

ਪਿਤਾ ਪੂਤ ਕੇ ਬਦਨ ਮਹਿੰ ਡਾਰਿਯੋ ਜਲ ਗੁਰਦੇਵ ।
ਅਮੀ ਪਾਨ ਕਰ ਜਬ ਉਠੇ ਪੇਖੇ ਪ੍ਰਭੂ ਅਭੇਵ ॥ 110 ॥

---

[1]ਅ ਪੋਥੀ ਗੁਜਰੇ [2]ਅ ਪੋਥੀ ਭੋਰ [3]ਅ ਤੇ ੲ ਪੋਥੀ ਗਜਰਾਜ

ਦਯਾ ਸਿੰਧ ਬਹੁਰੋ ਕਹਾ ਮੋਹ ਤ੍ਰਿਖਾ ਬਹੁ ਜਾਨ ।
ਮੋ ਕਉ ਨੀਰ ਅਚਾਈਏ ਆਪ ਰਹੋ ਸੁਖ ਮਾਨ ॥ 111 ॥

## ਚੌਪਈ

ਸਾਧੂ ਕੂਨਾ ਹਾਥ ਗਹਾਯੋ । ਕ੍ਰਿਪਾ ਸਿੰਧ[1] ਕੋ ਨੀਰ ਅਚਾਯੋ ।
ਪਾਛੇ ਸੀਤ ਨੀਰ ਅਚ ਲੀਨੋ । ਰੂਪ ਚੰਦ ਸੁਤ ਕਉ ਪੁਨ ਦੀਨੋ ॥ 112 ॥
ਤੀਨ ਕਾਲ ਕੀ ਸੋਝੀ ਭਈ । ਪਿਤਾ ਪੂਤ ਚਿੰਤਾ ਮਿਟ ਗਈ ।
ਕਹਾ ਗੁਰੂ ਮਾਂਗੋ ਰੁਚ ਜੋਈ । ਸਾਧੂ ਜੁਤ ਸੁਤ ਆਨੰਦ ਹੋਈ ॥ 113 ॥

## ਦੋਹਰਾ

ਕਰ ਵਿਚਾਰ ਐਸੇ ਕਹਾ ਪਦ ਪੰਕਜ ਰਹਿ ਪ੍ਰੀਤਿ ।
ਔਰ ਦਾਨ ਦੀਜੀਏ ਪ੍ਰਭੂ ਗੁਰ ਸਿਖੀ ਦੀ ਰੀਤਿ ॥ 114 ॥

## ਚੌਪਈ

ਸਤਿ ਬਚਨ ਗੁਰੁ ਮੁਖਹੁ ਉਚਾਰੇ । ਸਿਖੀ ਤੁਮ ਗ੍ਰਿਹ ਸਦਾ ਸੁਧਾਰੇ ।
ਔਰ ਬਾਤ ਮੇਰੀ ਸੁਨ ਲੀਜੈ ॥ ਇਹ ਠਾਂ ਵਾਸ ਨ ਅਬ ਤੁਮ ਕੀਜੈ ॥ 115 ॥
ਏ ਜਨ ਤੁਮ ਸੰਗ ਈਰਖਾ ਕਰਹਿਂ । ਤਾਂਤੇ ਢਹੇ ਨਗਰ ਏ ਧਰਹਿਂ ।
ਚਲੋ ਨਗਰ ਤੁਮ ਔਰ ਸਵਾਰੋ । ਤਿਹ ਠਾਂ ਵਸੋ ਅਧਿਕ ਸੁਖ ਧਾਰੋ ॥ 116 ॥

## ਦੋਹਰਾ

ਬਚਨ ਮਾਨ ਗੁਰੁ ਕੇ ਤਬੇ ਸਾਧੂ ਨਿਜ ਗ੍ਰਿਹ ਆਇ ।
ਨਿਜ ਨਾਰੀ ਕਉ ਸੰਗ ਲੈ ਅਯੋ ਗੁਰੁ[2] ਨਿਕਟਾਇ ॥ 117 ॥

## ਚੌਪਈ

ਆਇ ਤ੍ਰਿਯਾ ਗੁਰੂ ਕੇ ਪਗ[3] ਲਾਗੀ । ਦਯਾ ਸਿੰਧ ਜਾਨੈ ਵਡਭਾਗੀ ।
ਰੂਪ ਚੰਦ ਕਾ ਰੂਪ ਨਿਹਾਰਾ । ਦਯਾ ਸਿੰਧੁ ਮਨ ਆਨੰਦ ਧਾਰਾ ॥ 118 ॥
ਨਿਜ ਪੁਸ਼ਾਕ ਆਯੁਧ ਸਭ ਦੀਨੇ । ਰੂਪ ਚੰਦ ਮਨ ਆਨੰਦ ਲੀਨੇ ।
ਦਿਖ ਕੌਤਕ ਬਿਧੀਆ ਬਿਸਮਾਯੋ । ਧੰਨ ਧੰਨ ਸ੍ਰੀ ਗੁਰੁ ਕਉ ਗਾਯੋ ॥ 119 ॥

## ਦੋਹਰਾ

ਜਾਮ ਦਿਵਸ ਜਬ ਲੋ ਰਹਾਂ ਢੂੰਢਤ ਸੈਨਾ ਆਇ ॥
ਧੇਨੁ ਤ੍ਰਿਖਾਤੁਰਿ ਆਇ ਜਿਮ ਦੇਖ ਨੀਰ ਪਰ ਧਾਇ ॥ 120 ॥

## ਚੌਪਈ

ਆਇ ਸੈਨ ਗੁਰ ਕੈ ਪਗ ਲਾਗੀ । ਦਰਸ ਨੀਰ ਅਚ ਬਹੁ ਸੁਖ ਪਾਗੀ ।
ਸਾਧੂ ਕਉ ਗੁਰ ਐਸ ਉਚਾਰਾ । ਕਰੋ ਪਿਆਨ ਨ ਲਾਇ ਅਵਾਰਾ ॥ 121 ॥

---

[1]ਅ ਪੋਥੀ ਸ੍ਰੀ ਸਤਿਗੁਰੂ [2]ਅ ਪੋਥੀ ਪ੍ਰਭੂ [3]ਅ ਪੋਥੀ ਚਰਨਨ

ਸ੍ਰੀ ਗੁਰ ਤਹਿੰ ਤੇ ਕੀਨ ਪਯਾਨਾ । ਸੁਤ ਤੀਯ ਜੁਤ ਸਾਧੂ ਸੁਖ ਮਾਨਾ ।
ਦਯਾ ਸਿੰਧੁ ਕੇ ਸੰਗ ਪਧਾਰੇ । ਰੂਪ ਚੰਦ ਅਸ ਕੌਤਕ ਸਾਰੇ ॥ 122 ॥

### ਦੋਹਰਾ

ਪੁਸ਼ਾਕ ਗੁਰੂ ਕੀ ਸ਼ਸਤ੍ਰ ਜੁਤ ਲੀਨੀ ਸੀਸ ਉਠਾਇ ।
ਦਯਾ ਸਿੰਧੁ ਅਸ ਦੇਖ ਕੇ ਸ੍ਰੀ ਮੁਖ ਬਚਨ ਅਲਾਇ ॥ 123 ॥

### ਚੌਪਈ

ਰੂਪ ਚੰਦ ਨਿਜ ਅੰਗ ਧਰਾਵੇ । ਕਾਹਿ ਭਾਰ ਨਿਜ ਸੀਸ ਉਠਾਵੇ ।
ਰੂਪਚੰਦ ਕਹਿ ਸੁਨਹੁ ਸਵਾਮੀ । ਰਾਵਰ ਬਸਤ੍ਰ ਸ਼ਸਤ੍ਰ ਸੁਖ ਧਾਮੀ ॥ 124 ॥
ਤੁਛ ਜੀਵ ਹਉ ਸਕਤਿ ਨ ਧਾਰਹੂੰ । ਕਰਉ[1] ਪੂਜ ਸਮ ਤੋਹਿ ਨਿਹਾਰਹੂੰ ।
ਸੁਨਤ ਪ੍ਰਭੂ ਦਿਖ ਭਗਤ ਮਹਾਇ । ਦੀਨੋ ਵਰ ਇਹ ਸਤਿ ਸੁਨਾਇ ॥ 125 ॥

### ਦੋਹਰਾ

ਤੁਮ ਰਸਨਾ ਸਮ ਤੇਗ ਕੇ ਕਤ ਤੁਮ ਆਯੁਧ ਧਾਰ ।
ਦਸਮ ਰੂਪ ਜਬ ਧਾਰਹੁ ਰਾਖਹੁ ਯਾਹਿ ਸੁਧਾਰ ॥ 126 ॥

### ਚੌਪਈ

ਰੂਪਚੰਦ ਸੁਨ ਆਨੰਦ ਪਾਏ । ਚਤੁਰ[2] ਕੋਸ ਤਬ ਹੀ ਚਲਿ ਆਏ ।
ਸੁੰਦਰ ਤਹਿ ਠਾਂ ਭੂਮ ਨਿਹਾਰੀ । ਡੇਰਾ ਕੀਨਾ ਤਹਾਂ ਮੁਰਾਰੀ ॥ 127 ॥
ਪਰੀ ਰੈਨ ਚਰਚਾ ਬਹੁ ਕੀਨੀ । ਭਾਂਤਿ ਭਾਂਤਿ ਕੀ ਆਨੰਦ ਲੀਨੀ ।
ਨਿਸਾ[3] ਬਤੀਤ ਜਬੈ ਰਵਿ ਆਯੋ । ਹਰਿ ਗੋਵਿੰਦ ਗੁਰੁ ਬਯੋਤ ਬਨਾਯੋ ॥ 128 ॥

### ਦੋਹਰਾ

ਸੁੰਦਰ ਸਮਾ ਨਿਹਾਰ ਕੈ ਸੁਭ ਗ੍ਰਹਿ ਲਗਨ ਸੁਹਾਇ ।
ਖੋੜਸ ਦਿਵਸ ਵਿਸਾਖ ਕੇ ਵਾਰ ਸਸੀ ਸੁਖਦਾਇ ॥ 129 ॥

### ਚੌਪਈ

ਸਤਿਨਾਮ ਕਹਿ ਟਕ ਲਗਾਯੋ । ਸਾਧੂ ਕਉ ਅਸ ਬਚਨ ਅਲਾਯੋ ।
ਧਰੋ ਨਾਮ ਪੁਨ ਅਪਨੋ ਭਾਈ । ਸਾਧੂ ਕਹਿ ਸੁਤ ਨਾਮ ਧਰਾਈ ॥ 130 ॥
ਦਯਾ ਸਿੰਧੁ ਪੁਨ ਬਚਨ ਉਚਾਰਾ । ਭਾਈ ਰੂਪਾ ਨਗਰ ਨਿਹਾਰਾ ।
ਅਸ ਕਹਿ ਆਇਸ ਬਹੁਰੋ ਦਈ । ਰਚਓ ਸਦਨ ਪੁਨ ਦੇਰ ਨ ਕਈ ॥ 131 ॥

### ਦੋਹਰਾ

ਹਮ ਭੀ ਬਹੁਰੋ ਆਇਕੈ ਕਛੂ ਦਿਨ ਈਹਾਂ ਬਸਾਇ ॥
ਦੈ ਧੀਰਜ ਪਿਆਨਾ ਕੀਓ ਸ੍ਰੀ ਗੁਰੁ ਜਨ ਸੁਖਦਾਇ ॥ 132 ॥

---

[1]ਅ ਅਤੇ ੲ ਪੋਥੀ ਗੁਰ [2]ਅ ਪੋਥੀ ਬਕ [3]ੲ ਪੋਥੀ ਮਤ੍ਰ

### ਚੌਪਈ

ਸਾਧੂ ਰੂਪਚੰਦ ਧਰ ਧੀਰਾ । ਸੁੰਦਰ ਨਗਰ ਤਹਿੰ ਰਚਾ ਗੰਭੀਰਾ ।
ਸ੍ਰੀ ਗੁਰੁ ਕੌਤਕ ਕਰਤ ਅਪਾਰਾ । ਖੇਲਤ ਬਨ ਮਾਹਿ ਅਧਿਕ ਸ਼ਿਕਾਰਾ ॥ 133 ॥
ਪੈਦੇ ਖਾਂ ਅਸ[1] ਬਾਤ ਅਲਾਈ । ਹੇ ਪ੍ਰਭ ਮੋਕਉ ਦਏ ਭੁਲਾਈ ।
ਹਮ ਢੂੰਢਤ ਤੁਮ ਜਾਇ ਨਿਹਾਰਾ । ਸ੍ਰੀ ਗੁਰੁ ਕਹਾ ਅਧਿਕ ਤੁਮ ਪਿਆਰਾ ॥ 134 ॥

### ਦੋਹਰਾ

ਸੁੰਦਰ ਕਰਤ ਬਿਲਾਸ ਅਸ ਅਏ ਡਰੋਲੀ ਮਾਂਝ ।
ਭਗਤ ਸਿੰਘ ਸਭ ਕੋ ਮਿਲੇ ਅਥਯੋ ਸੂਰ ਪਰੀ ਸਾਂਝ ॥ 135 ॥

### ਚੌਪਈ

ਤਹਿੰ ਠਾਂ ਕੀਨੇ ਚਰਿਤ ਅਪਾਰਾ । ਬੀਤ ਬਰਖ ਸੁਖ ਸੰਗ ਸੁਧਾਰਾ ।
ਮਿਲਨ ਹੇਤ ਬਾਬਾ ਚਲ ਆਯੋ । ਸੁਤ ਨਾਰੀ ਕਉ ਸੰਗ[2] ਲਵਾਯੋ ॥ 136 ॥
ਕੀਰਤਪੁਰ ਸਭ ਨਗਰ ਬਸਾਇ । ਛੋਡ ਦਾਸ ਤਹਿ ਠਾਂ ਸੌਂਪਾਇ ।
ਸ੍ਰੀ ਗੁਰ ਸੁਨੇ ਡਰੋਲੀ ਆਏ । ਸੀਧੇ ਮਗ ਆਯੋ ਹਰਖਾਏ ॥ 137 ॥

### ਦੋਹਰਾ

ਕਛੁ ਦਿਨ ਰਹੇ ਮਧ ਮਾਸ ਕੋ ਅਯੋ ਡਰੋਲੀ ਮਾਂਹਿ ।
ਪਦ ਪੰਕਜ[3] ਗੁਰ ਕੇ ਪਰਾ ਮਨ ਮਹਿ ਅਧਿਕ ਉਮਾਹਿ ॥ 138 ॥

### ਚੌਪਈ

ਬੁਢਨ ਓਰ ਬਿਨਤਿ ਪੁਰ ਗਾਈ । ਦਰਸ ਚਾਹ ਰਹੈ ਸਦਾ ਗੁਸਾਈ ।
ਜਿੰਹ ਬਿਧਿ ਸੁੰਦਰ ਨਗਰ ਬਸਾਯੋ । ਕੀਰਤ ਪੁਰ ਕਉ ਚਰਿਤ ਸੁਨਾਯੋ ॥ 139 ॥
ਸੁਨਤ ਪ੍ਰਭੂ ਮਨ ਮਹਿ ਸੁਖ ਪਾਏ । ਧੰਨ ਧੰਨ ਸ੍ਰੀ ਮੁਖਹੁੰ ਅਲਾਏ ।
ਭਗਤ ਸਿੰਘ ਪੁਨ ਬਿਨੈ ਅਲਾਈ । ਹਰੀ ਰਾਇ ਸੁਤ ਅੰਕ ਸੁਹਾਈ ॥ 140 ॥

### ਦੋਹਰਾ

ਪਦ ਪੰਕਜ ਗੁਰ ਕੇ ਪਰਾ ਸ੍ਰੀ ਮੁਖ[4] ਦਈ ਅਸੀਸ ।
ਹਰੀਰਾਇ ਬਪੁ ਦੇਖਕੈ ਸਤਿਗੁਰ ਭਏ ਜਗੀਸ ॥ 141 ॥

### ਚੌਪਈ

ਦੈ ਅਸੀਸ ਮਨ ਮਾਹਿ ਹਰਖਾਇ । ਤੀਨ ਮਾਤ ਯੁਤ ਪਿਤ ਹਰਖਾਇ ।
ਰਾਮੋ ਮਿਲ ਪੁਨ ਦਈ ਅਸੀਸ । ਚਿਰ ਜੀਵੈ ਸੁਤ ਤੋਰ ਜਗੀਸ ॥ 142 ॥

### ਦੋਹਰਾ

ਸਾਂਈ ਦਾਸ ਸੁਖ ਅਧਿਕ ਧਰ ਬਾਬੇ ਅੰਕ ਮਿਲਾਇ ।
ਕੁਸਲ ਪ੍ਰਸਨ ਪੂਛਤ ਘਨੋ ਕਹਿੰ ਤਕ ਕਹਓ ਸੁਨਾਇ ॥ 143 ॥

---

[1]ਅ ਪੋਥੀ ਇਮ [2]ਅ ਤੇ ੲ ਪੋਥੀ ਸਾਥਿ [3]ਅ ਤੇ ੲ ਪੋਥੀ ਚਰਨ ਕਮਲ [4]ਅ ਪੋਥੀ ਸਤਿਗੁਰ

### ਚੌਪਈ

ਸਭ ਪ੍ਰਵਾਰ[1] ਮਿਲ ਆਨੰਦ ਪਾਯੋ । ਮਿਲੈ ਸੂਰ ਸਭ ਅਨੰਦ ਧਰਾਯੋ ।
ਤਬ ਲੌ ਅਨਗਨ ਸੰਗਤ ਆਈ । ਵਿਸਾਖੀ ਮੇਲਾ ਭਯੋ ਤਦਾਈ ॥ 144 ॥
ਕਰ ਦਰਸਨ ਮਨ ਬਾਂਛਤ ਪਾਇ । ਸੰਗਤਿ ਨਿਜ ਨਿਜ ਧਾਮ ਸਿਧਾਇ ।
ਨਿਤ ਨੂਤਨ ਗੁਰ ਖੇਲ ਸ਼ਿਕਾਰਾ । ਬਹੁ ਕੌਤਕ ਕਰ ਗੁਰੂ[2] ਮੁਰਾਰਾ ॥ 145 ॥

### ਦੋਹਰਾ

ਕਥਾ ਬ੍ਰਿਧ ਤੇ ਹਉ ਡਰਉ ਥੋਰੀ ਕਹਊ ਬਨਾਇ ।
ਮਾਤ ਦਮੋਦਰੀ ਜੈਸ ਬਿਧਿ ਪਰਮ ਧਾਮ ਗੁਰ ਜਾਇ ॥ 146 ॥

### ਚੌਪਈ

ਸੁਨੋ ਸੰਤ ਇਕ ਮਾਸ ਬਿਤਾਏ । ਸਾਵਣ ਅਯੋ ਅਧਿਕ ਸੁਖ ਦਾਏ ।
ਮਾਤ ਦਮੋਦਰੀ ਕੀਨ ਇਸਨਾਨਾ । ਪਦ ਪੰਕਜ ਗੁਰ ਲਾਇ ਧਿਆਨਾ ॥ 147 ॥
ਪਾਂਚ ਮਾਤ ਤਬ ਦਰਸ ਦਿਖਾਯੋ । [ਪੇਖੈ] ਸੋ ਜਿਂਹ ਧਿਆਨ ਰਹਾਯੋ ।
ਮਾਤ ਸੁਲਖਣੀ ਖੀਵੀ ਸੰਗਾ । ਰਾਮੋ ਭਾਨੀ ਮਾਤਾ ਗੰਗਾ ॥ 148 ॥
ਪਾਂਚੋ ਆਇ ਐਸ ਕਹਿ ਬਾਨੀ । ਚਲੋ ਧਾਮ ਨਿਜ ਔਧ ਬਿਹਾਨੀ ।
ਭਯੋ ਜਗਤ ਮਹਿ ਤੁਮ ਜਸ ਭਾਰੀ । ਪੁਤ੍ਰ ਪੋਤ੍ਰੇ ਨੈਨ ਨਿਹਾਰੀ ॥ 149 ॥

### ਦੋਹਰਾ

ਤਾਂਤੇ ਦੇਰ ਨ ਠਾਨੀਯੇ ਪਤਿ ਕੀ ਆਇਸ[3] ਪਾਇ ।
[ਹਮ][4] ਸੰਗ ਅਪਨੇ ਧਾਮ ਕਉ ਚਲੋ ਸੁ ਗਹੁਰ ਬਿਹਾਇ ॥ 150 ॥

### ਚੌਪਈ

ਮਾਤ ਦਮੋਦਰੀ ਬਹੁ ਸੁਖ ਪਾਯੋ । ਸਭੀ ਮਾਤ ਕਉ ਧੰਨ ਅਲਾਯੋ ।
ਪਾਂਚ ਮਾਤ ਹੁਇ ਅੰਤਰ ਧਿਆਨ । ਤਬ ਲੌ ਆਏ ਕ੍ਰਿਪਾ ਨਿਧਾਨ ॥ 151 ॥
ਦਮੋਦਰੀ ਮਾਤ ਚਰਨ ਲਪਟਾਈ ॥ ਆਪ ਚਲਨ ਕੀ ਬਾਤ ਅਲਾਈ ।
ਸਵਾਮੀ ਆਇਸ ਚਾਹੋਂ ਥਾਰੀ । ਦਾਸੀ ਜਾਨ ਨ ਲਾਇ ਅਵਾਰੀ ॥ 152 ॥

### ਦੋਹਰਾ

ਦਯਾਸਿੰਧ ਆਇਸ ਕਰੀ ਜਾਹੁ ਹਰਖ ਨਿਜ ਧਾਮ ।
ਚਲਤ ਅਪਨੀ ਵਾਰ ਸਭ ਕੋਇ ਨ ਕਰਸਿ ਮੁਕਾਮ ॥ 153 ॥

### ਚੌਪਈ

ਸ੍ਰੀ ਸਤਿਗੁਰ ਕੀ ਆਇਸ ਪਾਇ । ਸਭ ਪ੍ਰਵਾਰ[5] ਕਉ ਨਿਕਟ ਬੁਲਾਇ ।
ਸਭ ਕਉ ਮਿਲ ਧਰ ਕੁਸਾ ਡਸਾਇ । ਸ੍ਰੀ ਗੁਰ ਧਿਆਨ ਹੀਏ ਮਹਿ ਆਇ ॥154।

---

[1]ਅ ਪੋਥੀ ਕੁਟੰਬ [2]ਅ ਤੇ ੲ ਪੋਥੀ ਪ੍ਰਭੂ [3]ਅ ਪੋਥੀ ਆਗਯਾ [4]ਅ ਪੋਥੀ ਵਿਚੋਂ [5]ਅ ਤੇ ੲ ਪੋਥੀ ਕੁਟੰਬ

ਕੀਨ ਸੈਨ ਤਬ ਪ੍ਰਾਨ ਬਿਲਾਏ । ਪਾਂਚ ਮਾਤ ਸੰਗ ਪਿਆਨ ਕਰਾਏ ।
ਪਰਮ ਲਛੂ ਕਾ ਰੂਪ ਧਰਾਯੋ । ਅਰਧ ਭਾਗ ਨਿਜ ਧਾਮ ਸਿਧਾਯੋ ॥ 155 ॥

### ਦੋਹਰਾ

ਸਸ ਖਟ ਅਹਿ ਕੁਲ ਵਸ ਤਬੈ ਸਾਵਨ ਸੁਦਿ ਅਹਿ ਜਾਨ ।
ਸਸੀ ਪੁਤ੍ਰ ਦਿਨ ਦਵਾਦਸੀ ਕੀਨਾ ਮਾਤ ਪਯਾਨ ॥ 156 ॥

### ਚੌਪਈ

ਦੇਖ ਸਭੀ ਜਨ ਬਿਸਮਹਿਂ ਪਾਯੋ । ਸ੍ਰੀ ਗੁਰੁ ਮੁਖ ਸਿਉ ਐਸ ਅਲਾਯੋ ।
ਸੋਕ ਨ ਕੋ ਮਨ ਭੀਤਰ ਕੀਜੈ । ਜਪੋ ਨਾਮ ਤਾਂਕੋ ਸੁਖ ਦੀਜੈ ॥ 157 ॥
ਤਬ ਲੌ ਅਰਧ ਜਾਮ ਦਿਨ ਆਯੋ । ਬਾਬਕ ਮਾਰੂ ਸਬਦ ਸੁਨਾਯੋ ।
ਬਾਬਕ ਕਉ ਗੁਰੁ ਐਸ ਅਲਾਇ । ਮ੍ਰਿਤ ਰੀਤਿ ਤੁਮ ਕਰੋ ਸਬਾਇ[1] ॥ 158 ॥

### ਦੋਹਰਾ

ਤੌ ਲੌ ਦਾਸ ਪਠਾਇਓ ਬਾਬੇ ਤਬੈ ਸੁਧਾਰ ।
.ਮ੍ਰਿਤਕ ਰੀਤਿ ਸਭ ਹੀ ਕਰੀ ਸਤ ਸੁਨੋ ਤਿੰਹ ਵਾਰ ॥ 159 ॥

### ਚੌਪਈ

ਮਾਤ ਨਾਨਕ ਔ ਮਰਵਾਹੀ । ਭਈ ਅਧੀਰ ਧੀਰ ਨਹਿਂ ਪਾਹੀ ।
ਰਾਮੋ ਪਤਿ ਜੁਤ ਬਿਰਹਿ ਧਰਾਇ । ਬਿਹਬਲ ਹੋਇ ਪਰੀ ਮੁਰਝਾਇ ॥ 160 ॥
ਗੁਰੁ ਆਯਸ ਰਚਿ ਸੁੰਦਰ ਯਾਨਾ । ਮਾਤ ਮਾਤ ਤਨ ਮਜਨੁ ਠਾਨਾ ।
ਬਿਬਾਨ ਮਧ ਮਾਤਾ ਤਨ ਪਾਇ । ਲੀਨੋ ਤਤ ਛਿਨ ਕੰਧ ਉਠਾਇ ॥ 161 ॥

### ਦੋਹਰਾ

ਸੂਰਜ ਮਲ ਬਾਬੇ ਤਬੈ ਬਿਧੀਏ ਜੇਠੇ ਜਾਨ ॥
ਇਹ ਚਾਰਹੁੰ ਨਿਜ ਕੰਧ ਪੈ ਚਾਲੇ ਰਾਮ ਬਖਾਨ ॥ 162 ॥

### ਚੌਪਈ

ਅਣੀ ਤੇਗ ਮੁਖ ਸੰਖ ਬਜਾਵਹਿ । ਧੀਰ ਮਲ ਪੁਨ ਚਵਰ ਢੁਰਾਵਹਿ ।
ਆਗੇ ਚਾਲਤ ਪ੍ਰਭੂ ਮੁਰਾਰਾ । ਮਾਰੂ ਚੌਕੀ ਹੋਤ ਸੁਧਾਰਾ ॥ 163 ॥
ਕਛੂਕ ਦੂਰ ਨਗਰ ਤੇ ਜਾਈ । ਚੰਦਨ ਕੀ ਤਹਿਂ ਚਿਖਾ ਬਨਾਈ ।
ਕਰੀ ਰੀਤਿ ਤਨ ਤਾਂਹਿ ਧਰਾਯੋ । ਬਾਬੇ ਨਿਜ ਕਰ ਲਾਂਬੂ ਲਾਯੋ ॥ 164 ॥

### ਦੋਹਰਾ

ਸ੍ਰੀ ਗੁਰੁ ਲਾਇ ਦੀਵਾਨ ਤਬ ਚੌਕੀ ਸਬਦ ਸੁਨਾਇ ।
ਕਪਾਲ ਕਿਰਿਆ ਕਰ ਨਹਾਇ ਕੈ ਬਾਬਾ ਅਯੋ ਤਦਾਇ ॥ 165 ॥

---

[1] ਦ ਪੋਥੀ ਬਨ੍ਹਾਇ

ਪਾਇ ਭੋਗ ਤਬ ਸਬਦ ਕਾ ਸੋਹਿਲਾ ਕੀਨ ਉਚਾਰ ।
ਕੜਾਹ[1] ਬਾਂਟ ਬਹੁ ਦਾਨ ਦੇ ਆਏ ਸਦਨ ਮਝਾਰ ॥ 166 ॥

## ਚੌਪਈ

ਤਾਂ ਦਿਨ ਕੀਰਤਨ ਭਯੋ ਅਪਾਰਾ । ਕਿੰਨਰ ਜਛ ਮਨੋ ਤਨ ਧਾਰਾ ।
ਰਾਮੋ ਵਿਰਹ ਪਾਇ ਮਨ ਭਾਰੀ । ਕਰ ਵਿਚਾਰ ਪਤਿ ਪਾਸ ਪੁਕਾਰੀ ॥ 167 ॥
ਐਸ ਸਮਾ ਪਤਿ ਹਾਥ ਨ ਆਵੈ । ਬਿਰਹ ਬੈਨ ਗੁਰੁ ਦਰਸਨ ਪਾਵੈ ।
ਤਾਤੇ ਪਤਿ ਮਮ ਆਇਸ[2] ਦੀਜੈ । ਚਲਉਂ ਬਹਿਨ ਪੈ ਦੇਰ ਨ ਕੀਜੈ ॥ 168 ॥

## ਦੋਹਰਾ

ਸਾਂਈ ਦਾਸ ਐਸੇ ਕਹਾ ਵਿਰਹ ਮਾਤ ਕਉ ਪਾਇ ।
ਪਯਾਰੀ ਜਾਨੋ ਸਤਿ ਇਹ ਮੋ[3] ਤੇ ਰਹਯੋ ਨ ਜਾਇ ॥ 169 ॥

## ਚੌਪਈ

ਸਾਰੀ ਨਿਸ ਇਹ ਭਾਂਤਿ ਬਿਤਾਈ । ਕਥਤ ਪਰਸਪਰ ਪ੍ਰੇਮ ਮਹਾਈ ।
ਭੋਰ ਹੋਤ ਗੁਰੂ ਦਰਸ਼ਨ ਪਾਇ । ਬਿਰਹ ਭੈਨ ਕਉ ਸਹਯੋ ਨ ਜਾਇ ॥ 170 ॥
ਪ੍ਰੇਮ ਮਗਨ ਰਾਮੋ ਤਨ ਤਿਆਗਾ । ਭਗਤ ਸਿੰਘ ਇਹ ਪਤਿ ਰਸ ਪਾਗਾ ।
ਪਯਾਰੀ ਵਿਰਹਿ ਪ੍ਰਾਨ ਸਮ ਜੋਗੀ । ਤਤ ਛਿਨ ਤਜੈ ਕੁੰਚ ਜਿਮ ਭੋਗੀ ॥ 171 ॥

## ਦੋਹਰਾ

ਸਾਂਈ ਦਾਸ ਯੁਤ ਨਾਰਿ ਕਉ ਸੁੰਦਰ ਯਾਨ ਬੈਠਾਇ ।
ਸੁਨੋ ਸੰਤ ਗੁਰਧਾਮ ਕਉ ਜਾਤ ਭਏ ਸੁਖ ਪਾਇ ॥ 172 ॥

## ਚੌਪਈ

ਬਿਸਮੈ ਭਏ ਦੇਖ ਨਰ ਨਾਰੀ । ਪ੍ਰੇਮ ਦੁਹੂ ਕਾ ਜਾਨ ਅਪਾਰੀ ।
ਗੁਰੁ ਆਇਸ ਬਾਬੇ ਕਉ ਦੀਨੀ । ਬਾਬੇ ਰੀਤਿ ਮਾਤ ਸਮ ਕੀਨੀ ॥ 173 ॥
ਥੋਰੇ ਤੇ ਲੀਜੇ ਬਹੁ ਜਾਨ । ਜਿਹ ਠਾਂ ਸ੍ਰੀ ਗੁਰ ਕ੍ਰਿਪਾ[4] ਨਿਧਾਨ ।
ਦਮੋਦਰੀ ਕੇ ਜਬ ਪੁਸ਼ਪ ਚੁਨਾਏ । ਡਲੇ ਤੇ ਪਿਤ ਮਾਤਾ ਆਏ ॥ 174 ॥

## ਦੋਹਰਾ

ਦੇਖ ਚਿਖਾ ਨਿਜ ਸੁਤਾ ਕੀ ਮਨ ਮਾਹਿ ਬਹੁ ਬਿਲਖਾਇ[5] ।
ਅਧਿਕ ਧੀਰ ਗੁਰੁ ਦੇਤ ਹਹਿਂ ਬਿਰਹਿ ਭਾਰ ਬਲ ਪਾਇ ॥ 175 ॥

## ਚੌਪਈ

ਰਾਮੋ ਪਤਿ ਜੁਤ ਤਜੇ ਪ੍ਰਾਨਾ । ਸੁਨਤ ਐਸ ਅਤਿਸੈ ਸ੍ਰਮ ਮਾਨਾ ।
ਦਯਾ ਕੌਰ ਕਹਿ ਰਹਯੋ ਨ ਜਾਈ । ਹੇ ਪਤਿ ਹਮਰੇ ਪ੍ਰਾਨ ਬਿਲਾਈ ॥ 176 ॥

---

[1]ਅ ਪੋਥੀ ਪ੍ਰਸਾਦ [2]ਅ ਪੋਥੀ ਆਗਯਾ [3]ਅ ਤੇ ੲ ਪੋਥੀ ਹਮ [4]ਅ ਪੋਥੀ ਮਯਾ [5]ਅ ਤੇ ੲ ਪੋਥੀ ਬਿਲਲਾਇ

ਦਾਸ ਨਰਾਇਨ ਬੈਨ[1] ਅਲਾਏ । ਪਯਾਰੀ ਹਮ ਤੇ ਰਹਿਓ ਨ ਜਾਇ ।
ਅਸ ਕਹ ਤਤ ਛਿਨ ਤਜੈ ਪਰਾਨਾ । ਦਯਾ ਕੌਰ ਪਤਿ ਚਰਿਤ ਦਿਖਾਨਾ ॥ 177 ॥

### ਦੋਹਰਾ

ਪਤਿ ਕੀ ਪ੍ਰੀਤਿ ਵਿਚਾਰ ਕੈ ਤਤ ਛਿਨ ਤਜੇ ਪਰਾਨ ।
ਜਗ ਜੀਵਨ ਤਹਿ ਸਫਲ ਹੈ ਤਣਕ ਵਿਰਹਿ ਨਹਿੰ ਠਾਨ ॥ 178 ॥

### ਚੌਪਈ

ਦੋਊ ਤਨ ਤਜ ਗੁਰੁ ਗ੍ਰਿਹ ਧਾਏ । ਪਤਿ ਤ੍ਰਿਯ ਸੁੰਦਰ ਯਾਂਨਿ ਬੈਠਾਏ ।
ਪਿਖ ਸਭ ਹੀ ਜਨ ਬਿਸਮਹਿੰ ਭਏ । ਬਿਧ ਗਤਿ ਅਗਮ ਲਖੀ ਨਹਿੰ ਜਏ ॥ 179 ॥
ਮ੍ਰਿਤਕ ਰੀਤਿ ਗੁਰ ਆਪ ਸਵਾਰੀ । ਨਿਜ ਹਾਥਨ ਸਿਉ ਪੁਤ੍ਰ ਉਦਾਰੀ ।
ਦਾਹੁ ਆਦਿ ਕੀਨੀ ਸਭ ਰੀਤਿ । ਭਗਤ ਸਿੰਘ ਧਰ ਮਨ ਮਾਂਹਿ ਪ੍ਰੀਤਿ ॥ 180 ॥

### ਦੋਹਰਾ

ਮਾਤ ਦਮੋਦ੍ਰੀ ਕੇ ਤਬੇ ਬਾਬਾ ਪੁਸ਼ਪ ਚੁਨਾਇ ।
ਕਰ ਮਜਨ ਨਿਜ ਸੰਗਿ ਲੈ ਆਏ ਸਦਨ ਤਦਾਇ ॥ 181 ॥
ਸ੍ਰੀ ਗੁਰੁ ਬਾਬੇ ਕਉ ਕਹਯੋ ਗ੍ਰਿੰਥ ਪਾਠ ਕਰਵਾਇ ।
ਬਿਧੀਆ ਤਬ ਕੈਸੇ ਕੀਓ ਚੌਕੀ ਸ਼ਬਦ ਅਲਾਇ ॥ 182 ॥

### ਚੌਪਈ

ਸਾਂਈ ਦਾਸ ਰਾਮੇ ਕੇ ਫੂਲਾ । ਬਾਬੇ ਚੁਗੇ ਪੁਤ੍ਰ ਅਨਕੂਲਾ ।
ਜਾਨ ਸਸੁਰ ਨਿਜ ਸਾਸ ਲਖਾਇ ॥ ਸਭੈ ਸਮਗ੍ਰੀ ਪੁਸਪ ਚੁਨਾਇ ॥ 183 ॥

### ਦੋਹਰਾ

ਪਾਂਚਹੁੰ ਕੇ ਸ੍ਰੀ ਗੁਰੁ ਤਬੇ ਦੀਨੇ ਪੁਸ਼ਪ ਪਠਾਇ ।
ਗੰਗਾ ਕਉ ਸੰਗਿ ਸਿਖ ਦੈ ਖਾਸੇ ਮਧ[2] ਧਰਾਇ ॥ 184 ॥

### ਚੌਪਈ

ਸੁਨਤ ਅਚੰਭਾ ਸਭ ਜਨ ਪਾਵਹਿੰ । ਦੂਰ ਦੂਰ ਤੇ ਆਇ ਬੁਲਾਵਹਿੰ ।
ਹੋਤ ਰਾਗ ਨਿਤ ਨੂਤਨ ਭਾਰਾ । ਚਾਲਤ ਮਨੋ ਵਿਰਹ ਕੀ ਧਾਰਾ ॥ 185 ॥
ਜਿਉ ਜਿਉ ਸੁਨਤ ਲੋਕ[3] ਚਲ ਅਏ । ਦੂਰ ਦੂਰ ਤੇ ਗਹੁਰ ਬਿਹਾਏ ।
ਹਰੀ ਚੰਦ ਨਾਰੀ ਜੁਤ ਆਯੋ । ਸੁੰਦਰ ਪਰਮਾਨੰਦ ਬਤਾਯੋ ॥ 186 ॥

### ਦੋਹਰਾ

ਦਵਾਰਾ ਆਯੋ ਨਾਰਿ ਜੁਤ ਰਾਮੋ ਜੁਤ ਤੀਯ ਆਇ ।
ਹੁਇ ਬਿਸਮਹਿੰ ਸਬ ਬਾਤ ਸੁਨ ਏਕਠ ਪ੍ਰਾਨ ਬਿਲਾਇ[4] ॥ 187 ॥

---

[1]ਅ ਪੋਥੀ ਬਚਨ [2]ਅ ਪੋਥੀ ਬੀਚ [3]ਦ ਪੋਥੀ ਸੰਗਤ [4]ਅ ਪੋਥੀ ਤਜਾਇ

## ਚੌਪਈ

ਖਬਰ ਸੁਨੀ ਐਸ ਜਬ ਸਾਰ ॥ ਆਯੋ ਧਰਮਾ ਜੁਤ ਪਰਿਵਾਰ ।
ਬੀਬੀ ਮੁਖ ਸਿਉ ਐਸ ਅਲਾਵੈ ॥ ਕਹਾਂ ਮਾਤ ਮਮ ਨਾਹਿੰ ਦਿਖਾਵੈ ॥ 188 ॥
ਸ੍ਰੀ ਗੁਰੂ ਸਭ ਕਉ ਧੀਰ ਧਰਾਯੋ । ਦਿਨ ਤ੍ਰਿਯੋਦਸਿ ਸਭ ਹੀ ਢਿਗ ਆਯੋ ।
ਚੌਕੀ ਹੋਵਤ ਸਬਦ ਅਪਾਰਾ । ਬਿਧੀਏ ਕਉ ਗੁਰੂ ਐਸ ਉਚਾਰਾ ॥ 189 ॥

## ਦੋਹਰਾ

ਭੋਗ ਸ੍ਰੀ ਗੁਰੁ ਗ੍ਰਿੰਥ ਕਾ ਪਾਵੋ ਡੇਰ[1] ਨ ਲਾਇ ।
ਸਭ ਸਮਾਜ ਇਕਠਾ ਭਯੋ ਭਗਤ ਸਿੰਘ ਤਬ ਆਇ ॥ 190 ॥

## ਚੌਪਈ

ਬਿਧੀਏ ਭੋਗ ਗ੍ਰਿੰਥ ਕਾ ਪਾਯੋ । ਦਯਾ ਸਿੰਧੁ ਤਬ ਸੀਸ ਨਿਵਾਯੋ ।
ਦਈ ਪਾਗ ਬਾਬੇ ਕਉ ਤਬ ਹੀ । ਆਨੰਦ ਧਾਰ ਜਾਨ ਮਨ ਸਬਹੀ ॥ 191 ॥
ਬਾਬਕ ਆਨੰਦ ਕੀਨ ਉਚਾਰਾ । ਬਾਂਟ ਕੜਾਹ ਬਡੋ ਸੁਖਧਾਰਾ ।
ਕਛੁ ਦਿਨ ਸਭ ਜਨ ਤਹਾਂ ਰਹਾਏ । ਬਹੁਰੋ ਨਿਜ ਨਿਜ ਧਾਮ ਸਿਧਾਏ ॥ 192 ॥

## ਦੋਹਰਾ

ਸਭ ਕਉ ਧੀਰਜ ਦੇਹਿ ਗੁਰੁ ਵਿਦਾ ਕੀਓ ਤਿੰਹ ਵਾਰ ।
ਸੁੰਦਰ ਪਰਮਾਨੰਦ ਤਬ ਅਪਨੇ ਧਾਮ ਪਧਾਰ ॥ 193 ॥

## ਚੌਪਈ

ਹਰੀ ਚੰਦ ਦਾਰਾ ਜੁਤ ਨਾਰੀ । ਪਤਿ ਜੁਤ ਬਾਬੇ ਸਾਸ ਪਧਾਰੀ ।
ਧਰਮਾ ਜੁਤ ਪਰਵਾਰ ਸਿਧਾਯੋ । ਬੀਬੀ ਕਉ ਗੁਰ ਧੀਰ ਧਰਾਯੋ ॥ 194 ॥
ਕੀਨ ਵਿਦਾ ਸਭ ਕਉ ਗੁਰੁ ਦੇਵ । ਪਾਛੇ ਐਸ ਵਿਚਾਰ ਅਭੇਵ ।
ਅਬ ਹਉਂ ਕਰਨਾ ਜੁਧ ਅਪਾਰਾ । ਪਠ ਪਰਵਾਰ[2] ਸੁ ਪੁਰ ਕਰਤਾਰਾ ॥ 195 ॥

## ਦੋਹਰਾ

ਬਾਬੇ ਕੋ ਸ੍ਰੀ ਗੁਰੁ ਕਹਾ ਸਭ ਕੋ ਸੰਗ ਲਵਾਇ ।
ਜਾਵੋ ਪੁਰ ਕਰਤਾਰ ਤੁਮ ਤਤ ਛਿਨ ਦੇਰ ਨ ਲਾਇ ॥ 196 ॥

## ਚੌਪਈ

ਮਾਤ ਦਮੋਦਰੀ ਕਾ ਰਚ ਥਾਂਨ । ਬਾਬੇ ਤਤ ਛਿਨ ਕੀਨ[3] ਪਯਾਨ ।
ਦੋ ਮਾਤਾ ਗੁਰੂ ਆਇਸ ਪਾਇ । ਚਲੈ ਹਰਖ ਸੋ ਆਨੰਦ ਛਾਇ ॥ 197 ॥
ਖੇਮ ਕੌਰ ਨੰਦ ਤੀਰਥ ਰਾਜੈ । ਚਾਰੋ ਸੁਤ ਗੁਰੁ ਅਸੂ ਬਿਰਾਜੈ ।
ਪੈਂਦੇ ਖਾਂ ਨਾਰੀ ਸੁਤ ਸੰਗਾ । ਗੁਰੂ ਆਇਸ ਲੈ ਧਾਰ ਉਮੰਗਾ ॥ 198 ॥

---

[1]ਅ ਪੋਥੀ ਖਿਲੰਬ [2]ਅ ਪੋਥੀ ਕੁਟੰਬ [3]ੲ ਪੋਥੀ ਕੀਓ

## ਦੋਹਰਾ

ਭਾਦੋਂ ਕੇ ਦਿਨ ਦੂਸਰੇ ਗੁਰੁ ਆਇਸ ਕੋ ਪਾਇ ।
ਬਾਬੇ ਪਿਆਨਾ ਤਬ ਕੀਆ ਸਬ ਕਉ ਸੰਗਿ ਲਵਾਇ ॥ 199 ॥

## ਚੌਪਈ

ਸ੍ਰੀ ਗੁਰੁ ਗ੍ਰਿੰਥ ਧਾਰ ਅਤਿ ਖਾਸੇ । ਬਾਬੇ ਕਉ ਅਸ ਬੈਨ ਪ੍ਰਕਾਸੇ ।
ਧੂਪ ਦੀਪ ਸੇਵਾ ਤੁਮ ਧਰੀਏ । ਗੁਰ ਨਾਨਕ ਸਮ ਸੇਵਾ ਕਰੀਏ ॥ 200 ॥
ਹਮ ਭੀ ਆਵਹਿੰ ਚਿੰਤ ਨ ਧਾਰੋ ॥ ਸਭ ਪਰਵਾਰ ਕੋ ਧੀਰ ਉਚਾਰੋ ।
ਅਸ[1] ਕਹਿ ਵਿਦਾ ਕਰਨ ਗੁਰੁ ਆਏ । ਏਕ ਕੋਸ ਪੁਨ ਪਾਛ ਹਟਾਏ ॥ 201 ॥

## ਦੋਹਰਾ

ਗੁਰੂ ਗ੍ਰਿੰਥ ਕਰ ਬੰਦਨਾ ਸਭ ਕਉ ਧੀਰ ਧਰਾਇ ।
ਪੈਦੇ ਖਾਂ ਕਉ ਮਾਨ ਕਰ ਆਗਿਆ ਵਿਦਾ ਕਰਾਇ ॥ 202 ॥
ਪੰਥ ਮਾਂਹਿ ਬਸ ਹਰਖ ਸਿਉ ਪਹੁੰਚੇ ਪੁਰ ਕਰਤਾਰ ।
ਗੁਰ ਗ੍ਰਿੰਥ ਧਰਿਯੋ ਸਦਨ ਧੂਪ ਦੀਪ ਬਹੁ ਚਾਰ ॥ 203 ॥
ਸਭ ਪ੍ਰਵਾਰ ਮਨ ਆਨੰਦ ਪਾਏ । ਸੁਨੋ ਸੰਤ ਜਬ ਵਿਦਾ ਕਰਾਏ ।
ਦਯਾ ਸਿੰਧੁ ਗੁਰੁ ਗ੍ਰਿਹਿ ਪਹੁੰਚਾਏ । ਸੂਨਾ ਸਦਨ ਪੇਖ ਬਿਸਮਾਏ ॥ 204 ॥

## ਦੋਹਰਾ

ਤੀਨ ਸਹੰਸ ਸੈਨਾ ਤਬੈ ਸ਼ਸਤ੍ਰ ਅਸਤ੍ਰ ਤਨ ਧਾਰ ॥
ਨਿਜ ਯਾਨ ਸਵਾਰ ਜਬ ਚੜੇ ਨਾ ਲਾਇ ਅਵਾਰ ॥ 205 ॥

## ਚੌਪਈ

ਸ੍ਰੀ ਗੁਰੁ ਨਿਜ ਤਨ ਕਮਰ ਕਸਾਏ ॥ ਕਰ ਬੰਦਨ ਹਯ[2] ਚੜੇ ਤਦਾਏ ।
ਪੁਰ ਜਨ ਜਾਨ ਗੁਰੂ ਕਰ ਪਿਆਨਾ । ਜੋਰ ਜੁਗਲ ਕਰ ਬਚਨ ਬਖਾਨਾ ॥ 206 ॥
ਸਾਂਈਦਾਸ ਸੁਤ ਤਿਆ ਕਰ ਧਿਆਨਾ । ਤੁਮ ਕਰ [ਪਯਾਨ][3] ਹਮੇ ਦੁਖ ਘਾਨਾ ।
ਕੋ ਰਖਕ ਪ੍ਰਭੂ ਹਮਰਾ ਹੋਈ । ਕਾ ਪੈ ਕਰਹਿੰ ਅਰਜ ਦੁਖ ਖੋਈ ॥ 207 ॥

## ਦੋਹਰਾ

ਸ੍ਰੀ ਮੁਖ ਤੇ ਆਇਸ ਕਰੀ ਸੁਨਹੁ ਸਭੈ ਚਿਤ ਲਾਇ ।
ਬਾਬੇ ਜਨਮ ਸਥਾਨ ਜੋ ਤਿੰਹ ਕੀ ਪੂਜ ਕਰਾਇ ॥ 208 ॥

## ਚੌਪਈ

ਜੋ ਇਛਾ ਨਿਜ ਮੁਖਹੂੰ ਉਚਾਰਉ । ਕਰਹਿੰ ਪੂਰ ਸੋ ਇਛ ਤਿਹਾਰਉ ।
ਬਾਬੇ ਮਾਤਨ ਦਾਹ ਜਿਹ ਕੀਨੋ । ਤਹਿੰ ਸੁੰਦਰ ਦੇਹੁਰਾ ਰਚਿ ਦੀਨੋ ॥ 209 ॥

---

[1]ੲ ਪੋਥੀ ਇਮ [2]ਅ ਪੋਥੀ ਅਸ੍ਵ

ਜਾਨ ਮਾਤ ਸਮ ਪੂਜਨ ਕੀਜੈ । ਮਨ ਬਾਂਛਤ ਤਿੰਹ ਤੇ ਬਰ ਲੀਜੈ ।
ਸਤਿਨਾਮ ਰਿਦ ਧਾਰਿ ਅਭੇਵਾ । ਸਿਖ ਸੰਤਨ ਕੀ ਕੀਜੈ ਸੇਵਾ ॥ 210 ॥

**ਦੋਹਰਾ**

ਇਹ ਬਿਧਿ ਸਭ ਕਉ ਧੀਰ ਦੈ ਸ੍ਰੀ ਗੁਰੁ ਪਯਾਨ ਕਰਾਇ ।
ਭਾਈ ਰੂਪਾ ਨਗਰ ਜੋ ਤਹਿ ਕੇ ਓਰ ਤਦਾਇ[1] ॥ 211 ॥

**ਚੌਪਈ**

ਗੁਰੂ ਕੀ ਸੈਨਾ ਨਾਲ ਸੁ ਭਾਰੀ । ਬਲੀ ਏਕ ਤੇ ਏਕ ਅਪਾਰੀ ।
ਫੇਰਤ ਅਸ੍ਵ ਚਲਤ ਗੁਰੁ ਸ਼ੰਗਾ । ਪਦ ਪੰਕਜ[2] ਗੁਰੁ ਦੇਖ ਅਭੰਗਾ ॥ 212 ॥
ਪੰਥ ਰੈਨ ਬਸ ਪ੍ਰਾਤ ਪਯਾਨਾ । ਭਾਈ ਰੂਪੇ ਪਹੁੰਚਹਿ ਨਿਧਾਨਾ ।
ਆਗੇ ਰਚਿ ਸੁਭ ਨਗਰ ਸਵਾਰਾ । ਸਦੂ ਰੂਪੇ ਸਦਨ ਅਪਾਰਾ ॥ 213 ॥

**ਦੋਹਰਾ**

ਸਦੂ ਰੂਪੇ ਅਸ ਸੁਨਾ ਆਏ ਸ੍ਰੀ ਗੁਰੂ ਦੇਵ ।
ਹੁਇ ਅਗ੍ਰਜ ਬੰਦਨ ਕਰੀ ਦੀਨ ਵਾਸ ਕਰ ਸੇਵ ॥ 214 ॥

**ਚੌਪਈ**

ਪੁਨਾ ਨਗਰ ਸਭ ਠੌਰ ਦਿਖਾਯੋ । ਦੇਖ ਰੂਪ ਮਨ ਮਹਿ ਸੁਖ ਪਾਯੋ ।
ਰੂਪ ਚੰਦ ਕੀ ਭਗਤ ਦਿਖਾਇ । ਦਯਾ ਸਿੰਧੁ ਗੁਰੂ ਆਨੰਦ ਪਾਇ ॥ 215 ॥
ਬਿਧੀਏ ਕਉ ਗੁਰੁ ਐਸ ਉਚਾਰਾ । ਰੂਪ ਚੰਦ ਮਮ ਅਧਿਕ ਪਿਆਰਾ ।
ਤਾਂਤੇ ਦੇਹੁ ਸਿੰਘਾਸਨ ਭਾਰੀ । ਕਰਹਿੰ ਪੂਜ ਸਭ ਜਗ ਨਰ ਨਾਰੀ ॥ 216 ॥

**ਦੋਹਰਾ**

ਤਿਸੀ ਦਿਵਸ ਸ੍ਰੀ ਸਤਿਗੁਰੂ ਸੁੰਦਰ ਲਾਇ ਦੀਵਾਨ ।
ਸਿੰਘਾਸਨ ਊਚ ਬਨਾਇਕੈ ਸ੍ਰੀ ਮੁਖ ਬਚਨ[3] ਬਖਾਨ ॥ 217 ॥

**ਚੌਪਈ**

ਭਾਈ ਰੂਪਾ ਆਇਸ ਮੋਰੀ । ਜਾਨ ਸਤਿ ਨਹਿੰ ਕਰਹੂੰ ਬਹੋਰੀ ।
ਗੁਰ ਨਾਨਕ ਕਾ ਧਿਆਨ ਧਰਾਵੋਂ । ਇਹ ਗਦੀ ਪਰ ਚਰਨ ਟਿਕਾਵੋਂ ॥ 218 ॥
ਬੇਦੀ ਤ੍ਰੇਹਣ ਭੱਲੇ ਜੈਸੇ । ਸੋਢੀ ਜੈਸ ਭਏ ਤੁਮ ਤੈਸੇ ।
ਦੇਗ ਚਲਾਵੋਂ ਕਰ ਗੁਰੁ ਧਯਾਨਾ । ਰੂਪ ਚੰਦ ਤਬ ਬਚਨ ਬਖਾਨਾ ॥ 219 ॥

**ਦੋਹਰਾ**

ਹੇ ਪ੍ਰਭੁ ਜਾਤ ਤਖਾਨ ਮਮ ਨੀਚ ਨਵਾਦੀ ਜਾਨ ।
ਹਉ ਅਨਾਥ ਤੁਮ ਅਸ ਕਹੋ ਕੈਸੇ ਕਰਉ ਪ੍ਰਮਾਨ ॥ 220 ॥

---

[1] ਅ ਪੋਥੀ ਸਿਧਾਇ [2] ੲ ਪੋਥੀ ਚਰਨ ਕਮਲ [3] ਅ ਪੋਥੀ ਕੀਨੇ

### ਚੌਪਈ

ਸੁਨਹੁ ਸੰਤ ਬਚ ਭਾਖ ਮੁਕੰਦਾ । ਨੀਚਹੁੰ ਊਚ ਕਰੈ ਗੋਬਿੰਦਾ ।
ਤੀਨ ਬੇਰ ਗੁਰੁ ਕਹਾ ਸੁਨਾਇ । ਪੁਨਾ ਭੁਜਾ ਗਹਿ ਦੀਯੋ ਬਹਾਇ ॥ 221 ॥
ਭਾਲ ਤਿਲਕ ਗੁਰੁ ਨਿਜ ਕਰ ਲਾਯੋ । ਪੁਨਾ ਸ੍ਰੀ[1] ਮੁਖ ਐਸ ਅਲਾਯੋ ।
ਸਾਤ ਪੁਤ੍ਰ ਗ੍ਰਿਹ ਉਪਜਹਿ ਤੁਮਾਰੇ । ਸਾਤ ਸਾਤ ਅਗ੍ਰ ਪ੍ਰਗਟਾਰੇ ॥ 222 ॥

### ਦੋਹਰਾ

ਜਬ ਲਗ ਆਯੁਧ ਧਰ ਨਹੀਂ ਨੀਲ ਨ ਅੰਗ ਲਗਾਇ ।
ਤਬ ਲਗ ਗੁਰੁ ਕੀ ਅੰਸ ਸਮ ਤੋਰਿ ਅੰਸ ਸੁਖ ਪਾਇ ॥ 223 ॥

### ਚੌਪਈ

ਆਯੁਧ ਨੀਲ ਧਾਰ ਤੁਮ ਜਬ ਹੀ । ਮਿਲੈ ਤਖਾਨ ਪਾਨ ਤੁਮ ਸਭ ਹੀ ।
ਰੂਪ ਚੰਦ ਗੁਰ ਕੇ ਸੁਨ ਬੈਨਾ । ਭਗਤ ਸਿੰਘ ਮਨ ਆਯੋ ਚੈਨਾ ॥ 224 ॥
ਰੂਪ ਚੰਦ ਪਿਤ ਮਾਤ ਆਨੰਦਾ । ਧਰਯੋ ਤਿਲਕ ਭਾਲ[2] ਦਿਖ ਚੰਦਾ ।
ਮਨ ਮਹਿ ਅਤਿ ਅਨੰਦ ਤਿਨ ਪਾਯੋ । ਸ੍ਰੀ ਗੁਰ ਕਉ ਧੰਨ ਧੰਨ ਅਲਾਯੋ ॥ 225 ॥

### ਦੋਹਰਾ

ਰੂਪ ਚੰਦ ਸੰਧੂ ਤਬੈ ਕਰ ਸੇਵਾ ਸੁਖ ਪਾਇ ।
ਬਡ ਅਨੰਦ ਸ੍ਰੀ ਗੁਰੁ ਕੀਓ ਭਾਦ੍ਰੋਂ ਅਰਧ ਬਿਹਾਇ ॥ 226 ॥

### ਚੌਪਈ

ਤਬ ਲੌ ਰਾਇ ਜੋਧ ਚਲ ਆਯੋ । ਨਾਰੀ ਜੁਤ ਗੁਰੁ ਪਗ ਲਪਟਾਯੋ ।
ਕਾਂਗੜ ਰਾਜ ਤਾਂਹਿ ਕਾ ਜਾਨੋ । ਧਾਰ ਭੇਟ ਅਤਿ ਹੀ ਘਿਘਿਆਨੋ ॥ 227 ॥
ਸ੍ਰੀ ਗੁਰ ਦੀਯੋ ਤਾਂਹਿ ਉਪਦੇਸਾ । ਨਾਰੀ ਜੁਤ ਭ੍ਰਮ ਦੂਰ ਕਲੇਸਾ ।
ਰਾਇ ਜੋਧ ਗੁਰੁ ਨਿਕਟ ਰਹਾਇ । ਗਈ ਨਾਰ ਗ੍ਰਿਹ ਆਇਸ ਪਾਇ ॥ 228 ॥

### ਦੋਹਰਾ

ਸਿਖ ਸੁਤਾ ਬਡ ਭਾਗ ਹਹਿਂ ਰਾਇ ਜੋਧ ਕੀ ਨਾਰਿ ।
ਪਤਿਬ੍ਰਤਿ ਗੁਰੁ ਉਪਦੇਸ ਲੈ ਪਹੁੰਚੀ ਸਦਨ ਮਝਾਰ ॥ 229 ॥

### ਚੌਪਈ

ਦਯਾ ਸਿੰਧ ਨਿਜ ਸੈਨ ਨਿਹਾਰੀ । ਚਾਹਿਤ ਯੁਧ ਬੀਚ ਰਿਸ ਧਾਰੀ ।
ਪਾਛੇ ਆਹਵ ਸ਼ਾਹ ਸੁਨਾਏ । ਕੀਨਾ ਕ੍ਰੋਧ ਵਜ਼ੀਰ ਹਟਾਏ ॥ 230 ॥
ਤਾਂਤੇ ਅਬ ਕੋ ਬਯੋਤ ਬਨਾਵੈ । ਖਾਂ ਵਜੀਰ ਨਹਿੰ ਨਿਕਟ ਰਹਾਵੈ ।
ਕਰੋ ਜਤਨ ਪੁਨ ਆਹਵ ਹੋਈ । ਤ੍ਰਿਪਤ ਬੀਰ ਮਨ ਕੇ ਸ੍ਰਮ ਖੋਈ ॥ 232 ॥

---

[1]ਅ ਪੋਥੀ ਸਤਿਗੁਰੂ [2]ਦ ਪੋਥੀ ਮਾਥ

**ਦੋਹਰਾ**

ਮਨ ਮਹਿਂ ਐਸ ਵਿਚਾਰ ਕੈ ਚਰਚਾ ਕਰਤ ਮਹਾਇ ।
ਰਾਇ ਜੋਧ ਸਿਉਂ ਤਾਂ [ਸਮੈ][1] ਮਨ ਮਹਿਂ ਹਰਖ ਧਰਾਇ ॥ 233 ॥

**ਚੌਪਈ**

ਕਾਬਲ ਕੀ ਸੰਗਤਿ ਬਹੁ ਆਈ । ਭਾਂਤਿ ਭਾਂਤਿ ਕੀ ਭੇਟਾ ਲਯਾਈ ।
ਦੋਇ ਮੁਖੀ ਸੰਗਤਿ ਮਹਿ ਜਾਨੋ । ਗੁਰੁਬਖਸ਼ ਰਾਇ ਤਾਰਾ ਸਸਿ[2] ਮਾਨੋ ॥ 234 ॥
ਧਰੀ ਭੇਟ ਗੁਰੁ ਦਰਸ਼ਨ ਪਾਯੋ । ਅਤਿ ਅਨੰਦ ਧਰ ਖੇਦ ਗਵਾਯੋ ।
ਸ੍ਰੀ ਗੁਰੁ ਕੁਸ਼ਲ ਪੂਛ ਸਭ ਕੇਰੀ । ਕ੍ਰਿਪਾ ਦ੍ਰਿਸ਼ਟ ਸਭ ਉਪਰ ਹੇਰੀ ॥ 235 ॥

**ਦੋਹਰਾ**

ਬਹੁਰੋ ਸ੍ਰੀ ਮੁਖ ਅਸ ਕਹਾ ਕੌਨ ਪੰਥ ਤੁਮ ਆਇ ।
ਕਹਾ ਰਸ ਸਸਿ ਆਦਿ ਜੇ ਅਪਨੀ ਕਥਾ ਸੁਨਾਇ ॥ 236 ॥

**ਚੌਪਈ**

ਹੇ ਗੁਰੁ ਸੰਗਤਿ ਕੀਨ ਪਯਾਨਾ । ਕਾਬਲ ਤੇ ਗੁਰ ਪਗ ਧਰ ਧਯਾਨਾ ।
ਸੰਗਤਿ ਆਇ ਲਾਹੌਰ[3] ਸੁ ਜਬਹੀ । ਸ਼ਹਿਜਹਾਂ ਕਹਿਓ ਪੁਨ ਤਬਹੀ ॥ 237 ॥
ਰੋਜ ਜੁਮੇ ਸੈਨਾ ਸੰਗ ਧਾਰ । ਚਲਾ ਸ਼ਾਹਿ ਧਰ ਹੇਤ ਨਿਵਾਰ ।
ਸੁਨੋ ਪ੍ਰਭੂ ਸੰਗਤਿ ਮਨ ਆਇ । ਸ਼ਾਹ ਸੈਨ ਦਿਖ ਅਗਰ ਸਿਧਾਇ । 238 ॥

**ਦੋਹਰਾ**

ਗੁਰੁਬਖਸ਼ ਰਾਇ ਐਸੇ ਕਹਾ ਕੂਰ ਸ਼ਾਹਿ ਕਿਆ ਦੇਖ ।
ਮਮ[4] ਗੁਰੁ ਸਾਚਾ ਪਾਤਸ਼ਾਹ ਕੀਜੈ ਦਰਸ ਹਮੇਸ ॥ 239 ॥

**ਚੌਪਈ**

ਤਦਪਿ ਸੰਗਤ ਠਾਢ ਰਹਾਈ । ਭਾਂਤਿ ਭਾਂਤਿ ਕੀ ਸੈਨ ਦਿਖਾਈ ।
ਸ੍ਰੀ ਗੁਰੁ ਕਹਾ ਮਧ ਤਹਿਂ ਸੈਨਾ । ਕੌਨ ਵਸਤੂ [ਦੇਖੀ][5] ਸਮ ਮੈਨਾ ॥ 240 ॥
ਤਾਰਾ ਸਸਿ ਤਬ ਬੈਨ ਅਲਾਏ । ਦੋਇ ਅਸਵ ਗੁਰੁ ਐਸ ਦਿਖਾਏ ।
ਰੂਪ ਚਾਲ ਦਿਖ ਕਾਮ ਲਜਾਵੈ । ਜਟਤ ਜੀਨ ਰਵਿ ਜੋਤ ਸਮਾਵੈ ॥ 241 ॥

**ਦੋਹਰਾ**

ਬਾਦਸ਼ਾਹ ਕੀ ਸੈਨ ਮਹਿ ਐਸ ਅਸਵ ਨਹਿਂ ਕੋਇ ।
ਸੰਗਤਿ ਮਨ ਐਸੇ ਕੀਓ ਗੁਰ ਲਾਇਕ ਇਹੁ ਹੋਇ ॥ 242 ॥

**ਚੌਪਈ**

ਤਿਨ ਪਰ ਸ੍ਰੀ ਗੁਰੁ ਹੋਇ ਸਵਾਰਾ । ਤਬ ਸੰਗਤਿ ਕਰ ਹਰਖ ਦਿਦਾਰਾ ।
ਤਬ ਲੌਂ ਸਬ ਸੰਗਤਿ ਸਮਝਾਈ । ਗੁਰੁ ਚਾਹ ਹੈ ਤਹਾਂ ਮੰਗਾਈ ॥ 243 ॥

---

[1]ੲ ਪੋਥੀ ਵਿਚੋਂ [2]ਅ ਪੋਥੀ ਚੰਦ [3]ਅ ਪੋਥੀ ਲਬਪੁਰ [4]ਅ ਪੋਥੀ ਮੋਹਿ [5]ੲ ਪੋਥੀ ਵਿਚੋਂ

ਦਿਲਬਾਗ ਨਾਮ ਹੈ ਏਕ ਪਛਾਨੋ । ਗੁਲਬਾਗ ਦੂਸਰੋ ਨੀਰਜ ਜਾਨੋ ।
ਅਸ ਬਿਚਾਰ ਸੰਗਤਿ ਤਬ ਧਾਈ । ਸੁਧਾ ਸਰੋਵਰ ਦਰਸ਼ਨ ਪਾਈ ॥ 244 ॥

### ਦੋਹਰਾ

ਕਰ ਮੰਜਨ ਦਰਸ਼ਨ ਕੀਯੋ ਆਯੋ ਖਡੂਰ ਤਦਾਇ ।
ਕਰ ਇਸਨਾਨ ਪੁਨ ਬਾਵਲੀ ਆਏ ਤੁਮ ਨਿਕਟਾਇ ॥ 245 ॥

### ਚੌਪਈ

ਅਸ ਕਹ ਸੰਗਤਿ ਗੁਰੁ ਪਗ ਲਾਗੀ । ਭਗਤ ਸਿੰਘ ਭਗਤੀ[1] ਰਸ ਪਾਗੀ ।
ਸ੍ਰੀ ਮੁਖ ਐਸ ਕਹਾ ਦਿਆਲਾ । ਸਭ ਸੰਗਤਿ ਤੁਮ ਭਈ ਨਿਹਾਲਾ ॥ 246 ॥
ਕਛੁ ਦਿਨ ਸੰਗਤ ਗੁਰ ਢਿਗ ਰਹੀ । ਦਰਸ ਪਰਸ ਕਰ ਆਨੰਦ ਲਹੀ ।
ਬਹੁਰੋ ਸ੍ਰੀ ਗੁਰ ਆਇਸ ਪਾਇ । ਸੰਗਤਿ ਕਾਬਲ ਓਰ[2] ਸੁ ਜਾਇ ॥ 247 ॥

### ਦੋਹਰਾ

ਮਨ ਬਾਂਛਿਤ ਬਰ ਪਾਇ ਕੈ ਸੰਗਤਿ ਹਰਖ ਅਪਾਰ ।
ਪਾਛੇ ਸ੍ਰੀ ਗੁਰ ਅਸ ਕਹਿਓ ਸੁਨੀਓ ਸੰਤ ਵਿਚਾਰ ॥ 248 ॥

### ਚੌਪਈ

ਜਾਇ ਲਾਹੌਰ ਅਸਵ ਕੋ ਲਯਾਵੋ । ਦੇਖ ਸ਼ਾਹਿ ਮਨ ਰਿਸ ਉਪਜਾਵੋ ।
ਪੁਨ ਬਿਧੀਏ ਕੀ ਓਰ ਨਿਹਾਰਾ । ਸ੍ਰੀ ਮੁਖ ਤੇ ਅਸ ਬਚਨ ਉਚਾਰਾ ॥ 249 ॥
ਜੋ ਸੁੰਦਰ ਹੈ ਸੰਗਤ ਗਾਏ । ਕਰੋ ਜਤਨ ਕੌਤਕ ਤੇ ਲਯਾਏ ।
ਸੁਨਤ ਰੂਪ ਹੈ ਮਨ ਹਿਰ ਲੀਨੋ । ਜਾਇ ਤਹਾ ਜੋ ਬੁਧਿ ਪ੍ਰਬੀਨੋ ॥ 250 ॥

### ਦੋਹਰਾ

ਹਾਥ ਜੋਰਿ ਬਿਧੀਏ ਕਹਾ ਧਰੋ ਹਾਥ ਜਿਹ ਸੀਸਿ ।
ਕੌਨ ਤੁਛ ਹੈ ਸ਼ਾਹਿ ਕੇ ਲਯਾਵਹਿ ਹਯਅਨ ਈਸਿ ॥ 251 ॥

### ਚੌਪਈ

ਐਰਾਵਤ ਪੁਨ ਈਸ ਲਿਯਾਵਹਿ । ਗੁਰੁ ਆਇਸ ਜੋ ਸੀਸਿ ਧਰਾਵਹਿ ।
ਧਰ ਆਨੰਦ ਗੁਰੁ ਬਹੁਰ ਉਚਾਰੋ । ਬਿਧੀਆ ਤੁਮਹੀ ਤੁਰੰਤ ਪਧਾਰੋ ॥ 252 ॥
ਜਯੋਂ ਤਯੋਂ ਜਤਨ ਐਸ ਕੋਊ ਕੀਜੈ । ਸੁੰਦਰ ਅਸਵ ਜੈਸ ਬਿਧ ਲੀਜੈ ।
ਗੁਰ ਆਇਸ[3] ਧਰ ਸੀਸ ਅਨੰਦਾ । ਕਰ ਬੰਦਨ ਚਾਲਿਯੋ ਅਰਿ ਚੰਦਾ ॥ 253 ॥

### ਦੋਹਰਾ

ਚਾਰ ਦਿਵਸ ਭਾਦੂੰ ਰਹੇ ਬਿਧੀਏ ਕੀਨ ਪ੍ਰਯਾਨ ।
ਲਾਹੌਰ ਓਰ ਮਨ ਹਰਖ ਧਰ ਧਾਰ ਰਿਦੇ ਗੁਰੁ ਧਯਾਨ ॥ 254 ॥

---

[1]ਅ ਤੇ ੲ ਪੋਥੀ ਸਿਮਰਨ [2]ਅ ਪੋਥੀ ਦਿਸਾ [3]ਅ ਪੋਥੀ ਆਗਯਾ

### ਚੌਪਈ

ਤੀਨ ਰੈਨ ਮਗ ਮਾਂਹਿ ਬਸਾਯੋ । ਚੌਥੇ ਦਿਨ ਤਿਹ ਠਾਂ ਪਹੁੰਚਾਯੋ ।
ਤਬ ਲਉ ਦੋਇ ਘਰੀ ਦਿਨ ਰਹਾ । ਕਰ ਅਰਦਾਸ ਬਡੋ ਸੁਖ ਲਹਾ ॥ 255 ॥
ਲਾਹੌਰ ਪ੍ਰਵੇਸ਼ ਕੀਨ ਗੁਰ ਧਿਆਨਾ । ਜਿਹ ਠਾਂ ਜੀਵਨ ਰਹੈ ਤਿਖਾਨਾ ।
ਬਿਧੀਆ ਤਾਂਕੇ ਸਦਨ ਸਿਧਾਰਾ । ਗੁਰੁ ਸਿਖ ਜਾਨ ਕਰੈ ਉਪਕਾਰਾ ॥ 256 ॥

### ਦੋਹਰਾ

ਬਿਧੀ ਚੰਦ ਕਉ ਦੇਖ ਕੈ ਮਨ ਮਹਿਂ ਹਰਖ ਧਰਾਇ ।
ਕੀਨ ਬੰਦਨਾ ਪਰਸਪਰ ਮਨ ਮਹਿਂ ਆਨੰਦ ਪਾਇ ॥ 257 ॥

### ਚੌਪਈ

ਜੀਵਨ ਸੇਵਾ[1] ਕਰੀ ਮਹਾਇ । ਗੁਰੁ ਕੀ ਕੁਸਲ ਪੂਛ ਮਨ ਲਾਇ ।
ਬਿਧੀਏ ਗੁਰੁ ਕੀ ਕੁਸਲ ਬਤਾਈ । ਕਹ ਜੀਵਨ ਮਮ[2] ਭਾਗ ਮਹਾਈ ॥ 258 ॥
ਕੌਨ ਹੇਤ ਤੁਮ ਇਹ ਠਾਂ ਆਏ । ਕਾਰਨ ਭਾਖਯੋ ਗਹੁਰ ਬਿਹਾਏ ।
ਬਿਧੀਏ ਤਾਂਕੋ ਗੁਰ ਸਿਖ ਜਾਨ । ਸਭ ਕਾਰਣ ਕੀ ਬਾਤ ਬਖਾਨ ॥ 259 ॥

### ਦੋਹਰਾ

ਅਸਵ ਲੇਨ ਹਿਤ ਆਇਓ ਕਹਿ ਠਾਂ ਅਸਵ ਰਹਾਇ ।
ਕਾਹਿ ਹੁਕਮ ਤਿਹ ਪਰ ਰਹੇ ਮੋਕਉ ਸਗਲ ਸੁਨਾਇ ॥ 260 ॥

### ਚੌਪਈ

ਜੀਵਨ ਕਹਾ ਕਠਿਨ ਵਹੁ ਠੌਰਾ । ਕੋਊ ਨਾ ਪਹੁੰਚੇ ਗਮ ਕਿਆ ਚੋਰਾ ।
ਸੰਮਨ ਬੁਰਜ ਨਿਕਟ ਸਦ ਜਾਨੋ । ਸੋਧੇ ਖਾਂ ਤਹਿ ਦੂਗਾ ਮਾਨੋ ॥ 261 ॥
ਤਾਂਹਿ ਹੁਕਮ ਹੈ ਪਰ ਸਦ ਰਹੈ । ਹੋਵੈ ਸੋਇ ਮੁਖਹੁੰ ਜੋ ਕਹੈ ।
ਗੁਰੁ ਕਿਰਪਾ ਕਰ [ਸੁਗਮ][3] ਰਹਾਇ । ਔਰ ਜੰਤ ਕਉ ਤਿਹ ਠਾਂ ਜਾਇ ॥262 ।

### ਦੋਹਰਾ

ਅਸ ਚਰਚਾ ਬਹੁਬਿਧਿ ਕਰੀ ਪੁਨ ਭੋਜਨ ਕੋ ਪਾਏ ।
ਕੀਨ ਸੈਨ ਬਿਧੀਏ ਕਹਾ ਬਹੁਰੋ ਬੈਨ ਸੁਨਾਇ ॥ 262 ॥

### ਚੌਪਈ

ਖੜੀਆ ਖੁਰਪੂ ਮੁਹਿ[4] ਕਉ ਦੀਜੈ । ਜੀਵਨ ਕਹਾ ਚਾਹ ਜਿਤ ਲੀਜੈ ।
ਬਿਧੀਏ ਕਹਾ ਔਰ ਨਹੀ[*] ਲੇਵਹੂੰ । ਪੜ ਮੰਤ੍ਰ ਘੜ ਮੋਕੇ ਦੇਵਉ[*] ॥ 264 ॥
ਅਸ ਕਹਿ ਨੀਂਦ ਨੈਨ ਉਪਜਾਈ । ਜਾਗੇ ਜਬ ਨਿਸ ਜਾਮ ਰਹਾਈ ।
ਕਰ ਮਜਨ ਮੁਖ ਮੰਤ੍ਰ ਉਚਾਰਾ । ਜਪੁਜੀ ਜੀਵਨ ਅਤਿ ਹਿਤ ਧਾਰਾ ॥ 265 ॥

---

[1]ੲ ਪੋਥੀ ਟਹਿਲ [2]ਅ ਤੇ ੲ ਪੋਥੀ ਮੋਹਿ [3]ਅ ਪੋਥੀ ਵਿਚ [4]ਅ ਪੋਥੀ ਹਮ

## ਚੌਪਈ

ਪੜ ਮੰਤ੍ਰ ਖੁਰਪਾ ਤਬ ਘੜਓ । ਪਿਖ ਆਨੰਦ ਮਨ ਬਿਧੀਏ ਧਰਿਓ ।
ਭੋਰ ਹੋਤ ਤਿੰਹ ਘਾਸ ਸਿਧਾਯੋ । ਰਾਵੀ ਤਟ ਬਿਧੀਆ ਤਬ ਆਯੋ ।
ਸੁੰਦਰ ਠੌਰ ਘਾਸ ਕੀ ਹੇਰੀ । ਘਨੋ ਸਬਜ ਲਰ ਛੂਟ ਘਨੇਰੀ ।
ਅਤਿਅੰਤ ਸਬਜ਼ ਤਰਿਣ ਕੋ ਘਾਸਾ । ਖੁਰਪਾ ਪਕੜ ਖੋਦਤ ਭਏ ਜਾਸਾ ॥ 267 ॥
ਸਤਿਨਾਮ ਕਹਿ ਖੋਦਿਓ ਘਾਹਾ । ਧੋਇ ਪੋਟ ਕਰ ਚੁਕਯੋ ਉਮਾਹਾ ।
ਜਾਮ ਦਿਵਸ ਕੇ ਅਯੋ ਬਜਾਰ । ਸਭ ਜਨ ਹਰਖਤ ਘਾਸ ਨਿਹਾਰ ॥ 268 ॥

## ਦੋਹਰਾ

ਪੂਛ ਮੋਲ ਨਰ ਤਾਂਹਿ ਕੋ ਭਾਖਤ [ਰੁਪਾ][1] ਏਕ ।
ਰਹਤ ਮੋਨ ਸਭ ਸੁਨਤ ਹੀ ਬਿਧੀਏ ਕੇ ਗੁਰ ਟੇਕ ॥ 269 ॥

## ਚੌਪਈ

ਸ਼ਾਹਿ ਮਹਲ ਦਰ ਠਾਂਢਾ ਭਯੋ । ਚਲਤ ਚਲਤ ਬਿਧੀਆ ਤਹਿੰ ਗਯੋ ।
ਸੌਧੇ ਖਾਂ ਤਬਹੀ ਨਿਕਸਾਯੋ । ਘਾਸ ਲੈਨ ਹਿਤ ਬਾਹਰ ਆਯੋ ॥ 270 ॥
ਕੋ ਆਵਤ ਬਿਧੀਆ ਅਸ ਗਾਵੈ । ਸੋਧੇ ਖਾਂ ਜਨ ਤਾਂਹਿ ਸੁਨਾਵੈ ॥
ਬਿਧੀਏ ਸੁਨ ਮਨ ਆਨੰਦ ਧਾਰਾ । ਜੀਵਨ ਕਹਾ ਸੁ ਨੈਨ[2] ਨਿਹਾਰਾ ॥ 271 ॥

## ਸੋਰਠਾ

ਸੁਨੋ ਸੰਤ ਢਿਗ ਆਇ ਸੋਧੇ ਖਾਂ ਐਸੇ ਕਹਾ ।
ਘਾਸ ਮੋਲ ਕਿਆ ਪਾਇ ਬਾਤ ਸਾਚ ਕਹੁ ਜੋਗ ਹੈ ॥ 272 ॥

## ਦੋਹਰਾ

ਬਿਧੀਏ ਕਹਾ ਖਾਨ ਸੁਨ ਲੀਜੈ । ਜੋ ਤੁਮ ਦੇਹੁ ਸੋਈ ਹਮ ਲੀਜੈ ।
ਸਾਚੇ ਪਾਤਿਸ਼ਾਹ ਹੈ ਹੇਤਾ । ਆਨਯੋ ਘਾਸ ਜਾਨ ਤੁਮ ਲੇਤਾ ॥ 273 ॥
ਭਗਤ ਸਿੰਘ ਤਬ ਐਸੇ ਨਿਹਾਰੀ । ਭਏ ਮੋਹਤ ਜਨ ਮੋਹਨੀ ਡਾਰੀ ।
ਘਾਸ ਸਹਤ ਢਿਗ ਸ਼ਾਹ ਸਿਧਾਏ । ਸੋਧੇ ਖਾਂ ਅਸ ਬੈਨ ਅਲਾਏ ॥ 274 ॥

## ਦੋਹਰਾ

ਹਜ਼ਰਤ ਘਾਹੀ ਬੁਧਿ ਬਡ ਸੁੰਦਰ ਘਾਸ ਲਿਆਇ ।
ਦੇਖ ਸ਼ਾਹਿ ਮਨ ਹਰਖ ਧਰ ਭਾਖਯੋ ਮੋਲ ਸੁਨਾਇ ॥ 275 ॥

## ਚੌਪਈ

ਬਿਧੀਏ ਕਹਾ ਘਾਸ ਤੁਮ ਲੀਜੈ । ਹਜ਼ਰਤ ਯਾਹਿ ਮੋਲ ਕਯਾ ਦੀਜੈ ।
ਕਹਾ ਸ਼ਾਹ ਕਿਆ ਨਾਮ ਤੁਮਾਰਾ । ਕਸੇਰਾ ਬਿਧੀਏ ਨਾਮ ਉਚਾਰਾ ॥ 276 ॥

---

[1]ਏ ਪੋਥੀ ਵਿਚੋਂ [2]ਅ ਤੇ ੲ ਪੋਥੀ ਨੇਤ੍ਰ

**ਸ਼ਾਹੋ ਵਾਚ**

ਯਾਕਾ ਮੋਲ ਸਹਸ ਦਿਨ ਲੀਜੈ । ਪੁਨਾ ਨੌਕਰੀ ਹਮਰੀ ਕੀਜੈ ।
ਰੁਪਯਾ ਰੋਜ਼ ਹੈ ਕੀਨ ਤੁਮਾਰਾ । ਘਾਸ ਲਿਆਇ ਸੇਵ ਹੈ ਧਾਰਾ ॥ 277 ॥

**ਦੋਹਰਾ**

ਪੁਨ ਬਿਧੀਏ ਐਸੇ ਕਹਾ ਜੋ ਤੁਮ ਆਇਸ ਹੋਇ ।
ਘਾਸ ਲੈਨ ਹਿਤ ਜਾਇ ਹਉ ਆਇ ਨ ਹਟਕੈ[1] ਕੋਇ ॥ 278 ॥

**ਚੌਪਈ**

ਤਬੈ ਸ਼ਾਹਿ ਅਸ ਕੀਨ ਉਚਾਰਾ । ਸੋਧੇ ਖਾਂ ਰਾਖਹੁ ਤੁਮ ਸਾਰਾ ।
ਆਵਤ ਜਾਤ ਹਟਕੈ ਨਹਿੰ ਕੋਈ । ਤਾਂਹਿ ਕਹਾ ਜੋ ਆਇਸ ਹੋਈ ॥ 279 ॥
ਸੋਧੇ ਖਾਂ ਤਿੰਹ ਬਾਂਹ[2] ਗਹਾਇ । ਆਇ ਅਸਪ ਸੋਧੇ ਸੁਖ ਪਾਇ ।
ਬਿਧੀਏ ਘਾਸ ਅਗਰ ਹੈ ਪਾਯੋ । ਅਸਪ[3] ਹਰਖ ਧਰ ਤਤ ਛਿਨ ਖਾਯੋ ॥ 280 ॥

**ਦੋਹਰਾ**

ਸੋਧੇ ਖਾਂ ਸਭ ਕਉ ਕਹਾ ਇਹ ਕੋ ਹਟਕ ਨ ਕੋਇ ।
ਆਇ ਜਾਇ ਨਿਜ ਇਛ ਭਰ ਹੁਕਮ ਸ਼ਾਹ ਕਾ ਹੋਇ ॥ 281 ॥

**ਚੌਪਈ**

ਹੈ ਪਰ ਬਿਧੀਏ ਹਾਥ ਫਿਰਾਯੋ । ਦੋਊ ਅਸ ਮਨ ਆਨੰਦ ਪਾਯੋ ।
ਜਬ ਖੁਧਿਆ ਨਿਜ ਰਿਦੈ ਉਪਾਵੈ । ਜੀਵਨ ਗ੍ਰਿਹ ਚਲ ਭੋਜਨ ਖਾਵੈ ॥ 282 ॥
ਐਸੇ ਨਿਤ ਪ੍ਰਤਿ ਘਾਸ ਲਿਆਇ । ਅਹਿ ਨਿਸਿ ਸੇਵਾ ਕਰਤ ਮਹਾਇ ।
ਸੋਧੇ ਖਾਂ ਅਰ ਸੇਵਕ ਜੇਤੇ । ਦਿਖ ਸੇਵਾ ਕਰ ਆਨੰਦ ਲੇਤੇ ॥ 283 ॥

**ਦੋਹਰਾ**

ਸਭ ਜਨ ਕੀ ਸੇਵਾ ਕਰਹਿ ਦਿਖ ਹੈ ਸਭ ਸੁਖ ਪਾਇ ।
ਰਾਗ ਰੰਗ ਢਿਗ ਹੋਤ ਹੈ ਅਤਰ ਸੁਗੰਧ ਲਗਾਇ ॥ 284 ॥

**ਚੌਪਈ**

ਜਬੈ ਘਾਸ ਲੈ ਬਿਧੀਆ ਆਇ । ਦੇਖ ਅਸ੍ਵ ਤਾਕੋ ਹਿਨਨਾਇ ।
ਔਰ ਨਾ ਕੋ ਨਰ ਨੇਰੇ ਆਵੈ ॥ ਨਿਹਾਰੀ ਬਿਧੀਏ ਬਿਨਾ ਨਾ ਖਾਵੈ ॥ 285 ॥
ਬਾਦਸ਼ਾਹ ਸੌਂਧਾ ਹਰਖਾਯੋ । ਲਾਇਕ ਹਮ ਸੇਵਕ ਹੈ ਪਾਯੋ ।
ਜਬ ਹਜ਼ਰਤ ਹੈ ਦੇਖਨ ਆਵੈ । ਰਿਸ਼ਟ ਪੁਸ਼ਟ ਲਖ ਮਨ ਸੁਖ ਪਾਵੈ[4] ॥ 286 ॥

**ਦੋਹਰਾ**

ਏਕ ਸਹਸ ਬਖਸ਼ੀਸ਼ ਤਬ ਬਿਧੀਏ ਕਉ ਦੈ ਜਾਇ ।
ਬਿਧੀਆ ਰਾਖ ਅਮਾਨ ਸਭ ਤਿਨ ਤੇ ਕਛੂ ਨ ਖਾਇ ॥ 287 ॥

---

[1] ਅ ਪੋਥੀ ਰੋਕੈ [2] ਅ ਤੇ ੲ ਪੋਥੀ ਭੁਜਾ [3] ਅ ਪੋਥੀ ਅਸ੍ਵ [4] ਅ ਪੋਥੀ ਹੁਲਸਾਵੈ

### ਚੌਪਈ

ਆਠ ਜਾਮ ਮੈ ਭੋਜਨ ਖਾਵੈ । ਜੀਵਨ ਸਦਨ ਜਬਹਿ ਰੁਚਿ ਆਵੈ ।
ਕਰ ਬਾਤਾ ਸੇਵਾ ਬਹੁ ਕੀਨੇ । ਸੇਵਕ ਸਕਲ ਅਪਨੈ ਵਸ ਲੀਨੇ ॥ 288 ॥
ਸੋਧੇ ਖਾਂ ਕਉ ਲੀਓ ਰਿਝਾਇ । ਜੋ ਭਾਖਤ ਬਿਧੀਆ ਹੋਇ ਜਾਇ ।
ਇਹ ਬਿਧਿ ਅਸੂ ਮਾਸ ਬਿਤਾਯੋ । ਕਤਕ ਮਾਸ ਆਨੰਦ ਜੁਤ ਆਯੋ ॥ 289 ॥

### ਦੋਹਰਾ

ਬਿਧੀਏ ਕੀਨ ਬਿਚਾਰ ਤਬ ਆਏ ਬਹੁ ਚਿਰ ਹੋਇ ।
ਸੇਵਾ ਕੋ ਮਮ[1] ਨਹਿ ਅਯੋ ਕਾਮ ਨ ਕੀਨੋ ਕੋਇ ॥ 290 ॥

### ਰਸਾਵਲ ਛੰਦ

ਮਨੰ ਐਸ ਧਾਰੀ । ਹਯੰ ਕੈਸ ਸਾਰੀ ।
ਬਿਠੋ ਦਾਸ ਮਧੰ । ਚਲੀ ਬਾਤ ਸੁਧੰ ॥ 291 ॥
ਅਯੋ ਆਪ ਗਾਥਾ । ਬਕੈ[2] ਪ੍ਰੇਮ ਸਾਥਾ ।
ਬਿਧੀ ਐਸ ਗਾਈ । ਬਡੰ ਅਸ੍ਵ ਭਾਈ ॥ 292 ॥
ਇਨੈ ਜੀਨ ਡਾਰੈ । ਕਿ ਖਾਲੀ ਨਿਹਾਰੈ ।
ਸਭੀ ਦਾਸ ਬੋਲੇ । ਸੁਨੋ ਬੈਨ ਭੋਲੇ ॥ 293 ॥
ਇਨੈ ਜੀਨ ਐਸਾ । ਦਿਖਾ ਨਾਹਿ ਕੈਸਾ ।
ਤਿੰਨੇ ਕੀਮ ਵਾਰੀ । ਸਵਾ ਲਾਖ ਭਾਰੀ ॥ 294 ॥

### ਦੋਹਰਾ

ਬਿਧੀਏ ਤਬ ਐਸੇ ਕਹਾ ਹਮ ਨੇ ਸੁਨਾ ਨ ਕਾਨ ।
ਸਵਾ ਲਾਖ ਤੁਮ ਮੋਲ ਭਨ[3] ਕਵਿ ਕਹ ਭਯੋ ਅਜਾਨ ॥ 295 ॥

### ਸਵੈਯਾ

ਪਾਂਚ ਔ ਸਾਤ ਕੀ ਜਾਨਤ ਹਹਿ ਹਮ ਜਾਟ ਗਵਾਰ ਵਡੀ ਮਤ ਥੋਰੀ ।
ਤਾਂਹਿ ਕੋ ਕੈਸ ਹੂੰ ਦੇਖ ਸਕਹਿ ਹਮ ਦਾਸ ਕਹਹਿ ਤੁਮਰੀ ਮਤ ਭੋਰੀ ।
ਖਾਨ ਆਨੰਦ ਕਰੈ ਤੁਮਰੇ ਪਰ ਤਾਂਹਿ ਅਧੀਨ ਨਾ ਖੋਲਤ ਹੋਰੀ ।
ਦਾਰ ਕਲੀਦ ਕਹੀ ਬਤੀਯਾਂ ਇਸ ਪਾਇ ਦਿਖਾਇ ਨਾ ਆਇਸ ਭੋਰੀ ॥ 296 ॥

### ਦੋਹਰਾ

ਤਬ ਲੌ ਹੈ ਦੇਖਨ ਅਯੋ ਸੋਧੇ ਖਾਂ ਹਰਖਾਇ ।
ਬਹੁ ਬਿਨਤੀ ਬਿਧੀਏ ਕਰੀ ਤਤ ਛਿਨ ਲੀਯੋ ਰਿਝਾਇ ॥ 297 ॥

### ਚੌਪਈ

ਸੋਧੋ ਖਾਂ ਅਸ ਬੈਨ ਅਲਾਏ । ਕਸੇਰਾ ਕਹੁ ਕਿਆ ਰੁਚਿ[4] ਉਪਜਾਇ ।
ਕਹਿ ਬਿਧੀਆ ਏ ਇਛ ਹਮਾਰੀ । ਜੀਨ ਮੋਲ ਬਡ ਨਾਂਹਿ ਨਿਹਾਰੀ ॥ 298 ॥

---

[1]ਅ ਪੋਥੀ ਮੋਹਿ [2]ਅ ਪੋਥੀ ਕਹੈ [3]ਏ ਪੋਥੀ ਕਰੁ [4]ਅ ਪੋਥੀ ਇਛ

ਤਾਂਤੇ ਮੋਕਉ ਜੀਨ ਦਿਖਾਯੋ । ਲਾਇ ਕੈ ਅਸਪ ਰਾਖ ਪੁਨ ਲਾਯੋ ।
ਸੌਧੇ ਕਹਾ ਈਦ ਜਬ ਆਵੈ । ਪਾਇ ਜ਼ੀਨ ਤੁਮ ਹਾਥ ਅਘਾਵੈ ॥ 299 ॥

**ਦੋਹਰਾ**

ਪੁਨ ਬਿਧੀਏ ਐਸੇ ਕਹਾ ਪ੍ਰਾਨ ਨ ਜਾਇ ਬਿਸਾਹ ।
ਮੋਕਉ ਅਬ ਦੇਖਾਈਏ ਮੇਰੇ ਮਨ ਬਡ ਚਾਹ ॥ 300 ॥

**ਚੌਪਈ**

ਗੁਰੁ ਮਾਇਆ ਸੌਂਧਾ ਭਰਮਾਇਯੋ । ਬੋਲ ਕਲੀਦੀ ਅਸ ਫੁਰਮਾਇਯੋ ।
ਕਸੇਰਾ ਕਰਤ ਜੀਨ ਕੀ ਚਾਹ । ਦੇਹੁ ਦਿਖਾਇ ਮਿਟੇ ਮਨ ਦਾਹ ॥ 301 ॥
ਸੌਂਧਾ ਬਿਧੀਆ ਦਰ ਭਰਮਾਯੋ । ਕਲੀਦ ਲਿਆਇ ਤਹਿੰ ਤੱਬੈ ਕਢਾਯੋ ।
ਕਾਢ ਜੀਨ ਤਬ ਦਈ ਦਿਖਾਇ । ਦਿਖ ਬਿਧੀਆ ਮਨ ਮਹਿੰ ਹਰਖਾਇ ॥ 302 ॥

**ਦੋਹਰਾ**

ਮੁਖ ਸਿਉ ਬਿਧੀਏ ਅਸ ਕਹਾ ਤੁਮ ਭਾਖਤ ਨਗ ਲਾਇ ।
ਹਮ ਕੋ ਕੰਕਰ ਸੈਲ ਕੀ ਮਾਨਕ ਨਾਹਿ ਦਿਖਾਇ ॥ 303 ॥

**ਚੌਪਈ**

ਕਹਿ ਸੌਂਧਾ ਨਗ ਮਾਨਕ ਜੋਤੀ । ਬਹੁ ਕੀਮਤ ਕੇ ਏ ਬਡ ਮੋਤੀ ।
ਬਿਧੀਏ ਕਹਾ ਜਾਣ ਹਮ ਜ਼ਾਤ । ਸਿਟਾ ਕਹ ਨਗ ਮੋਤੀ ਖਾਤ ॥ 304 ॥
ਮਮ ਜਾਨ ਤਬਾ ਹੋਇ ਅਚੰਭਾ । ਦੇਖ ਜ਼ੀਨ ਏਹ ਕੇਵਲ ਦੰਭਾ ।
ਦਾਰ ਕਲੀਦ ਬੈਨ ਅਸ ਬੋਲਾ । ਸੁਨੇ ਬੈਨ ਜਾਨੇ ਇਹ ਭੋਲਾ ॥ 305 ॥

**ਦੋਹਰਾ**

ਬਿਧੀਏ ਕੋ ਸੌਧੇ ਕਹਾ ਭੀਤਰ ਧਰੋ ਬਨਾਇ ।
ਦੋਊ ਜੀਨ ਗਹਿ ਹਾਥ ਮਹਿ ਬਿਧੀਏ ਧਰੇ ਤਦਾਇ ॥ 306 ॥

**ਚੌਪਈ**

ਕੁੰਜੀਦਾਰ ਕੁਲਫ ਦਰ ਮਾਰਿਓ । ਬਿਧੀਏ ਕੌਤਕ ਸਕਲ ਨਿਹਾਰਿਓ ॥
ਠੌਰ ਕਲੀਦ ਰਾਖ ਇਹ ਜਾਨੀ । ਸੁਨੋ ਸੰਤ ਬਿਧੀਆ ਬਹੁ ਗਿਆਨੀ ॥ 307 ॥
ਮਨ ਮਹਿ ਐਸੇ ਬਯੋਤ ਬਨਾਯੋ । ਘਾਸ ਮਧ ਇਕ ਖੀਂਘਰ ਲਿਆਯੋ ।
ਅਰਧ ਨਿਸਾ ਤਮ ਗਾਢ ਨਿਹਾਰਾ । ਲੀਓ ਹਾਥ ਵਿਚ ਰਾਵੀ ਮਾਰਾ ॥ 308 ॥

**ਦੋਹਰਾ**

ਖੀਂਘਰ ਜਬ ਰਾਵੀ ਪਰਿਓ ਜਲ ਉਮਗਯੋ ਚਹੂੰ ਓਰ ।
ਬਾਦਸ਼ਾਹਿ ਬੇਗਮ ਜਗੇ ਪਰਾ ਨਗਰ ਬਡ ਸੋਰ ॥ 309 ॥

### ਸਵੈਯਾ

ਕੋਊ ਕਹੈ ਕਿੰਗੁਰਾ ਗਿਰ ਟੂਟ ਕੈ ਭਾਖਤ ਕੋ ਗਿਰਿ ਭੀਤ ਪੁਰਾਨੀ ।
ਬਾਲ ਮਿਸਾਲ ਨਿਹਾਰਤ ਭਏ ਤਬ ਜਾਗ ਉਠੇ ਸਭ ਹੀ ਅਭਿਮਾਨੀ ।
ਆਇ ਕੈ ਦੇਖਨ ਸੋਇ ਲਗੇ ਨਹਿ ਦੀਖ ਕਹੂੰ ਕਹ ਮਛ ਸੁਮਾਨੀ ।
ਤਾਂਹਿ ਨੇ ਚੋਟ ਕਰੀ ਬਲ ਸਿਉਂ ਨਹਿੰ ਜਾਨਤ ਭਏ ਬਡ ਮੂੜ ਗੁਮਾਨੀ ॥ 310 ॥
ਸ਼ੋਰ ਪਰਾ ਘਟਕਾ ਜੁਗ ਲੌ ਤਬ ਸੋਇ ਰਹੇ ਸਭ ਹੀ ਮਤਵਾਰੇ ।
ਐਸ ਦੁਤੀ ਦਿਨ ਡਾਰ ਦੀਓ ਮਣ ਦਇਕ ਖਿੰਘਰ ਹਾਥ ਉਭਾਰੇ ।
ਦੀਰਘ ਸ਼ੋਰ ਭਯੋ ਨਦਿ ਮੈ ਸਭ ਜਾਗ ਉਠੇ ਦਿਖ ਨੀਂਦ ਉਘਾਰੇ ।
ਜਾਗ ਮਿਸਾਲ ਨਿਹਾਰ ਸਭੀ ਦਿਸ ਨੀਰਜ ਚੋਟ ਸਭੀ ਚਿਤ ਧਾਰੇ ॥ 311 ॥

### ਦੋਹਰਾ

ਦੋਇ ਚਾਰ ਦਿਨ ਅਸ ਕੀਯੋ ਜਾਗੇ ਨਰ ਦਿਖ ਲੋਇ ।
ਬਹੁਰ ਜੀਵ ਜਲ ਜਾਨ ਕੈ ਜਾਗਤ[1] ਭਯੋ ਨ ਕੋਇ ॥ 312 ॥

### ਚੌਪਈ

ਇਹ ਬਿਧਿ ਪੰਦਹ ਦਿਵਸ ਬਿਤਾਏ । ਖੀਂਘਰ ਡਾਰ ਸਭੀ ਪਤੀਆਏ ।
ਕੋਇ ਨ ਜਾਗ ਤਬੈ ਅਸ ਕੀਨੋ । ਕੰਰਤ ਬਿਚਾਰ ਬਯੋਤ ਕੋ ਕੀਨੋ ॥ 313 ॥
ਜਿਹੰ ਬਿਧਿ ਅਸ੍ਵ ਅਬੈ ਲੈ ਜੱਯੋ । ਇਹ ਠਾਂ ਐਸੋ ਚਰਿਤ ਦਿਖਯੋ ।
ਤਬ ਲੌ ਹੈ ਸੇਵਕ ਥੇ ਜੈਤੇ । ਮਿਲ ਬੈਠੇ ਸਭਹੀ ਧਰ ਤੇਤੇ ॥ 314 ॥

### ਦੋਹਰਾ

ਬਿਧੀਆ ਭੀ ਬੈਠਯੋ ਤਹਾ ਮੁਖ ਸਿਉ ਐਸ ਅਲਾਇ ।
ਸੁਨਹੁ ਮੀਤ ਇਹ ਇਛ ਮੁਹਿ ਜੋ ਤੁਮ ਕਉ ਮਨ ਭਾਇ ॥ 315 ॥

### ਚੌਪਈ

ਮੇਰੇ ਮਨ ਇਹ ਇਛ ਉਪਾਈ । ਤੁਮ ਕਉ ਖਾਣਾ ਕਰਉ ਬਨਾਈ ।
ਪਰ ਖਾਣਾ ਬਿਧਿ ਨਾਂਹਿ ਬਸਾਵੈ । ਔਰ ਜਤਨ ਕਹਿ ਜੋ ਤੁਮ ਭਾਵੈ ॥ 316 ॥
ਸਭ ਮਿਲ ਕਹਾ ਕੈਫ[4] ਹਮ ਦੀਜੈ । ਬਿਧੀਏ ਕਹਾ ਹਰਖ ਧਰ ਲੀਜੈ ।
ਜਾਇ ਬਾਰਨੀ ਅਬੈ ਲਿਆਊਂ । ਤੁਮ ਸਭ ਕੋ ਨਿਜ ਹਾਥ ਪਿਲਾਊਂ ॥ 317 ॥

### ਦੋਹਰਾ

ਤੋ ਕਉ ਸਪਤ[2] ਖੁਦਾਇ ਕੀ ਭੋਜਨ ਕਰੋ ਨਾ ਕੋਇ ।
ਅਵਲ ਅਚੀਏ ਬਾਰਨੀ[3] ਪਾਛੇ ਜੋ ਰੁਚਿ ਹੋਇ ॥ 318 ॥

### ਚੌਪਈ

ਅਸ ਕਹ ਬਿਧੀਆ ਸ਼ਹਿਰ[5] ਸਿਧਾਯੋ । ਜੀਵਨ ਕੇ ਤਬਹੀ ਗ੍ਰਿਹ ਆਯੋ ।
ਤਾਂਹਿ ਤੇ ਬੀਸ ਰੁਪਯੇ ਲੀਨੇ । ਗਯੋ ਕਲਾਲ ਸਦਨ ਜਿਹ ਚੀਨੇ ॥ 319 ॥

---

[1]ਅ ਪੋਥੀ ਊਠਤ [2]ਅ ਪੋਥੀ ਸੁਗੰਧ [3]ਅ ਤੇ ੲ ਪੋਥੀ ਕੈਫ ਕੋ [4]ਅ ਤੇ ੲ ਪੋਥੀ ਮਦ [5]ੲ ਪੋਥੀ ਨਗਰ

### ਦੋਹਰਾ

ਲਈ ਬਾਰਨੀ ਨਾਮ ਜਹਿੰ ਸਤਯਾਨਾਸ ਸੁਜਾਨ ।
ਏਤੈ ਕੌ ਰਾਤ੍ਰੀ ਭਈ ਬਿਧੀਆ ਅਯੋ ਸੁ ਮਾਨ ।। 320 ।।
ਦੇਖ ਦਾਸ ਤਬ ਅਸ ਕਹਾ ਬਹੁ ਚਿਰ ਕਾ ਹਿਤ ਲਾਇ ।
ਢੂੰਢ ਬਾਰਨੀ ਲਯਾਏ ਹਮ ਬਿਧੀਏ ਕਹਾ ਸੁਨਾਇ ।। 321 ।।

### ਚੌਪਈ

ਬਿਧੀਏ ਤਬ ਇਕ ਦਾਸ ਪਠਾਯੋ । ਰੁਪਯੇ ਦੈ ਬਹੁ ਮਾਸ ਲਿਆਯੋ ।
ਬਾਤ ਕਰਤ ਨਿਸ ਜਾਮ ਬਿਤਾਈ । ਬਿਧੀਏ ਸਭ ਕਉ ਕੈਫ ਪਿਲਾਈ ।। 322 ।।
ਕੁਲਫਦਾਰ ਪਹਰੂ ਥੇ ਜੇਤੇ ।। ਪੀਕੇ ਕੈਫ ਮਸਤ ਭਏ ਤੇਤੇ ।
ਪਰੇ ਭੂਮਿ ਸੁਧਿ ਸਕਲ ਬਿਹਾਈ । ਮਾਨਹੁ ਭੂਤ ਪ੍ਰੇਤ ਲਗਾਈ ।। 323 ।।

### ਦੋਹਰਾ

ਅਧਮ ਬਾਰਨੀ ਜਾਂਹਿ ਤੇ ਜਿਹ ਪੀਵਤ ਸੁਧ ਜਾਇ ।
ਹੋਤ ਭੂਪ ਸਮ ਪਸ਼ੂ ਕੇ ਸੂਖਮ ਅਰੀ ਤਿੰਹ ਘਾਇ ।। 324 ।।

### ਸਵੈਯਾ

ਸੰਤ ਸੁਨੋ ਤਿੰਹ ਕੀ ਬਤੀਯਾ ਜਗ ਭੂ ਪਤਿ ਹੋਇ ਬਡੇ ਅਰਿ ਜੀਤੇ ।
ਅੰਧ ਭਏ ਮਦਰਾ ਮਦ ਤੇ ਨਿਜ ਰਾਜ ਬਿਹਾਇ ਛਿਨੇ ਛਿਨ ਰੀਤੇ ।
ਗਯਾਨ ਔ ਧਯਾਨ ਸਿਯਾਨ ਬਡੋ ਨਰ ਹੋਤ ਪਸ਼ੂ ਸਮ ਬਾਰਨੀ ਪੀਤੇ ।
ਸਿੰਧ ਦਯਾ ਤਸ ਦਾਸ ਗੁਸੇ ਬਿਨ ਬੰਧਨ ਤੇ ਅਪਨੇ ਵਸ ਕੀਤੇ ।। 325 ।।
ਲੀਨ ਕਲੀਦ ਤਬੈ ਬਿਧੀਏ ਮਨ ਆਨੰਦ ਹੈ ਦਰ ਕੋ ਮੁਕਤਾਯੋ ।
ਜੀਨ ਨਿਕਾਸ ਪਵਾਇ ਤਬੈ ਦਰ ਰਾਖ ਕਲੀਦ ਬਡੋ ਸੁਖ ਪਾਯੋ ।
ਫੇਰ ਕੈ ਹਾਥ ਤਬੈ ਹੈ ਊਪਰ ਸੰਤ ਸੁਨੋ ਤਬ ਜ਼ੀਨ ਡਰਾਯੋ ।
ਬੰਦਨ ਖੋਲ ਲਗਾਮ ਦਈ ਕਰ ਜੋਰ ਤਬੈ ਗਰਿ ਅੰਚਰ ਪਾਯੋ ।। 326 ।।

### ਦੋਹਰਾ

ਹੇ ਗੁਰੂ ਕਰੋ[1] ਸਹਾਇ ਮਮ ਲੀਜੋ ਭੂਲ ਛਮਾਇ ।
ਤੁਮਰੇ ਹਯ ਤੇ ਮੈ ਚੜਹੂੰ ਅਬ ਤਕ ਕੋ ਨਾ ਚੜਾਇ ।। 327 ।।

### ਚੌਪਈ

ਕੜਾਹ[2] ਰੁਪਏ ਪਾਂਚ ਕਰਵਾਵਊਂ ਲੀਏ ਅਸੂ ਤੁਮਰੇ ਢਿਗ ਆਵਊਂ ।
ਮੋਕੋ ਕੀਜੈ ਤੁਰਤ ਸਵਾਰਾ । ਦਾਸ ਜਾਨ ਨਹਿੰ ਕਰੋ ਅਵਾਰਾ ।। 328 ।।
ਅਸ ਕਹ ਬਿਧੀਆ ਭਯੋ ਸਵਾਰ । ਕਰੀ ਛਾਲ ਰਾਵੀ ਸਿਉਂ ਪਾਰ ।
ਉਮਕਿਓ ਜਲ ਕੇ ਜੰਤ ਵਿਚਾਰੇ । ਰਹੇ ਸੋਇ ਸੁਨ ਕੇ ਮਤਵਾਰੇ ।। 328 ।।

---

[1]ਅ ਪੋਥੀ ਹੋਹਿ [2]ਅ ਪੋਥੀ ਪ੍ਰਸਾਦ

## ਦੋਹਰਾ

ਤਾਂਤੇ ਜੋ ਮਦ ਪਾਨ ਕਰੀ ਬਿਰਥਾ ਜਨਮ ਸੁ ਜਾਇ ।
ਨਿਜ ਉਧਾਰ ਕੋ ਨਾ ਕੀਯੋ ਪਰਾ ਨਰਕ ਮਹਿ ਜਾਇ ।। 330 ।।

## ਚੌਪਈ

ਇਹਿ ਬਿਧ ਅੰਧ ਦਾਸ ਸਬ ਕੈ ਕੈ । ਬਿਧੀਆ ਗਯੋ ਅਧਿਕ ਸੁਖ ਪੈ ਕੈ ।
ਅਰਧ ਨਿਸਾ ਤਬ ਗੁਰੁ ਗੁਨ ਗਾਵੈ । ਚਲਤ ਪੰਥ ਕਛੁ ਖੇਦ ਨ ਪਾਵੈ ।। 331 ।।
ਚਲਤ ਪੌਨ ਸਮ ਹੈ ਦਰਿਆਈ । ਜਲ ਥਲ ਜਾਨ ਏਕ ਸੇ ਭਾਈ ।
ਅਰਧ ਜਾਮ ਨਿਸ ਜਬੈ ਰਹਾਈ । ਭਾਈ ਰੂਪਾ ਤਹਿੰ ਜੂ ਆਈ ।। 332 ।।

## ਦੋਹਰਾ

ਦੋਇ ਕੋਸ ਜਬ ਹੀ ਰਹਾ ਉਤਰ ਅਸੂ ਪਰ ਆਇ ।
ਬਾਗ ਡੋਰ ਗਹਿ ਹਾਥ ਮਹਿੰ ਗਯੋ ਸੁ ਗੁਰ ਨਿਕਟਾਇ ।। 333 ।।

## ਸਵੈਯਾ

ਦੂਰਹੁੰ ਦੇਖ ਉਠੇ ਸੁਖ ਸਾਗਰ[1] ਜੈਸ ਹਨੂੰ ਗਿਰਿ ਰਾਮ ਦਿਖਾਯੋ ।
ਅਸੂ ਲੀਏ ਬਿਧੀਆ ਚਲ ਆਵਤ ਐਸ ਸ੍ਰੀ ਮੁਖ ਬੈਨ ਅਲਾਯੋ ।
ਦੌਰ ਤਬੈ ਗੁਰੁ ਕੇ ਪਦ ਪੰਕਜ ਆਨੰਦ ਕੈ ਬਿਧੀਆ ਲਪਟਾਯੋ ।
ਨੀਰਜ ਹਾਥ ਉਠਾਇ ਤਿਸੈ ਗੁਰੁ ਆਨੰਦ ਕੈ ਨਿਜ ਕੰਠ ਲਗਾਯੋ ।। 334 ।।
ਸੰਤ ਸੁਨੋ ਕਵਿ ਕੀ ਬਿਨਤੀ ਜਹਿੰ ਢੂੰਢਤ ਦੇਵ ਰਿਖੀ ਜਨ ਸਾਰੇ ।
ਧਯਾਨ ਧਰੈ ਸਗਲੇ ਨਿਸ ਬਾਸਰ ਅੰਤ ਨ ਜਾਹਿ ਕੋ ਪੌਨ ਨਿਹਾਰੇ ।
ਸੋ ਪ੍ਰਭੁ ਦੇਹ ਧਰੈ ਕਲ ਮਹਿੰ ਮੁਹ ਭਾਖਤ ਕੀਨ ਬਿਧੀ ਉਪਕਾਰੇ ।
ਅੰਕ ਲਗਾਇ ਨਿਹਾਲ ਕੀਯੋ ਪ੍ਰਭੁ ਦਾਸ ਕਵੀ ਕਹਿ ਸੰਕਟ ਟਾਰੇ ।। 335 ।।

## ਦੋਹਰਾ

ਕੁਸਲ ਪੂਛ ਸੀ ਗੁਰੂ ਜੀ ਬਿਧੀਏ ਕਊ ਸੁਖ ਪਾਇ ।
ਕਹਿ ਬਿਧੀਆ ਤੁਮਰੀ ਦਯਾ ਦੋਖ ਨ ਕੋ ਨਿਕਟਾਇ ।। 336 ।।

## ਚੌਪਈ

ਸ੍ਰੀ ਗੁਰੁ ਦੇਖ ਅਸਵ ਸੁਖ ਪਾਯੋ । ਜੈਸ ਸੁਨਾ ਦ੍ਰਿਗ ਤੈਸ ਦਿਖਾਯੋ ।
ਆਗੇ ਨਾਮ ਤਾਂਹਿ ਦਿਲ ਬਾਗ ।। ਜਾਨ ਭਾਈ ਗੁਰ ਧਰ ਬਡ ਭਾਗ ।।
ਸਕਲ ਦੀਵਾਨ ਜੋਧ ਤੇ ਆਦਿ । ਰੂਪ ਚੰਦ ਸੰਧੂ ਅਹਿਲਾਦਿ ।
ਕਠਿਨ ਠੌਰ ਜਿਹ ਪਹੁੰਚ ਨ ਕੋਈ । ਤਹਿ ਠਾਂ ਚੋਰੀ ਗਮ ਨਹਿ ਹੋਈ ।। 337 ।।

## ਦੋਹਰਾ

ਬਿਧੀਆ ਤਹਿਤੇ ਲਯਾਇ ਹੈ ਜਾਨ ਗੁਰੂ ਪ੍ਰਤਾਪ ।
ਮਾਨਹੁ ਮੂਰਤਿ ਮੋਹਨੀ ਦੇਖ ਅਸੂ ਹਰ ਆਪ ।। 338 ।।

---

[1]ਅ ਤੇ ੲ ਪੋਥੀ ਐਨਾ

## ਚੌਪਈ

ਸ੍ਰੀ ਗੁਰੂ ਜੇਠੇ ਹੈ ਸੌਂਪਾਇ[1] । ਕਹ ਬਿਧੀਆ ਜੋ ਸੇਵ ਕਰਾਇ ।
ਜੇਠੇ ਸੇਵਾ ਕਰੀ ਅਪਾਰਾ । ਬਿਧੀਏ ਤੇ ਦਸ ਗੁਨੀ ਸੁਧਾਰਾ ॥ 339 ॥
ਸੌਦਰ ਭੋਗ ਨਾਥ ਅਹ ਗਯੋ । ਨਿਸਾ ਨਾਥ ਧਰ ਆਨੰਦ ਅਯੋ ।
ਅਸ਼ਟ ਸੁਦੀ ਨਿਸ ਅਰਧ ਪ੍ਰਕਾਸ਼ਾ । ਭਗਤ ਸਿੰਘ ਗੁਰ ਕਰਤ ਬਿਲਾਸਾ ॥ 340 ॥

## ਦੋਹਰਾ

ਏਹ ਗਾਥਾ ਐਸੀ ਭਈ ਅਬ ਤਹਿੰ ਕੀ ਸੁਨ ਬਾਤ ।
ਭਯੋ ਭੋਰ ਤਬ ਏਕ ਨਹਿ ਹੈ ਦੇਖਯੋ ਉਤਪਾਤਿ ॥ 342 ॥

## ਚੌਪਈ

ਹਾਇ ਹਾਇ ਕਹ ਗਯੋ ਤੁਰੰਗਾ । ਦਿਲਬਾਗ ਰਾਇ ਦਿਖ ਲਾਜ ਅਨੰਗਾ ।
ਸੌਧੇ ਖਾਂ ਤਬ ਰੋਇ ਪੁਕਾਰਾ । ਸੁਨੋ ਸ਼ਾਹ ਹੈ ਕਹੀਂ ਪਧਾਰਾ ॥
ਭੂਮ ਚੋਰ ਨਹਿ ਸ਼ਾਹ ਅਲਾਯੋ । ਕਿਧੋ ਦੇਵ ਤਹਿ ਆਨ ਹਰਾਯੋ ।
ਖਰੇ ਪਾਹਰੂ ਗਮ ਨਹਿੰ ਚੋਰਾ । ਗਯੋ ਪਿਆਨ ਕਹਾਂ ਹੈ ਮੋਰਾ ॥ 443 ॥

## ਦੋਹਰਾ

ਕਸੇਰਾ ਕਰ ਪੂਛਯੋ ਤਿਸੈ ਢੂੰਢਤ ਭੇ[2] ਤਬ ਜਾਇ ।
ਆਇ ਸ਼ਾਹ ਸਿਉ ਅਸ ਕਹਾ ਘਾਹੀਂ ਕਹੀ ਸਿਧਾਇ ॥ 344 ॥

## ਚੌਪਈ

ਗਯੋ ਅਸ੍ਵ ਦਿਖ ਸੋਇ ਪਧਾਰਾ । ਸ਼ੰਕਾ ਧਰ ਜਾਨੋ ਇਹ ਵਾਰਾ ।
ਬਹੁਰ ਸ਼ਾਹ ਕਰ ਭਾਲ[3] ਲਗਾਯੋ । ਹੇ ਖੁਦਾਇ ਹੈ ਕਹਾ ਸਿਧਾਯੋ ॥ 345 ॥
ਸੌਧੇ ਖਾਂ ਕਉ ਕਹਾ ਸੁਨਾਇ । ਜੋ ਘੋੜੇ ਕਾ ਖੋਜ ਬਤਾਇ ।
ਮੁਖ ਮਾਂਗਾ ਤਾ ਕੋ ਧਨ ਦੀਜੈ । ਏਕ ਵਾਰ ਹਯ ਕਹੀਂ ਸੁਨੀਜੈ ॥ 346 ॥

## ਦੋਹਰਾ

ਆਵਤ ਭਏ ਖੋਜੀ ਤਬੈ ਖੋਜ ਨ ਨਿਕਸਾ ਕੋਇ ।
ਮਹਾਪੁਰਖੁ ਕੀ ਲੀਕ[4] ਜੋ ਕੌਨ ਲੰਘੇ ਨਰ ਹੋਇ ॥ 347 ॥

## ਚੌਪਈ

ਇਹ ਠਾਂ ਸ੍ਰੀ ਗੁਰੂ ਕਰਤ ਬਿਲਾਸ । ਦੇਖਤ ਹੈ ਕੋ ਅਤਹਿ ਹੁਲਾਸ ।
ਜੇਠੇ ਬਿਨਤਿ ਕਰੀ ਤਬ ਆਇ । ਨਿਹਾਰੀ ਦਾਣਾ ਅਸ੍ਵ ਨ ਖਾਇ ॥ 348 ॥
ਨੀਰ ਨੈਨ ਤੇ ਚਲਤ ਅਪਾਰਾ । ਦੇਖਹੁ ਆਪ ਗੁਰੂ ਕਰਤਾਰਾ ।
ਸ੍ਰੀ ਗੁਰੂ ਤਬ ਹੀ ਜਾਇ ਨਿਹਾਰਾ । ਜੇਠੇ ਜੈਸੀ ਕੀਨ ਉਚਾਰਾ ॥ 349 ॥

## ਦੋਹਰਾ

ਰਾਇ ਜੋਧ ਐਸੇ ਕਹਾ ਥਕਤ ਪੈਂਡ ਬਹੁ ਹੋਇ ।
ਦਯਾ ਸਿੰਧੁ ਕਹਿ ਥਕਤ ਨਹਿੰ ਪਯਾ ਵਿਛੋੜਾ ਜੋਇ ॥ 350 ॥

---

[1]ਅ ਪੋਥੀ ਪਕੜਾਇ [2]ਅ ਤੇ ੲ ਪੋਥੀ ਭਏ [3]ੲ ਪੋਥੀ ਮਾਥ [4]ਅ ਪੋਥੀ ਰੇਖ

### ਚੌਪਈ

ਬਿਧੀਏ ਕਹਾ ਸੁਨਹੁ ਪ੍ਰਭੁ ਸਵਾਮੀ । ਸਭ ਘਟਿ ਘਟਿ ਕੇ ਅੰਤਰਜਾਮੀ ।
ਹੈ ਗੁਲਬਾਗ ਤਹਾਂ ਬਿਬ ਜਾਨੋ । ਤਾਹਿ ਬਿਯੋਗ ਰਿਦੈ ਇਹ ਮਾਨੋ ।
ਤਾਕੋ ਮਨ ਯਾਕੇ ਮਨ ਮਾਂਹੀ । ਤਾਂਹੇ ਦਾਣਾ ਘਾਸ ਨ ਖਾਂਹੀ ।
ਸ੍ਰੀ ਗੁਰ ਸੁਨ ਹੈ ਓਰ ਨਿਹਾਰਯੋ । ਫੇਰ ਹਾਥ ਅਸ ਬੈਨ ਉਚਾਰਯੋ ॥ 351 ॥

### ਦੋਹਰਾ

ਜਾਨ ਭਾਈ ਕਰ ਚਿੰਤ ਨਹਿੰ ਤੁਮਰੋ ਭਾਈ ਆਇ ।
ਖਾਵੇ ਦਾਣਾ ਹਰਖ ਸਿਉ ਮਾਨ ਬੈਨ ਤਬ ਖਾਹਿ ॥ 352 ॥

### ਸੋਰਠਾ

ਸ੍ਰੀ ਮੁਖ ਐਸ ਅਲਾਇ ਬਿਧੀ ਚੰਦ ਤੁਮ ਜਾਇ ਕੈ ।
ਜਿਉਂ ਤਿਉਂ ਬਿਬ ਹੈ ਲਿਆਇ ਚਰਨ ਲਾਗ ਬਿਧੀਆ ਤਬੈ ॥ 353 ॥

### ਦੋਹਰਾ

ਪਾਂਚ ਗੁਰੂ ਕੋ ਨਾਮ ਲੈ ਸ੍ਰੀ ਗੁਰ ਥਾਪੀ ਦੀਨ ।
ਤਤ ਕਾਲ ਪਯਾਨਾ ਕੀਓ ਬਿਧੀ ਚੰਦ ਸੁਖ ਲੀਨ ॥ 354 ॥

### ਚੌਪਈ

ਓਰ ਲਾਹੌਰ ਬਿਧੀ ਸਸਿ[1] ਆਯੋ । ਦੇਖ ਸਭੈ ਮਨ ਬਿਸਮੈ ਪਾਯੋ ।
ਰਾਇ ਜੋਧ ਪੁਨ ਬਿਨਤਿ ਉਚਾਰੀ । ਹੇ ਗੁਰ ਇਛਾ ਪੂਰ ਹਮਾਰੀ ॥ 355 ॥
ਇਹ ਤੇ ਤੀਨ ਕੋਸ ਗ੍ਰਿਹ ਜਾਨ । ਕਾਂਗੜ ਇਹ ਤੇ ਕਰੋ ਪਯਾਨ ।
ਜਾਨ ਦਾਸ ਪਾਵਨ ਗ੍ਰਿਹ ਕੀਜੈ । ਚਰਨ ਧੂਰਿ ਮਸਤਕ ਮਮ ਦੀਜੈ ॥ 356 ॥

### ਦੋਹਰਾ

ਰਾਇ ਜੋਧ ਕੀ ਬਿਨਤਿ[2] ਸੁਨ ਦਯਾ ਸਿੰਧ ਹਰਖਾਇ ।
ਤਤਾਕਾਲ ਤਯਾਰੀ ਕਰੀ ਰੂਪ ਚੰਦ ਲਖ ਪਾਇ ॥ 357 ॥

### ਚੌਪਈ

ਸੰਧੂ ਰੂਪ ਚੰਦ ਤਬ ਆਏ । ਹਾਥ ਜੋਰ ਅਸ ਬਿਨੈ ਅਲਾਏ ।
ਹੇ ਗੁਰ ਹਮ ਭੀ ਸੰਗਿ ਸਿਧਾਵਹਿੰ । ਦਾਸਨ ਸਮ ਕਛੁ ਸੇਵ ਕਮਾਵਹਿੰ ॥ 358 ॥
ਕਹ ਗੁਰ ਰੂਪ ਚੰਦ ਸੁਨ ਲੀਜੈ । ਇਹ ਠਾਂ ਵਾਸ ਸਦਾ ਤੁਮ ਕੀਜੈ ।
ਦੇਗ ਚਲਾਇ ਗੁਰੂ ਗੁਨ ਗਾਇ । ਵਾਸ ਰਾਖੋ ਜਿਹਵਾ ਗੁਣ ਗਾਇ ॥ 359 ॥

### ਦੋਹਰਾ

ਹਮ ਕੌਤਕ ਬਹੁ ਕਰੈਗੇ ਹਮਰੇ ਪਾਸ ਨ ਆਇ ।
ਸਦਾ ਵਾਸ ਇਹ ਠਾਂ ਕਰੋ ਦੁਸ਼ਟਨ ਕੋ ਇਤ ਘਾਇ ॥ 360 ॥

---

[1] ਪੋਥੀ ਚੰਦ [2] ਪੋਥੀ ਅਰਜ

## ਚੌਪਈ

ਅਵਰ ਸਿਖ ਹਮਰੀ ਸੁਨ ਲੀਜੈ । ਕੋਇ ਮ੍ਰਿਤਕ ਕੁਲ ਰੁਦਨ ਨ ਕੀਜੈ ।
ਸਤਿਗੁਰ ਭਾਣੈ ਆਨੰਦ ਧਾਰੋ । ਸਤਿਨਾਮ ਮੁਖ ਮੰਤ੍ਰ ਉਚਾਰੋ ॥ 361 ॥
ਦਯਾ ਸਿੰਧ[1] ਕੇ ਬੈਨ ਸੁਨਾਏ । ਸਧੂ ਰੂਪ ਚੰਦ ਹਰਖਾਏ ।
ਪਰੋ ਚਰਨ ਥਾਪੀ ਗੁਰ ਦਈ । ਨਿਸਚੈ ਓਟ ਗੁਰੂ ਕੀ ਭਈ ॥ 362 ॥

## ਦੋਹਰਾ

ਰੂਪ ਚੰਦ ਮਾਤਾ ਅਈ ਸ੍ਰੀ ਗੁਰ ਕੇ ਪਗ ਲਾਗ ।
ਭਗਤ ਸਿੰਘ ਗੁਰ ਧੀਰ ਦੈ ਜਾਨ ਤਾਂਹਿ ਬਡ ਭਾਗ ॥ 363 ॥

## ਚੌਪਈ

ਦੈ ਧੀਰਜ ਗੁਰ ਕੀਯੋ ਪਯਾਨਾ । ਕਾਂਗੜ ਓਰ ਸੈਨ ਸਜ ਠਾਨਾ ।
ਹੈ ਦਰਿਆਰੀ ਸੇਵਕ ਹਾਥ । ਸੋਭਤ ਜ਼ੀਨ ਜਿਗਾ ਜਹਿ ਮਾਥ ॥ 364 ॥
ਤੀਨ ਕੋਸ ਤਤ ਛਿਨ ਪਰ ਆਏ । ਰਾਇ ਜੋਧ ਕੇ ਸਦਨ ਦਿਖਾਏ ।
ਹਰਖ ਧਾਰ ਆਈ ਤਿੰਹ ਨਾਰੀ । ਅਨਿਕ ਭੇਟ ਪਦ ਪੰਕਜ ਧਾਰੀ ॥ 365 ॥

## ਦੋਹਰਾ

ਸ੍ਰੀ ਗੁਰ ਤਹਿੰ ਡੇਰਾ ਕੀਓ ਉਤਮ ਠੋਰ ਨਿਹਾਰ ।
ਰਾਇ ਜੋਧ ਸੇਵਾ ਕਰੈ ਨਿਤ ਨੂਤਨ ਸੁਖ ਧਾਰ ॥ 366 ॥
ਇਹ ਗਾਥਾ ਐਸੇ ਭਈ ਬਿਧੀਏ ਕਹਾ ਸੁਨਾਇ ।
ਤੀਨ ਰੈਨ ਬਸ ਪੰਥ ਮੈ ਲਉ[2] ਸਹਿਰ ਨਿਕਟਾਇ ॥ 367 ॥

## ਚੌਪਈ

ਘਰੀ ਏਕ ਦਿਨ ਜਬੈ ਰਹਾਯੋ । ਕਰ ਬੰਦਨ ਗੁਰ ਧਿਆਨ ਧਰਾਯੋ ।
ਕਰਿ ਅਰਦਾਸ ਕੀਓ ਪਰਵੇਸਾ । ਗੁਰ ਕੈ ਨਾਮ ਨਹੀਂ ਦੁਖ ਲੇਸਾ ॥ 368 ॥
ਖਤ੍ਰੀ ਜਾਤ ਬਹੋੜਾ ਨਾਮਾ । ਕਰੈ ਬਜਾਜੀ ਸਿਖੀ ਧਾਮਾ ।
ਤਾਂਕੇ ਗ੍ਰਿਹ ਬਿਧੀਆ ਜਬ ਗਯੋ । ਗੁਰ ਸਿਖ ਜਾਨ ਬਡੇ ਸੁਖ ਲਯੋ ॥ 369 ॥

## ਦੋਹਰਾ

ਮਿਲੇ ਪਰਸਪਰ ਹਰਖ[3] ਸਿਉ ਆਨੰਦ ਕੁਸ਼ਲ ਅਲਾਇ ।
ਬਹੁਰੋ ਸ੍ਰੀ ਗੁਰੁ ਕੀ ਤਬੈ ਪੂਛੀ ਕੁਸਲ ਮਹਾਇ ॥ 370 ॥

## ਚੌਪਈ

ਗਰਮ ਜਲ ਕਰ ਇਸਨਾਨ ਕਰਾਈ । ਨਾਰ ਬੁਲਾਇ ਪ੍ਰੇਮ ਅਤਿ ਪਾਈ ।
ਬਿਧੀਏ ਕੇ ਪਗ ਧੋਵਨ ਲਾਗਾ । ਭਗਤ ਸਿੰਘ ਪ੍ਰੇਮੀ ਰਸ ਪਾਗਾ ॥ 371 ॥

---

[1]ਅ ਪੋਥੀ ਕ੍ਰਿਪਾਨਿਧਿ [2]ਅ ਪੋਥੀ ਲਾਹੌਰ [3]ਅ ਤੇ ੲ ਪੋਥੀ ਪ੍ਰੇਮ

ਨੀਰ ਚਰਨ ਡਾਰਿਯੋ ਨਿਜ ਸੀਸਾ । ਕੀਯੋ ਪਾਨ ਮਾਨੋ ਰਿਦ ਸੀਸਾ ।
ਧੀਰਜ ਗਯਾਨ ਸਾਂਤ ਦਮ ਨੇਮਾ । ਰਿਦੇ ਵਸਾਇ ਨਾਮ ਕਹੁ ਖੇਮਾ ॥ 372 ॥

### ਦੋਹਰਾ

ਸੁਨੋ ਸੰਤ ਰਜ ਚਰਨ ਕੀ ਬੜੇ ਭਾਗ ਮਿਲੇ ਆਇ ।
ਜੰਗਮ ਤੀਰਥ ਸੰਤ ਹੈ ਤਾਰਤ ਜਹਿੰ ਤਹਿੰ ਭਾਇ ॥ 373 ॥

### ਚੌਪਈ

ਬਾਕੀ ਜਲ ਨਾਰੀ ਕਉ ਦੀਨੋ । ਪੁਨਾ ਭਵਨ ਨਿਜ ਸੰਚਨ ਕੀਨੋ ।
ਧਾਰ ਆਨੰਦ ਬਹੋੜਾ ਐਸੇ । ਰੰਕ ਰਾਜ ਤ੍ਰਿਲੋਕੀ ਜੈਸੇ ॥ 374 ॥
ਕਰ ਭੋਜਨ ਬਿਧੀਆ ਹਰਖਾਇ । ਬਹੁਰ ਬਹੋੜੇ ਬਿਨੈ ਅਲਾਇ ।
ਜੋ ਸੇਵਾ ਮਮ ਲਾਇਕ ਹੋਈ । ਭਾਖੋ ਜਾਨ ਦਾਸ ਮੁਹਿ ਸੋਈ ॥ 375 ॥

### ਦੋਹਰਾ

ਬਿਧੀਚੰਦ ਐਸੇ ਕਹਾ ਇਹੀ ਸੇਵ ਮਮ ਆਇ ।
ਦੀਜੈ ਏਕ ਪੁਸ਼ਾਕ ਮਮ[1] ਹਿੰਦੁਸਤਾਨੀ ਲਯਾਇ ॥ 376 ॥

### ਚੌਪਈ

ਕਹੋ ਬਹੋੜਾ ਤੁਰਤ ਮੰਗਾਊਂ । ਜਿਹ ਬਿਧਿ ਤੁਮਰੀ ਆਗਿਆ ਪਾਊਂ ।
ਅਸ ਕਹਿ ਬੈਨ ਨੀਂਦ ਉਪਜਾਈ । ਜਾਗੇ ਭਯੋ ਭੋਰ[2] ਸੁਖਦਾਈ ॥ 377 ॥
ਦਰਜੀ ਬੋਲ ਪੁਸ਼ਾਕ ਬਨਾਇ । ਤਤ ਕਾਲ ਕਛ ਦੇਰ ਨ ਲਾਇ ।
ਦੋਇ ਜਾਮ ਮੈ ਭਈ ਤਿਆਰਾ । ਪੀਨ ਪਿਰਾਹਨ ਏਕ ਇਜਾਰਾ ॥ 378 ॥

### ਦੋਹਰਾ

ਧਾਰ ਪਿਰਾਹਨ ਕੰਠ ਮਹਿ ਦੀਰਘ ਲਘੁ ਲਘੁ ਜਾਨ ।
ਦੀਰਘ ਜਾਨ ਇਜਾਰ ਸੋ ਬੜੀ ਪਾਗ ਸਿਰ ਮਾਨ[3] ॥ 379 ॥

### ਸਵੈਯਾ

ਫਾਰ ਕੇ ਕੇਸ ਤਬੈ ਮਧਤੈ ਦੋਊ ਓਰ ਬੰਧਾਇ ਬੜੀ ਛਬਿ ਪਾਈ ।
ਹਾਥ ਵਿਖੇ ਸੰਗਲੀ ਧਰ ਕੈ ਸੁਭ ਦੀਰਘ ਡੀਲ ਰਹੈ ਮੁਰਝਾਈ ।
ਡਾਰ ਸ੍ਰੀ ਸਭ ਪੈ ਗੁਰੁ ਕੀ ਧਰਮਸਾਲ ਗਯੋ ਤਹਿ ਵਾਸ ਕਰਾਈ ।
ਭੋਜਨ ਕੈ ਤਹਿ ਠਾਂ ਅਹਿ ਆਠ ਨਿਵਾਸ ਕੀਓ ਗੁਰੁ ਕੇ ਗੁਨ ਗਾਈ ॥ 380 ॥

### ਦੋਹਰਾ

ਕਛੁ ਦਿਨ ਮਘਰ ਤਲ ਗਯੋ ਬਿਧੀਏ ਕੀਨ ਵਿਚਾਰ ।
ਈਹਾਂ ਆਇ ਬਹੁ ਚਿਰ ਭਏ ਕਾਰਜ ਕਰਉ ਸੁਧਾਰ ॥ 381 ॥

---

[1]ਅ ਪੋਥੀ ਮੋਹਿ [2]ੲ ਪੋਥੀ ਪ੍ਰਾਤ [3]ੲ ਪੋਥੀ ਬਾਨੁ

ਢੰਡੋਰਾ ਨਿਤ ਪ੍ਰਤਿ ਸ਼ਾਹਿ ਕਾ ਫਿਰੇ ਨਗਰ ਕੇ ਮਾਂਹਿ ।
ਜੋਇ ਸੋਧ ਕਰ ਅਸ੍ਵ ਕੀ ਚਾਰ ਲਾਖ ਦੈ ਤਾਂਹਿ ॥ 382 ॥

### ਚੌਪਈ

ਬਿਧੀ ਚੰਦ ਇਹ ਭਾਂਤ ਸੁਨਾਯੋ । ਬਡ ਅਨੰਦ ਨਿਜ ਮਨ ਮਹਿੰ ਪਾਯੋ ।
ਭੋਰ[1] ਹੇਤ ਅਸ ਬਯੋਤ ਸਵਾਰਾ । ਹਿੰਦੁਸਤਾਨੀ ਭੇਸ ਸੁਧਾਰਾ ॥ 383 ॥

### ਦੋਹਰਾ

ਲੈ ਸੰਗਲ ਨਿਜ ਹਾਥ ਮਹਿ ਚਿਤਵਤ ਕਰਤ ਵਿਚਾਰ ।
ਤੀਨ ਪਿਰਾਹਨ ਪਾਗ ਬਡ ਦੀਰਘ ਪਹਿਰ ਇਜਾਰ ॥ 384 ॥

### ਚੌਪਈ

ਧਾਇ ਧਾਇ ਆਵਹਿੰ ਨਰ ਨਾਰੀ । ਆਗੈ ਪੀਛੈ ਭੀਰ ਅਪਾਰੀ ।
ਇਹ ਬਿਧਿ ਬਹੁਤ ਭੀਰ ਪਰ ਜਾਈ । ਕਿਲੇ ਨਿਕਟ ਬਡ ਆਨੰਦ ਪਾਈ ॥ 385 ॥
ਸੋਧੇ ਖਾਂ ਕਾ ਆਯੋ ਦਾਸਾ । ਕਰ ਮਜਨ ਹੈ ਧਾਰਿ ਹੁਲਾਸਾ ।
ਦੇਖ ਭੀਰ ਤਹਿੰ ਬੈਨ ਉਚਾਰੇ । ਇਹ ਠਾਂ ਕੌਨ ਅਚੰਭਾ ਧਾਰੇ ॥ 386 ॥

### ਦੋਹਰਾ

ਆਗੇ ਹੁਇ ਤਿਹੈ ਰੂਪ ਦਿਖ ਸਨਮੁਖ ਮੁਕਰ ਧਰਾਇ ।
ਦੇਖਤ ਅਪਨੇ ਬਦਨ ਕੋ ਸੰਗਲੀ ਹਾਥ ਗਹਾਇ ॥ 387 ॥

### ਚੌਪਈ

ਕਹਾ ਦਾਸ ਕਿਆ ਕਾਜ ਕਰਾਵੋ । ਸੰਗਲੀ ਹਾਥ ਅਚੰਭ ਧਰਾਵੋ ।
ਬਿਧੀਏ ਕਹਾ ਇਛ ਮਮ ਜਾਨੋ । ਖੋਜੀ ਗਨਕ ਮੋਹਿ ਕਉ ਮਾਨੋ ॥ 388 ॥
ਕਹਾ ਦਾਸ ਹਯ ਸ਼ਾਹ ਚੁਰਾਏ । ਕਹੋ ਖੋਜ ਕਹਿੰ ਠੌਰ ਸਿਧਾਏ ।
ਬਿਧੀਏ ਦੀਨੀ ਸੰਗਲੀ ਡਾਰ । ਦੇਖੋ ਨਭ ਕੋ ਭੂਮਿ ਨਿਹਾਰ ॥ 389 ॥

### ਦੋਹਰਾ

ਜਹਾਂ ਅਸਵ ਹੈ ਸ਼ਾਹ ਕਾ ਦੇਵੋਂ ਠੌਰ ਬਤਾਇ ।
ਆਗੈ ਨਿਜ ਬਲਿ ਲਾਇਕੈ ਪਾਵਹਿੰ ਸ਼ਾਹ ਨ ਪਾਇ ॥ 390 ॥

### ਚੌਪਈ

ਸੁਨਤ ਦਾਸ ਤਬ ਤੁਰਤ ਸਿਧਾਯੋ । ਸੋਧੇ ਖਾਂ ਕਉ ਜਾਇ ਸੁਨਾਯੋ ।
ਸੋਧਾ ਗਯੋ ਸ਼ਾਹਿ ਢਿਗ ਤਬ ਹੀ । ਭਾਖੀ ਬਾਤ ਦਾਸ ਕਹੀ ਸਭ ਹੀ ॥ 391 ॥
ਸੁਨਤ ਸ਼ਾਹਿ ਅਸ ਕਹਾ ਸੁਨਾਇ । ਲਯਾਵੋ ਤਾਂਹਿ ਨਾ ਦੇਰ ਲਗਾਇ ।
ਸੋਧੇ ਖਾਂ ਤਾਂਕੋ ਲੈ ਆਯੋ । ਹਿੰਦੁਸਤਾਨੀ ਭੇਸ ਸਹਾਯੋ ॥ 392 ।

---

[1]ਅ ਪੋਥੀ ਪ੍ਰਾਤ

### ਦੋਹਰਾ

ਦਯਾ ਸਿੰਧ ਤੇ ਮੂੜ੍ਹ ਸਭ ਕੇ ਨ ਪਛਾਨੈ ਸੰਤ ।
ਜੋ ਚਾਹੈ ਸੋਈ ਕਰੈ ਗੁਰੁ ਮਾਯਾ ਬਲਵੰਤ ।। 393 ।।

### ਚੌਪਈ

ਆਇ ਸ਼ਾਹਿ ਸਿਉ ਕਹੀ ਜੁਹਾਰ । ਬਾਦਸ਼ਾਹਿ ਪਿਖ ਐਸ ਉਚਾਰ ।
ਦੇਸ ਨਾਮ ਕਹੁ ਕਾ ਹਿਤ ਆਯੋ । ਸੁਨ ਬਿਧੀਏ ਅਸ[1] ਬੈਨ ਅਲਾਯੋ ।। 394 ।।
ਸਦਨ ਮਾਲਵੇ ਗ੍ਰਿਹ ਹੈ ਜਾਨ । ਆਯੋ ਤੁਮ ਪੈ ਝਗੜਾ ਠਾਨ ।
ਖੋਜੀ ਗਨਕ ਨਾਮ ਹੈ ਮੋਰਾ । ਜਗ ਮਹਿ ਸੁਨਾ ਅਧਿਕ ਜਸ ਤੋਰਾ ।। 395 ।।

### ਦੋਹਰਾ

ਤਾਂਤੇ ਤੁਮ ਢਿਗ ਆਇਓ ਬਹੁਰੋ ਸ਼ਾਹਿ ਅਲਾਇ ।।
ਕਰ ਹੈ ਤੋਰ ਨਿਆਂਇ ਸੋ ਅਪਨੋ ਨਾਮ ਸੁਨਾਇ ।। 396 ।।

### ਚੌਪਈ

ਤੀਨ ਬੇਰ ਜਬ ਸ਼ਾਹ ਅਲਾਯੋ । ਬਿਧੀਚੰਦ ਨਿਜ ਨਾਮ ਸੁਨਾਯੋ ।
ਸੁਨਤ ਸ਼ਾਹ ਮਨ ਆਨੰਦ ਕਈ । ਪਾਂਚ ਹਜਾਰ ਮਿਮਾਨੀ[2] ਦਈ ।। 397 ।
ਬਹੁਤ ਕੀਮਤੀ ਦੇਉਂ ਪੁਸ਼ਾਕ । ਬਹੁਰੋ ਕਹੇ ਹਰਖ ਧਰ ਵਾਕ ।।
ਬਿਧੀਚੰਦ ਹੈ ਖੋਜ ਬਤਾਵਉ । ਦੇਖ ਬਿਚਾਰ ਨਾ ਗਹੁਰ ਲਗਾਵਉ ।। 398 ।।

### ਦੋਹਰਾ

ਡਾਰ ਸੰਗਰੀ ਤਾਂ ਸਮੇ ਬਿਧੀਏ ਕਹਾ ਸੁਨਾਇ ।
ਦੇਖ ਖੋਜ ਤੋਊ ਅਸਪ ਕਾ ਦੇਵਓ ਠੌਰ ਬਤਾਇ ।। 399 ।।

### ਚੌਪਈ

ਬਾਦਸ਼ਾਹਿ ਪੁਨ ਐਸ ਅਲਾਏ । ਅਸਪ ਖੋਜ ਜੇ ਭਾਖ ਸੁਨਾਏ ।
ਚਾਰ ਲਾਖ ਤੋਕਉ ਮੈ ਦੇਊਂ । ਮਨਸਬਦਾਰ ਸੁ ਅਪਨ ਕਰੇਉਂ ।। 400 ।।
ਕਰਓ [ਨਿਯਾਇ][3] ਔ ਹਮਹੂ ਤੇਰੋ । ਬਿਧੀ ਚੰਦ ਕਹਿ ਸੁਨ ਬਚ ਮੇਰੋ ।
ਇਹੀ ਦਵਾਇ ਹਮੇ ਕਉ ਦੀਜੈ । ਜਾਂ ਹਿਤ ਅਯੋ ਚੀਜ ਵਹਿ ਲੀਜੈ ।। 401 ।।

### ਦੋਹਰਾ

ਔਰ ਬਾਤ ਮੇਰੀ ਸੁਨਹੁੰ ਚਿਠੀ ਦੇਹੁ ਲਿਖਾਇ ।
ਚਾਰ ਲਾਖ ਹੈ ਖੋਜ ਕੇ ਕਿਆ ਵਸ ਨਾਂਹਿ ਦਵਾਇ ।। 402 ।।

### ਚੌਪਈ

ਚਿਠੀ ਸ਼ਾਹਿ ਤਬੈ ਲਿਖ ਦੀਨੀ । ਭਾਖਿਓ ਖੋਜ ਕਹੋ ਚਿਤ ਚੀਨੀ ।
ਗੁਰੁ ਮਾਯਾ ਜੈਸੇ ਭਰਮਾਵੈ । ਬਾਦਸ਼ਾਹ ਤਸ ਬੈਨ ਅਲਾਵੈ ।। 403 ।।

---

[1]ਅ ਪੋਥੀ ਇਮ [2]ੲ ਪੋਥੀ ਮਿਜਮਾਨੀ [3]ਅ ਪੋਥੀ ਵਿਚੋਂ

ਕਹਿ ਬਿਧੀਆ ਤਿੰਹ ਠੌਰ ਪਧਾਰਊਂ । ਜਹਾਂ ਚੋਰ ਹਿਰ ਅਸਪ ਨਿਹਾਰਊਂ ।
ਬਾਦਸ਼ਾਹ ਸੌਧੇ ਤੇ ਆਦਿ ॥ ਅਸੂ ਠੌਰ ਆਏ ਅਹਿਲਾਦਿ ॥ 404 ॥

**ਦੋਹਰਾ**

ਕਹਾ ਸ਼ਾਹ ਇਹੁ ਠੌਰ ਤੇ ਮੇਰਾ ਅਸਪ ਹਿਰਾਇ ।
ਬਿਧੀਏ ਸੂੰਘੀ ਠੌਰ ਤਬ ਆਗੇ ਪਾਛ ਤਦਾਇ ॥ 405 ॥

**ਚੌਪਈ**

ਡਾਰ ਸੰਗਰੀ ਗਨਨਾ ਗਨੀ । ਮੁਖ ਸਿਉ ਬਾਤ ਸਾਹਿ ਸਿਉ ਭਨੀ ।
ਹਉ ਗੁਰੂ ਸਿਖ ਝੂਠ ਨਹਿ ਗਾਊਂ । ਤੁਮ ਕਉ ਸਗਰੀ ਠੌਰ ਬਤਾਊਂ ॥ 406 ॥
ਏਕ ਸੰਦੇਹ ਮੋਹਿ ਮਨ ਹੋਈ । ਖਾਲੀ ਹਰਿਯੋ ਜ਼ੀਨ ਸਹਿ ਸੋਈ ।
ਕਹਾ ਸ਼ਾਹਿ ਹਿਰ ਜ਼ੀਨ ਸਮੇਤਾ । ਆਧੀ ਨਿਸਾ ਪਾਇ ਨਹਿੰ ਭੇਤਾ ॥ 407 ॥

**ਦੋਹਰਾ**

ਯਾਹਿ ਅਸ ਪਰ ਤੈਸ ਹੀ ਡਾਰੋ ਜੀਨ ਸਵਾਰ ।
ਮਾਯਾ ਵਸ ਤਿਨ ਡਾਰਿਯੋ ਸਮਝ ਨ ਭੇਤ ਗਵਾਰ ॥ 408 ॥
ਪੁਨ ਬਿਧੀਏ ਐਸੇ ਕਹਾ ਅਰਧ ਰਾਤ ਜਬ ਹੋਇ ।
ਤਬੈ ਖੋਜ ਯਹ ਭਾਸ ਹੈ ਮਿਥਯਾ ਨ ਮਾਨੋ ਕੋਇ ॥ 409 ॥

**ਚੌਪਈ**

ਕਹਾ ਸ਼ਾਹਿ ਤਾਮੈ ਬਡ ਦੇਰੀ । ਭਾਖੋ ਖੋਜ ਅਬੈ ਤੁਮ ਹੇਰੀ ।
ਬਿਧੀਏ ਕਹਾ ਰੈਨ ਅਬ ਪਾਊਂ । ਭਾਖਊਂ ਖੋਜ ਨ ਬਿਲਮ ਲਗਾਊਂ ॥ 410 ॥

**ਸ਼ਾਹੋਵਾਚ ॥ ਦੋਹਰਾ ॥**

ਅਸ੍ਵ ਹਮ ਪਾਵਹਿਂ ਨਿਸਾ ਸਵਾ ਲਾਖ ਦੇਹਿ ਤੋਹਿ ।
ਕਹਿ ਬਿਧੀਆ ਚਿਠੀ ਲਿਖੋ ਔਰ ਮਾਨ ਬਚ ਮੋਹਿ ॥ 411 ॥
ਪਾਤਸ਼ਾਹਿ ਚਿਠੀ ਦਈ ਬਿਧੀਏ ਕਹਾ ਸੁਨਾਇ ।
ਫੇਰ ਸਿਪਾਹੀ ਨਗਰ ਮੈ ਗ੍ਰਿਹ ਮਹਿ ਸਕਲ ਸਵਾਇ ॥ 412 ॥

**ਚੌਪਈ**

ਪੁਰ ਬਾਹਰ ਜਾਵੈ ਨਹਿਂ ਕੋਈ । ਮਾਰੋ ਕੁਲਫ ਸ਼ਹਿਰ ਦਰ ਜੋਈ ॥
ਪਾਤਸ਼ਾਹਿ ਨਿਜ ਦਾਸ ਪਠਾਇ । ਮਾਰ ਕੁਲਫ[1] ਸਭ ਹੀ ਦਰ ਆਇ[1] ॥ 413 ॥
ਬਿਧੀਏ ਸਭ ਕਲੀਦ ਸੰਭਾਰੀ ॥ ਪਾਤਸ਼ਾਹ ਸਿਉਂ ਬੈਨ ਉਚਾਰੀ ।
ਜਹਿ ਹੈ ਹਿਰਿਯੋ ਬੈਠ ਜਹਿਂ ਠੌਰਾ । ਬੈਠੋ ਤਹਾਂ ਮਾਨ ਬਚ ਮੋਰਾ ॥ 414 ॥

**ਦੋਹਰਾ**

ਸੰਮਨ ਬਾਗੀ ਜਾਇਕੈ ਬਾਦਸ਼ਾਹਿ ਬੈਠਾਇ ।
ਬਿਧੀਏ ਮਾਰਿਓ ਕੁਲਫ ਦਰ ਜੇਬ ਕਲੀਦੀ ਪਾਇ ॥ 415 ॥

---

[1]ਅ ਪੋਥੀ ਸਭ ਬੰਦ ਕਰਾਇ

## ਚੌਪਈ

ਸੋਧੇ ਖਾਂ ਸਬ ਨਿਜ ਨਿਜ ਧਾਂਮ । ਕੁਲਫ ਮਾਰ ਜਨ ਭਏ ਮੁਕਾਮ ।
ਮਾਨ ਸ਼ਾਹ ਡਰ ਬੋਲ ਨ ਬੈਨਾ । ਬੈਠਤ ਭਏ ਨਿਜੈ ਨਿਜ ਐਨਾ ॥ 416 ॥
ਇਤਨੇ ਮਾਝ ਨਿਸਾ ਤਬ ਆਈ । ਅਥਯੋ ਸੂਰ[1] ਬਚ ਸ਼ਾਹ ਅਲਾਈ ।
ਬਿਧੀ ਚੰਦ ਹੈ ਖੋਜ ਨਿਕਾਰੋ । ਦੇਰ ਕੌਨ ਹਿਤ ਅਬ ਤੁਮ ਧਾਰੋ ॥ 417 ॥

## ਦੋਹਰਾ

ਹਾਥ ਜੋਰ ਬਿਧੀਏ ਕਹਾ ਕੀਜੈ ਸ਼ਾਹ ਦਵਾਇ ।
ਮੋਰੇ ਮਨ ਇਹ ਇਛ ਹੈ ਦੋਨੇ ਅਸ੍ਵ ਮਿਲਾਇ ॥ 418 ॥

## ਚੌਪਈ

ਪਾਤਿਸ਼ਾਹ ਏ ਬਾਤ ਬਿਚਾਰੀ । ਏ ਭਲ ਮਾਂਗਤ ਹੋਇ ਸੁਧਾਰੀ ।
ਬਿਧੀਏ ਕਹਾ ਨਿਸਾ ਅਹਿ ਕੀਨੀ । ਸੁਨੋ ਸ਼ਾਹ ਹਮ ਨੈਨੀ[2] ਚੀਨੀ ॥ 419 ॥
ਕਰੋ ਸੈਨ ਕਛੁ ਖੋਜ ਨਿਕਾਰਉ । ਤਬ ਤੇ ਕਉ ਹਉ ਪ੍ਰਗਟ ਉਚਾਰਓ ।
ਬਿਧੀ ਚੰਦ ਕੀਨੋ ਕਛੁ ਸੈਨਾ । ਧਾਰ ਰਿਦੈ ਸ੍ਰੀ ਸਤਿਗੁਰ ਐਨਾ ॥ 420 ॥

## ਦੋਹਰਾ

ਦੋਇ ਜਾਮ ਨਿਸ ਜਬ ਗਈ ਬਿਧੀਏ ਬੈਨ[3] ਉਚਾਰ ।
ਜਾਗ ਸ਼ਾਹਿ ਕਹਾ ਨੀਂਦ ਹੈ ਜਿਹ ਦੁਖ ਵਿਰਹਿ ਅਪਾਰ ॥ 421 ॥

## ਚੌਪਈ

ਬਿਧੀਏ ਕਹਾ ਕੂਕ ਸੁਨ ਲੀਜੈ । ਪਾਛੈ ਦੋਸ ਨ ਹਮ ਕਉ ਦੀਜੈ ।
ਖੋਜ ਨਿਕਾਸਨ ਕਾਮ ਹਮਾਰਾ । ਪਾਛੈ ਤੁਮ ਸਿਉ ਬਚਨ ਉਚਾਰਾ ॥ 422 ॥
ਹਉ ਅਬ ਦੇਖਾ ਖੋਜ ਬਨਾਇ । ਜਹਾ ਅਸਪ[4] ਲੈ ਚੋਰ ਸਿਧਾਇ ।
ਕਹਾ ਸ਼ਾਹਿ ਸੋਧੇ ਕੋ ਬੈਨਾ । ਨਿਕਸਿਯੋ ਖੋਜ ਸੁਨੋ ਧਰ ਚੈਨਾ ॥ 423 ॥

## ਬਿਧੀਚੰਦ ਵਾਚ ਦੋਹਰਾ

ਸੁਨੋ ਸ਼ਾਹ ਬਚ ਸਤਿ ਏ [ਅਸ੍ਵ][5] ਚੋਰ ਮੁਹਿ ਜਾਨ ॥
ਹੁਇ ਘਾਈ ਪਾਛੇ ਲੀਓ ਖੋਜੀ ਬਨ ਅਬ ਮਾਨ ॥ 424 ॥

## ਚੌਪਈ

ਸੁਨੋ ਚੋਰ ਇਹੁ ਅਸ੍ਵ ਤੁਮਾਰਾ । ਭਾਈ ਰੂਪਾ ਨਗਰ ਅਪਾਰਾ ।
ਹਰਿ ਗੋਵਿੰਦ ਗੁਰ ਤਹਾਂ ਮੁਰਾਰਾ । ਮਾਲਵੇ ਮਧ ਸੁਨੋ ਨਿਰਧਾਰਾ ॥ 425 ॥
ਅਵਲ ਘੋੜਾ ਤਿਹ ਢਿਗ ਜਾਨੋ । ਤਾਂਹਿ ਚੋਰ ਮੋਕਉ ਪਹਿਚਾਨੋ ।
ਹੋਇ ਖੋਜੀ ਇਹ ਘੋੜਾ ਲੀਨੋ । ਡਾਰ ਜੀਨ ਤੁਮ ਮੋਕਉ ਦੀਨੋ ॥ 426 ॥

---

[1]ਏ ਪੋਥੀ ਦਿਨਪਤਿ [2]ਅ ਪੋਥੀ ਆਖਿਨ [3]ਅ ਪੋਥੀ ਬਚਨ [4]ਅ ਤੇ ਏ ਪੋਥੀ ਅਸ੍ਵ [5]ਅ ਪੋਥੀ ਵਿਚੋਂ*

**ਦੋਹਰਾ**

ਔਰ ਬਾਤ ਮੇਰੀ ਸੁਨੋ ਚੋਰੀ ਲੀਓ ਨ ਕੋਇ ।
ਮਮ ਲਹਿਣੇ ਮਹਿ ਹੈ ਲਏ ਗਿਣ ਲੇਖਾ ਮਮ ਜੋਇ ॥ 427 ॥

**ਚੌਪਈ**

ਹਜਾਰ ਬਤੀਸ ਨੌਕਰੀ ਕੇਰੇ । ਔਰ ਪਰਾਣ ਬਖਸ਼ ਤੁਮ ਹੇਰੇ ।
ਪਾਂਚ ਹਜ਼ਾਰ ਮਿਜਮਾਨੀ ਜਾਨੋ । ਅੰਬਰ ਏਕ ਲਾਖ ਪਹਿਚਾਨੋ ॥ 428 ॥
ਚਾਰ ਲਾਖ ਹੈ ਖੋਜ ਨਿਕਾਰੇ । ਸਵਾ ਲਾਖ ਅਹਿ ਨਿਸਾ ਸਵਾਰੇ ।
ਸਾਢੇ ਛੇ ਲਾਖ ਬਢ ਹੋਈ । ਹੈ ਬਿਬ ਜੀਨ ਪਾਂਚ ਕੇ ਜੋਈ ॥ 429 ॥

**ਦੋਹਰਾ**

ਪਾਂਚ ਲਾਖ ਪਹੁਚੇ ਹਮੇ ਜੀਨ ਅਸ੍ਵ ਜੁਤ ਆਨ ।
ਡੇਢ ਲਾਖ ਉਪਰ ਰਹੇ ਤੋ ਪਹਿ ਮੋਰ ਅਮਾਨ ॥ 430 ॥

**ਚੌਪਈ**

ਹੋਇ ਅਰਿਣੀ ਈਹਾਂ ਜੇ ਦੀਜੈ । ਨਹਿ ਦਰਗਾਹ ਜਾਹਿ ਹਮ ਲੀਜੈ ।
ਅਸ[1] ਕਹ ਸ੍ਰੀ ਗੁਰ ਕੀਓ ਧਿਆਨਾ । ਮਾਨ ਕੜਾਹ ਪਾਂਚ ਹਰਖਾਨਾ ॥ 431 ॥
ਕਰ ਅਰਦਾਸ ਬੰਦਨਾ ਧਾਰ । ਬਿਧੀਆ ਤਤ ਛਿੰਨ ਭਯੋ ਸਵਾਰ ।
ਕਹਾ ਸ਼ਾਹਿ ਸੌਂਧਾ ਗਹਿ ਲੀਜੈ । ਇਹੀ ਚੋਰ ਤੁਮ ਜਾਨ ਨ ਦੀਜੈ ॥ 432 ॥

**ਦੋਹਰਾ**

ਕਹਿ ਸੌਂਧਾ ਤਾਲਾ ਦੀਓ ਵਸਿ ਨਹਿ ਮੋਰ ਚਲਾਇ ।
ਰਾਵੀ ਮਾਹਿ ਕੁਜੀਆਂ ਡਾਰੀ ਬਿਧੀਏ ਕਹਾ ਸੁਨਾਇ ॥ 433 ॥

**ਚੌਪਈ**

ਸੀਘਰ ਮਿਲਨ ਚਾਹਿ ਜਿਹੰ ਹੋਈ । ਕਾਢ ਕਲੀਦ ਯਾਹਿ ਤੇ ਸੋਈ ।
ਅਸ ਕਹਿ ਘੋੜਾ ਤੁਰਤ ਟਪਾਯੋ । ਰਾਵੀ ਜਲ ਥਲ ਸਮ ਨਿਕਸਾਯੋ ॥ 434 ॥
ਚਲਤ ਪੰਥ ਗੁਰ ਬਾਣੀ ਗਾਵੈ । ਧੰਨ ਧੰਨ ਸ੍ਰੀ ਗੁਰਹਿ ਅਲਾਵੈ ।
ਘਰੀ ਦੋਇ ਦਿਨ ਜਬੈ ਰਹਾਯੋ । ਭਾਈ ਰੂਪਾ ਲਾਂਘਤਿ ਆਯੋ ॥ 435 ॥

**ਦੋਹਰਾ**

ਕਾਂਗੜ ਮਾਹਿ ਸ੍ਰੀ ਗੁਰ ਸੁਨੇ ਉਤਰ ਅਸ੍ਵ ਤਬ ਆਇ ।
ਗਹੀ ਬਾਗ ਨਿਜ ਹਾਥ ਮਹਿ ਪ੍ਰੇਮ[2] ਨ ਰਿਦੈ ਸਮਾਇ ॥ 436 ॥

**ਚੌਪਈ**

ਆਗੇ ਗੁਰ ਕੀਓ ਪਿਆਨ । ਬੈਠ ਸਾਹਿਬ ਲਾਇ ਦੀਵਾਨ ।
ਰਾਗ ਰੰਗ ਹੋਵਤ ਹੈ ਭਾਰੀ । ਜਹਿੰ ਦਰਸ਼ਨ ਫਲ ਪਯੇ ਚਾਰੀ ॥ 437 ॥

---

[1]ਅ ਤੇ ੲ ਪੋਥੀ ਇਮ [2]ਅ ਪੋਥੀ ਪ੍ਰੀਤਿ

ਬਿਧੀ ਚੰਦ ਕਉ ਆਵਤ ਦੇਖਾ । ਅਸ੍ਰੂੰ ਯੁਤਿ ਧਰ ਹਰਖ ਅਲੇਖਾ ।
ਉਠੇ ਅਗ੍ਰ ਹੁਇ ਆਨੰਦ ਪਾਇ । ਦੌਰ[1] ਬਿਧੀ ਗੁਰ ਪਗ ਲਪਟਾਇ ॥ 438 ॥

**ਦੋਹਰਾ**

ਪਦ ਪੰਕਜ ਦੁਇ ਹਾਥ ਮੈ ਸ੍ਰੀ ਗੁਰ ਲੀਓ ਉਠਾਇ ।
ਬਿਧੀ ਚੰਦ ਨਿਜ ਅੰਕ ਸਿਉ ਸਤਿਗੁਰ ਲੀਓ ਲਗਾਇ ॥ 439 ॥

**ਸਵੈਯਾ**

ਭਾਵ ਇਹੈ ਕਬਿ ਜਾਨ ਲੀਓ ਤਬ ਏਕ ਹੀ ਰੂਪ ਦੋਈ ਦ੍ਰਿਸ਼ਟਾਏ ।
ਮਨੋ ਆਤਮ ਸੌ ਪ੍ਰਮਾਤਮ ਭੇਦ ਬਿਹਾਇ ਮਿਲੇ ਅਤਿ ਹੀ ਹਰਖਾਏ ।
ਪ੍ਰੇਮ ਸਯਾਨ ਤਜੈ ਸਗਰੀ ਪਿਖ ਰਾਮ ਹਨੂੰ ਜਸ ਅੰਕ ਧਰਾਏ ।
ਤੋਹਿ ਰਿਣੀ ਗੁਰ ਬੈਨ ਕਹੈ ਉਪਕਾਰ ਕੀਓ ਪਰ ਮੋਹਿ ਮਹਾਏ ॥ 440 ॥

**ਦੋਹਰਾ**

ਬਿਧੀ ਚੰਦ ਜੋ ਇਛ ਤੈ[2] ਮਾਂਗੋ ਸੋ ਇਹੁ ਵਾਰ ।
ਕਹ ਬਿਧੀਆ ਤੁਮਰੀ ਮਯਾ ਇਛ ਪੂਰ ਕਰਤਾਰ ॥ 441 ॥

**ਚੌਪਈ**

ਤੈ ਦਰਸ਼ਨ ਸਭ ਇਛ ਬਿਹਾਈ । ਜਗ ਮੈ ਚਾਹ ਬਡੀ ਦੁਖ ਦਾਈ ।
ਏ ਸੁਨਿ ਸ੍ਰੀ ਗੁਰ ਆਨੰਦ ਪਾਯੋ । ਬਹੁਰ ਤਾਂਹਿ ਨਿਜ ਅੰਕ ਲਗਾਯੋ ॥ 442 ॥

**ਦੋਹਰਾ**

ਰਾਇ ਜੋਧ ਬਿਧੀਆ ਮਿਲੇ ਜੇਠਾ ਬਹੁਰ ਮਿਲਾਇ ।
ਕੁਸਲ ਪੂਛ ਮਿਲ ਪ੍ਰੇਮ[3] ਸਿਉ ਆਨੰਦ ਕੁਸਲ ਅਲਾਇ ॥ 443 ॥
ਸ੍ਰੀ ਗੁਰ ਦੋਨੋ ਅਸ੍ਰੂ ਦਿਖ ਬਡ[4] ਸੁਖ ਅਸ੍ਰੈ ਪਾਇ ।
ਤਬ ਬੂਝੀ ਗਾਥਾ ਗੁਰੂ ਦੁਤੀ ਕੈਸ ਹੈ ਪਾਇ ॥ 444 ॥

**ਬਿਧੀਆਉਬਾਚ ॥ ਚੌਪਈ ॥**

ਤੁਮ ਸਭ ਜਾਨਤ ਹੋਇ ਅਜਾਨ । ਪੂਛਤ ਹੋ ਗੁਰ ਮਯਾ[5] ਨਿਧਾਨ ।
ਤੁਛ ਜੀਵ ਹਉਂ ਅਗ੍ਰ ਤੁਮਾਰੈ । ਕਰਹੁ ਛਿਮਾਇ ਧਾਰ ਸੁਖ ਧਾਰੇ ॥ 445 ॥

**ਦੋਹਰਾ**

ਚੋਰੀ ਲੀਏ ਨ ਅਸਪ ਹਮ ਨਿਜ ਬਲ ਲਹਿਣੇ ਲਾਇ ।
ਡੇਢ ਲਾਖ ਬਾਕੀ ਰਹਾ ਆਯੋ ਤਾਂਹਿ ਸੁਨਾਇ ॥ 446 ॥

**ਚੌਪਈ**

ਨਿਜ ਗਾਥਾ ਕਹਿ ਸਕਲ ਸੁਨਾਈ । ਘਾਹੀ ਖੋਜੀ ਜਿੰਹ ਬਿਧਿ ਭਾਈ ।
ਐਸੇ ਕਹਿ ਗੁਰ ਚਰਨਨ ਪਰਾ । ਤਬ ਸਤਿਗੁਰ ਮਨ ਆਨੰਦ ਧਰਾ ॥ 447 ॥

---

[1]ੲ ਪੋਥੀ ਭਾਗ [2]ੲ ਪੋਥੀ ਤੋਹਿ [3]ਅ ਪੋਥੀ ਪ੍ਰੀਤਿ [4]ੲ ਪੋਥੀ ਬਹੁ [5]ਅ ਪੋਥੀ ਕ੍ਰਿਪਾ

ਬਿਧੀਏ ਕਰੀ ਮੰਨਨ ਥੀ ਜੋਈ। ਕੜਾਹ[1] ਕਰਾਯੋ ਤਤ ਛਿਨ ਸੋਈ।
ਦਯਾਸਿੰਧ ਬਹੁਰੋ ਫੁਰਮਾਯੋ। ਏਕ ਸਹਸ੍ਰ ਕੜਾਹ ਕਰਾਯੋ ॥ 448 ॥

**ਦੋਹਰਾ**

ਨਗਰ ਲੋਕ ਚਲ ਦੂਰ ਤੇ ਆਵਤ ਗੁਰ ਨਿਅਟਾਇ।
ਲੈ ਕੜਾਹ[1] ਦਰਸ਼ਨ ਕਰਹਿੰ ਜਾਤ ਗੁਰੂ ਗੁਨ ਗਾਇ ॥ 449 ॥
ਦਯਾਸਿੰਧ ਆਨੰਦ ਯੁਤ ਤਬ ਬਿਧੀਆ ਕਹ ਬੈਨ।
ਹੇ ਪ੍ਰਭ ਆਵਤ ਹੈ ਅਰੀ ਕਰੋ ਜਤਨ ਹਤ ਐਨ ॥ 450 ॥
ਜਬੈ ਜੁਧ ਤੁਮਰਾ ਪਰੈ ਲਰੈਂ ਕਾਹਿ ਕੀ ਓਟ।
ਕਠਿਨ ਜੁਧ ਕੇ ਥਾਨ ਕੋ ਇਕੇ ਕਠਿਨ ਕੋ ਕੋਟ ॥ 451 ॥

**ਜੋਧਰਾਇਓਵਾਚ ॥ ਚੌਪਈ ॥**

ਹੇ ਗੁਰ ਕਿਲਾ ਕਠਿਨ ਨਹ ਕੋਈ। ਕਾਹੂੰ ਕੇ ਸੰਗਿ ਜਤਨ ਧਰੋਈ।
ਅਧਿਕ ਉਜਾੜ ਆਬ ਜਹਿੰ ਹੇਰਾ। ਕਰਤ ਮੁਕਾਮ ਆਬ ਜਿਉ ਘੇਰਾ ॥ 452 ॥
ਹੋਇ ਤ੍ਰਿਖਾਤਰ ਭਾਜਤ ਬੈਰੀ। ਲੇਤ ਲੂਟ ਹਮ ਤਜ ਤਿੰਹ ਦੇਰੀ।
ਸ੍ਰੀ ਗੁਰ ਕਹਾ ਠੌਰ ਅਸ ਕੋਈ। ਮੋਕਉ ਕਹੋ ਬਿਲਮ[2] ਤਜ ਸੋਈ ॥ 453 ॥

**ਦੋਹਰਾ**

ਰਾਇ ਜੋਧ ਬਹੁਰੋ ਕਹਾ ਲਰਹਹਿੰ ਮਧ ਮਰਾੜ।
ਬਹੁ ਉਜਾੜ ਮਧ ਨੀਰ ਹੈ ਸੁਨਹੁ ਗਰੀਬ ਨਿਵਾਜ ॥ 454 ॥

**ਚੌਪਈ**

ਇਹ ਤੇ ਕੋਸ ਦਿਸਾ ਪਹਿਚਾਨੋ। ਅਤਿ ਸੁਦਰ ਵਹੁ ਜਾਨ ਟਿਕਾਨੋ।
ਨਿਸਾ ਜਾਮ ਦੁਇ ਬਾਤਨ ਗਈ। ਕਛ ਕੁ ਕਾਲ ਨਿੰਦ੍ਰਾ ਮ੍ਰਿਗ ਲਹੀ ॥ 455 ॥

**ਦੋਹਰਾ**

ਰਾਇ ਜੋਧ ਸੈਨਾ ਲਈ ਅਪਨੀ ਏਕ ਹਜਾਰ।
ਸਹਸ ਤੀਨ ਸ੍ਰੀ ਗੁਰੂ ਜੀ ਤਤ ਛਿਨ ਭਏ ਤਿਆਰ ॥ 456 ॥

**ਚੌਪਈ**

ਬਿਧੀਆ ਅਸ੍ਵ ਸੁਹੇਲਾ ਲਯਾਯੋ। ਤਹਿੰ ਊਪਰ ਅਤਿ ਜੀਨ ਸੁ ਪਾਯੋ[3]।
ਸਾਜ ਅਸਵ ਲਯਾਏ ਤਿੰਹ ਵਾਰਾ। ਕਰ ਬੰਦਨ ਗੁਰ ਭਏ ਸਵਾਰਾ ॥ 457 ॥
ਅਰਧ ਜਾਮ ਨਿਸ ਜਬੈ ਰਹਾਈ। ਕੋਤਲ ਅਧਿਕ ਜਾਹਿ ਦੌਰਾਈ।
ਜਾਨ ਭਾਈ ਤਾ ਮੈ ਅਸ੍ਵ ਰਾਜੈ। ਹੰਸਨ ਮੈ ਖਗ ਰਾਜ ਬਿਰਾਜੈ ॥ 458 ॥

**ਦੋਹਰਾ**

ਬਿਧੀਆ ਜੇਠਾ ਹੈ ਚੜੇ ਲੀਨ ਸੈਨ ਸੁਖ ਪਾਇ।
ਹੈ ਸਵਾਰ ਸੋਹਤ ਗੁਰੂ ਦਾਸ ਕਵੀ ਬਲਿ ਜਾਇ ॥ 459 ॥

---

[1]ਅ ਪੋਥੀ ਪ੍ਰਸਾਦ [2]ਅ ਪੋਥੀ ਬਿਲੰਬ [3]ੲ ਪੋਥੀ ਸੁਹਾਯੋ

ਬਹੁ ਉਪਮਾ ਗੁਰ ਅਸਵ ਕੀ ਕੈਸੇ ਕਹਹੂੰ ਅਪਾਰ ।
ਹਰ ਬਾਹਨ ਲਾਜਤ ਰਿਦੈ ਮਨ ਤੇ ਬੇਗ ਸੁਧਾਰ ॥ 460 ॥

## ਚੌਪਈ

ਕਰਤ ਨਿਰਤ ਜਲ ਥਲ ਇਕ ਜਾਨੈ । ਮਨ ਸਾਰਤ ਹੈ ਤੁਰਤ ਪਛਾਨੈ ।
ਕਰਤ ਬਿਚਾਰ ਜੁਧ ਹਿਤ ਸਵਾਮੀ । ਅਰਧ ਜਾਮ ਦਿਨ ਚੜ੍ਹਿਯੋ ਸੁ ਜਾਮੀ ॥461॥
ਰਾਇ ਜੋਧ ਅਸ ਬੈਨ ਅਲਾਯੋ । ਵਹੁ ਮਰਾਝ ਲਹਿ ਰਾਵ ਸੁਭਾਯੋ ।
ਉਜਾੜ ਗਿਰਦ ਯਾਂਕੇ ਹੈ ਭਾਰੀ । ਕਾਚੋ ਤਾਲ ਭਰਾ ਅਤਿ ਬਾਰੀ ॥ 462 ॥

## ਦੋਹਰਾ

ਸੋਨੋ ਸੰਤ ਸੂਦਨ ਕਹੀ ਗੁਰ ਕੀ ਕਥਾ[1] ਸੁਧਾਰ ।
ਤੁਰਕ ਗਾਥ ਆਗੇ ਸੁਨੋ ਜਿਹ ਬਿਧ ਕਰੀ ਪੁਕਾਰ ॥ 463 ॥

## ਚੌਪਈ

ਜਬ ਬਿਧੀਆ ਲੈ ਅਸਪ[2] ਸਿਧਾਯੋ । ਪਾਛੇ ਸ਼ਾਹਿ ਬਡੋ ਦੁਖ ਪਾਯੋ ।
ਕੂਕ ਕਰੀ ਸਬਿ ਤਾਹਿ ਪੁਕਾਰੇ । ਮਾਨੋ ਪਿੰਜਰੇ ਮਾਹਿ ਸੁ ਡਾਰੇ ॥ 464 ॥
ਔਰ ਭਾਵ ਕਵਿ ਕਹਤ ਕਲੋਲੈ । ਰਾਖੋ ਕ੍ਰਿਖੀ ਮਨੈ ਪਰ ਓਲੈ ।
ਪਾਤਿਸ਼ਾਹ ਅਤਿਸੈ ਰਿਸ ਪਾਵੈ । ਅਧਰ ਪੀਰ ਵਸ ਨਾਹਿ ਚਲਾਵੈ ॥ 465 ॥

## ਦੋਹਰਾ

ਸੰਧਾ ਤਾਕ ਕਊ ਫੇਰ ਕੈ ਨਿਕਸਯੋ ਅਤਿ ਬਲ ਲਾਇ ।
ਤਾਲੇ ਤੋਰੇ ਸਭਨ ਕੇ ਮਾਂਨਹੁ ਬੰਦਿ ਛੁਰਾਇ[3] ॥ 466 ॥

## ਚੌਪਈ

ਸੰਮਨ ਕਾ ਫੋਰਿਓ ਤਬ ਤਾਲਾ । ਦੇਖਿਓ ਭੀਤਰ ਸ਼ਾਹਿ ਬਿਹਾਲਾ ।
ਸੋਧੇ ਤਤ ਛਿਨ ਦਾਸ ਪਠਾਏ । ਤਾਲੇ ਸ਼ਹਿਰ ਸਭੇ ਮੁਕਤਾਏ ॥ 467 ॥
ਕਿਨ ਕੌ ਦੀਨੀ ਆਗ ਲਗਾਇ । ਕੋਊ ਢਾਹਿ ਦਰ ਬਾਹਰ ਆਇ ।
ਭਯੋ ਅਚੰਭਾ ਪੁਰ ਮਹਿ ਭਾਰੀ । ਅਸ ਕੌਤਕ ਨਹਿ ਅਗ੍ਰ ਨਿਹਾਰੀ ॥ 468 ॥

## ਦੋਹਰਾ

ਇਹ ਬਿਧਿ ਨਿਸਾ ਬਿਹਾਇ ਸਭ ਭੋਰ ਭਯੋ ਰਵਿ ਆਇ ।
ਦਿਵਾਨ ਦਫਤਰੀ ਸਭ ਅਏ ਪਾਤਿਸ਼ਾਹ ਨਿਕਟਾਇ ॥ 469 ॥

## ਸਵੈਯਾ

ਖਾਨ ਵਜੀਰ ਆਯੋ ਧਰ ਧੀਰ ਮੁਸਾਹਿਬ ਔਰ ਸਭੈ ਚਲ ਆਏ ।
ਸਾਹਿ ਬਿਹਾਲ ਭਯੋ ਤਬ ਹੀ ਰਿਸ ਪਾਇਕੈ ਬੈਨ ਕਹੈ ਇਹ ਭਾਏ ।

---

[1]ਅ ਤੇ ੲ ਪੋਥੀ, ਗਾਥ [2]ਅ ਪੋਥੀ ਅਸ੍ਵ [3]ੲ ਪੋਥੀ ਛਡਾਇ

ਦੇਖਤ ਤੋਹਿ ਗਯੋ ਅਸ੍ਰ ਰੇ ਫਿਰ ਭਾਖ ਸਭੇ ਤੁਮ ਆਪ ਗਵਾਏ ।
ਅਵਲ ਚੋਰ ਕੈ ਅਸਵ ਲੀਓ ਬਿਬ ਜੀਨ ਡਰਾਇ ਤਿਨੈ ਤੁਮ ਦਾਏ ।। 470 ।।
ਸ਼ਾਹਿ ਸੋ ਔਰ ਕਹੀ ਬਤੀਆ ਹਮ ਚੋਰ ਨਹੀਂ ਅਸ੍ਰ ਨੈਨ ਨਿਹਾਰਾ ।
ਅਸ੍ਰ ਲੀਏ ਬਿਬ ਜੀਨ ਸਮੇਤ ਰਿਣੀ ਕਰਕੈ ਨਿਜ ਪੰਥ ਪਧਾਰਾ ।
ਦੇਰ ਤਿਆਗ ਚਲੋਂ ਅਬ ਹੀ ਨਿਜ ਹਾਥ ਹਨੋ ਫਰਕੈ ਅਸ ਧਾਰਾ ।
ਮੋਹਿ ਅਰੀ ਗੁਰੂ ਚੋਰ ਬਡੋ ਸਭ ਸੈਨ ਚਲੈ ਜਿਤਨੀ ਇਹੁ ਵਾਰਾ ।। 471 ।।

### ਦੋਹਰਾ

ਸ਼ਾਹਿਜਹਾਂ[1] ਕੀਨਾ ਤਬੈ ਕ੍ਰੋਧ ਅਧਿਕ ਖੁਨਸਾਇ ।
ਹੋਇ ਤਯਾਰ ਚਾਹਤ ਚਲਾ ਦਿਖ ਵਜੀਰ ਬਿਸਮਾਇ ।। 472 ।।

### ਚੌਪਈ

ਖਾ ਵਜੀਰ ਇਹ ਬਾਤ ਵਿਚਾਰੀ । ਇਹ ਕੇ ਹਮਹੂੰ ਹੈਂ ਸੁਖਧਾਰੀ ।
ਜੇ ਕਰ ਪਿਆਨ ਗੁਰੂ ਪਰ ਜਾਵਹਿ । ਨਿਸਚੈ ਜੀਤ ਨ ਤਿੰਹ ਤੇ ਪਾਵਹਿ ।। 473 ।।
ਜਾਤੇ ਸ਼ਾਹਿ ਆਪ ਨਹਿੰ ਜਾਈ । ਕਰਊਂ ਜਤਨ ਕੋ ਬਯੋਂਤ ਬਨਾਈ ।
ਐਸੇ ਮਨ ਮੈ ਕੀਨ ਵਿਚਾਰਾ । ਖਾਂ ਵਜੀਰ ਅਸ ਮੁਖਹੁ ਉਚਾਰਾ ।। 474 ।।

### ਦੋਹਰਾ

ਸੁਨੋ ਸ਼ਾਹਿ ਬਿਨਤੀ ਕਰਊਂ ਤੁਮ ਕਤ ਹੋਤ ਤਯਾਰ ।
ਅਲਪ ਗੁਰੂ ਕੀ ਸੈਨ ਹੈ ਨਹਿੰ ਕੋਊ ਕਿਲਾ ਨਿਹਾਰ ।। 475 ।।
ਹੋਵਤ ਸੈਨ ਨ ਜਾਇ ਤੁਮ ਕਾਬਲ ਬਲੀ ਸੁ ਬੀਰ ।
ਦੀਜੈ ਆਇਸ[2] ਪਿਆਨ ਕਰ ਸੁਨ ਬਚ ਐਸ ਵਜ਼ੀਰ ।। 476 ।।
ਨਗਰ ਤੇਗ ਬੀੜਾ ਰਖਾ ਪਾਤਿਸ਼ਾਹ ਕਹਿ ਐਸ ।
ਸੂਰਬੀਰ ਮਮ ਮੀਤ ਸੋ ਯਾਹ ਲਏ ਕਰ ਨੈਸ ।। 477 ।।

### ਸਵੈਯਾ

ਐਸ ਸੁਨਾਇ ਰਿਸਾਇ ਕਹਿਯੋ ਉਠ ਠਾਢ ਭਯੋ ਮਨ ਮੈ ਖੁਨਸਾਈ ।
ਬੇਗ ਲਲਾ[3] ਕਹਿ ਨਾਮ ਤਿਸੈ ਜਗ ਕਾਬਲ ਜਾਨ ਤਿਸੈ ਠਕੁਰਾਈ ।
ਬੀੜਾ ਉਠਾਇ ਸੁ ਚਾਇ ਲੀਓ ਅਸ ਸ਼ਾਹ ਸਿਉ ਬੈਨ ਕਹੇ ਬਲ ਪਾਈ ।
ਸੈਨ ਹਤੋਂ ਗੁਰ ਕੀ ਸਗਰੀ ਤਿੰਹ ਬਾਂਧ ਕੈ ਅਸ੍ਰ ਸਮੇਤ ਲਿਆਈ ।। 478 ।।

### ਦੋਹਰਾ

ਸਿਰੋਪਾਇ ਤਾਂਕੋ ਦੀਓ ਸੁਨਤ ਸ਼ਾਹਿ ਹਰਖਾਇ ।
ਕਹਾ ਬੇਗ ਜਾਵੋ ਬਲੀ ਅਤਿ ਨਾ ਕਰੀ ਪਰਾਇ ।। 479 ।।

---

[1]ਅ ਪੋਥੀ ਪਾਤਿਸਾਹਿ [2]ਅ ਪੋਥੀ ਆਗਯਾ [3]ੲ ਪੋਥੀ ਲਲਾਬੇਗ

## ਚੌਪਈ

ਚਾਰ ਬੀਰ ਤਿੰਹ ਸੰਗ ਉਠਾਏ । ਕੰਬਰ ਬੇਗ ਭ੍ਰਾਤ ਤਹਿ ਭਾਏ ।
ਦੁਇ ਸੁਤ ਕਾਸਮ ਸਮਸ ਮਾਨੋ । ਕਾਬਲ ਬੇਗ ਭਾਨਜਾ ਜਾਨੋ ॥ 480 ॥

## ਦੋਹਰਾ

ਲਲਾ ਬੇਗ ਸਿਰਦਾਰ ਤਹਿੰ ਚਲੋ ਦਲੰ ਲੈ ਜਾਨ ।
ਪੰਦਰ ਬੀਸ ਸਹਸ੍ਰ ਤਬ ਬਜੇ ਨਗਾਰੇ ਆਨ ॥ 481 ॥
ਬਹੁਰ ਸਾਹ ਐਸੇ ਕਹਾ ਮਗ ਮੈ ਦੇਰ ਨ ਲਾਇ ।
ਗੁਰੂ ਸੈਨ ਹਤਿ ਪਕਰ ਤਹਿ ਹੈ ਜੁਤ ਮਮ[1] ਢਿਗ ਲਿਆਇ ॥ 482 ॥

## ਚੌਪਈ

ਸੁਨਤਿ ਐਸ ਰਿਸ ਸਿਉਂ ਕਰਿ ਪਿਆਨਾ । ਬਕੈ ਮਾਰ ਕਰ ਮਦਰਾ ਪਾਨਾ ।
ਰਹਾ ਜਾਮ ਦਿਨ ਜਬੈ ਪਧਾਰੇ । ਪੀ ਮਦਰਾ ਹੋਏ ਮਤਵਾਰੇ ॥ 483 ॥
ਅਰਧ ਨਿਸਾ ਚਲ ਉਤਰੇ ਪਾਪੀ । ਸ੍ਰਮਤ ਨੀਂਦ ਦ੍ਰਿਗ ਸਭ ਕੇ ਬਯਾਪੀ ।
ਭੋਰ ਹੋਤ ਚਾਲੀ ਇਮ ਸੈਨਾ । ਮਾਨਹੁ ਆਪ ਚਲੀ ਜਮ ਐਨਾ ॥ 484 ॥

## ਦੋਹਰਾ

ਭਾਈ ਰੂਪਾ ਲਾਂਘ ਕੇ ਡੇਰਾ ਕੀਨਿ ਬਨਾਇ ।
ਏਕ ਦੂਤ ਆਗੇ ਪਠਾ ਦੇਖ ਗੁਰੂ ਬਿਧਿ ਆਇ ॥ 485 ॥

## ਰਸਾਵਲ ਛੰਦ

ਗਯੋ ਦੂਤ ਧਾਈ । ਦਿਖੇ ਕੀ ਸੁ ਜਾਈ ।
ਗੁਰੂ ਸੈਨ ਬਾਂਕੀ । ਬਡੀ ਸੋਭ ਛਾਕੀ ॥ 486 ॥
ਘਿਰਾ ਨੀਰ ਕੁੰਡੰ । ਕੀਏ ਚਾਰ ਝੁੰਡੰ ।
ਨਿਸਾ ਜਾਮ ਬੀਤੀ । ਦਿਖੀ ਦੂਤ ਰੀਤੀ ॥ 487 ॥
ਕਹੇ ਬੈਨ ਹੋਰੀ । ਗੁਰੂ ਸਨ ਥੋਰੀ ।
ਹਮੈ ਸੈਨ ਭਾਰੀ । ਕਰੈ ਭਛ ਸਾਰੀ ॥ 488 ॥
ਗੁਰੂ ਸੈਨ ਬੀਰੰ । ਚਹੈ ਜੁਧ ਧੀਰੰ ।
ਸੁਨੇ ਬੈਨ ਐਸੇ । ਕਹੇ ਦੂਤ ਜੈਸੇ ॥ 489 ॥

## ਭੁਜੰਗ ਪ੍ਰਯਾਤ ਛੰਦ

ਤਬੈ ਦੌਰ ਕੈ ਤਾਸ ਕਉ ਕੈਦ ਕੀਨੋ । ਹਨੀ ਲਾਤ ਮੁਸ਼ਟੰ ਬਡੋ ਖੇਦ[2] ਦੀਨੋ ।
ਗੁਰੂ ਸੈਨ ਥੋਰੀ ਬਕੈ ਬੈਨ ਐਸੇ । ਦਯੋ ਖੇਦ ਭਾਰੀ ਕਪੰ ਦੂਤ ਜੈਸੇ ॥ 490 ॥
ਤਬੈ ਦੂਤ ਦੀਨੀ ਗੁਰੂ ਕੀ ਦੁਹਾਈ । ਬਿਧੀ ਦੌਰ ਆਯੋ ਤਿਸੇ ਕੋ ਛਰਾਈ ।
ਗਹੀ ਬਾਹ ਤਾਂ ਕੀ ਗੁਰੂ ਪਾਸ ਆਏ । ਬਿਧੀ ਬਾਤ ਤਾਂਕੀ ਸਭੀ ਦੈ ਸੁਨਾਏ ॥491॥

---

[1]ਅ ਤੇ ੲ ਪੋਥੀਆਂ ਮੋਹਿ [2]ਅ ਪੋਥੀ ਦੁਖ

### ਦੋਹਰਾ

ਦੇਖ ਦਰਸ ਤਬ ਗੁਰੂ ਦਾ ਦੂਤ ਸਾਂਤ ਮਨ ਹੋਇ ।
ਦੀਨ ਦਯਾਲ ਸ੍ਰੀ ਮੁਖ ਕਹਾ ਕਹੋ ਸੈਨ ਤੁਮ ਕੋਇ ॥ 492 ॥

### ਚੌਪਈ

ਕਹਾ ਦੂਤ ਸੈਨਾ ਬਹੁ ਆਈ । ਪਾਂਚ ਸਹਸ੍ਰ[1] ਤੀਨਿ ਰਿਸ ਪਾਈ ।
ਤਾਂ ਮਾਹਿ ਪਾਂਚ ਬੀਰ ਬਲਕਾਰਾ । ਬੇਗ ਲਲਾ ਜਾਨੇ ਸਰਦਾਰਾ ॥ 493 ॥
ਹੇ ਗੁਰੁ ਮੇਰੇ ਮਨ ਅਸ ਆਵੈ । ਤੋਰਿ ਬੀਰ ਇਕ ਤਾਂਹਿ ਭਗਾਵੈ ।
ਸੰਤ ਸੁਨੋ ਸ੍ਰੀ ਗੁਰੁ ਮੁਸਕਾਏ । ਦੂਤ ਪਾਗ ਦੈ ਵਿਦਾ ਕਰਾਏ ॥ 494 ॥

### ਦੋਹਰਾ

ਹਰਖ ਦੂਤ ਡੇਰੇ ਅਯੋ ਬੇਗ ਲਲਾ ਨਿਕਟਾਇ ।
ਕਹੀ ਬਾਤ ਗੁਰੁ ਸੈਨ ਕੀ ਜਾਨ ਬਲੀ ਅਧਿਕਾਇ ॥ 495 ॥

### ਸਵੈਯਾ

ਗਰਜਤ ਸਿੰਘ ਸਮਾਨ ਬਲੀ ਗੁਰੁ ਸੈਨ ਮੈ ਸੂਰ ਬਡੇ ਬਲਕਾਰੀ ।
ਹੋਵਤ ਰਾਗ ਤੇ ਰੰਗ ਬਡੇ ਦ੍ਰਿਗ ਨੀਰ ਕੌ ਪੇਖ ਕੀਏ ਝੂੰਡ ਸਾਰੀ ।
ਥੋਰੀ ਸੀ ਸੈਨ ਹੈ ਮੈਨ ਸੀ ਸੂਰਤਿ ਆਵਤ ਹੈ ਮਨ ਐਸ ਵਿਚਾਰੀ ।
ਸਯਾਰ ਸਮਾਨ ਭਗੈ ਪ੍ਰਤਨਾ ਤਵ ਕੇਹਰ ਬੀਰ ਗੁਰੂ ਰਿਸ ਧਾਰੀ ॥ 496 ॥
ਦੂਤ ਕੇ ਬੈਨ ਸੁਨੇ ਜਬਹੀ ਅਸ ਬੇਗ ਲਲਾ ਮਨ ਕ੍ਰੋਧ ਕੀਓ ।
ਕਾਹੇ ਰੇ ਨੀਚ ਸਲਾਹ ਕਰੈ ਗੁਰੁ ਜਾਨਤ ਹਉ ਕਛ ਤੋਹਿ ਦੀਓ ।
ਸਯਾਰ ਸਮਾਨ ਕਹੈਂ ਪ੍ਰਤਨਾ ਮਮ ਮੋ ਸਮ ਬੀਰ ਨ ਜਾਨ ਬੀਓ ।
ਰੇ ਜੜ ਸੈਨ ਹਤੋਂ ਗੁਰੁ ਕੀ ਸਭ ਕਾਫਰ ਤੂੰ ਧਿਰਕਾਰ ਲੀਯੋ ॥ 497 ॥

### ਦੋਹਰਾ

ਮਤਵਾਰਾ ਮਦ ਸਿਉ ਭਯੋ ਤਾਂਕੋ ਪਨਹੀ ਲਗਾਇ ।
ਤੂੰ ਉਪਮਾਂ ਗੁਰੁ ਕੀ ਕਰਹਿ ਕਾਫਰ ਭਯੋ[2] ਮਹਾਇ ॥ 498 ॥

### ਰਸਾਵਲ ਛੰਦ

ਤਬੈ ਕਾਢ ਦੀਨੋ । ਬਡੋ ਖੇਦ ਕੀਨੋ ।
ਚਲਯੋ ਧਾਇ ਦੂਤੰ । ਸਮਾ ਪੌਨ ਪੂਤੰ ॥ 499 ॥
ਗੁਰੂ ਪਾਸ ਆਯੋ । ਸੁ ਊਚੰ ਸੁਨਾਯੋ ।
ਅਯੋ ਸਾਮ ਤੇਰੀ । ਰਖੋ ਲਾਜ ਮੇਰੀ ॥ 500 ॥
ਲਯੋ ਬੋਲ ਪਾਸੰ । ਗੁਰੁ ਕੈ ਬਿਲਾਸੰ ।
ਬਡੋ ਧੀਰ ਦੀਨੋ । ਤਿਸੇ ਮਾਨ ਕੀਨੋ ॥ 501 ॥

---

[1]ਅ ਪੋਥੀ ਹਜ਼ਾਰ [2]ਅ ਪੋਥੀ ਨੀਚ

ਕਹੀ ਜੋਧ ਬਾਨੀ । ਸੁਨੋ ਸੀਲ ਧਾਨੀ ।
ਕਰੋ ਯਾਹ ਦੂਰੰ । ਰਖੋ ਨਾ ਹਜੂਰੰ ॥ 502 ॥
ਪ੍ਰਭੂ ਧੀਰ ਕੇਤੰ । ਅਯੋ ਭੇਤ ਹੇਤੰ ।
ਗੁਰੁ ਬੈਨ ਗਾਏ । ਜੁਈ ਸਾਮ ਆਏ ॥ 503 ॥
ਤਿਸੈ ਨਾ ਹਟਾਏ । ਸਦਾ ਰਛ ਪਾਏ ।
ਜਿਤੀ ਸੈਨ ਆਈ । ਦਿਖੋ ਆਜ ਘਾਈ ॥ 504 ॥

**ਦੋਹਰਾ**

ਪਾਛੇ ਯਾਂਕੋ ਤਿਲਕ ਦੈ ਤਾਹਿ ਠੌਰ ਹਰਖਾਇ ।
ਮਨਸਬ ਪਾਵੈ ਸ਼ਾਹਿ ਤੇ ਕਾਬਲ ਰਾਜ ਕਰਾਇ ॥ 505 ॥

**ਚੌਪਈ**

ਸੁਨਤ ਹਸਨ ਖਾਂ ਆਨੰਦ ਪਾਯੋ । ਰਾਇ ਜੋਧ ਤਬ ਸੀਸ ਨਿਵਾਯੋ ।
ਸ੍ਰੀ ਗੁਰੁ ਭਾਲ[1] ਤਿਲਕ ਤਿਹ ਕੀਨੋ । ਕਾਬਲ ਰਾਜਦੂਤ ਕੋ ਦੀਨੋ ॥ 506 ॥
ਜੈਸ ਬਿਭੀਖਨ ਕੋ ਸ੍ਰੀ ਰਾਮ । ਭਾਲ[1] ਤਿਲਕ ਕੀਨਾ ਅਭਿਰਾਮ ।
ਦੀਨ ਦਯਾਲ ਗੁਰੂ ਸਮ ਨਾਹੀ । ਦੇਖਹੁ ਖੋਜ ਤੀਨ ਪੁਰ ਮਾਂਹੀ ॥ 507 ॥

**ਦੋਹਰਾ**

ਡੇਢ ਜਾਮ ਨਿਸ ਜਬ ਗਈ ਸ੍ਰੀ ਮੁਖ ਐਸ ਉਚਾਰ ।
ਰਾਇ ਜੋਧ ਬਿਧੀਆ ਸੁਨੋ ਸਭ ਕਉ ਕਹਿਯੋ ਸੁਧਾਰ ॥ 508 ॥
ਰਹੋ ਸੁਚੇਤ ਸਬੈ ਤੁਮੇ ਇਤੇ ਮੁਗਲ ਸਭ ਆਨ ।
ਅੰਧਕਾਰ ਤਹਿੰ ਜਾਨ ਕੈ ਬਲੀ ਮਸਾਲ ਮਹਾਨ ॥ 509 ॥

**ਚੌਪਈ**

ਲਲਾ ਬੇਗ ਮਸਾਲ ਜਗਾਈ ॥ ਹਨੀ ਨਗਾਰੇ ਚੋਟ ਤਦਾਈ ।
ਦੁਇ ਦਿਸ ਮਾਰੂ ਬਜਤ ਅਪਾਰਾ । ਕਾਇਰ ਮੁਖ ਪੀਰੇ ਤਹਿੰ ਵਾਰਾ ॥ 510 ॥
ਬੀਰ ਬਦਨ ਸਮ ਜਾਨ ਬਿਧੂਪਾ । ਰੁਦ੍ਰ[2] ਰਸ ਸਮ ਧਾਰ ਸਰੂਪਾ ।
ਦਹੂੰ ਦਿਸਾ ਤੇ ਸੈਨਾ ਧਾਈ । ਲਗੀ ਹੋਨਿ ਤਬ ਅਧਿਕ ਲਰਾਈ ॥ 511 ॥

**ਦੋਹਰਾ**

ਬੇਗ ਲਲਾ ਆਇਸ ਕਰੀ ਕੋਊ ਸੂਰ ਅਬ ਜਾਇ ।
ਆਹਵ ਕਰ ਗੁਰੁ ਸੈਨ ਸਿਉ ਮਾਰਤ ਤਾਂਹਿ ਫਿਰਾਇ ॥ 512 ॥

**ਚੌਪਈ**

ਕੰਬਰ ਬੇਗ ਕਹਾ ਹਉ ਜਾਂਊ । ਸੁਨੋ ਭ੍ਰਾਤ ਤਹਿੰ ਜੁਧ ਮਚਾਂਊ ।
ਤੁਛ ਸੈਨ ਗੁਰੁ ਕੀ ਹਨ ਡਾਰਓ । ਭਾਖੋ ਜਾਇ ਕਾਲ ਕੋ ਮਾਰਓ ॥ 513 ॥

---

[1] ਅ ਪੋਥੀ ਅਥ [2] ੲ ਪੋਥੀ ਰੌਦ੍ਰ

ਬੇਗ ਲਲਾ ਕਹਿ ਦੇਰ[1] ਨ ਕੀਜੈ । ਜਾਇ ਭ੍ਰਾਤ ਬਡ ਆਹਵ ਲੀਜੈ ।
ਅਲਹ ਕਰੇ ਸਹਾਇ ਤੁਮਾਰੀ । ਆਵਹੁ ਜੀਤ ਨ ਲਾਇ ਅਵਾਰੀ ॥ 514 ॥

### ਦੋਹਰਾ

ਲੈ ਆਇਸ ਬਡ ਭ੍ਰਾਤ ਕੀ ਕੰਬਰ ਬੇਗ ਸਿਧਾਇ ।
ਹਜਾਰ ਸਪਤ ਨਿਜ ਸੈਨ ਲੈ ਚਲਯੋ ਨਿਸ਼ਾਨ ਬਜਾਇ ॥ 515 ॥
ਚਲੇ ਧਾਇ ਤਬ ਮਾਰ ਕਹਿ ਮਾਰੋ ਗੁਰੂ ਪੁਕਾਰ ।
ਇਕੇ ਅਸ੍ਵ ਬਿਬ ਦੀਜੀਏ ਨਹੀਂ ਤਾਂ ਜੁਧ ਸੁਧਾਰ ॥ 516 ॥
ਹਸਨ ਖਾਂਨ ਗੁਰੁ ਕਉ ਕਹੀ ਬੇਗ ਲਲਾ ਕਾ ਭ੍ਰਾਤ ।
ਸੁਨ ਗੁਰ ਸੈਨਾ ਓਰ ਪਿਖ ਕਹਯੋ ਉਠੋ ਸਮੁਹਾਤ ॥ 517 ॥

### ਭੁਜੰਗ ਛੰਦ

ਚਲਾ ਜੋਧ ਰਾਯੰ ਗੁਰੰ ਬੰਦਨਾ ਕੈ । ਸਹਸੰ ਨਿਜੰ ਸੈਨ ਕਉ ਸੰਗ ਲੈਕੈ ।
ਕਰੀ ਮਾਰ ਤੀਰੰ ਝੜੰ ਜੁਧ ਕੀਨੋ । ਬਡੋ ਅੰਧਕਾਰੰ ਤਿਸੇ ਖੇਦ ਦੀਨੋ ॥ 518 ॥
ਤਿਸੇ ਧਾਰ ਮਸਾਲ ਕੋ ਸੀਸ ਮਾਰਯੋ । ਤਕਯੋ ਤੀਰ ਤੀਖਾ ਸੁ ਕਾਟੰ ਉਤਾਰਯੋ ॥
ਭਯੋ ਅੰਧਕਾਰ ਹਨੇ ਤਾਤ ਪੂਤੰ । ਪਿਤਾ ਪੂਤ ਮਾਰੇ ਖਿਲੇ ਖੇਲ ਭੂਤੰ ॥ 519 ॥
ਫਿਰੈ ਜੋਗਨੀ ਭੂਤ ਪ੍ਰੇਤੰ ਸੁ ਆਵੈ । ਭਖੈ ਮਾਸ ਲੋਹੂ ਸੋ ਤਾਰੀ ਬਜਾਵੈ ।
ਘਰੀ ਤੀਨ ਮਧੰ ਸਭੈ ਸੈਨ ਮਾਰੀ । ਅਯੋ ਆਪ ਮਹ ਤਾਤ ਭ੍ਰਾਤੰ ਹਤਾਰੀ ॥ 520 ॥
ਰਹਾ ਕੰਬਰੰ ਏਕ ਜੋਧਾ ਰਹਾਯੋ । ਪਿਛੇ ਛੋਡ ਸੈਨਾ ਤਿਸੈ ਅਗ੍ਰ ਧਾਯੋ ।
ਤਿਸੇ ਸੰਗ ਬਾਨੰ ਸੁ ਜੁਧੰ ਅਪਾਰਾ । ਬਹੁਰ ਸੈਹਥੀ ਤਮਕ ਮਾਰੀ ਅਪਾਰਾ ॥ 521 ॥

### ਰਸਾਵਲ ਛੰਦ

ਲਗੀ ਸਾਂਗ ਐਸੇ । ਸੁਤਾ ਨਾਗ ਜੈਸੇ ।
ਸੁ ਖੈਂਚੰ ਨਿਕਾਰੀ । ਬਡੀ ਸੋਭ ਧਾਰੀ ॥ 522 ॥
ਧਰੇ ਲਾਲ ਬਾਗੰ । ਮਨੋ ਖੇਲ ਫਾਗੰ ।
ਸੁ ਕੰਬਰ ਹਤਾਯੋ । ਗਿਰਾ ਭੂਮ ਆਯੋ ॥ 523 ॥
ਗਿਰਾ ਭੂਮਿ ਮਧੰ । ਹਨਾ ਜੋਧ ਸਧੰ ।
ਤਬੈ ਜੋਧ ਆਯੋ । ਸੁ ਬੈਰੀ ਹਤਾਯੋ ॥ 524 ॥

### ਦੋਹਰਾ

ਰਾਇ ਜੋਧ ਸ੍ਰੀ ਗੁਰੂ ਕੇ ਪਦ ਪੰਕਜ[2] ਲਪਟਾਇ ।
ਕੰਬਰ ਸਪਤ ਹਜਾਰ ਜੁਤ ਤੋਹਿ ਕ੍ਰਿਪਾ ਤੇ ਘਾਇ ॥ 525 ॥
ਧਰਿਯੋ ਹਾਥ ਤਿੰਹਿ ਸੀਸ ਪੈ ਦਯਾ ਸਿੰਧ ਸੁਖ ਖਾਨ ।
ਧੰਨ ਧੰਨ ਸ੍ਰੀ ਮੁਖ ਸੋ ਕਹਾ ਤੋ ਸਮ ਬਲੀ ਨ ਆਨ ॥ 526 ॥

---

[1] ੲ ਪੋਥੀ : ਬਿਲੰਬ [2] ਅ ਪੋਥੀ ਚਰਨ ਕਮਲ

## ਤੋਟਕ ਛੰਦ

ਤਬ ਰੈਨ ਬਿਤੀਤ ਭਈ ਸਗਰੀ । ਅਹਿ-ਨਾਥ ਅਯੋ ਨਿਕਸੋ ਨਗਰੀ ।
ਤਬ ਊਚ ਸੁ ਠਾਨ ਨਿਹਾਰ ਪ੍ਰਭੂ । ਤਹਿੰ ਬੈਠ ਸੁ ਦੇਖ ਮਲੇਛ ਬਿਭੂ ॥ 527 ॥
ਹਸਨ ਖਾਂ ਜਹਿੰ ਕਾਬਲ ਰਾਜ ਦੀਓ । ਤਬ ਤਾਹਿ ਕੋ ਪਾਸ ਬਠਾਇ ਲੀਓ ।
ਦਿਖ ਕੰਬਰ ਭੂਮਿ ਗਿਰਾ ਜਬਹੀ । ਮਨ ਬੇਗ ਲਲਾ ਰਿਸ ਕੈ ਤਬਹੀ ॥ 528 ॥

## ਰਸਾਵਲ ਛੰਦ

ਕਰੇ ਲਾਲ ਨੈਨੰ । ਕਹੇ[1] ਰੋਹ ਬੈਨੰ । ਹਤਾ ਬੀਰ ਮੇਰਾ । ਕਰਯੋ ਜੁਧ ਫੇਰਾ ॥ 529 ॥
ਲਰੋ ਆਪ ਜਾਈ। ਚਲੋ ਪਾਸ ਭਾਈ। ਸੁਨੀ ਐਸ ਬਾਨੀ । ਸੁਤੰ ਕੰਬਰ ਮਾਨੀ ॥530॥

## ਦੋਹਰਾ

ਬੇਗ ਲਲਾ ਸਿਉ ਅਸ ਕਹਾ ਸੁਨ ਤਾਯਾ ਬਲਵਾਨ ।
ਮੁਰਿ ਹੋਵਤ ਚਿੰਤਾ ਕਰੋ ਆਹਵ ਕਰੋ ਮਹਾਨ ॥ 531 ॥

## ਭੁਜੰਗ ਛੰਦ

ਪਿਤਾ ਬੈਰ ਪਾਊ ਕਹੀ ਐਸ ਬਾਨੀ । ਨਿਸ਼ਾਨੰ ਬਜਾਯੋ ਚਲਾ ਧਾਰ ਮਾਨੀ ।
ਲਈ ਸਾਤ ਹਜਾਰ ਸੈਨਾ ਸੁਧਾਰੇ । ਧਏ ਦੀਨ ਦੋਖੀ ਬਕੇ ਮਾਰ ਮਾਰੇ ॥ 532 ॥
ਪਿਤਾ ਲੋਥ ਦੇਖੀ ਪਰੀ ਧੂਰ ਪੂਰੰ । ਭਯੋ ਅੰਗ ਭੰਗੰ ਹੁਯੋ ਭਾਵ ਚੂਰੰ ।
ਗੁਰੂ ਪੂਛ ਤਾਂਸਿਉ ਕਹੋ ਕੌਨ ਆਯੋ । ਸੁਤੰ ਕਬਰੰ ਸਮਸੰ ਬੇਗੰ ਗਾਯੋ[2] ॥ 533 ॥
ਧਰੇ ਨੀਲ ਪਾਟੰ ਜਿਸੈ ਸਾਮ ਘੋਰਾ ॥ ਪਟਾ ਖੇਲ ਜਾਨੇ ਕਰੈ ਜੁਧ ਘੋਰਾ ।
ਇਸੈ ਬੀਰ ਜਾਨੌ ਲਲਾ ਕੈ ਤੁਮਾਹੀ । ਪਤੰ ਸੈਨ ਸਹਸੰ ਸਪਤ ਜਾਨ ਵਾਹੀ ॥ 534 ॥

## ਦੋਹਰਾ

ਹੇ ਗੁਰੁ ਸਨਮੁਖ ਆਇਓ ਪਠੋ ਸੂਰ ਕੋ ਜਾਇ ॥
ਹਸਨ ਖਾਨ ਕੇ ਬੈਨ ਸੁਨ ਦਯਾ ਸਿੰਧ ਮੁਸਕਾਇ ॥ 535 ॥

## ਚੌਪਈ

ਸ੍ਰੀ ਗੁਰੁ ਬਿਧੀਆ ਤਬੈ ਪਠਾਯੋ । ਕਰ ਬੰਦਨ ਮਨ ਹਰਖ ਧਰਾਯੋ ।
ਸੰਗ ਪਾਂਚ ਸੈ ਸੈਨਾ ਲੈਕੈ । ਆਹਵ ਭੂਮਿ ਗਯੋ ਸੁਖ ਪੈਕੈ ॥ 536 ॥
ਬੇਗ ਸੰਮਸ ਕੋ ਦਿਖ ਕਰ ਆਗੇ । ਬੈਨ ਕਹੈ ਬਿਧੀਏ ਰਸ ਪਾਗੇ ।
ਰੇ ਬਾਲਕ ਦਿਖ ਪਿਤਾ ਸੰਘਾਰਾ । ਕਾਹਿ ਲਰਉ ਬਹੁ ਤਾਹਿ ਕੁ ਮਾਰਾ ॥ 537 ॥

## ਦੋਹਰਾ

ਪਾਛੇ ਮੁਰ ਜਾਵੋਂ ਅਬੈ ਕਤ ਛੇਰਤ ਸਿਸ ਸਾਰ ।
ਬੇਗ ਸਮਸਾ ਸੁਨਤ ਹੀ ਕੀਓ[3] ਬਾਨ ਪ੍ਰਹਾਰ ॥ 538 ॥

---

[1]ਅ ਪੋਥੀ ਬਕੇ [2]ਟ ਪੋਥੀ ਅਲਾਯੋ [3]ਏ ਪੋਥੀ ਕੀਨ

### ਰਸਾਵਲ ਛੰਦ

ਸਿੰਸ ਜਾਨ ਐਸਾ । ਦਿਖਾ ਨਾਹਿ ਕੈਸਾ ।
ਪਿਤਾ ਬੈਰ ਪਾਂਊਂ । ਸਭੈ ਸੈਨ ਘਾਊਂ ॥ 539 ॥
ਮਚਾ ਜੁਧ ਭਾਰੀ । ਬਕੇ ਮਾਰ ਮਾਰੀ ।
ਬਿਧੀ ਮਾਰ ਬਾਨੰ । ਸੁਪਾਰੰ ਪਰਾਨੰ ॥ 540 ॥

### ਸਿਰਖੰਡੀ ਛੰਦ

ਮਾਰਤ ਬਿਧੀਆ ਸੈਨ ਸੁ ਤੇਗਾ ਹਾਥ ਲੈ ।
ਸਿਵ ਗਣ ਸਮ ਨਹਿ ਚੈਨ ਇਤੇ ਉਤ ਧਾਂਵਦਾ ।
ਲੁਝੇ ਰਣ ਮੈ ਮਾਰੇ ਅਨ ਗਨ ਸੂਰਮੇ ।
ਡਿਗੇ ਅਸ ਛਬ ਧਾਰੇ ਰੰਭਾ ਬਾਗ ਜਿਉ ॥ 541 ॥
ਹੂਰਾਂ ਦੇਖਨ ਆਈਆਂ ਚੋਬਾਂ ਬਜੀਆਂ ।
ਮਿਲ ਮਿਲ ਸਿਵਾਂ ਵਧਾਈਆਂ ਆਮਖ ਖਾਇ ਕੈ ॥
ਕਾਲੀ ਮੁੰਡ ਪੁਰਾਈਆਂ ਸਿਵ ਕੇ ਹਾਰ ਨੋ ।
ਲੋਹੂ ਨਦੀ ਚਲਾਈਆਂ ਜੋਗਣ ਮਤੀਆਂ ॥ 542 ॥

### ਤਿਲਕੜੀਆਂ ਛੰਦ

ਮਟਾਕ ਮਾਰੈਂ । ਝਟਾਕ ਝਾਰੈ ।
ਕਟਾਕ ਚੋਟੈਂ । ਅਠਾਕ ਓਟੈਂ ॥ 543 ॥
ਫਿਰੰਤ ਹੂਰੰ । ਸਰੰਤ ਸੂਰੰ ।
ਭੜੰਤ ਪਤ੍ਰੰ । ਚੜੰਤ ਸਤ੍ਰੰ ॥ 544 ॥
ਅਠਾਕ ਅੰਗੰ । ਭਟਾਕ ਭੰਗੰ ।
ਬਟਾਕ ਬਾਣੰ । ਜਾਟਕ ਜਾਣੰ ॥ 545 ॥

### ਭੜਬੂਆ ਛੰਦ

ਸਟਕੰਤ ਸੂਰੰ । ਬਰਕੰਤ ਹੂਰੰ ।
ਬਬਕੰਤ ਬੀਰੰ । ਛੁਟਕੰਤ ਤੀਰੰ ॥ 546 ॥
ਖਿਮਕੰਤ ਖੰਗੰ । ਉਠਕੰਤ ਅੰਗੰ ।
ਬਬਕੰਤ ਬਾਹੰ । ਲਹਿਕੰਤ ਲਾਹੰ ॥ 547 ॥
ਜੁਟਕੰਤ ਬੀਰੰ । ਭੁਟਕੰਤ ਭੀਰੰ ।
ਉਛਕੰਤ ਤਾਜੀ । ਬਹੁਤੰਤ ਗਾਜੀ ॥ 548 ॥
ਮੁਚਕੰਤ ਜੰਗੰ । ਗਿਰ ਤੰਤ ਅੰਗੰ ।
ਸਸਕੰਤ ਸੈਨੰ । ਜਮ ਕੰਤ ਐਨੰ ॥ 549 ॥

### ਦੋਹਰਾ

ਚਹੂੰ ਓਰ ਸੈਨਾ ਹਨੀ ਬਚਿਓ ਨ ਜੀਵਤ ਕੋਇ ।
ਦੋਊ ਸੂਰ ਠਾਂਢੇ ਲਰੈ[1] ਬਿਧੀ ਸੰਮਸਾ ਸੋਇ ॥ 550 ॥

### ਭੁਜੰਗ ਛੰਦ

ਕੀਓ ਜੁਧ ਮੁਸ਼ਟੰ ਪਰੇ ਭੂਮਿ ਝੂਮੰ । ਲਰੇ ਕੋਪ ਕੈ ਕੈ ਹਟੇ ਨਾਹਿ ਊਮੰ ।
ਕਿਧੋ ਖੇਲ ਹੋਲੀ ਰਸੰ ਬੀਰ ਰਾਤੇ । ਹਨੇ ਮੁਸ਼ਟ ਅੰਬੀਰ ਲੋਹ ਪਰਾਤੇ ॥ 551 ॥
ਸੁਰੰ ਧੰਨ ਜੰਪੈ ਲਰੈ ਬੀਰ ਮਾਨੀ । ਬਿਧੀ ਤੇਜ ਹੋਯੋ ਤਿਸੇ ਤੇਜ ਹਾਨੀ ।
ਗਹਾ ਪਾਦ ਤੇ ਸੀਸ ਪੈ ਫੇਰ ਡਾਰਿਓ । ਇਕੰ ਜਾਂਘ ਦਾਬੀ ਦੁਤੀ ਖੈਂਚ ਮਾਰਿਓ ॥552॥
ਕਰਿਯੋ ਦੋਇ ਫਾਰੰ ਪਰਾ ਭੂਮਿ ਮਧੰ । ਪਰਾ ਸ਼ੰਮਸਾ ਬੇਗ ਅਧੋ ਸੁ ਅਧੰ ।
ਬਿਧੀ ਦੌਰ ਆਯੋ ਗੁਰੂ ਪਾਦ ਕੰਜੰ । ਪਰਾ ਖੇਮ ਕੈ ਕੈ ਸਭੀ ਖੇਦ ਭੰਜੰ ॥ 553 ॥

### ਸਵੈਯਾ

ਭਾਰਿ ਆਨੰਦ ਕੀਓ ਸੁਖ ਸਾਗਰ ਲੋਹਿ ਛਿਟੀ ਤਨ ਤਾਂਹਿ ਨਿਹਾਰੀ ।
ਆਪ ਰੁਮਾਲ ਲੀਯੋ ਕਰ ਮਹਿ ਤਾਂਹਿ ਸਿਉ ਪੋਛ ਕੇ ਦੂਰ ਨਿਵਾਰੀ ।
ਕੀਨ ਨਿਗਾਹ ਜਬੈ ਤਿਨ ਊਪਰ ਹੋਇ ਅਖੇਦ ਸਭੈ ਦੁਖ ਟਾਰੀ ।
ਸਿੰਧ ਦਯਾ ਅਸ ਦੀਨ ਦਯਾਲ ਨਹੀਂ ਗੁਰ ਕੇ ਸਮ ਕੋ ਉਪਕਾਰੀ ॥ 554 ॥

### ਦੋਹਰਾ

ਘਰੀ ਚਾਰ ਆਹਵ ਕੀਓ ਬਿਧੀ ਚੰਦ ਬਲਧਾਰ ।
ਸਮਸ ਬੇਗ ਜਬਹੀ ਹਨਾ ਦੇਖ ਲਲਾ ਬਿਸਮਾਰ ॥ 555 ॥

### ਚੌਪਈ

ਤਾਂਹਿ ਭ੍ਰਾਤ ਕਉ ਤਬੈ ਪਠਾਯੋ । ਸਪਤ ਸਹਸ੍ਰ ਸੈਨ ਲੈ ਆਯੋ ।
ਆਹਵ ਭੂਮਿ ਦੇਖ ਬਹੁ ਮੂਏ । ਕੋ ਅਧ ਜੀਵਤ ਕੋ ਧਰ ਹੂਏ ॥ 556 ॥
ਪਿਤ ਮ੍ਰਿਤਕ ਦਿਖ ਕੈ ਤਬ ਭ੍ਰਾਤਾ । ਕਾਸਮ ਬੇਗ ਦੇਖ ਜਿਸ ਰਾਤਾ ।
ਹਸਨ ਖਾਨ ਗੁਰ ਕੇ ਸੰਗ ਕਹੈ । ਇਹ ਤਿੰਹ ਭ੍ਰਾਤ ਬੀਰ ਬਡ ਅਹੈ ॥ 557 ॥

### ਦੋਹਰਾ

ਕਾਸਮ ਬੇਗ ਇਹ ਨਾਮ ਹੈ ਤਿਨ [ਸਹਸ੍ਰ][2] ਸਿਰਦਾਰ ।
ਯਾਹਿ ਮਾਨ ਬਡ ਜਾਨੀਏ ਸ਼ਾਹਿ ਜਹਾਂ ਨਿਕਟਾਰ ॥ 558 ॥

### ਭੁਜੰਗ ਛੰਦ

ਖਰਾ ਸਾਮੁਹੇ ਬੋਲ ਬੈਨੰ ਕਠੋਰੰ । ਬਲੀ ਬੀਰ ਕੋਈ ਪਠਿਯੋ ਯਾਹਿ ਓਰੰ ।
ਸੁਨੇ ਬੈਨ ਤਾਕੇ ਸਭੈ ਓਰ ਦੇਖਾ । ਦਯਾ ਸਿੰਧ ਜਾਨੋ ਬਿਲਾਸੀ ਅਲੇਖਾ ॥ 559 ॥

---

[1]ਅ ਪੋਥੀ ਭਿੜੇ [2]ਅ ਪੋਥੀ ਵਿਚੋਂ

ਬਿਧੀ ਹਾਥ ਜੋਰੇ ਸੁ ਜੇਠਾ ਦਿਖਾਯੋ । ਮਨੰ ਜੁਧ ਚਾਹੰ ਨਹੀਂ ਆਨ ਭਾਯੋ ।
ਗੁਰੂ ਕੀਨ ਆਗਯਾ ਪਰਾ ਪਾਦ ਸੋਈ । ਧਰਾ ਸੀਸ ਹਾਥੰ ਪ੍ਰਭੂ ਖੇਦ ਖੋਈ ॥560॥

**ਦੋਹਰਾ**

ਗੁਰ ਆਇਸ ਧਰ ਹਰਖ ਸਿਉ ਲੀਨ ਪਾਂਚ ਸੈ ਸੂਰ ।
ਭਾਰਤ ਸਿੰਘ ਜੇਠਾ ਚਲਿਯੋ ਅਧਿਕ ਜੁਧ ਰਸ ਪੂਰ ॥ 561 ॥

**ਭੁਜੰਗ ਛੰਦ**

ਪਿਤਾ ਭ੍ਰਾਤ ਬੈਰੰ ਹਨੇ ਤੋਹਿ ਪਾਊ । ਨਹੀਂ ਜਾਨ ਦੇਵੈ ਯੁਤੰ ਸੈਨ ਘਾਊ ।
ਪੁਨੰ ਬੈਠ ਐਸੇ ਸੁ ਜੇਠੇ ਅਲਾਏ । ਸੁਨੋ ਬਾਲ ਮੂਲੰ ਬਕੋ ਐਸ ਕਾਹੇ ॥ 562 ॥

**ਸਵੈਯਾ**

ਤੋਹਿ ਕਿਸੋਰ ਸੁਹਾਵਤ ਹੈ ਤਨ ਨਾਰਿ ਤੁਮੇ ਪਿਖ ਪੰਥ ਅਪਾਰਾ ।
ਜਾਇ ਰਮੋ ਕਤ ਜੁਧ ਕਰੋ ਤੁਮ ਆਹਵ ਤੇ ਤਨ ਜਾਤ ਗਵਾਰਾ ।
ਠਾਂਢ ਰਹੋ ਤੁਮ ਠਾਢੇ ਦਿਖੈ ਹਨ ਅਗ੍ਰਜ ਆਵਤੀ ਸੈਨ ਅਪਾਰਾ ।
ਤੋ ਸੰਗ ਏਕਲ ਜੁਧ ਕਰਉਂ ਤੁਮ ਆਹਵ ਤੇ ਮੋ ਤੋਹਿ ਸੰਘਾਰਾ ॥ 563 ॥

**ਦੋਹਰਾ**

ਕਾਸਮ ਬੇਗ ਸੈਨਾ ਪਠੀ ਅਪਨੀ ਸਪਤ ਹਜਾਰ ।
ਜੇਠੇ ਪਠੇ ਸੁ ਪਾਂਚ ਸੈ ਅਪਨੇ ਸੂਰ ਬਲਾਰ[1] ॥ 564 ॥

**ਰਸਾਵਲ ਛੰਦ**

ਦੁਸੂਏ ਬਲਾਰੀ । ਕਰੈ ਮਾਰੋ ਮਾਰੀ ।
ਕਰੈਂ ਬਾਨ ਮਾਰੰ । ਮਨੋਂ ਆਪ ਧਾਰੰ ।
ਛਟਾ ਤੇਗ ਗਰਜੈ । ਦਿਖੈ ਸੂਰ ਲਰਜੈ ॥ 565 ॥

**ਦੋਹਰਾ**

ਜਮਧਰ ਬਿਛੂਏ ਤੀਰ ਬਹੁ ਮਾਰਤ ਤੁਪਕ ਰਿਸਾਇ ।
ਸੁਰ ਸੁੰਦਰ ਨਭ ਯਾਨ ਲੈ ਰਾਹਿ ਬੀਚ ਬਰ ਪਾਇ ॥ 566 ॥

**ਪਾਧੜੀ ਛੰਦ**

ਚਾਵਡ ਚਿਕਾਰ ਮਾਤੇ ਸਿਯਾਰ । ਖੋਲੰ ਖੜਾਸ ਬਜੇ ਦੁਧਾਰ ।
ਤੁਪਕ ਤੜਾਕ ਉਠਤ ਕੜਾਕ । ਗਿਰ ਤੇ ਸੁ ਬੀਰ ਮੁਖ ਸਸਤ੍ਰ ਝਾਕ ॥ 567 ॥
ਧਰ ਧਿਆਨ ਹੂਰ ਬਰ ਹੈ ਸੁ ਬੀਰ । ਤਾ ਕਉ ਨਿਹਾਰ ਲਾਜਤ ਸੁ ਧੀਰ ।
ਮਾਰੀ ਸੁ ਸੈਨ ਚਲੀ ਸ਼ੋਨ ਧਾਰ । ਲੋਕਾਂ ਅਨੇਕ ਬਾਹੇ ਨਿਹਾਰ ॥ 568 ॥

**ਦੋਹਰਾ**

ਦੋਇ ਸੂਰ ਸੈਨਾ ਹਨੀ[2] ਬਚਿਯੋ ਸੂਰ ਨ ਕੋਇ ।
ਕਾਸਮ ਬੇਗ ਜੇਠਾ ਰਹਾ ਲਰੇ ਪਰਸਪਰ ਦੋਇ ॥ 569 ॥

---

[1]ਅ ਤੇ ੲ ਪੋਥੀ ਬਲਕਾਰ [2]ਅ ਪੋਥੀ ਕਟੀ

### ਕਲਸ ਛੰਦ

ਕਾਸਮ ਬੇਗ ਤੀਰ ਬਹੁ ਮਾਰੇ । ਭਾਈ ਜੇਠਾ ਮਗ ਹਨ ਡਾਰੇ ।
ਤਾਕ ਤੀਰ ਤਾਂਕੇ ਅੰਗ ਲਾਵਹਿ । ਬੇਧ ਤਾਂਹਿ ਤਨ ਪਾਰ ਪਰਾਵਹਿ ॥ 570 ॥

### ਤ੍ਰਿਭੰਗੀ ਛੰਦ

ਤਨ ਪਾਰ ਪਰਾਵੈ ਬਡ ਛਬਿ ਪਾਵੈ ਨਾਂਹਿ ਮੁਰਾਵੈ ਰਸ ਰਾਤਾ ।
ਕਾਸਮ ਤਬ ਧਾਯੋ ਜੁਧ ਮਚਾਯੋ ਨਾਹਿ ਫਿਰਾਯੋ ਮਦ ਮਾਤਾ ।
ਕੋਕਲ ਸਮ ਬੈਨੰ ਮਨਹਰ ਲੈਣੰ ਅਟਕੀ ਗੈਣੰ ਬਹੁ ਹੂਰੰ ।
ਦੋਊ ਰਸ ਰਾਤੇ ਜੁਧਹਿ ਮਾਤੇ ਰਾਹਿ ਅਘਾਤੇ ਬਿਬ ਸੂਰੰ ॥ 571 ॥

### ਕਲਸ ਛੰਦ

ਮੁਸ਼ਟ ਜੁਧ ਕਰ ਸ਼ਸਤ੍ਰ ਤਿਆਗੇ । ਦੋਊ ਰੁਦ੍ਰ ਰਸੈਂ ਜਨ ਪਾਗੇ ।
ਬਿਹਬਲ ਪਰੇ ਉਠਤ ਉਨ ਪਰਹੀਂ । ਧਨ ਧਨ ਨਭ ਮਹਿ ਸੁਰ ਕਰਹੀਂ ॥ 572 ॥

### ਤ੍ਰਿਭੰਗੀ ਛੰਦ

ਨਭ ਮਹਿ ਸੁਰ ਕਰਹੀ ਪੋਹਪਨ ਡਰਹੀਂ ਆਨੰਦ ਭਰਹੀਂ ਜੈਤ ਕਹੇ ।
ਜੇਠਾ ਸੁਰ ਬਾਨੀ ਸੁਖ ਕੀ ਖਾਨੀ ਗੁਰ ਗੁਨ ਸਾਨੀ ਤੇਜ ਲਹੇ ।
ਤਾਂ ਕਉ ਗਹਿ ਪਾਦੰ ਧਰ ਅਹਿਲਾਦੰ ਸੀਸ ਸਮਾਦੰ ਭੂਮਿ ਹਨਾ ।
ਉਠ ਕੈ ਗਹਿ ਮਾਰਾ ਪੁਰ ਹੰਕਾਰਾ ਬਹੁ ਸੂਮ ਧਾਰਾ ਦੇਖ ਘਨਾ ॥ 573 ॥

### ਦੋਹਰਾ

ਜਯੋਂ ਧੁਬੀਆ ਸਰਤੰ ਤਟੰ ਪਟ ਪਟ ਸਾਥ ਪਛਾਰ ।
ਤਿਉਂ ਕਾਸਮ ਗਹਿ ਜਾਂਘ[1] ਤੇ ਜੇਠੇ ਭੂ ਪਟਕਾਰ[2] ॥ 574 ॥

### ਰਸਾਵਲ ਛੰਦ

ਛੁਟੇ ਤਾਂਹਿ ਪ੍ਰਾਨੰ । ਬਰਾ ਹੂਰ ਯਾਨੰ ।
ਸੁਰੰ ਲੋਕ ਪਾਈ । ਮੁਖੰ ਜੈਤ ਗਾਈ ॥ 575 ॥
ਧਰਾ ਜੇਠ ਰਾਜੈ । ਜਿਮੇ ਥੰਮ ਲਾਜੈ ।
ਕਿਧੋ ਸ਼ੰਭੂ ਸੋਭੰ । ਦਿਖੈ ਹੂਰ ਲੋਭੰ ॥ 576 ॥
ਲਲਾ ਬੇਗ ਆਯੋ । ਬੜੋ ਕੋਪ ਪਾਯੋ ।
ਲਈ ਸੈਨ ਸੰਗੰ । ਦਿਖੀ ਭੂਮ ਜੰਗੰ ॥ 577 ॥

### ਦੋਹਰਾ

ਹਸਨਖਾਂਨ ਗੁਰੁ ਸਿਉ ਕਹਾ ਸੁਨੋ ਗਰੀਬ ਨਿਵਾਜ ।
ਬੇਗ ਲਲਾ ਆਯੋ ਅਬੈ ਆਪ ਜੁਧ ਕਰ ਸਾਜ ॥ 578 ॥

---

[1]ਅ ਤੇ ੲ ਪੋਥੀ ਟਾਗ [2]ੲ ਪੋਥੀ ਪਰ ਮਾਰ

## ਚੌਪਈ

ਸਪਤ ਹਜ਼ਾਰ ਸੈਨ ਸੰਗ ਜਾਕੈ । ਏਕਲ ਜੇਠਾ ਕਰ ਜੁਧ ਥਾਕੈ ।
ਸ੍ਰੀ ਗੁਰ ਕਹੈ ਸੈਨ ਕਛ ਮਾਰੇ । ਜੇਠਾ ਗੁਰ ਕੇ ਧਾਮ ਪਧਾਰੇ ॥ 579 ॥
ਭ੍ਰਾਤ ਪੁਤ੍ਰ ਦਿਖ ਬਿਸਮੈ ਪਾਈ । ਵੇਗ ਲਲਾ ਨਿਜ ਸੈਨ ਪਠਾਈ ।
ਆਇ ਸੈਨ ਘੇਰਾ ਅਸ ਪਾਯੋ । ਮਾਨਹੁੰ ਰਵਿ ਪਰ ਵੇਖ ਸੁਹਾਯੋ ॥ 580 ॥

## ਦੋਹਰਾ

ਮਾਰ ਮਾਰ ਚਹੁੰ ਦਿਸ ਬਕੈ ਸੈਨਾ ਚਾਰ ਹਜਾਰ ।
ਜੇਠਾ ਮਧ ਬਿਰਾਜ ਇਮ ਮਨੋ ਸੋਭ ਤ੍ਰਿਪਰਾਰ ॥ 581 ॥

## ਸੰਗੀਤ ਛੰਦ

ਕਾਗੜਦੰ ਕੋਪੇ ਧਾਗੜਦੰ ਧਾਏ । ਪਾਗੜਦੰ ਪਾਪੀ ਅਗੜਦੰ ਆਏ ।
ਤਾਗੜਦੰ ਤੀਰੰ ਮਾਗੜਦੰ ਮਾਰੇ । ਬਾਗੜਦੰ ਬੰਦੂਕ ਨੇਜਾਨ ਡਾਰੇ ॥ 582 ॥
ਜਾਗੜਦੰ ਜੇਠਾ ਧਾਗੜਦੰ ਧਾਵੈ । ਚਾਗੜਦੰ ਚਕੰ ਸਮੰ ਸੋਭ ਪਾਵੈ ।
ਮਾਗੜਦੰ ਮਾਰੇ ਸਾਗੜਦੰ ਸੂਰੰ । ਆਗੜਦੰ ਅਟਕੀ ਹਾਗੜਦੰ ਹੂਰੰ ॥ 583 ॥
ਕਾਗੜਦੰ ਕਾਲੀ ਆਗੜਦੰ ਆਈ । ਮਾਗੜਦੰ ਮੁੰਡੰ ਸੁਮਾਲੰ ਪੁਰਾਈ ।
ਚਾਗੜਦੰ ਚਾਲੀ ਨਦੀ ਸੋਨ ਐਸੇ । ਛਾਗੜਦੰ ਛੇਤ੍ਰੰ ਭਯੋ ਜੁਧ ਜੈਸੇ ॥ 584 ॥

## ਦੋਹਰਾ

ਦੀਪਕ [ਸਮ][1] ਜੇਠਾ ਭਯੋ ਤੁਰਕ ਪਤੰਗ ਸਮਾਨ ।
ਲਰਤ ਮਰਤ ਛਿਨ ਬਿਲਮ ਤਜ ਆਹਵ ਭਯੋ ਮਹਾਨ ॥ 585 ॥

## ਰਸਾਵਲ ਛਦ

ਘਰੀ ਦੋਇ ਮਧੰ । ਭਯੋ ਜੁਧ ਸੁਧੰ ।
ਸਮੰ ਪੌਨ ਧਾਵੈ । ਅਰੰ ਸੀਸ ਘਾਵੈ ॥ 586 ॥
ਸਭੈ ਸੈਨ ਮਾਰੀ । ਬਡੀ ਸੋਭ ਧਾਰੀ ।
ਖਰਾ ਖੇਤ ਗਾਜੈ । ਦਿਖੇ ਰੁਦ੍ਰ ਲਾਜੈ ॥ 587 ॥

## ਦੋਹਰਾ

ਬੇਗ ਲਲਾ ਦਿਖ ਕੋਪ ਕੈ ਛੋਡ ਸੈਨ ਨਿਜ ਧਾਇ ।
ਰਹੋ ਠਾਂਢ ਪਾਲਾਇ ਨਹਿੰ ਅਸ ਕਹਿ ਜੁਧ ਮਚਾਇ ॥ 588 ॥

## ਚੌਪਈ

ਬੇਗ ਲਲਾ ਮਾਰੈ ਬਹੁ ਬਾਨਾ । ਖੜਗ ਸਾਥ ਜੇਠਾ ਕਰ ਹਾਨਾ ।
ਬਹੁਰੋ ਤਮਕ ਸੈਹਥੀ ਮਾਰੀ । ਆਵਤ ਮਗ ਖਗ ਜਿਉ ਕਟ ਡਾਰੀ ॥ 589 ॥

---

[1] ਅ ਪੋਥੀ ਵਿਚੋਂ

ਹਾਥ ਤੇਗ ਗਹਿ ਤਬ ਰਿਸ ਪਾਯੋ । ਬੇਗ ਲਲਾ ਬਡ ਜੁੱਧ ਮਚਾਯੋ ।
ਦੋਊ ਬੀਰ ਅਧਿਕ ਛਬਿ ਪਾਵਹਿਂ । ਏਕ ਦੂਤੀ ਤਨ ਘਾਇ ਬਚਾਵਹਿਂ ॥ 590 ॥

### ਦੋਹਰਾ

ਟੂਟ ਤੇਗ ਲਗ ਤੇਗ ਸਿਉ ਬੇਗ ਲਲਾ ਬਿਸਮਾਇ ।
ਸ਼ਸਤ੍ਰ ਹੀਨ ਦਿਖ਼ ਤਾਂਹਿ ਕਉ ਜੇਠੇ ਤੇਗ ਤਜਾਇ ॥ 591 ॥

### ਰਸਾਵਲ ਛੰਦ

ਕੀਓ ਮੁਸ਼ਟ ਜੁੱਧੰ । ਦੋਊ ਬੀਰ ਸੁੱਧੰ ।
ਦੋਊ ਬੀਰ ਧੀਰੰ । ਨ ਸੰਕਾ ਸਰੀਰੰ ॥ 592 ॥
ਪਰੇ ਮੂਰਛੈ ਕੈ । ਲਰੇ ਖੇਮਕੈ ਕੈ ।
ਭਯੋ ਜੁਧ ਭਾਰੀ । ਸੁਰੰ ਧੰਨ ਚਾਰੀ ॥ 593 ॥

### ਸਵੈਯਾ

ਬੇਗ ਲਲਾ ਗਹਿ ਪਾਦ ਲੀਓ ਤਬ ਸੀਸ ਭ੍ਰਮਾਇ ਬੜੋ ਦੁਖ ਦੀਨੋ ।
ਡਾਰ ਦੈ ਭੂਮਿ ਸੁਚੇਤ ਭਯੋ ਪੁਨ ਲੀਨ ਤਬੈ ਬਦਲੋ ਰਿਸ ਭੀਨੋ ।
ਪਾਦ ਗਹਾਇ ਭ੍ਰਮਾਇ ਸਭੈ ਤਹਿਂ ਜੇਠੇ ਕੋ ਆਨ ਬੜੋ ਸ੍ਰਮ ਦੀਨੋ ।
ਤੇਗ ਗਹੀ ਪੁਨ ਹਾਥ ਤਿਸੈ ਰਿਸ ਕੈ ਬਦਲੋ ਸਭ ਹੀ ਤਬ ਲੀਨੋ ॥ 594 ॥

### ਦੋਹਰਾ

ਹੁਇ ਸੁਚੇਤਿ ਜੇਠਾ ਉਠਾ ਛਾਤੀ ਮੁਸ਼ਟ ਪ੍ਰਹਾਰ ।
ਬੇਗ ਲਲਾ ਤਬ ਹੀ ਤਮਕ ਦੀਨ ਕੰਠ ਤਰਵਾਰ ॥ 595 ॥

### ਚੌਪਈ

ਗੁਰੂ ਨਾਮ ਕਹੇ ਭਯੋ ਦੁਖੰਡਾ । ਭਗਤ ਸਿੰਘ ਜੇਠਾ ਬਲਵੰਡਾ ।
ਬੇਗ ਲਲਾ ਦਿਖ[1] ਬਿਸਮੈ ਧਾਰੀ । ਰੋਮ ਰੋਮ ਗੁਰੂ ਨਾਮ ਉਚਾਰੀ ॥ 596 ॥
ਖਚ ਮਾਨਕ ਆਯੋ ਨਭ ਯਾਨਾ । ਗਾਵਤ ਸੁੰਦਰੀ ਮੰਗਲ ਗਾਨਾ ।
ਜੇਠਾ ਦੜ ਗੁਰਧਾਮ ਪਧਾਰਾ । ਬੇਗ ਲਲਾ ਸਭ ਚਰਿਤ ਨਿਹਾਰਾ ॥ 597 ॥

### ਦੋਹਰਾ

ਮਨ ਮਹਿ ਐਸ ਵਿਚਾਰਿਓ ਗੁਰੂ ਕਉ ਸਤਿ ਖੁਦਾਇ ।
ਮਰੌਂ ਗੁਰੂ ਕਰ ਜਨਮ ਨਹਿਂ ਸੈਨਾ ਲਈ ਬੁਲਾਇ ॥ 598 ॥

### ਸਵੈਯਾ

ਤੀਨ ਹਜਾਰ ਰਹੀ ਪ੍ਰਤਿਨਾ ਸੋਊ ਆਵਤ ਭੀ ਹਨ ਚੋਬ ਨਿਸ਼ਾਨਾ ।
ਦਾਸ ਕ੍ਰਿਪਾਲ ਨਿਹਾਰ ਪ੍ਰਭੂ ਕਰ ਆਹਵ ਦਾਸ ਗਯੋ ਗੁਰ ਥਾਨਾ ।

---

[1]ਅ ਪੋਥੀ ਪਿਖ

ਮੁਖ ਪੰਜਕ ਫੇਰ ਕੈ ਹਾਥ ਉਠੇ ਗੁਰੁ ਪਾਨ ਕ੍ਰਿਪਾਨ ਲੀਏ ਧਨ ਬਾਨਾ ।
ਐਸੇ ਨਿਹਾਰ ਪਰੋਹਤ ਕੌ ਸੁਤ ਕੀਨ ਬਿਨੈ ਮਮ ਜੁਧ ਦਿਖਾਨਾ ॥ 599 ॥

### ਦੋਹਰਾ

ਮਲਕ ਜਾਤੀ ਬਿਨਤੀ ਕਹੀ ਹੇ ਪ੍ਰਭ ਮਮ ਜੁਧ ਦੇਖ ।
ਪੁਨ ਸਹਾਇ ਹਮਰੀ ਕਰੋ ਇਛਾ ਪੂਰ ਅਲੇਖ ॥ 600 ॥

### ਪਾਧਰੀ ਛੰਦ

ਸੁਨ ਐਸ ਬਾਤ ਮਨ ਮਹਿ ਬਿਚਾਰ । ਭਵ ਲਯੋ ਮਾਨ ਕਰਹੋ ਨਿਵਾਰ ।
ਕੀਨੈਂ ਨਿਦੇਸ ਆਹਵ ਕਰਾਇ । ਗੁਰੁ ਪਾਦ ਬੰਦ ਉਠਿਓ ਰਿਸਾਇ ॥ 601 ॥
ਕਰ ਧਨੁਖ ਬਾਨ ਕੀਨਾ ਟੰਕਾਰ । ਤੁਰਕਾਨ ਸੈਨ ਕੋਪੀ ਅਪਾਰ ।
ਛੋਰੈਂ ਸੁਬਾਨ ਲਾਗੈ ਨ ਕੋਇ । ਨਭ ਪੰਥ ਰੋਕ ਬਾਦਰ ਸੁ ਹੋਇ ॥ 602 ॥

### ਅਨਾਦ ਛੰਦ

ਦੌਰੇ ਤੀਰ ਰੁੱਕੇ ਗੈਣ । ਜਾਤੀ ਮਲ ਰਤੇ ਨੈਣ ।
ਛੁਟੇ ਬਾਣ ਮਾਰੇ ਸੂਰ । ਦੌਰੇ ਪ੍ਰਾਨ ਲੋਭੇ ਹੂਰ ॥ 603 ॥
ਤੇਗਾ ਹਾਥ ਦੌਰੇ ਐਸੇ । ਜੀਵੋਂ[1] ਮਾਹਿ ਸਿੰਘ ਜੈਸੇ ।
ਮਾਰੀ ਸੈਨ ਸਾਰੀ ਜਾਨ । ਬਲ ਕੌ ਦੇਖ ਕੀਨਾਂ ਮਾਨ ॥ 604 ॥

### ਚੌਪਈ

ਪੁਨ ਤੀਖੇ ਲੈ ਬਾਨ ਪ੍ਰਹਾਰੇ । ਬੇਗ ਲਲਾ ਕੀ ਓਰ ਪਧਾਰੇ ।
ਬੇਗ ਲਲਾ ਮਾਰੇ ਬਹੁ ਬਾਨਾ । ਨਭ ਮਹਿ ਬਾਨ ਜੁਧ ਕਰ ਨਾਨਾ ॥ 605 ॥
ਲਲਾ ਬੇਗ ਪੁਨ ਅਸ ਸਰ ਮਾਰਾ । ਮੂਰਛ[2] ਕਰ ਜਾਤੀ ਮਲ ਡਾਰਾ ।
ਹਨੂ ਗਿਰੀ ਕਰ ਮਾਨ ਕਰਾਯੋ । ਕੇਕਈ ਨੰਦਨ ਮਾਰ ਗਵਾਯੋ ॥ 606 ॥

### ਦੋਹਰਾ

ਸ੍ਰੀ ਗੁਰੁ ਤਸ ਤਾਂਕੋ ਹਰਾ ਮਾਨ ਮੂਰਛਾ ਪਾਇ ।
ਦੇਖ ਦੌਰ ਸ੍ਰੀ ਗੁਰੁ ਅਏ ਚਹੁ ਦਿਸ ਅਸ੍ਵ ਨਚਾਇ ॥ 607 ॥

### ਸਵੈਯਾ

ਭਾਲ ਜਿਗਾ ਦਿਖ ਲਾਜਤ ਹੈ ਸਸਿ ਛਾਜਤ ਕੰਜ ਪ੍ਰਭਾ ਮੁਖ ਕੀ ।
ਆਯੁਧ ਸਾਮ ਬਿਰਾਜਤ ਹੈ ਤਨ ਪੀਤ ਪੁਸ਼ਾਕ ਛਟਾ ਸੁਖ ਕੀ ।
ਫੂਲ ਡਰੈ ਸੁਰ ਜੀਤ ਹੀਏ ਧਰਜੀਤ ਉਚਾਰ ਕਰਹਿ ਰੁਖ ਕੀ ।
ਬੇਗ ਲਲਾ ਤਬ ਔਧ ਪੁਨੀ ਸਭ ਸੰਤ ਸੁਨਹੁ ਜਗ ਮੈ ਸੁਖ ਕੀ ॥ 608 ॥

---

[1]ਅ ਪੋਥੀ ਮ੍ਰਿਗਨ [2]ੲ ਪੋਥੀ ਬਿਸੁਧ

### ਰਸਾਵਲ ਛੰਦ

ਕਹੀ ਐਸ ਬਾਨੀ । ਗੁਰੂ ਤੇਜ ਵਾਨੀ ।
ਲਰੋ ਮੋਹਿ ਸੰਗਾ । ਕਰੋ ਭਾਰ ਜੰਗਾ ॥ 609 ॥

ਲਲੇ ਬਾਨ ਮਾਰਾ । ਸੁਤ ਪਾਸ ਨਯਾਰਾ ।
ਗੁਰੂ ਬਾਨ ਡਾਰਿਯੋ । ਤਿਸੇ ਅਸ ਮਾਰਿਯੋ ॥ 610 ॥

### ਦੋਹਰਾ

ਬੇਗ ਲਲਾ ਭੂ ਪੈ ਗਿਰਯੋ ਅਯੋ ਤੇਗ ਗਹਿ ਹਾਥ ।
ਸ੍ਰੀ ਗੁਰੁ ਪਿਖ ਭੂ ਪਰ ਅਏ ਅਰਿ ਕਰ ਜਾਨ ਸਨਾਥ ॥ 611 ॥

### ਸਵੈਯਾ

ਆਇ ਕੇ ਬੇਗ ਲਲਾ ਰਿਸਕੈ ਤਬ ਵਾਰ ਕੀਓ ਗੁਰੁ ਢਾਲ ਰੁਕਾਯੋ ।
ਬੋਲ ਪੁਨਾ ਪ੍ਰਭੂ ਐਸ ਕਹਿਯੋ ਪੁਨ ਔਰ ਕਰੋ ਤਹਿੰ ਕੀਨ ਬਚਾਯੋ ।
ਰੋਕ ਤਿਸੇ ਨਿਜ ਤੇਗ ਹਨੀ ਤਬ ਰੁੰਡਹਿ ਮੁੰਡਹਿ ਚੀਰ ਬਿਲਾਯੋ ।
ਭੂਮ ਲਗੀ ਜਨ ਜੀਤ ਕਹੈ ਬਿਬ ਖੰਡ ਭਯੋ ਸੁਰ ਆਨੰਦ ਪਾਯੋ ॥ 612 ॥

### ਸਵੈਯਾ

ਬੇਗ ਲਲਾ ਬਿਬ ਖੰਭ ਪਰਾ ਧਰ ਮਾਰ ਗੁਰੂ ਸਭ ਰੋਖ ਉਚਾਰੇ ।
ਤਾਸ ਕੇ ਜੁਧ ਕਾ ਐਸ ਭਯੋ ਫਲ ਜੇਤਕੀ ਸੰਗਤਿ ਊਚ ਸਵਾਰੇ ।
ਸੰਗਤਿ ਝੁਡ ਕਰੀ ਅਲ ਕੀ ਜਿਮ ਨਾਂਹਿ ਸ੍ਰੀ ਮੁਕਟੰ ਮਨ ਧਾਰੇ ।
ਬੇਗ ਲਲਾ ਤਜ ਸੰਗ ਤਕੈ ਸਭ ਰੋਮ ਭਏ ਸੁਖ ਆਨੰਦ ਧਾਰੇ ॥ 613 ॥

### ਦੋਹਰਾ

ਨਿਕਸ ਜੋਤ ਤਿਹੰ ਬਦਨ ਤੇ ਸੁਰ ਸੁੰਦਰ ਤਨ ਪਾਇ ।
ਲੀਏ ਯਾਨ ਹੂਰੈਂ ਖਿਚੈਂ ਚਾਹਤ ਨਾਹਿ ਕਰਾਇ ॥ 614 ॥

ਪਦ ਪੰਕਜ[1] ਗੁਰ ਬੰਦਨਾ ਬੇਗ ਲਲਾ ਤਬ ਕੀਨ ।
ਭਿਸਤ[2] ਓਰ ਤਬਹੀ ਗਯੋ ਮਨ ਮਹਿ ਆਨੰਦ ਲੀਨ ॥ 615 ॥

### ਚੌਪਈ

ਬਿਧੀਏ ਆਦਿ ਦੌਰ ਸਭਿ ਆਏ । ਭਾਖਤ ਜੈ ਜੈ ਪਗ ਲਪਟਾਏ ।
ਬੇਗ ਲਲਾ ਹੋਇ ਮ੍ਰਿਤ ਨਿਹਾਰਾ । ਕਾਬਲ ਬੇਗ ਅਯੋ ਰਿਸ ਧਾਰਾ ॥ 616 ॥

ਸਪਤ ਸਹੰਸ ਸੈਨ ਸੰਗ ਧਾਰੈ । ਮਾਰ ਮਾਰ ਕਰ ਵਾਇ ਨਗਾਰੈ ।
ਗੁਰ ਪੂਛਤ ਆਵਤ ਕਉ ਸੂਰਾ । ਖਾਂਨ ਹਸਨ ਭਾਖੋ ਪ੍ਰਨ ਪੂਰਾ ॥ 617 ॥

---

[1]ਅ ਪੋਥੀ ਚਰਨ ਕਮਲ [2]ੲ ਪੋਥੀ ਬਹਿਸ਼ਤ

## ਹਸਨਖਾਨੋ ਵਾਚ ਦੋਹਰਾ

ਬੇਗ ਕਾਬਲੀ ਨਾਮ ਹੈ ਤਾਂਹਿ ਭਾਨਜਾ ਜਾਨ ।
ਬੇਗ ਲਲਾ ਸਮ ਬਲੀ ਏ ਤਿੰਨ ਹਜ਼ਾਰ ਪਤਿ ਮਾਨ ॥ 618 ॥

## ਚੌਪਈ

ਆਵਤ ਤਾਂਹਿ ਬਾਨ ਬਹੁ ਮਾਰੇ । ਮਾਰ ਮਾਰ ਮੁਖ ਬੈਨ ਉਚਾਰੇ ।
ਗਈ ਮੂਰਛਾ ਭਯੋ ਸੁਚੇਤ । ਜਾਤੀ ਮਲ ਧਾਯੋ ਜੁਧ ਹੇਤ ॥ 619 ॥
ਜਾਵਤ ਅਰਿ ਬਹੁਤੇ ਹਨ ਡਾਰੇ । ਜਾਟ ਕ੍ਰਿਖੀ ਜਿਮ ਕਾਟ ਸੁਧਾਰੇ[1] ।
ਜੋਧ ਰਾਇ ਬਿਧੀਆ ਪੁਨ ਧਾਯੋ । ਤੀਨੋ ਮਿਲ ਬਡ ਜੁਧ ਮਚਾਯੋ ॥ 620 ॥

## ਤੋਟਕ ਛੰਦ

ਰਣਕੰਪਤ ਸੂਰ ਲਰੇ ਸਭਹੀ । ਤਿਨ ਤੀਖਨ ਬਾਨ ਲਗੈ ਜਬਹੀ ।
ਤਹ ਗੀਧ ਘਨੀ ਮੰਡਰਾਇ ਰਹੀ । ਨਦ ਸ੍ਰੋਨਤ ਕੀ ਰਨ ਮਹਿ ਸੁ ਬਹੀ ॥ 621 ॥
ਰਨ ਲੋਥ ਘਨੀ ਇਕਠਾਵਤ ਹੈਂ । ਤਹ ਜੰਬਕ ਕੇਤ ਪਠਾਵਤ ਹੈਂ ।
ਸਿਰ ਗੂਦ ਸੁ ਮੇਦ ਲਗਾਇ ਗਨੋ । ਕਰਮਾਂ ਵਿਸ[2] ਕੇਤ ਬਨਾਇ ਮਨੋ ॥ 622 ॥

## ਦੋਹਰਾ

ਤੀਨੋ ਬਹੁ ਸੈਨਾ ਹਨੀ ਬਚੇ ਸੂਰ ਕਛ ਜਾਨ ।
ਬੇਗ ਕਾਬਲੀ ਕੋਪ ਕੈ ਮਾਰੈ ਤੀਖਨ ਬਾਨ ॥ 623 ॥

## ਰਸਾਵਲ ਛੰਦ

ਲਗੈ ਬਾਨ ਐਸੇ । ਗਿਰੰ ਪੰਖ ਜੈਸੇ ।
ਭਏ ਮੂਰਛਾਨੇ । ਅਸੰ ਭਾਵ ਜਾਨੇ ॥ 624 ॥
ਮਨੋ ਖੇਲ ਰਾਤੇ । ਸੁਮੰ ਨੀਂਦ ਮਾਤੇ ।
ਕਿਧੋ ਰਾਮ ਭ੍ਰਾਤੰ । ਭਰੇ ਸੋਕ ਗਾਤੰ ॥ 625 ॥

## ਦੋਹਰਾ

ਅਹਰਾਵਣ ਸੋ ਜੁਧ ਕਰ ਰਾਮ ਭ੍ਰਾਤ ਮੁਰਝਾਇ ।
ਤਸ[3] ਤੀਨੋ ਮੁਰਛਤ ਭਏ ਕਾਬਲ ਬੇਗ ਰਿਸਾਇ ॥ 626 ॥

## ਭੁਜੰਗ ਪ੍ਰਯਾਤ ਛੰਦ

ਗੁਰੂ ਓਰ ਛਰੇ ਘਨੇ ਬਾਨ ਆਏ । ਪ੍ਰਭੂ ਬਾਨ ਮਾਰੇ ਮਗੰ ਮਾਂਹ ਹਟਾਏ ।
ਗੁਰੂ ਸੁਆਰ ਹੋਏ ਤਿਸੇ ਸੁਆਰ ਜਾਨਾ । ਕਰੋ ਜੁਧ ਭਾਰੀ ਕੀਓ ਤੀਖ ਬਾਨਾ ॥627॥
ਤਿਨੈ ਤਾਕ ਕੈ ਤੀਰ ਐਸਾ ਚਲਾਯੋ । ਗੁਰੂ ਅਸ ਮਾਥੇ ਲਗਾ ਖੇਤ ਆਯੋ ।
ਪ੍ਰਭੂ ਭੂਮਿ ਆਏ ਹਨਾ ਤੀਖ ਬਾਨਾ । ਤਿਸੇ ਅਸਪ ਮਾਰਿਓ ਅਏ ਭੂਮਿ ਜੁਆਨਾ ॥ 628 ॥

---

[1] ਅ ਪੋਥੀ ਸੁ ਡਾਰੇ [2] ੲ ਪੋਥੀ ਵਿਸਕਰਮਾ [3] ੲ ਪੋਥੀ ਤਿਮ

### ਦੋਹਰਾ

ਗੁਰੂ ਸੁਹੇਲਾ ਹੈ ਹਤਾ ਤਾਂਕੋ ਅਸ੍ਵ ਹਤਾਇ ।
ਲਰੈਂ ਪਰਸਪਰ ਦੋਨ ਹੀਂ ਦੁਹ ਦਿਸ ਬਾਨ ਚਲਾਇ ॥ 629 ॥

### ਸਵੈਯਾ

ਕੋਪ ਕੀਓ ਰਨ ਕਾਬਲ ਬੇਗ ਸੁ ਓਰ ਗੁਰੂ ਸਰ ਤੀਖਨ ਮਾਰੇ ।
ਆਵਤੇ ਕਾਟ ਦੀਏ ਸਰ ਸਿਉ ਗੁਰ ਖੇਲਤ ਖੇਲ ਕਿਧੋ ਰਸ ਸਾਰੇ ।
ਫੇਰ ਮਲੇਛ ਬਡੋ ਕੁਪ[1] ਕੈ ਗਹ ਤੇਗ ਅਯੋ ਮੁਖ ਮਾਰ ਸੁਧਾਰੇ ।
ਖੇਲ ਪਰਾ ਗੁਰ ਸਾਥ ਮਨੋ ਤਿੰਹ ਵਾਰ ਕੀਓ ਪ੍ਰਭੁ ਢਾਲ ਰੁਕਾਰੇ ॥ 630 ॥

### ਚੌਪਈ

ਤੀਨ ਵਾਰ ਗੁਰ ਤਾਂਹਿ ਗਹਾਏ । ਬਹੁਰ ਤੇਗ ਕਰ ਮਹਿ ਚਮਕਾਏ ।
ਹਨਾ ਸੀਸ ਬਿਬ ਖੰਡ ਪਰਾਯੋ । ਕਾਬਲ ਬੇਗ ਖੇਤ ਰਨ ਆਯੋ ॥ 631 ॥
ਧਰ ਸੁੰਦਰ ਤਨ ਯਾਨ ਚੜਾਇ । ਗਯੋ ਭਿਸਤ[2] ਕੋ ਗੁਰ ਗੁਨ ਗਾਇ ।
ਗਈ ਮੂਰਛਾ ਤੀਨੋ ਜਾਗੇ । ਬਿਧੀ ਜੋਧ ਦ੍ਵਿਜ ਜੁਧ ਰਸ ਪਾਗੇ ॥ 632 ॥

### ਸਵੈਯਾ

ਆਇ ਲਗੇ ਗੁਰ ਕੇ ਪਦ ਪੰਕਜ ਜੀਤ ਭਈ ਰਨ ਹੋਇ ਉਝਾਰਾ ।
ਦੇਵ ਤਬੈ ਨਭ ਬਾਜ ਹਨੇ ਡਰ ਫੂਲ ਬਡੋ ਮਨ ਆਨੰਦ ਧਾਰਾ ।
ਜੀਤ ਨਿਸਾਨ ਬਜੈ ਤਬ ਹੀ ਕੁਛ ਤੁਛ ਬਚੇ ਸਤ ਏਕ ਗਵਾਰਾ ।
ਦਾਂਤਨ ਘਾਸ ਗਹਯੋ ਸਰਨਾਗਤ ਰਛ ਕਰੋ ਅਸ ਬੈਨ ਉਚਾਰਾ ॥ 633 ॥

### ਸੋਰਠਾ

ਆਹਵ ਭੂਮ ਮਝਾਰ ਪੰਦਰਹ ਬੀਸ ਹਜਾਰ ਹਨ ।
ਬਚ ਸਤ ਏਕ ਗਵਾਰ ਦਯਾ ਸਿੰਧ ਗੁਰ ਇਛ ਸਿਉਂ ॥ 634 ॥
ਸੰਮਤ ਸਮ ਰਸ ਗਾਇ ਵਸ ਮਘਰ ਮਾਸ ਕੇ ।
ਖੋੜਸ[3] ਦਿਵਸ ਬਿਤਾਇ ਤੀਨ ਜਾਮ ਆਹਵ ਭਯੋ ॥ 635 ॥

### ਚੌਪਈ

ਡੇਢ ਜਾਮ ਦਿਨ ਜਬੈ ਰਹਾਯੋ । ਸ੍ਰੀ ਗੁਰ ਬਿਜੀਆ ਪਾਨ ਕਰਾਯੋ ।
ਕੀਨ ਸੰਚ ਮੁਖ ਬੈਨ ਉਚਾਰਾ । ਸੂਰ ਧਰੋ ਇਕਠੇ ਤੁਮ ਸਾਰਾ ॥ 636 ॥
ਦੋਰੇ ਸੂਰ ਲੋਥ ਇਕਠਾਏ । ਰਚਾ ਦਮਦਮਾ ਊਚ ਸੁਹਾਏ ।
ਸ੍ਰੀ ਗੁਰੁ ਜੇਠੇ ਓਰ ਨਿਹਾਰਾ । ਜੋਰ ਢਾਕ ਦੋ ਕ੍ਰਿਤ ਸਵਾਰਾ ॥ 637 ॥

---

[1]ਅ ਤੇ ਦ ਪੋਥੀ ਰਿਸ [2]ਦ ਪੋਥੀ ਬਹਿਸਤ [3]ਅ ਪੋਥੀ ਸੋਰਹਿ

### ਦੋਹਰਾ

ਦੀਨ ਦਾਨ ਪੁਨ ਸੈਨ ਜੋ ਅਪਨੀ ਦਾਇ ਕਰਾਇ ।
ਤੁਰਕ ਸੈਨ ਰਚ ਦਮਦਮਾਂ ਤਹਿ ਠਾਂ ਊਚ ਬਨਾਇ ॥ 638 ॥
ਪਾਂਚੋ ਜੋ ਉਮਰਾਉ ਥੇ ਧਰ ਊਪਰ ਸਭ ਜਾਨ ।
ਅਰਧ ਜਾਮ ਦਿਨ ਤਬ ਰਹਾ ਬੈਠੇ ਕ੍ਰਿਪਾ ਨਿਧਾਨ ॥ 639 ॥

### ਚੌਪਈ

ਅਬਦੁਲ ਢਾਢੀ ਸਨਮੁਖ ਆਯੋ । ਰਚੀ ਵਾਰ ਗੁਰ ਜਸ ਪ੍ਰਗਟਾਯੋ ।
ਸ੍ਰੀ ਮੁਖ ਸੁੰਦਰ ਬੈਨ ਉਚਾਰੇ । ਇਹ ਸਥਾਨ ਕੀ ਸੋਭ ਅਪਾਰੇ ॥ 640 ॥
ਜਸ ਕੁਰਛੇਤਰ ਤਸ ਏ ਜਾਨੋ । ਇਹੁ ਨਾਂ ਮਰੇ ਮ੍ਰਿਤ ਭਵ ਹਾਨੋ ।
ਇਹੁ ਦਰਸ਼ਨ ਅਘ ਓਘ ਨਸਾਈ । ਗੁਰ ਕੇ ਧਾਮ ਸੁਗਮ[1] ਵਹੁ ਜਾਈ ॥ 641 ॥

### ਦੋਹਰਾ

ਹਸਨ ਖਾਨ ਵਿਦਿਆ ਕੀਓ ਤਹ ਛਿਨ ਬਹੁ ਸੁਖ ਪਾਇ ।
ਕਾਬਲ ਕਾ ਸੂਬਾ ਕਰਾ ਬਚਾ ਜੋ ਸੂਰ ਉਠਾਇ ॥ 642 ॥
ਪਦ ਪੰਕਜ ਗੁਰ ਬੰਦਨਾ ਹਸਨ ਖਾਨ ਗੁਰ ਧਿਆਨ ।
ਸੰਗ ਸੂਰ ਸ਼ਤ ਏਕ ਲੈ ਤਤ ਛਿਨ ਕੀਓ ਪਿਆਨ ॥ 643 ॥

### ਚੌਪਈ

ਸੋਦਰ ਪੜ[2] ਰਹਿਰਾਸ ਸੁਨਾਏ । ਦਯਾ ਸਿੰਧ ਨਿਜ ਡੇਰੇ ਆਏ ।
ਲੋਪਿਓ ਸੂਰ ਨਿਸਾ ਪ੍ਰਗਟਾਈ । ਭਯੋ ਧਿਆਇ ਪੂਰਨ ਦੁਖ ਹਾਈ ॥ 644 ॥
ਜੋ ਨਰ ਪੜੈ ਪੰਚ ਅਰਿ ਜੀਤੇ । ਜਾਇ ਧਾਮ ਗੁਰ ਪ੍ਰਾਨਨ ਬੀਤੇ ।
ਅਛਤ ਤੰਨ ਸੁਖ ਗੁਰੂ ਭੁਗਾਵੈ । ਏਹ ਧਿਆਇ ਜੋ ਪੜੇ ਸੁਨਾਵੈ ॥ 645 ॥

### ਦੋਹਰਾ

ਮਹਾ ਤੁਛ ਕਵਿ ਦੀਨ ਜਨ ਮੂੜ ਬੁਧ ਅਗਿਆਨ ।
ਛਿਮੋਂ ਭੂਲ ਮਮ ਸੋਧਕੈ ਬਖਸ਼ੋ ਕ੍ਰਿਪਾ ਨਿਧਾਨ ॥ 646 ॥

### ਚੌਪਈ

ਸੁਨੋ ਸੰਤ ਇਹ ਕਥਾ ਰਸਾਲਾ । ਕੌਤਕ ਆਗੈ ਕਰ ਹਹਿਂ ਦਯਾਲਾ ।
ਪੂਰ ਕਰਤਾਰ ਚਰਿਤ ਬਹੁ ਕਰੈਂ । ਖਿਧੀਏ ਗਾਥ ਪਾਛ ਕਛ ਰਰੈਂ ॥ 647 ॥
ਤੇਗ ਬਹਾਦਰ ਹੋਇ ਵਿਵਾਹਾ । ਕੌਤਕ ਅਨਿਕ ਤਹਾਂ ਚਿਤ ਚਾਹਾ ।
ਪੁਨਾ ਜੁਧ ਪੈਂਦੇ ਸੰਗ ਹੋਵੈ । ਘਨੀ ਸੈਨ ਤੁਰਕਾਨੀ ਖੋਵੈ ॥ 648 ॥

---

[1] ਅ ਪੋਥੀ ਸਹਿਜ [2] ਏ ਪੋਥੀ ਪਠ

**ਦੋਹਰਾ**

ਤੁਛ ਬੁਧ ਮਮ ਜਾਨ ਕੈ ਕੀਜੈ ਸੰਤ ਸਹਾਇ ।
ਇਹੈ ਚਾਹਿ ਦਾਰਿਦ ਹਨੋ ਅਹਿ ਨਿਸ ਗੁਰ ਗੁਨ ਗਾਇ ॥ 649 ॥

ਇਤਿ ਸ੍ਰੀ ਗੁਰ ਬਿਲਾਸ ਮਾਤਾ ਦਮੋਦਰੀ ਜੋਤੀ ਜੋਤ ਸਮਾਏ ਗੁਰੂ ਸਰ ਜੁਧ ਬਰਨਨੰ ਨਾਮ ਉਨੀਸਵੋਂ ਧਿਆਇ ਸਮਾਪਤੰ ॥ 19 ॥ ਵਾਹਿਗੁਰੂ ॥

# ਅਧਿਆਇ ਵੀਹਵਾਂ

**ਦੋਹਰਾ**

ਨਾਮ ਸੇਤ ਜਗ ਮਹਿ ਕੀਓ ਸਦਾ ਦੀਨ ਪਰ ਨੇਹ ।
ਤਾਂ ਗੁਰ ਨਾਨਕ ਕਉ ਨਮੋ ਬਿਮਲ ਬੁਧਿ ਵਰ ਦੇਹ ॥1 ॥

**ਚੌਪਈ**

ਭਗਤ ਸਿੰਘ ਗਾਥਾ ਸੁਖ ਦੈਨੀ । ਸੰਸੈ ਪਾਪ ਛੋਰ ਹਿਰ ਲੈਨੀ ।
ਪਰੀ ਨਿਸਾ ਗੁਰ ਸੂਰ[1] ਸੰਭਾਰੇ । ਏਕ ਏਕ ਕਉ ਪੂਛ ਸੁਧਾਰੇ ॥ 2 ॥
ਦ੍ਵਾਦਸ਼ ਸਤਿਗੁਰ ਕੀ ਹਤ ਸੈਨਾ । ਰਾਇ ਜੋਧ ਅਤਿਸੈ ਜੁਧ ਐਨਾ ।
ਔਰ ਸੈਨ ਜੋ ਸੰਗਤ ਆਈ । ਹਤੀ ਜੁਧ ਸਭ ਬੰਦ ਕਟਾਈ ॥ 3 ॥

**ਦੋਹਰਾ**

ਮਲਕਾ ਜਾਤੀ ਬਿਧੀ ਪੁਨ ਰਾਇ ਜੋਧ ਅਤਿ ਭਾਰ ।
ਲਾਗੇ ਇਤ ਗੁਰ ਦ੍ਰਿਸ਼ਟ ਧਰ ਤਤ ਛਿਨ ਦਏ ਨਿਵਾਰ ॥ 4 ॥

**ਚੌਪਈ**

ਅਬਦੁਲ ਗੁਰ ਸੰਗ ਸਦਾ ਰਹਾਵੈ । ਗੁਰ ਜਸ ਉਠ ਬਹੁ ਵਾਰ ਸੁਨਾਵੈ ।
ਕਈ ਪ੍ਰਕਾਰ ਕੇ ਸਬਦ ਸੁਨਾਇ । ਸਦਾ ਏਕ ਰਸ ਗੁਰ ਗੁਨ ਗਾਇ ॥ 5 ॥

**ਦੋਹਰਾ**

ਕਰ[1] ਭੋਜਨ[2] ਬਿਸਰਾਮ ਕਰ ਦਯਾ ਸਿੰਧ ਸੁਖ ਧਾਮ ।
ਹੋਤ ਪ੍ਰਾਤ ਆ ਦਮਦਮੇਂ ਬੈਠੇ ਲਾਇ ਦਿਵਾਨ ॥ 6 ॥
ਜਾਨ ਭਾਈ ਏਕਲ ਰਹਾ ਭ੍ਰਾਤ ਹਤਾ ਜੁਧ ਮਾਂਹਿ ।
ਗਯੋ ਨਿਕਟ ਮਨ ਮਹਿ ਵਿਰਹ ਚਿਤ ਕੀ ਮੇਟ ਉਮਾਹਿ ॥ 7 ॥

**ਚੌਪਈ**

ਸ੍ਰਵਨ ਮੰਤ੍ਰ ਗੁਰ ਐਸ ਸੁਨਾਯੋ । ਵਿਰਹ ਮੇਟ ਜਗ ਵਿਖਾ ਦਿਖਾਯੋ ।
ਸੁੰਦਰ ਸੋਭੈ ਲਾਇ ਦੀਵਾਨ । ਬੈਠ ਦਮਦਮੇ [ਪ੍ਰਭ][3] ਕ੍ਰਿਪਾ ਨਿਧਾਨ ॥ 8 ॥
ਮਾਲਵ ਕੀ ਸੰਗਤ ਬਹੁ ਆਵੈ । ਕਰ ਦਰਸ਼ਨ ਬਹੁ ਪੂਜ ਚੜ੍ਹਾਵੈ ।
ਏ ਬਿਧ ਗਾਥ ਗੁਰੂ ਕੀ ਗਾਈ । ਅਬ ਸੁਨ ਕਥਾ ਔਰ ਸੁਖਦਾਈ ॥ 9 ॥

---

[1]ੲ ਪੋਥੀ ਬੀਰ [2]ਅ ਪੋਥੀ ਅਚ ਪ੍ਰਸਾਦ [3]ਅ ਪੋਥੀ ਵਿਚੋਂ

### ਦੋਹਰਾ

ਹਸਨ ਖਾਨ ਜਬ ਹੀ ਗਯੋ ਗੁਰ ਕੀ ਆਇਸ ਪਾਇ ।
ਤੀਨ ਰੈਨ ਬਸ ਪੰਥ ਮਹਿ ਬਹੁਰੋ ਹਰਖ ਬਢਾਇ ॥ 10 ॥

### ਅੜਿਲ

ਆਗੇ ਮਨ ਮੈ ਐਸੇ ਸ਼ਾਹ ਵਿਚਾਰਹੀ ।
ਬੇਗ ਲਲਾ ਬਡ ਸੂਰ ਗੁਰੂ ਕਉ ਮਾਰਹੀ ।
ਦੋਊ ਅਸ੍ਵ ਜੁਤੇ ਆਇ ਸੈਨ ਤਿਹ ਘਾਇਕੈ ।
ਹੋ ਨਾਤਰ ਕਾਇਰ ਜਾਨਹੁ ਦੇਹੁ ਹਟਾਇਕੈ ॥ 11 ॥

### ਦੋਹਰਾ

ਕਿਸੀ ਪੁਰਖ ਤਬ ਯੋ ਕਹੀ ਆਯੋ ਇਕ ਅਫਗਾਨ ।
ਸਾਥ ਸੂਰ ਸੈ ਏਕ ਹੈ ਅਯੋ ਜੁਧ ਕਹ ਜਾਨ ॥ 12 ॥

### ਚੌਪਈ

ਕਹਾ ਸ਼ਾਹਿ ਅਬ ਦੇਰ ਨ ਕੀਜੈ । ਤਾਂਕੋ ਤੁਰਤ ਬੋਲ ਕੈ ਲੀਜੈ ।
ਖਾਂ ਵਜੀਰ ਨਿਸ ਦਾਸ ਪਠਾਏ । ਤਾਂਕੋ ਬੋਲ ਸਭਾ ਮੈ ਲਯਾਏ ॥ 13 ॥

### ਰਸਾਵਲ ਛੰਦ

ਹਸਨੰ ਸੁ ਆਯੋ । ਸੁ ਬੰਦਨ ਕਰਾਯੋ ।
ਤਿਸੇ ਸ਼ਾਹ ਪੂਛਾ । ਕਹਾ ਤਾਂਹਿ ਸੂਛਾ ॥ 14 ॥

### ਦੋਹਰਾ

ਹਸਨ ਖਾਨ ਬਹੁਰੋ ਕਹਾ ਏਕ ਅਸ੍ਵ ਰਨ ਘਾਇ ।
ਬੇਗ ਕਾਬਲੀ ਰੀਤਿ ਸਿਉ ਦੀਨਾ ਭਿਸਤ[1] ਪਠਾਇ ॥ 15 ॥

### ਚੌਪਈ

ਹਤਾ ਅਸ ਦਿਖ ਗੁਰ ਰਿਸ ਪਾਈ । ਬੇਗ ਕਾਬਲੀ ਹੈ ਜੁਤ ਘਾਈ ।
ਸਭ ਸੈਨਾ ਏ ਭਾਂਤ ਸੰਘਾਰੀ । ਹਮ ਬੈਠੇ ਨਿਜ ਨੈਨ ਨਿਹਾਰੀ ॥ 16 ॥
ਸੁਨਤ ਸਾਹ ਮਨ ਬਿਸਮੈ ਪਾਈ । ਗੁਰ ਕੀ ਸੈਨਾ ਤੁਛ ਸੁਨਾਈ ।
ਤੀਸ ਸਹੰਸ੍ਰ ਪਾਂਚ ਸੈ ਸੈਨਾ । ਉਮਰਾਵਹਿ ਸੋ ਭੇਜੀ ਐਨਾ ॥ 17 ॥

### ਦੋਹਰਾ

ਖਾਂ ਵਜੀਰ ਬਹੁਰੋ ਕਹਾ ਸੋ ਤੁਰੰਗ ਰਨ ਘਾਇ ।
ਪਠੀ ਸੈਨ ਜਾਂ ਹਿਤ ਪ੍ਰਬਲ ਮ੍ਰਿਖਾ[2] ਕੋਪ ਉਪਜਾਇ ॥ 18 ॥
ਗੁਰ ਨਾਨਕ ਬਖਸੀਸ ਹੈ ਤੋਹਿ ਬਡੇ ਕਰਿ ਰਾਜ ।
ਤਾਂ ਸਿਉਂ ਤੁਮ ਜੂਝਨ ਕਰੋ ਤੁਛ ਬਾਤ ਕੀ ਬਾਜ ॥ 19 ॥

---

[1]ਅ ਪੋਥੀ ਬਹਿਸਤ [2]ਅ ਪੋਥੀ ਸਿਥਯਾ

### ਛੰਦ

ਗੁਰੰ ਸਮ ਨ ਕੋਈ । ਪ੍ਰਗਟ ਬਾਤ ਜੋਈ ।
ਲਲਾਬੇਗ ਘਾਯੋ । ਸੁ ਭ੍ਰਾਤਾ ਹਤਾਯੋ ॥ 20 ॥
ਤਾਂ ਬੰਸੰ ਉਪਾਰਾ । ਸੁ ਕਾਬਲ ਉਜਾਰਾ ।
ਤਬੈ ਸਾਹ ਦੇਖਾ । ਹਸਨ ਖਾਨ ਪੇਖਾ ॥ 21 ॥
ਵਜੀਰੰ ਸੁਣਾਏ । ਨ ਦੇਰੰ ਧਰਾਏ ।
ਤਬੈ ਤਾਹਿ ਸੂਬਾ । ਕੀਓ ਤਾਹਿ ਖੂਬਾ ॥ 22 ॥
ਸਿਰੋਪਾਇ ਦੀਨਾ । ਸਵਾ ਲਾਖ ਚੀਨਾ ।
ਸੁ ਸੈਨਾ ਸੁ ਦੀਨੀ । ਤਬੈ ਸ਼ਾਹ ਭੀਨੀ ॥ 23 ॥

### ਦੋਹਰਾ

ਸ਼ਾਹ ਸੈਨ ਦੇਕੈ ਤਬੈ ਕਾਬਲ ਓਰ ਪਠਾਇ ।
ਹਸਨ ਖਾਂਨ ਪਯਾਨਾ ਕੀਓ ਦਯਾ ਸਿੰਧ ਗੁਨ ਗਾਇ ॥ 24 ॥
ਸੁਨੋ ਸੰਤ ਜਗ ਮਹਿ ਨਹੀਂ ਗੁਰ ਸਮ ਗਰੀਬ ਨਿਵਾਜ ।
ਤੁਛ ਸਿਪਾਹੀ ਜੰਤ ਥੇ ਦੀਓ ਅਧਿਕ ਗੁਰ ਰਾਜ ॥ 25 ॥

### ਚੌਪਈ

ਦੀਓ ਰਾਜ ਗੁਰ ਕੌਨ ਮਿਟਾਵੈ । ਹੋਵੈ ਸੋਇ ਸ੍ਰੀ[1] ਗੁਰ[1] ਭਾਵੈ ।
ਖਾ ਵਜ਼ੀਰ ਅਤਿਸੈ ਸਮਝਾਯੋ । ਬਾਦਸਾਹ ਮਨ ਬੈਰ ਮਿਟਾਯੋ ॥ 26 ॥
ਭਾਖਯੋ ਕਹਾਂ ਅਸਪ[2] ਦਰਿਆਈ । ਜਾਂ ਹਿਤ ਏਤੀ ਸੈਨ ਪਠਾਈ ।
ਇਹ ਤਬ ਸਮਝ ਸਭਨ ਮਨ ਧੀਰਾ । ਤਨ ਨਾਸ਼ੀ ਲਖ ਜਾਨ ਗੰਭੀਰਾ ॥ 27 ॥
ਇਹ ਠਾਂ ਸ੍ਰੀ ਗੁਰ ਚਰਿਤ ਕਰਾਵਹਿ । ਬਨ ਮਹਿ ਅਧਿਕ ਸ਼ਿਕਾਰ ਖਿਲਾਵਹਿ ।
ਅਸ਼ਟ ਦਿਵਸ ਗੁਰ ਤਾਂਹਿ ਰਹਾਏ । ਬਹੁਰੋ ਤਹਿ ਤੇ ਪਯਾਨ ਕਰਾਏ ॥ 28 ॥

### ਦੋਹਰਾ

ਸਭਨ ਸੁਨਤ ਸ੍ਰੀ ਮੁਖ ਕਹਾ ਇਹੁ ਤੀਰਥ ਮਮ ਜਾਨ ।
ਨਾਮ ਗੁਰੂ ਸਰ ਕਲਪਤਰੁ ਸਭ ਸੁਖ ਸੰਪਤ ਖਾਨ ॥ 29 ॥

### ਚੌਪਈ

ਇਹੁ ਮਜਨ ਫਲ ਪਯੇ ਚਾਰ । ਕਰ ਦਰਸ਼ਨ ਨਹਿ ਪਰੇ ਸੰਸਾਰ ।
ਅਸ ਕਹਿ ਸ੍ਰੀ ਗੁਰ ਕੀਓ ਇਸਨਾਨਾ । ਭਾਂਤ ਭਾਂਤ ਦੀਨਾ[3] ਬਹੁ ਦਾਨਾ ॥ 30 ॥
ਏਕ ਸਿਖ ਜਾਨ ਰਵਿਦਾਸੀ । ਸੇਵ ਦਮਦਮੇ ਸੌਂਪ ਬਿਲਾਸੀ ।
ਸੂਹਨੀ[4] ਦੀਪ ਈਹਾਂ ਤੁਮ ਕੀਜੈ । ਏਕ ਅਚਲ ਮਨੈ ਕਉ ਦੀਜੈ ॥ 31 ॥

---

[1]ਅ ਤੇ ੲ ਪੋਥੀ ਪ੍ਰਭੂ ਥੀ [2]ਅ ਤੇ ੲ ਪੋਥੀ ਅਸੁ [3]ਅ ਪੋਥੀ ਕੀਨੋ [4]ੲ ਪੋਥੀ ਝਾੜੂ

### ਦੋਹਰਾ

ਪੂਰ ਕਾਮਨਾ ਸਗਲ ਏ ਜੋ ਤੁਮਰੇ ਮਨ ਮਾਂਹਿ।
ਰਨਥੰਭਾ ਇਹੁ ਦਮਦਮਾ ਮੁਕਤ ਭੁਗਤ ਫਲ ਦਾਇ ॥ 32 ॥

### ਚੌਪਈ

ਭਗਤ ਸਿੰਘ ਗੁਰ ਕ੍ਰਿਪਾ ਨਿਧਾਨਾ। ਸਕਲ ਸੈਨ ਜੁਤ ਕੀਨ ਪਯਾਨਾ।
ਅਠ ਦਸ ਸੈ ਗੁਰ ਕੀ ਚਲ ਸੈਨਾ ॥ ਜੋਧ ਪਾਂਚ ਸੈ ਮੂਰਤ ਮੈਨਾ ॥ 33 ॥
ਜਾਨ ਭਾਈ ਸ੍ਰੀ ਗੁਰ ਅਸਵਾਰਾ। ਰਵਿ ਹੈ ਲਾਜਤ ਚਾਲ ਨਿਹਾਰਾ।
ਕਰਤ ਬਾਤ ਕਾਂਗੜ ਮਹਿ ਆਇ। ਤਿਹ ਠਾਂ ਸ੍ਰੀ ਗੁਰੁ ਡੇਰੇ ਪਾਇ ॥ 34 ॥

### ਦੋਹਰਾ

ਲੈ ਪ੍ਰਸਾਦਿ ਭੇਟਾ ਧਰੀ ਰਾਇ ਜੋਧ ਕੀ ਨਰਿ।
ਪਦ[1] ਪੰਕਜ[1] ਗੁਰ ਕੇ ਪਰੀ ਮਨ ਮਹਿ ਆਨੰਦ ਧਰਿ ॥ 35 ॥

### ਚੌਪਈ

ਸ੍ਰੀ ਗੁਰ ਦੀਨਾ ਧੀਰ ਅਪਾਰਾ। ਬਡ ਸੁਹਾਗ ਨਹਿ ਦੁਖ ਸੁਧਾਰਾ।
ਪਰੀ ਰੈਨ ਕੀਨੀ ਬਹੁ ਸੇਵਾ। ਆਏ ਸਦਨ ਜਾਨ ਗੁਰ ਦੇਵਾ ॥ 36 ॥
ਛਿਤਨ ਰੋਰ ਨਿਜ ਸੈਨ ਨਿਹਾਰੀ। ਬਿਸਮੈਂ ਭਈ ਜੋਧ ਕੀ ਨਾਰੀ।
ਰਾਇ ਜੋਧ ਸਭ ਬਾਤ ਸੁਨਾਈ। ਜੈਸ ਗੁਰੁ ਬਲ ਜੁਧ ਜਿਤਾਈ ॥ 37 ॥

### ਦੋਹਰਾ

ਹੈ ਪਿਆਰੀ ਜਗ ਮਹਿ ਨਹੀਂ ਭਗਵਤ [ਸਮ][2] ਅਸ ਕੋਇ।
ਦੀਨ ਦਿਆਲ ਜਸ ਗੁਰੁ ਹੈਂ ਦਯਾ ਸਿੰਧ ਦੁਖ ਖੋਇ ॥ 38 ॥

### ਸੋਰਠਾ

ਕਥਤ ਐਸ ਪਤਿ ਬਾਮ[3] ਭਗਤ ਸਿੰਘ ਮੁਖ ਪਾਇਕੈ।
ਤਬ ਕੀਨੋ ਬਿਸ੍ਰਾਮ ਉਠਹਿ ਹਰਖ ਲਖ ਪ੍ਰਾਤ ਕੋ ॥ 39 ॥

### ਚੌਪਈ

ਭੋਰ ਹੋਤ ਸਾਧੂ ਚਲ ਆਯੋ। ਭਾਈ ਰੂਪਾ ਸਾਥ ਸੁਹਾਯੋ।
ਆਇ ਗੁਰੁ ਪਦ ਪੰਕਜ ਲਾਗੇ। ਕਰ ਦਰਸ਼ਨ ਮਨ ਮਹਿ ਸੁਖ ਪਾਗੇ ॥ 40 ॥
ਆਨੰਦ ਕੁਸ਼ਲ ਪੁਛ ਪ੍ਰਭੂ ਸਵਾਮੀ। ਤੋਰ ਕ੍ਰਿਪਾ ਸੁਖ ਹੈ ਸੁਖਧਾਮੀ।
ਭਲਾ ਭਯਾ ਬਹੁਤੇ ਅਰਿ ਮਾਰੇ। ਗਉ ਧਰਨੀ ਕੀ ਰਖਯਾ ਧਾਰੇ ॥ 41 ॥
ਚਾਹੋ ਨ ਖੇਦ ਦੁਸ਼ਟ ਹਨ ਡਾਰੋ। ਏਹੁ ਲਾਲਾ ਤੁਮ ਦੁਖ ਸਮ ਧਾਰੋ।
ਚਰਚਾ ਅਨਿਕ ਕਰੀ ਗੁਰ ਸੰਗਾ। ਕੌਨ ਕਵੀ ਕਰ ਬਰਨ ਪ੍ਰਸੰਗਾ ॥ 42 ॥

---

[1]ਅ ਪੋਥੀ ਚਰਨ ਕਮਲ [2]ਅ ਪੋਥੀ ਵਿਚੋਂ [3]ਅ ਤੇ ੲ ਪੋਥੀ ਨਾਰਿ

### ਦੋਹਰਾ

ਤੀਨ ਦਿਵਸ ਸ੍ਰੀ ਗੁਰੂ ਰਹੇ ਰਾਇ ਜੋਧ ਨਿਕਟਾਇ ।
ਚਤੁਰਥ ਦਿਨ ਪਿਆਨਾ ਕੀਓ ਸਭ ਕਉ ਧੀਰ ਧਰਾਇ ॥ 43 ॥

### ਚੌਪਈ

ਸਾਧੂ ਰੂਪ ਚੰਦ ਸੁਖ ਪਾਏ । ਲੈ ਆਇਸ ਪੁਰ ਓਰ ਸਿਧਾਏ ।
ਰਾਇ ਜੋਧ ਕਹਿ ਸੰਗ ਸਿਧਾਵਉ । ਪਦ ਪੰਕਜ ਕੀ ਸੇਵ ਕਰਾਵਉਂ ॥ 44 ॥
ਰਹੋ ਈਹਾਂ ਗੁਰੁ ਬੈਨ ਉਚਾਰਾ । ਸਤਿਨਾਮ ਜਪ ਮੰਤ੍ਰ ਉਦਾਰਾ ।
ਦਸਮ ਰੂਪ ਧਰ ਤੁਮ ਢਿਗ[1] ਆਵਓ । ਬੈਨ ਈਹਾਂ ਵਡ ਚਰਿਤ ਕਰਾਵਓ ॥ 45 ॥

### ਦੋਹਰਾ

ਤਬ ਲਗ ਤਨ ਤੁਮਰੋ ਰਹੈ ਬਹੁਰ ਜਾਇ ਗੁਰ ਧਾਮ ।
ਸੰਤ ਸੇਵ ਨਿਸ ਦਿਨ ਧਰੋ ਕਰਓ ਸਦਨ ਬਿਸ੍ਰਾਮ ॥ 46 ॥

### ਸਵੈਯਾ

ਗਿਆਨ ਦ੍ਰਿੜ੍ਹਾਇ ਸੁਨਾਇ ਕੈ ਮੰਤ੍ਰ ਰਾਇ ਤ੍ਰੀਆ[2] ਜੁਤ ਆਨੰਦ ਪਾਯੋ ।
ਭੇਟ ਚਲੀ ਅਨਪਾਰ ਉਪਾਰ ਕੈ ਸਿੰਧ ਦਯਾ ਪੁਨ ਪਿਆਨ ਕਰਾਯੋ ।
ਸੈਨ ਪਧਾਰ ਸ੍ਵਾਰ ਪ੍ਰਭੂ ਅਸ ਚਾਲ ਪਿਖੇ ਖਗ ਰਾਜ ਲੁਭਾਯੋ ।
ਪੰਥ ਬਸੈ ਨਿਸ ਤੀਨ ਦਯਾ[3] ਨਿਧ ਪੁਰ ਕਰਤਾਰ ਤਬੈ ਨੀਯਰਾਯੋ ॥ 47 ॥

### ਸੋਰਠਾ

ਬਾਜਤ ਬਾਜ ਅਪਾਰ ਭਾਟ ਕਲਾਵਤ ਧੁਨ ਕਰੈ ।
ਬਾਬੇ ਆਦਿ ਸੁ ਸਾਰ ਧਰ[4] ਭੇਟਾ ਆਗੇ ਮਿਲਹਿੰ ॥ 48 ॥

### ਦੋਹਰਾ

ਪੁਸ਼ਪ ਮਾਲ ਗਲ ਮੈਂ ਡਰੈ ਮਨ ਪੁਰ ਜਨ ਸੁਖ ਪਾਇ ।
ਧਰ ਪ੍ਰਸਾਦ ਬਿਨਤੀ ਕਰੀ ਅਤਰ ਅਧਿਕ ਛਿਨਕਾਇ ॥ 49 ॥

### ਚੌਪਈ

ਸਨੈ ਸਨੈ ਗੁਰ ਅਗ੍ਰ ਚਲਾਵਹਿੰ । ਸਭ ਪੁਰ ਜਨ ਕਉ ਧੀਰ ਧਰਾਵਹਿ ।
ਇਹ ਬਿਧ ਨਿਜ ਮਹਲੀ ਪਹੁੰਚਾਏ । ਸ੍ਰੀ ਗ੍ਰਿੰਥ ਕਉ ਦਰਸ਼ਨ ਪਾਏ ॥ 50 ॥
ਧਰ ਪ੍ਰਸਾਦਿ ਬਹੁ ਬਿਨਤਿ ਉਚਾਰੀ । ਕਰ ਬੰਦਨ ਪੁਰ ਚਲੈ ਮੁਰਾਰੀ ।
ਸਭ ਸੰਗਤ ਤਿਹ ਪੀਛੈ ਜਾਵੈ । ਅਦਬ ਸਹਿਤ ਸਭ ਸੀਸ ਨਿਵਾਵੈ ॥ 51 ॥

### ਦੋਹਰਾ

ਗਏ ਬਹੁਰ ਪਰਵਾਰ[5] ਮਹਿ ਲਗੈ ਚਰਨ ਸਭ ਆਇ ।
ਦੋਊ ਮਾਤ ਚਰਨੀ ਲਗੀ ਸੁਨੁਖਾ ਸਹਿ ਅਧਿਕਾਇ ॥ 52 ॥

---

[1]ਅ ਪੋਥੀ ਨਾਹਿ [2]ਅ ਤੇ ੲ ਪੋਥੀ ਨਾਰਿ [3]ੲ ਪੋਥੀ ਕ੍ਰਿਪਾ [4]ੲ ਪੋਥੀ ਲੈ [5]ਅ ਤੇ ੲ ਪੋਥੀ ਕੁਟੰਬ

ਬਾਬੇ ਕਉ ਸ੍ਰੀ ਮੁਖ ਕਹਾ ਸੇਨਾ ਕੀ ਸੁਧ ਲੇਹ ।
ਇਛਾ ਜਿਹੇ ਕੀ ਸੋ ਕਰੋ ਮਨ ਇਛਤ ਸੁਖ ਦੇਹ ॥ 53 ॥
ਮਾਤ ਚਰਨੀ ਬਿਧੀਆ ਲਗੋ ਮਿਲਿ ਬਾਬੇ ਕੇ ਅੰਗ ।
ਬਹੁਰ ਮਿਲਿਓ ਰਵਿ ਅਣੀ ਕਉ ਮੂਰਤ ਦੇਖ ਮਯੰਕ ॥ 54 ॥

**ਸੋਰਠਾ**

ਮਨ ਇਛਤ[1] ਸੁਖ ਦੀਨ, ਬਾਬੇ ਗੁਰੁ ਆਇਸ ਧਰੀ ।
ਸਕਲ ਸੈਨ ਰੁਚ ਚੀਨ, ਕਮੀ ਕੌਨ ਸ੍ਰੀ ਗੁਰੁ ਜਹਾਂ ॥ 55 ॥

**ਚੌਪਈ**

ਪੈਦੇ ਖਾਂ ਬਹੁਰੋ ਚਲ ਆਯੋ । ਦਯਾ ਸਿੰਧ[2] ਕੇ ਪਗ ਲਪਟਾਯੋ ।
ਕੁਸਲ ਪੂਛ ਗੁਰੁ ਕੀਨੀ ਧੀਰਾ । ਬਿਧੀਆ ਅੰਕ ਮਿਲੇ ਸੁ ਗੰਭੀਰਾ ॥ 56 ॥
ਜਾਤੀ ਮਲ ਸੂਰ ਥੇ ਜੇਤੇ । ਪੈਂਦੇ ਸਿਉ ਮਿਲ ਆਨੰਦ ਤੇਤੇ ।
ਧਰੀ ਨਿਸਾ ਪੁਰ ਜਨ ਸਭ ਆਏ । ਧਰ ਪ੍ਰਸਾਦ ਪ੍ਰਭ[3] ਦਰਸ਼ਨ ਪਾਏ ॥ 57 ॥

**ਦੋਹਰਾ**

ਬਿਧੀ ਚੰਦ ਸਭ ਕਉ ਤਬੈ ਆਹਵ ਗਾਥ ਸੁਨਾਇ ।
ਸੁਨਤ ਗਾਥ ਉਸਤਤਿ ਕਰੀ ਪਦ ਪੰਕਜ ਲਪਟਾਇ । 59 ॥

**ਚੌਪਈ**

ਦੈ ਧੀਰਜ ਆਇਸ ਪ੍ਰਭ ਦੀਨੀ । ਪੁਰ ਜਨ ਮਨ ਮਾਹਿ ਆਨੰਦ ਲੀਨੀ ।
ਦੀਪਮਾਲ ਬਹੁ ਭਾਂਤ ਕਰਾਈ । ਬਾਜੀ ਅਸਤ ਬਿਅੰਤ ਚਲਾਈ ॥ 60 ॥
ਮਾਨਹੁ ਜੁਧ ਸੂੰਬਰ ਪਾਛੇ । ਮੰਗਲ ਭਯੋ ਅਧਿਕ ਰੁਚ ਆਛੇ ।
ਏ ਬਿਧ ਮੰਗਲ ਹੋਤ ਅਪਾਰਾ । ਬਾਜਤ ਜੈ ਕੇ ਨੀਤ ਨਗਾਰਾ ॥ 61 ॥

**ਦੋਹਰਾ**

ਪੈਂਦੇ ਖਾਂ ਪੂਛਤ ਭਯੋ ਆਦਿ ਅੰਤ ਮਨ ਲਾਇ ।
ਬਿਧੀ ਚੰਦ ਆਹਵ ਕਥਾ ਸਭ ਹੀ ਦਈ ਸੁਨਾਇ ॥ 62 ॥

**ਚੌਪਈ**

ਪੈਦੇ ਖਾਂ ਸੁਨ ਬਿਸਮੈ ਪਾਈ । ਬਡ ਸੈਨਾ ਤੁਰਕਾਨੀ ਘਾਈ ।
ਜੇ ਹਉ ਹੋਤ ਗੁਰੂ ਕੇ ਸੰਗਾ । ਨਿਜ ਬਲ ਕਰਤ ਭਾਰ ਤਹਿੰ ਜੰਗਾ ॥ 63 ॥
ਗੁਰੁ ਕੋ ਜੇਠਾ ਹੈ ਹਤ ਹੋਈ । ਜੈ ਮੇ ਜੁਧ ਵਿਖੇ ਨਹ ਜੋਈ ।
ਬਿਧੀ ਚੰਦ ਕਹ ਬਲ ਅਸ ਭਾਈ । ਤੁਮਰੇ ਬਲ ਕੀ ਉਪਮ ਮਹਾਈ ॥ 64 ॥

**ਦੋਹਰਾ**

ਪਰ ਗੁਰੂ ਕੀ ਇਛਾ ਪ੍ਰਬਲ ਹੋਵਤ ਜੋ ਪ੍ਰਭ ਭਾਇ ।
ਤੋ ਕਉ ਬਲੀ ਪਛਾਨ ਕੈ ਦੀਨਾ ਈਹਾਂ ਪਠਾਇ ॥ 65 ॥

---

[1]ਅ ਪੋਥੀ ਬਾਛਤ [2]ਅ ਤੇ ੲ ਪੋਥੀ ਕ੍ਰਿਪਾਨਿਧਿ [3]ਅ ਪੋਥੀ ਗੁਰ

## ਚੌਪਈ

ਕਰਤ [ਬਾਤੀ][1] ਕਛ ਨਿਸਾ ਬਿਹਾਈ । ਭੋਜਨ ਕੀਨ ਤਬੈ ਜਗ ਸਾਂਈ ।
ਕਰ ਭੋਜਨ ਗੁਰੁ ਆਇਸ ਪਾਇ । ਨਿਜ ਨਿਜ ਆਸ੍ਰਮ ਸਭੈ ਸਿਧਾਇ ॥ 66 ॥
ਸ੍ਰੀ ਗੁਰੁ ਸੁੰਦਰ ਪਲੰਘ ਬਿਰਾਜੈ । ਦੇਖ ਅਨੰਗ ਤਾਂਹਿ ਛਬਿ ਲਾਜੈ ।
ਮਾਤ ਨਾਨਕੀ ਔ ਮਰਵਾਹੀ । ਕਰਤ ਸੇਵ ਮਨ ਮਾਂਹਿ ਉਮਾਹੀ ॥ 67 ॥

## ਦੋਹਰਾ

ਮਾਤ ਨਾਨਕੀ ਜੋਰ ਕਰ ਆਨੰਦ ਕੁਸ਼ਲ ਪੁਛਾਇ ।
ਪੂਛਤ ਹੈ ਕਿਹ ਬਿਧ ਅਏ ਮੋਕਉ ਕਥਾ ਸੁਨਾਇ ॥ 68 ॥

## ਚੌਪਈ

ਪੁਨਾ ਜੁਧ ਜਸ ਭਯੋ ਉਚਾਰੋ । ਦਾਸੀ ਜਾਨ ਗੋਪ ਨਹਿ ਧਾਰੋ ।
ਭਗਤ ਸਿੰਘ ਪ੍ਰਭ ਆਨੰਦ ਪਾਇ । ਬਿਧੀ ਚੰਦ ਕੀ ਕਥਾ ਸੁਨਾਇ ॥ 69 ॥
ਏਕ ਅਸ੍ਵ ਘਾਹੀ ਬਨ ਲਯਾਯੋ । ਬਨ ਖੋਜੀ ਹੈ ਦੁਤੀ ਚੁਰਾਯੋ ।
ਪੁਨਾ ਜੁਧ ਬਹੁ ਭਾਂਤ ਮਚਾਇ । ਸੈਨ ਮਲੇਛੀ ਬਿਧੀਏ ਘਾਇ ॥ 70 ।

## ਦੋਹਰਾ

ਬਿਧੀਏ ਸਮ ਕਊ ਚੋਰ ਨਹਿ ਪੁਨਾ ਬਲੀ ਨਹਿ ਕੋਇ ।
ਗੁਰ ਸੇਵਕ ਤਨ ਮਨ ਭਯੋ ਪਾਛੇ ਹੋਇ ਨ ਹੋਇ ॥ 71 ॥

## ਚੌਪਈ

ਭਗਤ ਸਿੰਘ ਸ੍ਰੀ ਮੁਖਹੁ ਅਲਾਈ । ਬਿਧੀ ਚੰਦ ਕੀ ਉਪਮ ਮਹਾਈ[2] ।
ਅਧਿਕ ਆਪ ਤੇ ਸੇਵਕ ਸੋਭਾ । ਮਨ ਅਪਨੇ ਤਿਹ ਸੇਵਾ ਲੋਭਾ ॥ 72 ॥
ਮਾਤ ਨਾਨਕੀ ਸੁਨ ਗੁਰੁ ਬਾਨੀ । ਬਿਸਮੈ ਭਈ ਪ੍ਰੇਮ ਰਸ ਸਾਨੀ ।
ਐਸ ਚੋਰ ਨਹ ਕਬ ਹੀ ਸੁਨਿਯੋ । ਸਭੈ ਦੇਖ ਤਹ ਅਸ ਸੁਖ ਮਨਿਯੋ ॥ 73 ॥

## ਦੋਹਰਾ

ਕੀਨ ਸੈਨ ਸ੍ਰੀ ਗੁਰ ਤਬੈ ਮਨੀ ਸਿੰਘ ਪੁਨ ਗਾਇ ।
ਭਗਤਿ ਸਿੰਘ ਬਿਧੀਆ ਸੁਨਓ ਅੱਵਲ ਚੋਰ ਮਹਾਇ ॥ 74 ॥

## ਚੌਪਈ

ਅਦਲੀ ਮਿਲ ਚੋਰੀ ਛਡ ਦੀਨੀ । ਗੁਰੁ ਅਰਜੁਨ ਕੀ ਸਿਖਯਾ ਲੀਨੀ ।
ਪਰਉਪਕਾਰ ਹੇਤ ਕਰ ਚੋਰੀ । ਅਪਨੋ ਲੋਭ ਧਾਰ ਨਹੀਂ ਭੋਰੀ ॥ 75 ॥
ਭਗਤ ਸਿੰਘ ਪੁਨ ਬਿਨੈ ਉਚਾਰੀ । ਕਹੋ ਵਿਥਾਰ ਗਾਥ ਸੁਖਕਾਰੀ ।
ਅਦਲੀ ਕੋ ਤਿਹ ਕੈਸ ਮਿਲਾਏ । ਕਰ ਚੋਰੀ ਪੁਨ ਜੈਸ ਤਜਾਏ ॥ 76 ॥

---

[1]ਅ ਪੋਥੀ ਵਿਚੋਂ [2]ਅ ਤੇ ੲ ਪੋਥੀ-ਅਧਿਕਾਈ

**ਦੋਹਰਾ**

ਕੌ ਸਥਾਨ ਤਿਹ ਸਭ ਕਹੌ ਗੁਰੂ ਕਉ ਕੈਸ ਮਿਲਾਇ ।
ਗੋਪ ਰਖੋ ਜਿਨ ਦਾਸ ਤੇ ਗਾਥਾ ਸਗਲ ਸੁਨਾਇ ॥ 77 ॥

**ਚੌਪਈ**

ਮਨੀ ਸਿੰਘ ਕਹਿ ਬਿਧੀਏ ਗਾਥਾ । ਚੋਰੀ ਕੀ ਸੁਨੋ ਹਿਤ ਸਾਥਾ ।
ਬਿਧੀਆ ਚੋਰੀ ਅਧਿਕ ਕਰਾਵੈ । ਭਾਂਤਿ ਭਾਂਤਿ ਕਾ ਦਰਬ ਹਿਰਾਵੈ ॥ 78 ॥
ਪੁਰ [ਸੁਲਤਾਨ][1] ਗਯੋ ਇਕ ਵਾਰੀ । ਮਝੀਂ ਹਿਰੀਆਂ ਅਤਿ ਬਲਧਾਰੀ ।
ਮਝੀ ਕਾ ਖੰਧਾ[2] ਹਿਰ ਲੀਨੋ । ਨਿਜ ਪੁਰ ਓਰ ਪਿਆਨਾ ਕੀਨੋ ॥ 79 ॥

**ਦੋਹਰਾ**

ਪਾਛੇ ਲਾਗ ਗੁਹਾਰ ਬਡ ਚਲਤ [ਚਲਤ][3] ਤਹਿੰ ਆਇ ।
ਕਛੂ ਫਰਕ ਦਿਖ ਖੋਜ ਕਉ ਚੇਲੇ ਕੇ ਨਿਕਟਾਇ ॥ 80 ॥

**ਚੌਪਈ**

ਬਿਧੀਏ ਪਾਛ ਗੁਹਾਰ ਨਿਹਾਰ । ਨਿਜ ਮਨ ਐਸੇ ਕੀਨ ਵਿਚਾਰ ।
ਭਾਈ ਅਦਲੀ ਅਗ੍ਰ ਨਿਹਾਰਾ । ਕਰ ਇਸਨਾਨ ਮੁਖ ਮੰਤ੍ਰ ਉਚਾਰਾ ॥ 81 ॥
ਬਿਧੀਆ ਤਾਂਹਿ ਚਰਨ ਕਉ ਲਾਗਾ । ਬਿਨਤੀ ਕਰੀ ਪ੍ਰੇਮ ਰਸ ਪਾਗਾ ।
ਕਹ ਅਦਲੀ ਗੁਰੂ ਅਰਜਨ ਦੇਵ । ਰਾਖੈ ਤੋਰੀ ਲਾਜ ਅਭੇਵ ॥ 82 ॥

**ਦੋਹਰਾ**

ਮਝੀ ਰਦ ਪ੍ਰਵੇਸ਼ ਕੈ ਆਇ ਗੁਹਾਰੂ ਧਾਇ ।
ਤਹਿੰ ਤਕ ਖੋਜ ਨਿਹਾਰਿਓ ਆਗੇ ਨਾਂਹਿ ਦਿਖਾਇ ॥ 83 ॥

**ਚੌਪਈ**

ਇਤ ਉਤ ਦੇਖਤ ਖੋਜ ਨ ਕੋਈ । ਬਿਸਮੈ ਭਏ ਸਕਲ ਜਨ ਸੋਈ ।
ਭਾਈ ਅਦਲੀ ਬਚਨ ਉਚਾਰਾ । ਰੇ ਜਨ ਕਿਆ ਢੂੰਢਤ ਇਹੁ ਵਾਰਾ ॥ 84 ॥
ਕਹਾ ਗੁਹਾਰੂ ਮਝੀ ਮੋਰੀ । ਹਿਰੀ ਸਗਲ ਸੁੰਦਰ ਕਹ ਚੋਰੀ ।
ਏਤਕ ਖੋਜ ਅਗ੍ਰ ਨਹਿ ਕੋਈ । ਬਿਸਮੈਵੰਤ ਯਾਹਤੇ ਹੋਈ ॥ 85 ॥

**ਦੋਹਰਾ**

ਭਾਈ ਅਦਲੀ ਅਸ ਕਹਾ ਏ ਮਝੀ ਰਦ ਮਾਂਹਿ ।
ਇਨ ਤੇ ਅਪਨ ਪਛਾਨ ਕੈ ਲੀਜੈ ਧਾਰ ਉਮਾਹਿ ॥ 86 ॥

**ਚੌਪਈ**

ਤਬੈ ਗੁਹਾਰੂ ਬੈਨ ਅਲਾਏ । ਮੋਰ ਸ਼ਾਮ ਏ ਬੂਰ ਦਿਖਾਏ ।
ਅਸ ਕਹ ਗਏ ਸਦਨ ਬਿਸਮਾਇ । ਪੁਨ ਅਦਲੀ ਅਸ ਬੈਨ[4] ਅਲਾਇ ॥ 87 ॥

---

[1]ਅ ਪੋਥੀ ਵਿਚੋਂ [2]ਅ ਤੇ ਏ ਪੋਥੀ ਵਗ [3]ਅ ਪੋਥੀ ਵਿਚੋਂ [4]ਅ ਪੋਥੀ ਬਚਨ

ਬਿਧੀਆ ਇਹ ਗੁਰੂ ਕੀ ਵਡਿਆਈ । ਲੀਏ ਨਾਮ ਭੈ ਸਕਲ ਹਰਾਈ ।
ਮਝੀ ਸ਼ਾਖ ਬੂਰੀ ਕਰ ਦੀਨੀ । ਐਸੋ ਗੁਰ ਹਮ ਕਹੀਂ ਨਾ ਚੀਨੀ ॥ 88 ॥
ਕਹਿ ਬਿਧੀਆ ਚੋਰੀ ਤਜ ਦੀਜੈ । ਗੁਰ ਅਰਜਨ ਕੀ ਸਿਖਿਆ ਲੀਜੈ ।
ਕਹਿ ਬਿਧੀਆ ਚਾਲਉਂ ਤਉ ਸੰਗਾ । ਜਹਿੰ ਗੁਰੁ ਕਰਤ ਚਰਿਤ ਸਮ ਗੰਗਾ ॥

**ਦੋਹਰਾ**

ਮਾਝੀ ਦੈ ਨਿਜ ਸੰਤ ਕਉ ਅਦਲੀ ਸੰਗਿ ਲਵਾਇ ।
ਸੁਧਾ ਸਰੋਵਰ ਤਬ ਅਏ ਦੋਊ ਅਧਿਕ ਹਰਖਾਇ ॥ 90 ॥

**ਚੌਪਈ**

ਗੁਰੂ ਅਰਜੁਨ ਕੀ ਚਰਨੀ ਲਾਗੇ । ਭਗਤ ਸਿੰਘ ਦੋਈ ਰਸ ਪਾਗੇ ।
ਅਦਲੀ ਕਹੀ ਬਾਤ ਸਮਝਾਇ । ਬਿਧੀਆ ਤਕ ਆਯੋ ਸਰਨਾਇ ॥ 91 ॥
ਚਰਨ ਧੋਇ[1] ਸ੍ਰੀ ਗੁਰੂ ਪਿਆਏ । ਸਤਿਨਾਮ ਕੋ ਮੰਤ੍ਰ ਸੁਨਾਏ ।
ਦੈ ਸਿਖਿਆ ਮੁਖ ਸਾਚ ਅਲਾਇ । ਚੋਰੀ ਪਰਉਪਕਾਰ ਕਰਾਇ ॥ 92 ॥

**ਦੋਹਰਾ**

ਸੁਨ ਸਿਖਿਆ ਸ੍ਰੀ ਗੁਰੂ ਕੀ ਬਿਧੀਏ ਮਨ ਅਸ ਧਾਰ ।
ਅਦਲੀ ਕਉ ਨਿਜ ਸੰਗ ਲੈ ਚੇਲੇ ਓਰ ਪਧਾਰ ॥ 93 ॥
ਅਦਲੀ ਕੀ ਬਿਧੀਆ ਕਰੇ ਸੇਵਾ ਗੁਰ ਸਮ ਜਾਨ ।
ਨਿਜ ਨਾਨਕ ਸਰਹਾਲੀ ਗਯੋ ਜਬ ਜਬ ਰੁਚ ਉਪਜਾਨ ॥ 94 ॥

**ਚੌਪਈ**

ਏਕ ਦਿਵਸ ਅਸ ਕੌਤਕ ਕੀਨੋ । ਜਾਸ ਸੁਨਤ ਮਨ ਆਨੰਦ ਭੀਨੋ ।
ਇਕ ਦ੍ਵਿਜ ਨਾਰ ਸੁਤਾ ਤਿਂਹ ਪਿਆਰੀ । ਵਰ ਲਾਇਕ ਅਤਿਸੈ ਸੁ ਕੁਮਾਰੀ ॥ 95 ॥

**ਦੋਹਰਾ**

ਗ੍ਰਿਹ ਮਹਿ ਦਰਬ ਨ ਦੇਨ ਕੋ ਬਡ ਚਿੰਤਾ ਮਨ ਪਾਇ ।
ਬਿਧੀਏ ਕਾ ਜਸ ਸੁਨ ਅਯੋ ਪਰਉਪਕਾਰ ਕਰਾਇ ॥ 96 ॥

**ਚੌਪਈ**

ਬਿਧੀਆ ਆਗੇ ਧੇਨ ਸਥਾਨਾ । ਬੈਠੋ ਲਾਇ ਗੁਰੂ[2] ਕਉ ਧਿਆਨਾ ।
ਤਬ ਲੌ ਢਿਗ ਆਈ ਦ੍ਵਿਜ ਨਾਰੀ । ਹਾਥ ਜੋਰ ਪੁਨ ਬਿਨਤ ਉਚਾਰੀ ॥ 97 ॥
ਕਾਰਿ ਸੁਤਾ ਹਿਤ ਕਰ ਉਪਕਾਰਾ । ਕੋਟ ਯਗ ਸਮ ਫਲ ਨਿਰਧਾਰਾ ।
ਬਿਧੀਏ ਕਹਾ ਕੇਤ ਧਨ ਚਾਹਾ । ਹੋਇ ਪਾਂਚ ਸੈ ਪਰ ਨਿਰਬਾਹਾ ॥ 98 ॥

**ਦੋਹਰਾ**

ਬਿਧੀ ਚੰਦ ਬਹੁਰੋ ਕਹਾ ਪ੍ਰਾਤ ਸਮੈ ਈਹਾਂ ਆਇ ।
ਲੀਜੋ ਧਨ ਮਨ ਇਛ ਜਿਤ ਅਬ ਨਿਜ ਧਾਮ ਸਿਧਾਇ ॥ 99 ॥

---

[1]ਅ ਪੋਥੀ ਚਰਨਾਮ੍ਰਿਤ [2]ਦ **ਪੋਥੀ ਸਤਿਗੁਰ**

## ਚੌਪਈ

ਦਿਜ ਨਾਰੀ ਤਬ ਸਦਨ[1] ਪਧਾਰੀ । ਬਿਧੀਏ ਮਨ ਮਹਿ ਧਰਿ ਉਪਕਾਰੀ ।
ਤਾਂਹਿ ਸਮੇ ਬਾਤ ਸੁਨ ਪਾਈ । ਜਹਾਂਗੀਰ ਕੀ ਬੇਗਮ ਆਈ ॥ 100 ॥
ਚੱਬੇ ਕੇ ਪਤਣ ਤਿੰਹ ਡੇਰਾ । ਕਹ ਜਨ ਸੋਇ ਨੈਨ ਜਿਹ ਹੇਰਾ ।
ਤੀਨ ਕੋਸ ਸੁਨ ਤ੍ਰਿਧੀਆ ਧਾਯੋ । ਪਰੀ ਰੈਨ ਡੇਰੇ ਮਧ ਆਯੋ ॥ 101 ॥

## ਦੋਹਰਾ

ਰੂਪ ਪਾਹਰੂ ਕਾ ਕਰਾ ਅਰਧ ਜਾਮਨੀ ਜਾਨ ।
ਅਯੋ ਪਲੰਘ ਬੇਗਮ ਜਹਾਂ ਗੁਰੂ ਗੁਰੂ ਮੁਖ ਗਾਨ ॥ 102 ॥

## ਚੌਪਈ

ਤਹ ਸੰਦੂਕ ਧਨ ਕੇ ਬਹੁ ਪਰੇ । ਪਾਹਰੂ ਦੇਖਤੇ ਤਾਂਹਿ ਕੇ ਖਰੇ ।
ਸੰਦੂਕਨ ਕੋ [ਜਬ][2] ਹਾਥ ਛੁਹਾਵੈ । ਤਤਕਾਲ ਤਾਲਾ ਖੁਲ ਜਾਵੈ ॥ 103 ॥
ਬਿਧੀਏ ਤਾਲੇ ਹਾਧ ਲਗਾਯੋ । ਤਾਹੀ ਛਿਨ ਸੋ ਭੂਮਿ ਗਿਰਾਯੋ ।
ਸੰਦੂਕ ਮਾਂਹਿ ਧਨ ਅਧਿਕ ਨਿਹਾਰਾ । ਭੂਖਨ ਜਰਤ ਵਾਰ ਨਾ ਪਾਰਾ ॥ 104 ॥

## ਦੋਹਰਾ

ਬਸਤ ਪਾਂਚ ਸੈ ਕੀ ਲਈ ਜਿਤੀ ਇਛ ਤਹਿੰ ਜਾਨ ।
ਆਇ ਠੌਰ ਤਿੰਹ ਧਨ ਦੀਓ ਦ੍ਵਿਜ ਨਾਰੀ ਸੁਖ ਜਾਨ ॥ 105 ॥

## ਚੌਪਈ

ਭੋਰ ਹੋਤ ਬੇਗਮ ਬਿਸਮਾਈ । ਬਸਤ ਪਾਂਚ ਸੈ ਕੀ ਕਹਿ ਠਾਂਈ ।
ਔਰ ਅਮੋਲਕ ਦਰਬ ਨ ਲੀਨੋ । ਐਸ ਬਿਚਾਰ ਪਿਆਨਾ ਕੀਨੋ ॥ 106 ।
ਜਹਾਂਗੀਰ[3] ਕੋ ਜਾਇ ਸੁਨਾਯੋ । ਚੋਰ ਨਿਸਾ ਮਮ ਦਰਬ ਹਰਾਯੋ ।
ਬਾਦਸ਼ਾਹ ਸੁਨ ਬਾਂਧ ਮੰਗਏ । ਦੂਰ ਨਿਕਟ ਪੁਰ ਜੇਤ ਸੁਨਾਏ ॥ 107 ॥

## ਦੋਹਰਾ

ਕਰੀ ਤਾੜਨਾ ਅਧਿਕ ਤਬ ਦੀਜੋ ਚੋਰ ਬਤਾਏ ।
ਨਾਤਕ ਹਨੂੰ ਸੁ ਪ੍ਰਾਨ ਸਬ ਦੇਵਉ ਅਧਿਕ ਸਜਾਇ ॥ 108 ॥

## ਚੌਪਈ

ਸੁਨਤ ਐਸ ਸਬ ਹੀ ਬਿਸਮਾਏ । ਸਰਹਾਲੀ ਜਨ ਐਸ ਅਲਾਏ ।
ਮਮ ਦੁਹਤਾ ਇਹ ਬਿਧੀਏ ਕਾਜ । ਚਲੌ ਤਾਂਹਿ ਢਿਗ ਰਾਖੈ ਲਾਜ ॥ 109
ਅਸ ਵਿਚਾਰ ਬਿਧੀਏ ਢਿਗ ਆਇ । ਕਹੀ ਬਾਤ ਬਹੁ ਜਨ ਦੁਖ ਪਾਇ ।
ਚਲੋ ਆਪ ਕੀਜੈ ਉਪਕਾਰਾ । ਬਿਧੀ ਚੰਦ ਬਚ ਮਾਨ ਪਧਾਰਾ ॥ 110 ॥

---

[1] ੲ ਪੋਥੀ ਧਾਮ [2] ਅ ਪੋਥੀ ਵਿਚੋਂ [3] ਅ ਤੇ ੲ ਪੋਥੀ ਬਾਦਸਾਹਿ

**ਦੋਹਰਾ**

ਜਹਾਂਗੀਰ ਢਿਗ ਜਾਇ ਕੈ ਐਸੇ ਕਹਾ ਸੁਨਾਇ ।
ਕਾ ਹਿਤ ਪਕਰੇ ਸਕਲ ਜਨ ਮੋਕਉ ਚੋਰ ਲਖਾਇ ॥ 111 ॥

**ਚੌਪਈ**

ਦੇਖ ਸ਼ਾਹ ਅਸ[1] ਬੈਨ ਅਲਾਏ । ਕਾਹਿਤ ਥੋਰਾ ਦਰਬ[2] ਚੁਰਾਏ ।
ਕਹ ਬਿਧੀਆ ਮਮ ਗੁਰ ਸਿਖ ਜਾਨੋ । ਗੁਰ ਅਰਜੁਨ ਕਾ ਦਾਸ ਪਛਾਨੋ ॥ 112 ॥
ਤਿੰਹ ਸਿਖਿਯਾ ਹਿਤ ਪਰ ਉਪਕਾਰੀ । ਚੋਰੀ ਕੀਜੈ ਲੋਭ ਨਾ ਧਾਰੀ ।
ਬਿਪ੍ਰ[3] ਸੁਤਾ ਕੇ ਹਿਤ ਕਰ ਚੋਰੀ । ਕੀਨੀ ਮਮ ਇਛਾ ਬੀ ਜੋਰੀ ॥ 113 ॥

**ਦੋਹਰਾ**

ਔਰ ਦਰਬ ਮਮ ਕਾਮ[4] ਨਹਿ ਸੁਨਤ ਸ਼ਾਹਿ ਬਿਸਮਾਇ ।
ਗੁਰੂ ਅਰਜਨ ਕਾ ਨਾਮ ਸੁਨ ਧੰਨ ਧੰਨ ਮੁਖ ਗਾਇ ॥ 114 ॥

**ਚੌਪਈ**

ਦੀਏ ਛੋਡ ਸਭ ਨਿਜ ਪੁਰ ਆਏ । ਬਿਧੀ ਚੰਦ ਕਾ ਜਸ ਪ੍ਰਗਟਾਏ ।
ਤਾਂ ਦਿਨ ਤੇ ਬਿਧੀਆ ਗੁਰ ਸੰਗਾ । ਸਦ ਹੀ ਰਹੈ ਸੁ ਧਾਰ ਉਮੰਗਾ ॥ 115 ॥
ਐਸੀ ਗਾਥ ਅਨੇਕ ਪਛਾਨੋ । [ਬਢੈ][5] ਗ੍ਰੰਥ ਜੋ ਸਗਲ ਬਖਾਨੋ ।
ਭਯੋ ਭੋਰ ਜਬ ਨਿਸਾ ਬਿਹਾਈ । ਸੁਨੋ ਬਾਤ ਮਾਤਾ ਮਨ ਆਈ ॥ 116 ॥

**ਦੋਹਰਾ**

ਬਿਧੀਏ ਕੀ ਉਪਮਾ ਕਰੀ ਸ੍ਰੀ ਗੁਰ ਬਹੁ ਪਰਕਾਰ ।
ਲੇਹੁੰ ਪਰੀਖਯਾ ਤਾਂਹਿ ਕਛ ਲੀਨਾ ਨਿਕਟ ਹਕਾਰ ॥ 117 ॥

**ਚੌਪਈ**

ਬਿਧੀ ਚੰਦ ਮਾਤਾ ਪਗ ਲਾਗਾ । ਕਾਹਿਤ ਬੋਲ ਪੂਛ ਰਸ ਪਾਗਾ ।
ਮਾਤ ਨਾਨਕੀ ਬੈਨ[6] ਉਚਾਰੇ । ਤੈਂ ਗੁਰੂ ਕੇ ਸਦ ਕਾਜ ਸਵਾਰੇ ॥ 118 ॥
ਸ੍ਰੀ ਮੁਖ ਕੀਨੀ ਤੋਰ ਬਡਾਈ । ਬਿਧੀ ਚੰਦ ਹੈ ਚੋਰ ਮਹਾਈ ।
ਤਾਂਤੇ ਤੋਕਉ ਨਿਕਟ ਬੁਲਾਯੋ । ਏ ਕੌਤਕ ਹਮਰੇ ਮਨ ਭਾਯੋ ॥ 119 ॥

**ਦੋਹਰਾ**

ਸ਼ਾਹਿ ਅਸਵ ਗੁਰ ਹਿਤ ਅਏ ਮਮ ਹਿਤ ਭੂਖਨ ਲਯਾਇ ।
ਜਰ ਚੂਨੀ ਬੇਗਮ ਸੁਖਦ ਰੰਕ ਨ ਕੋਇ ਦੁਖਾਇ ॥ 120 ॥

**ਚੌਪਈ**

ਬਿਧੀਏ ਕਹਾ ਸੁ ਆਇਸ ਦੀਜੈ । ਗੁਰ ਪ੍ਰਤਾਪ ਚਾਹੋ ਜਿਤ ਲੀਜੈ ।
ਅਸ ਕਹਿ ਪਦ ਪੰਕਜ[7] ਲਪਟਾਯੋ । ਕਰ ਬੰਦਨ ਤਾਹੀ ਛਿਨ ਧਾਯੋ ॥ 121 ॥

---

[1]ਅ ਪੋਥੀ ਇਮ [2]ੲ ਪੋਥੀ ਧਨ [3]ਅ ਤੇ ੲ ਪੋਥੀ ਦ੍ਵਿਜ [4]ਅ ਪੋਥੀ ਚਾਹਿ [5]ਅ ਪੋਥੀ ਵਿਚੋਂ [6]ਅ ਪੋਥੀ ਬਚਨ [7]ਅ ਪੋਥੀ ਚਰਨ ਕਮਲ

### ਦੋਹਰਾ

ਕਛੂ ਦੂਰ ਪੁਰ ਤੇ ਅਗੋ ਮਗ ਮਹਿ ਐਸ ਸੁਨਾਇ ।
ਗੋਇੰਦਵਾਲ ਡੇਰਾ ਕੀਓ ਬੈਰਮ ਜਾਹਿ ਸੁਹਾਇ ॥ 122 ॥

### ਚੌਪਈ

ਸੁਨਤ ਐਸ ਬਿਧੀਏ ਸੁਖਮਾਨਾ । ਨਿਕਟ ਕਾਜ ਕਰ ਕ੍ਰਿਪਾ ਨਿਧਾਨਾ ।
ਗੁਰੁ ਗੁਨ ਗਾਵਤ ਲਾਂਘ ਬਿਪਾਸਾ[1] । ਸੁਨੋ ਸੰਤ ਤਹਿ ਕੀਨ ਬਿਲਾਸਾ ॥ 123 ॥
ਪਰੀ ਨਿਸਾ ਸਭ ਬਯੋਤ ਨਿਹਾਰਾ । ਪਰੇ ਪਾਹਰੂ ਅਨਿਕ ਪ੍ਰਕਾਰਾ ।
ਸਾਰੀ ਨਿਸ ਵਸ ਨਹਿ ਚਲਾਯੋ । ਇਤਨੇ ਮਾਂਝ ਭੋਰ ਹੋ ਆਯੋ ॥ 124 ॥

### ਦੋਹਰਾ

ਸਨਕਾਦਿਕ ਮਾਯਾ ਡਰੀ ਸਭ ਕਉ ਨੀਂਦ ਸਵਾਇ ।
ਬੇਗਮ ਕੀਓ ਪਿਆਨ ਤਬ ਨਿਜ ਯਾਨ ਬੈਠਾਇ ॥ 125 ॥

### ਚੌਪਈ

ਤਬ ਬੇਗਮ ਹੁਇ ਗਜ ਅਸਵਾਰੀ । ਬੈਠ ਮਧ ਜਰੀ ਲਲਤ ਅੰਬਾਰੀ ।
ਜੇ ਭੂਖਨ ਬਹੁ ਮੋਲ ਧਰਾਏ । ਨਗ ਮਾਨਕ ਖਚ ਪ੍ਰੀਤਿ ਮਹਾਏ ॥ 126 ॥
ਸਪੰਦ ਤਾਂਹਿ ਉਰੁ ਤਰ ਰਾਖਾ । ਬਿਧੀਏ ਦਿਖ ਕੀਨੀ ਅਭਿਲਾਖਾ ।
ਇਤ ਉਤ ਦੇਖ ਗੁਰੂ ਗੁਨ[2] ਗਾਇ । ਗਹੇ ਲਾਸ ਗਜ ਚੜ੍ਹਿਯੋ ਜਾਇ ॥ 127 ॥

### ਦੋਹਰਾ

ਲੈ ਸਪੰਟ ਤਹਿੰ ਉਰੂ ਤੋਂ ਤਤ ਛਿਨ ਗਹੁਰ ਬਿਹਾਇ ।
ਪਰਾ ਕੂਦ ਧਰ ਚਿੰਤ ਨਹਿੰ ਗਜ ਰਖ ਕੇ ਲਕ ਪਾਇ ॥ 128 ॥

### ਚੌਪਈ

ਚੋਰ ਚੋਰ ਤਿੰਹ ਬਚਨ ਉਚਾਰੇ । ਇਤ ਉਤ ਦੇਖਤ ਭਏ ਮਤਵਾਰੇ ।
ਮਨ ਮਹਿ ਬੇਗਮ ਬਿਸਮੈ ਪਾਈ । ਐਸ ਚੋਰ ਨਹਿੰ ਨੈਨ ਦਿਖਾਈ ॥ 129 ॥
ਬਿਧੀ ਚੰਦ ਤਿੰਹ ਨਜ਼ਰ ਬਚਾਇ । ਲਾਂਘ ਬਿਪਾਸਾ ਗੁਰ ਗੁਨ ਗਾਇ ।
ਆਇ ਮਾਤ ਕਉ ਬੰਦਨ ਧਾਰੀ । ਭੂਖਨ ਆਗੇ ਧਰੇ ਅਪਾਰੀ ॥ 130 ॥

### ਦੋਹਰਾ

ਦਿਖ ਭੂਖਨ ਬਹੁ ਮੋਲ ਕੇ ਜਰ ਨਗ ਤੇਜ ਅਪਾਰ ।
ਮਾਤ ਨਾਨਕੀ ਬਰ ਦੀਓ ਹੇ ਸੁਤ ਪਰਉਪਕਾਰ ॥ 131 ॥
ਸਦਾ ਭਗਤ ਤੁਮਰੇ ਰਿਦੈ ਸ੍ਰੀ ਗੁਰੁ ਰਹਹਿੰ ਦਯਾਲ ।
ਜਪੈ ਨਾਮ ਜਨ ਤੋਹਿ ਜੋ ਮਿਟੈ ਜਾਨ [ਕਲਿ][3] ਕਾਲ ॥ 132 ॥

---

[1]ਅ ਪੋਥੀ ਬਿਆਸਾ [2]ਅ ਪੋਥੀ ਸਤਿਗੁਰ [3]ੲ ਪੋਥੀ ਵਿਚੋਂ

## ਅੜਿਲ

ਸੁਨ ਬਿਧੀਏ ਬਚ ਮਾਤ ਭਾਰ ਸੁਖ ਪਾਇਯੋ ।
ਲੈ ਆਇਸ ਸੁਖ ਪਾਇ ਗੁਰੂ ਪੈ ਆਇਯੋ ।
ਪਗ ਪੰਕਜ ਲਪਟਾਇ ਹਰਖ ਬਹੁ ਪਾਇਕੈ ।
ਹੇਰ ਪ੍ਰਭੂ ਮੁਸਕਾਇ ਚਰਿਤ ਲਖਾਇ ਕੈ ॥ 133 ॥

## ਦੋਹਰਾ

ਏ ਬਿਧ ਕੀਨੋ ਚਰਿਤ ਬਹੁ ਬਿਧੀ ਚੰਦ ਉਪਕਾਰ ।
ਸੁਨਹੁ ਸੰਤ ਕੇਤਕ ਲਿਖਹੂੰ ਆਵੈ ਨਾਂਹਿ ਸ਼ੁਮਾਰ[1] ॥ 134 ॥

## ਚੌਪਈ

ਦਯਾ ਸਿੰਧ ਜਬ ਮਹਲੀਂ ਆਏ । ਮਾਤਾ ਭੂਖਨ ਸਕਲ ਦਿਖਾਏ ।
ਬਿਧੀ ਚੰਦ ਕ਼ੀ ਕਰੀ ਬਡਾਈ । ਹੇ ਪ੍ਰਭੂ ਇਹ ਕੇ ਬਲ ਅਧਿਕਾਈ ॥ 135 ॥
ਕਹਾ ਸ੍ਰੀ ਗੁਰੂ ਪਰੇ ਨ ਅੰਤਾ । ਬਿਧੀ ਚੰਦ ਕੀ ਸੋਭ ਬਯੰਤਾ ।
ਮਾਤ ਨਾਨਕੀ ਭੂਖਨ ਚੀਨੇ । ਅਪਨੀ ਚਾਹਿ ਨ ਤਾਂ ਮੈ ਚੀਨੇ ॥ 136 ॥

## ਦੋਹਰਾ

ਬਾਬਕ ਪੈਂਦੇ ਨਾਰ ਕਉ ਭੂਖਨ ਦੀਨ ਸੁਧਾਰ ।
ਲੀਏ ਤਾਂਹਿ ਮਨ ਹਰਖ ਸਿਉਂ ਭਗਤ ਸਿੰਘ ਨਿਰਧਾਰ ॥ 137 ॥
ਤਾਕੋ ਰੂਪ ਨਿਹਾਰ ਕੈ ਪੈਂਦੇ ਖਾਂ ਅਸ਼ ਕੀਨ ।
ਕਰ ਨਿਕਾਹ ਨਿਜ ਸੁਤਾ ਕਾ ਤੁਰਤ ਤਾਂਹਿ ਕੋ ਦੀਨ ॥ 138 ॥
ਸੋ ਤੁਮ ਸੁਨੋ ਵਿਕਾਰ ਚਿਤ ਕਥਾ ਸ੍ਰੀ ਗੁਰੂ ਜਾਂਨ ।
ਛੋਟੇ ਮੀਰ ਅਫਗਾਨ ਬਸ ਜਾਂਹਿ ਨਾਮ ਅਸਮਾਨ ॥ 139 ॥
ਤਾਕੋ ਕੰਨਯਾ ਦੈ ਦਈ ਪੈਦੇ ਖਾਂ ਚਿਤ ਧਾਰ ।
ਰਾਖਯੋ ਤਾਂ ਹਿਤ ਧਾਰ ਕੈ ਕਲਾ ਬੀਜ ਨਿਰਧਾਰ ॥ 140 ॥

## ਚੌਪਈ

ਰਾਖਯੋ ਸਦਨ ਭਾਰਿ ਸੁਖ ਪਾਯੋ । ਏਕ ਬਰਸ ਸੁਖ ਸੰਗ ਬਿਤਾਯੋ ।
ਨਿਤਪ੍ਰਤ ਖੇਲਹਿੰ ਪ੍ਰਭੂ ਸ਼ਿਕਾਰਾ । ਉਤਰੇ ਆਪ ਹਰਨ ਮਹਿੰ ਭਾਰਾ ॥ 141 ॥
ਬੂੰਦ ਮਾਤ੍ਰ ਕਛ ਗਾਥ ਅਲਾਈ । ਸਰਬ ਕਥਾ ਮਮ ਕਹੀ ਨ ਜਾਈ ।
ਰਟਤ ਸੇਸ ਜਿਹੰ ਅੰਤ ਨ ਪਾਯੋ । ਨੇਤਿ ਨੇਤਿ ਮੁਖ ਚਾਰ[2] ਬਤਾਯੋ ॥ 142 ॥

## ਦੋਹਰਾ

ਮੂੜ ਬੁਧਿ ਹਉਂ ਕਸ ਕਹੋਂ ਸ੍ਰੀ ਗੁਰੂ ਗਾਥ ਅਪਾਰ ।
ਤੇਗ ਬਹਾਦਰ ਬਯਾਹ ਕੀ ਕਥਾ[3] ਸੁਨੋ ਸੁਖ ਕਾਰ ॥ 143 ॥

---

[1]ਅ ਤੇ ੲ ਪੋਥੀ ਵਾਰ ਨ ਪਾਰ [2]ਅ ਪੋਥੀ ਬ੍ਰਹਮਹਿ [3]ਅ ਤੇ ੲ ਪੋਥੀ ਮਾਥਾ

## ਚੌਪਈ

ਉਤਮ ਮਾਸ ਮਾਘ ਜਬ ਆਯੋ । ਲਾਲ ਚੰਦ ਮਨ ਆਨੰਦ ਪਾਯੋ ।
ਨਿਜ ਨਾਰੀ ਕਉ ਕਹਾ ਸੁਨਾਇ । ਪਯਾਰੀ ਬਾਤ ਸੁਨੋ ਮਨ ਲਾਇ ॥ 144 ॥
ਥੋਰੀ ਬਾਤ ਸੁਨੋ ਮਨ ਲਾਈ । ਪ੍ਰਾਨ ਭਰੋਸਾ ਨਾਹਿ ਰਹਾਈ ।
ਸੁਨੋ ਕੁਟੰਬ[1] ਗੁਰੁ ਇਹ ਠਾਂ ਆਏ । ਤਾਂਤੇ ਦੇਉ ਬਿਲਮ ਤਜ ਗਾਏ ॥ 145 ॥

## ਦੋਹਰਾ

ਦੀਜੈ ਸੁਤਾ ਬਯਾਹ ਅਬ ਯਾਮਹਿ ਦੇਰ ਨ ਲਾਇ ।
ਬਿਸਨ ਕੌਰ ਸੁਖ ਪਾਇ ਕਹਿ ਹੇ ਪਤਿ ਜੋ ਤੁਮ ਭਾਇ ॥ 146 ॥

## ਚੌਪਈ

ਮੋਰੀ ਚਾਹਿ ਇਹੀ ਪਤਿ ਜਾਨੋ । ਹੇ ਪਤਿ ਯਾ ਮੈਂ ਦੇਰ[2] ਨਾ ਠਾਨੋ ।
ਬਹੁਤ ਬਾਤ ਪਰਵਾਰ ਸੁਨਾਈ । ਸੁਨਤ ਬਾਤ ਸਭ ਕੇ ਮਨ ਭਾਈ ॥ 147 ॥
ਉੱਤਮ ਦ੍ਵਿਜ[3] ਤਬ ਲੀਨ ਬੁਲਾਇ । ਸੋਧਉ ਸਾਹਾ ਕਹਾ ਸੁਨਾਇ ।
ਗਨ ਨਿਖਤ੍ਰ ਦ੍ਵਿਜ ਰਾਸ ਮਿਲਾਈ । ਭਲੋ ਮਹੂਰਤ ਗ੍ਰਹ ਲਖ ਪਾਈ ॥ 148 ॥
ਬਿਪ੍ਰ ਸੋਧ ਅਸ ਬਾਤ ਅਲਾਇ । ਫਗਨ ਗ੍ਰਹ ਸਾਹਾ ਸੁਖਦਾਇ ।
ਲਾਲ ਚੰਦ ਸਭ ਕੇ ਮਨ ਭਾਯੋ । ਲਿਖ ਪਾਤੀ ਗੁਰੁ ਨਿਕਟ[4] ਪਠਾਯੋ ॥ 149 ॥

## ਦੋਹਰਾ

ਪੁਰੀ ਮਾਂਹਿ ਤਤ ਛਿਨ ਗਯੋ ਵਿਪ੍ਰ ਪ੍ਰਭੂ ਨਿਕਟਾਇ ।
ਆਗੇ ਲਗੈ ਦੀਵਾਨ ਬਹੁ ਸਤਿਗੁਰ ਅਤਿ ਛਬਿ ਪਾਇ ॥ 150 ॥

## ਚੌਪਈ

ਦੈ ਅਸੀਸ ਦ੍ਵਿਗ ਬਾਤ ਉਚਾਰੀ । ਲਾਲ ਚੰਦ ਮੁਹਿ ਪਠਾ ਮੁਰਾਰੀ ।
ਫਲਗੁਣ ਸੁਤਾ ਵਿਵਾਹ ਅਲਾਯੋ । ਦੈ ਪਾਤੀ ਤੁਮ ਨਿਕਟ ਪਠਾਯੋ ॥ 151 ॥
ਅਸ ਕਹਿ ਦੈ ਪਾਤੀ ਹਰਖਾਇ । ਬਾਬੇ ਆਦਿ ਸਭਨ ਮਨ ਭਾਇ ।
ਤਬ ਗੁਰੁ ਦ੍ਵਿਜ ਕਉ ਧਨ ਅਤਿ ਦੀਨਾ । ਤਬ ਗ੍ਰਿਹ ਆਨ ਸਭਨ ਕਹ ਦੀਨਾ ॥152॥
ਮਾਤ ਨਾਨਕੀ ਔਰ ਮਰਵਾਹੀ । ਸੁਨ ਸਾਹਾ ਮਨ ਮਾਹਿ ਉਮਾਹੀ[5] ।
ਦੀਨ ਦਾਨ ਅਬਲਾ ਮਿਲ ਗਾਯੋ । ਦਯਾਸਿੰਧ ਅਸ ਬਯੋਤ ਬਨਾਯੋ ॥ 153 ॥
ਬਿਧੀ ਚੰਦ ਕੋ ਨਿਕਟ ਬੁਲਾਇ । ਕਹੀ ਬਾਤ ਸਬ ਹੀ ਸਮਝਾਇ ।
ਭਗਤ ਸਿੰਘ ਗੁਰੁ ਕੀ ਸੁਨ ਬਾਨੀ । ਬਹੁਤ ਭਲੀ ਬਿਧੀਏ ਮਨ ਮਾਨੀ ॥ 154 ॥

## ਚੌਪਈ

ਬਿਧੀ ਚੰਦ ਆਗਯਾ ਕਰੀ ਬਾਜੇ ਬਜਤ ਬਯੰਤ ।
ਦ੍ਵਿਜਨ ਦਾਂਨ ਬਹੁ ਭਾਂਤ ਦੈ ਬਯੰਜਨ ਬਨੈ ਅਨੰਤ ॥ 155 ॥

---

[1]ਅ ਪੋਥੀ ਪ੍ਰਵਾਰ [2]ਅ ਪੋਥੀ ਬਿਲੰਤ [3]ਅ ਪੋਥੀ ਬਿਪ [4]ਅ ਪੋਥੀ ਪਾਸਿ [5]ੲ ਪੋਥੀ ਰਲਸਾਈ

### ਚੌਪਈ

ਆਈ ਨਿਸਾ ਭਾਰ ਸੁਖ ਪਾਯੋ । ਗੁਰ ਤਰਨੀ ਮਿਲ ਮੰਗਲ ਗਾਯੋ ।
ਕੀਰ ਬਿਧੂਪ ਲਾਜ ਮ੍ਰਿਗ ਨੈਨੀ । ਪੁਰ ਨਾਰੀ ਗਾਵਤ ਪਿਕ ਬੈਨੀ ॥ 156 ॥

### ॥ ਤ੍ਰਿਭਗੀ ॥

ਗਾਵਤ ਪਿਕ ਬੈਣੀ ਮਨ ਹਿਰ ਲੈਣੀ ਅਤਿ ਸੁਖ ਦੈਨੀ ਰੂਪ ਮਹਾਂ ।
ਚੰਪਕ ਸਮ ਬਦਨੀ ਗਜ ਗਤਿ ਰਦਨੀ ਬਹੁ ਮਦ ਮਦਨੀ ਕੈਸ ਕਹਾ ।
ਰਾਜਤ ਰਤ ਨਾਰੀ ਸਾਚੇ ਢਾਰੀ ਸਸ ਮੁਖ ਸਾਰੀ ਭੌਂਹ ਲਖੇ ।
ਬੀਤੀ ਨਿਸ ਸਾਰੀ ਗਾਵਤ ਨਾਰੀ ਅਤਿ ਛਬਿ ਧਾਰੀ ਪ੍ਰੇਮ ਚਖੇ ॥ 157 ॥

### ਦੋਹਰਾ

ਭਯੋ ਭੋਰ ਬਾਜੇ ਤਹਾਂ ਬਜੈ ਸੁ ਅਨਿਕ[1] ਪ੍ਰਕਾਰ ।
ਦਾਨ ਮਾਨ ਦ੍ਵਿਜ ਕੋ ਦੀਓ ਕੀਨ ਵਿਦਾ ਤਿੰਹ ਵਾਰ ॥ 158 ॥

### ਚੌਪਈ

ਬਿਪ੍ਰ ਅਧਿਕ ਮਨ ਮਾਹਿ ਹਰਖਾਯੋ । ਲਾਲ ਉਦਕ[2] ਕੇ ਗ੍ਰਿਹ ਚਲ ਆਯੋ ।
ਕਹੀ ਬਾਤ ਸੁਨ ਆਨੰਦ ਪਾਇ । ਲਲਾ [ਸਸੀ[[3] ਅਤਿ ਹਰਖ ਧਰਾਇ ॥ 159 ॥
ਏਕ ਮਾਸ ਦਿਖ ਬਯਾਹ ਹਮਾਰੇ । ਲਾਲ ਚੰਦ ਤਬ ਬਯੋਤ ਸਵਾਰੇ ।
ਇਹੁ ਬਿਧ ਬਿਧੀਆ ਆਇਸ ਪਾਈ । ਕੜਾਹੇ ਅਨਗਨ ਦੀਏ ਚੜਾਈ ॥ 160 ॥

### ਦੋਹਰਾ

ਕਾਢੇ ਬਹੁ ਪਕਵਾਨ ਤਬ ਭਾਂਤ ਭਾਂਤ ਬਹੁ ਭਾਇ ।
ਥੋਰੇ ਦਿਵਸ ਤਿਆਗ ਕੈ ਤਤਛਿੰਨ ਡੇਰ ਨਾ ਲਾਇ ॥ 161 ॥
ਲੈ ਭਾਜੀ ਗੁਰੂ ਥੰਮ ਜੀ ਭੇਜੀ ਅਧਿਕ ਸੁਧਾਇ ।
ਸ਼ਕਰ ਗੰਗ ਭਾਜੀ ਤਹੀ ਬਾਂਟੀ ਆਨੰਦ ਪਾਇ ॥ 162 ॥
ਪੁਨਾ ਸ੍ਰੀ ਗੁਰੂ ਦਾਸ ਕੋ ਨਿਕਟ ਕਹਿਯੋ ਸਮਝਾਇ ।
ਗੋਇੰਦਵਾਲ ਖੰਡੂਰ ਜੀ ਸੁਧਾ ਸਰੋਵਰ ਜਾਇ ॥ 163 ॥
ਪੁਨ ਜੰਡਿਆਲੀ ਮਹਿ ਪਠੀ ਬਹੁਰ ਬਟਾਲੇ ਜਾਨ ।
ਮਲੇ ਕਾਂਗੜ ਓਰ ਤਬ ਭਾਈ ਰੂਪੇ ਮਾਨ ॥ 164 ॥

### ਚੌਪਈ

ਲੈ ਭਾਜੀ ਬਹੁ ਦਾਸ[4] ਸਿਧਾਏ । ਸੁਨਤ ਸਭੀ ਮਨ ਮਹਿ ਹਰਖਾਏ ।
ਨਿਜ ਨਿਜ ਆਯਨ ਕਰੀ ਤਿਆਰੀ । ਧਰ ਆਨੰਦ ਸਭ ਤਜੀ ਅਵਾਰੀ ॥ 165 ॥

---

[1]ਅ ਪੋਥੀ ਬਹੁਤ [2]ਅ ਪੋਥੀ ਚੰਦ [3]ਅ ਪੋਥੀ ਵਿਚੋਂ[4] [4]ਅ ਪੋਥੀ ਮਿਖ

ਬਿਧੀ ਚੰਦ ਸਭ ਬਯੋਤ ਸਵਾਰਾ । ਤਾਤਕਾਲ ਨਹਿੰ ਲਾਇ ਅਵਾਰਾ ।
ਬਾਜੀ ਅਸਤ ਲਈ ਬਹੁ ਭਾਏ । ਨਿਤ ਦਹ ਬਾਜੇ ਬਜੇ ਸੁਹਾਏ ॥ 166 ॥
ਸੰਗਤਿ ਧਾਇ ਦੂਰ ਤੇ ਆਵੈ । ਪਿਖ ਮੰਗਲ ਮਨ ਹਰਖ ਧਰਾਵੈ ।
ਅਸ ਕੌਤਕ ਨਹਿੰ ਨੈਨ ਨਿਹਾਰਾ । ਜਨ ਮੰਗਲ ਇਹ ਠਾਂ ਬਪੁ ਧਾਰਾ ॥ 167 ॥

## ਦੋਹਰਾ

ਮੰਗਲ ਜਨ ਮੰਗਲ ਭਯੋ ਮੋਹਿਤ ਜੇ ਲਖ ਨੈਨ ।
ਸੁਰ ਨਾਰੀ ਗਾਵਤ ਜਹਾਂ ਮਨਹੁ ਰੂਪ ਕੋ ਐਨ ॥ 168 ॥

## ਚੌਪਈ

ਪੁਰ ਨਾਰੀ ਮਿਲ ਬਾਤ ਉਚਾਰੈ । ਹੇ ਅਲਿ[1] ਹਮਰੇ ਭਾਗ ਅਪਾਰੇ ।
ਏਹੁ ਠਾਂ ਬਯਾਹ ਗੁਰੂ ਸੁਤ ਕੀਨੋ । ਜਾਹਿ ਪਿਖੇ ਮਨ ਆਨੰਦ ਲੀਨੋ ॥ 169 ॥
ਹੇ ਅਲਿ ਭਾਖ ਸਮਾਂ ਕਬਿ ਆਇ । ਗੁਰੁ ਸੁਤ ਕੀ ਮੁਖ ਲਾਵਾਂ ਗਾਇ ।
ਵਹੁ ਭਾਖਤ ਅਲਿ ਸੰਸ ਨ ਕੀਜੈ । ਥੋਰੇ ਅਹਿ ਤਾਮੈਂ ਲਖ ਲੀਜੈ ॥ 170 ॥

## ਦੋਹਰਾ

ਇਹ ਬਿਧ ਪੁਰ ਜਨ ਪਾਇ ਸੁਖ ਅਤਿ ਮਨ ਭਾਰ ਆਨੰਦ ।
ਮਾਤ ਨਾਨਕੀ ਸੁ ਤਹਿੰ ਕਾ ਅਯੋ ਬਿਯਾਹ ਦਿਨ ਕੰਦ ॥ 171 ॥
ਪਰਮਾਨੰਦ ਸੁੰਦਰ ਅਏ ਮਾਘ ਵਿੰਸ ਦਿਨ ਜਾਇ ।
ਦਾਤੂ ਸੁਤ ਜੁਤ ਨਾਰ ਲੈ ਆਯੋ ਹਰਖ ਬਧਾਇ ॥ 172 ॥

## ਸਵੈਯਾ

ਮਾਨ ਕੀਓ ਸੁਖ ਸਿੰਧ ਦਯਾ ਨਿਧਿ ਮਾਘ ਰਹਿਯੋ ਦਿਨ ਪਾਂਚ ਤਦਾਏ ।
ਆਏ ਹਰੀ ਸਸਿ[2] ਨਾਰ ਲੀਏ ਸੰਗ ਔ ਪੁਰ ਨਾਰਿ ਮਿਲੇ ਬਹੁ ਆਏ ।
ਜਾਨ ਤਿਸੈ ਸਸੁਰਾਰ ਪ੍ਰਭੂ ਲਖ ਬੰਦਨ ਕੈ ਦਏ ਵਾਸ ਮਹਾਏ ।
ਬਾਬੇ ਜੀ ਕਾ ਸਸੁਰਾਰ ਅਯੋ ਬਡ ਆਨੰਦ ਕੈ ਸੁਖ ਭਾਰ ਜਨਾਏ ॥ 173 ॥

## ਚੌਪਈ

ਮਾਤ ਨਾਨਕੀ ਮਾਤ ਮਿਲਾਇ । ਦਈ ਬਧਾਈ ਆਨੰਦ ਪਾਇ ।
ਮਾਘ ਮਾਸ ਤਦ ਸਕਲ ਬਿਤਾਯੋ । ਤਬ ਲੌ ਦਵਾਰਾ ਤ੍ਰੀਅ[3] ਜੁਤ ਆਯੋ ॥ 174 ॥
ਸ੍ਰੀ ਗੁਰੁ ਕਰਹਿੰ ਮਾਨ ਸਭ ਕੇਰਾ । ਜੋ ਆਵਤ ਸੁਖ ਪਾਇ ਘਨੇਰਾ ।
ਰਾਇ ਜੋਧ ਨਾਰੀ ਜੁਤ ਆਯੋ । ਸਾਧੂ ਤੀਯ ਜੁਤ ਸੰਗਿ ਲਵਾਯੋ ॥ 175 ॥

## ਦੋਹਰਾ

ਸੁਨੋ ਸੰਤ ਦੇ ਮਾਨ ਗੁਰੁ ਪ੍ਰਥਕ ਪ੍ਰਥਕ ਬਹੁ ਭਾਇ ।
ਬਿਬ ਮਾਤਾ ਸਭ ਨਾਰਿ ਕਾ ਆਦਰ ਕਰਤ ਮਹਾਇ ॥ 176 ॥

---

[1]ਅ ਤੇ ੲ ਪੋਥੀ ਸਖੀ [2]ਅ ਪੋਥੀ ਚੰਦ [3]ੲ ਪੋਥੀ ਬਾਮ

### ਚੌਪਈ

ਮਾਘ ਬੀਤ ਫਾਗਨ ਜਬ ਆਯੋ । ਨਰ ਨਾਰੀ ਮਿਲ ਮੰਗਲ ਗਾਯੋ ।
ਜੁਤ ਕੁਟੰਬ ਮਨ ਆਨੰਦ ਪਾਇ । ਆਯੋ ਧਰਮਾਂ ਗੁਰ ਸਮੁਹਾਇ ॥ 177 ॥
ਬੀਬੀ ਕੋ ਬਿਬ ਮਾਤ ਮਿਲਾਈ । ਦੈ ਪਯਾਰ[1] ਬਹੁ ਧੀਰ ਧਰਾਈ ।
ਦਮੋਦਰੀ ਤੇ ਮੋਹੁ ਦੁਗਨੋ ਧਾਰਾ । ਭਯੋ ਮੇਲ ਸਭਿ ਇਕਠ ਸੁਧਾਰਾ ॥ 178 ॥

### ਦੋਹਰਾ

ਧਰਮੇ ਸਾਧੂ ਕਾ ਤਬੈ ਸ੍ਰੀ ਗੁਰ ਕੀਨਾ ਮਾਨ ।
ਪ੍ਰਿਥਕ ਪ੍ਰਿਥਕ ਸਭ ਮਾਨ ਦੈ ਸਾਹਿਬ ਕ੍ਰਿਪਾ ਨਿਧਾਨ ॥ 179 ॥
ਖੇਮ ਕੌਰ ਅਨੰਤੀ ਮਿਲੀ ਚਾਰੋਂ ਭ੍ਰਾਤ ਮਿਲਾਇ ।
ਬੀਬੀ ਕਉ ਬਹੁ ਧੀਰ ਦੈ ਅਬਲਾ[2] ਮੰਗਲ ਗਾਇ ॥ 180 ॥

### ਚੌਪਈ

ਨਿਤ ਪ੍ਰਤਿ ਮੰਗਲ ਹੋਤ ਅਪਾਰਾ । ਰਾਗ ਰੰਗ ਕੋ ਵਾਰ ਨ ਪਾਰਾ ।
ਗਾਵਤ ਝੁੰਡ ਸਭੈ ਮਿਲੈ ਨਾਰੀ । ਘਰ ਘਰ ਹੋਤ ਕੁਲਾਹਲ ਭਾਰੀ ॥ 181 ॥
ਲਾਲਚੰਦ ਗ੍ਰਿਹ ਮੰਗਲ ਐਸਾ । ਜਨਕ ਰਾਜ ਗ੍ਰਿਹ ਪੇਖਯੋ ਜੈਸਾ ।
ਕਿਸੀ ਦ੍ਰਬ ਕੀ ਤੋਟਿ ਨ ਆਵੈ । ਜੋ ਆਵਤ ਮਨ ਬਾਂਛਤ ਪਾਵੈ ॥ 182 ॥

### ਦੋਹਰਾ

ਪਾਂਚ ਦਿਵਸ ਫਲਗੁਨ ਗਯੋ ਰਹੇ ਚਤੁ ਦਿਨ ਜਾਨ ।
ਕਰੀ ਰੀਤਿ ਜਗ ਜੇਤ ਥੀ ਸਭੈ ਤਿਆਰੀ ਠਾਨ ॥ 183 ॥

### ਸਵੈਯਾ

ਬਾਜਤ ਭੇਰਿ ਮ੍ਰਿਦੰਗ ਪਖਾਵਜ ਢੋਲ ਨਿਸ਼ਾਨ ਬਜੈ ਡਫ[3] ਭਾਰੀ ।
ਤੂਤੀ ਬਜੈ ਸਰਨਾਹਿ ਘਨੀ ਪਿਖ ਦੁਵਾਰ ਕੁਲਾਹਲ ਹੋਤ ਅਪਾਰੀ ।
ਦੇਵ ਅਏ ਨਰ ਕੋ ਬਪੁ ਧਾਰ ਕੈ ਤਾਂਹਿ ਤ੍ਰਿਆ ਬਪੁ ਨਾਰ ਸਵਾਰੀ ।
ਆਨੰਦ ਕੇ ਮਿਲ ਮੇਲ ਸਭੀ ਜਨ ਜਾਨ ਤਜੀ ਪਿਖ ਮੰਗਲ ਸਾਰੀ ॥ 184 ॥
ਸੰਤ ਸੁਨੋ ਸਸ[4] ਹੈ ਰਸਨਾ ਮਮ ਕੈਸ ਕਹੂੰ ਬਹੁ ਮੰਗਲ ਚਾਰਾ ।
ਸਾਰਦ ਸੇਸ ਗਨੇਸ ਥਕੇ ਪਿਖ ਮੂਢ ਬੁਧੀ ਕਵਿ ਕੈਸ ਉਚਾਰਾ ।
ਕਿਚੰਤ ਗਾਥ ਵਿਆਹ ਕਹੇ ਗੁਰੁ ਆਪਨੋ ਕਾਰਜ ਆਪ ਸਵਾਰਾ ।
ਦਾਰਦੀ ਮੋਹ ਹਿਰੈ ਸਗਰੋ ਪ੍ਰਭ ਦਾਸ ਕਵੀ ਗੁਰ ਕੇ ਬਲਿਹਾਰਾ ॥ 185 ॥

### ਦੋਹਰਾ

ਬਡ ਆਨੰਦ ਪੁਰ ਮਹਿ ਭਯੋ ਫਲਗੁਨ ਗ੍ਰਿਹ ਅਹਿ ਜਾਇ ।
ਸਾਂਤ ਕਰਾਈ ਗੁਰੂ ਜੀ ਦਾਨ ਦੀਓ ਬਹੁ ਭਾਇ ॥ 186 ॥

---

[1]ੲ ਪੋਥੀ ਅਸੀਸ [2]ਅ ਪੋਥੀ ਨਾਰੀ [3]ਅ ਪੋਥੀ ਬਹੁ [4]ਅ ਤੇ ੲ ਪੋਥੀ ਇਕ

ਤੇਗ ਬਹਾਦਰ ਅੰਕ ਮਹਿ ਧਾਰੀ ਪੀਤ ਪੁਸ਼ਾਕ ।
ਮੁਕਟ ਸੀਸ ਸੋਭਾ ਬਨੀ ਲਾਜਤ ਪੇਖ ਸੁਨਾਕ ॥ 187 ॥

**ਸਵੈਯਾ**

ਨੈਨ ਅਪਾਰ ਨਿਹਾਰ ਸੁਸੀਲਹ ਖੰਜਨ ਕੰਜ ਮ੍ਰਿਗੀ ਸੁਤ ਹਾਰੇ ।
ਔਰ ਬਿਧੂਪ ਪਿਖੇ ਅਧਰਾ ਪੁਨ ਦਾਰਮ ਲਾਜਤ ਦਾਂਤ ਨਿਹਾਰੇ ।
ਕੀਰ ਔ ਕੰਬ ਲਜਾਇ ਘਨੇ ਬਨ ਓਰ ਤਬੈ ਮਨ ਸੰਕ ਪਧਾਰੇ ।
ਸੁਦਰ ਰੂਪ ਕਿਸ਼ੋਰ ਕੇ ਊਪਰ ਦਾਸ ਕਵੀ ਸਦਹੀ ਬਲਿਹਾਰੇ ॥ 188 ॥
ਬ੍ਾਤ ਤਿਆਰ ਅਪਾਰ ਬਨੀ ਛਥ ਬਾਜਤ ਬਾਜ ਅਨੰਤ ਅਪਾਰੇ ।
ਕੰਕਨ ਔ ਭੁਜ ਅੰਗਦ ਸੋਹਤ ਰਾਜਤ ਕੰਠ ਸੁ ਮੋਹਨ ਹਾਰੇ ।
ਮੋਹ ਰਹੇ ਪਿਖ ਕੈ ਨਰ ਨਾਰਨ ਮੋਹਤ ਭਏ ਅਲ ਭੌਂਹ ਨਿਹਾਰੇ ।
ਦੂਲਹ ਰੂਪ ਕਿਸ਼ੋਰ ਬਡੀ ਛਬਿ ਦਾਸ ਕਵੀ ਤਿਹੰ ਊਪਰ ਵਾਰੇ ॥ 189 ॥
ਬੀਤ ਗਯੋ ਅਹ ਆਨੰਦ ਕੈ ਵਸਿ ਰੈਨ ਅਈ ਪਿਖ ਬਾਤ ਉਮਾਹੀ ।
ਹੋਇ ਤਿਆਰ ਚਲੇ ਸਗਰੇ ਨਿਜ ਬਾਹਨ ਤਯਾਰ ਕੀਏ ਹਿਤ ਲਾਈ ।
ਮੁਖ ਬ੍ਾਤ ਚਲੇ ਤਿੰਹ ਨਾਮ ਸੁਨੋ ਅਤਿ ਹੀਂ ਜਹਿੰ ਰੂਪ ਅਨੂਪ ਲਖਾਈ ।
ਦਾਹਨ ਰੂਪ ਸਸੀ[1] ਛਬਿ ਪਾਵਤ ਮਧ ਗੁਰੂ ਛਬਿ ਭਾਖ ਲਜਾਈ ॥ 190 ॥

**ਦੋਹਰਾ**

ਬਾਂਏ ਪ੍ਰੇਮੀ ਜੋਧ ਰਾਇ ਜੀ ਲਜਤ ਪਿਖ ਜਹਿੰ ਦੇਵ ।
ਏ ਸਮਸਰ ਕੈਸੇ ਕਰੇ ਸ੍ਰੀ ਗੁਰੂ ਰੂਪ ਅਭੇਵ ॥ 191 ॥

**ਚੌਪਈ**

ਰਾਮਾ ਧਰਮਾ ਹਾਥ ਗਹਾਏ । ਦੁਵਾਰਾ ਹਰੀ ਚੰਦ ਹਰਖਾਏ ।
ਸੰਧੂ ਬਿਧੀਚੰਦ ਚਲ ਦੋਊ । ਬਾਬਾ ਸਾਧੂ ਹਰਖਤ ਸੋਊ ॥ 192 ॥
ਸੁੰਦਰ ਪਰਮਾਨੰਦ ਸੁਹਾਏ । ਸੂਰਜਮਲ ਦਾਤੂ ਸੁਤਿ ਭਾਏ ।
ਲਾਲਚੰਦ ਬਿਧੀਏ ਸੁਤ ਮਾਨੋ । ਅਣੀਰਾਇ ਮਿਲ ਆਨੰਦ ਠਾਨੋ ॥ 193 ॥

**ਦੋਹਰਾ**

ਜਾਤੀ ਮਲ ਤੇ ਆਦਿ ਲੈ ਬਿਪ੍ਰ ਔਰ ਚਲ ਬ੍ਾਤ ।
ਬਾਜਤ ਬਾਜ ਧਨ ਡਾਰ ਬਹੁ ਸੋ ਛਬਿ ਕਹੀ ਨ ਜਾਤ ॥ 194 ॥
ਤੇਗ ਬਹਾਦਰ ਸੋਹਿ ਤਬ ਘੋੜੀ ਚੜੈ ਤਦਾਇ ।
ਢੁਰਤ ਸੀਸ ਸਿਰਗਸਤ ਤਬ ਰਵਿ ਸਸਿ ਦੇਖ ਲਜਾਇ ॥ 195 ॥

**ਚੌਪਈ**

ਸਨੇ ਸਨੇ ਗੁਰੁ ਪੰਥ[2] ਪਧਾਰੇ । ਬਾਜੀ ਅਸਤ ਚਲੀ ਤਿੰਹ ਵਾਰੇ ।
ਰਸਨਾ ਏਕ ਕੈਸ ਛਬਿ ਗਾਵਉਂ । ਸੁਨੋ ਸੰਤ ਕਛ ਅੰਤ ਨਾ ਪਾਵਉਂ ॥ 196 ॥

---

[1] ਅ ਤੇ ੲ ਪੋਥੀ ਚੰਬ [2] ੲ ਪੋਥੀ ਮਗ

।

ਲਾਲ ਚੰਦ ਤਬ ਆਗੇ ਧਾਯੋ । ਭੂਖਨ ਪਾਟ ਮਿਠਾਈ ਲਿਆਯੋ ।
ਹੈ ਦਾਸੀ ਬਹੁ ਅਗ੍ਰ ਧਰਾਇ । ਗਰਿ ਅੰਚਰ ਲਾਗੋ ਪਗਿ ਆਇ ॥ 197 ॥

**ਦੋਹਰਾ**

ਦਯਾ ਸਿੰਧ[1] ਕਰ ਕਮਲ ਸਿਉ ਦੈ ਧੀਰਜ ਮਿਲ ਅੰਕ ।
ਭਗਤ ਸਿੰਘ ਬਡ ਭਾਗ ਸਿਉ ਮਿਲੇ ਪ੍ਰਭੂ ਤਜ ਸੰਕ ॥ 198 ॥

**ਚੌਪਈ**

ਕਰ ਮਿਲਨੀ ਮਨ ਆਨੰਦ ਪਾਯੋ । ਲਾਲ ਚੰਦ ਨਿਜ ਕੇਤ ਸਿਧਾਯੋ ।
ਦੂਲੋ ਕਉ ਨਿਜ ਸੰਗ ਲਵਾਇ । ਸਗਨ ਹੇਤ ਮਨ ਆਨੰਦ ਪਾਇ ॥ 199 ॥
ਬਾਜੀ ਅਸਤ ਚਲੀ ਤਬ ਐਸੇ । ਉਠਤ ਬਘੂਲਾ ਬੜਵਾ ਜੈਸੇ ।
ਬ੍ਰਾਤ ਸਿੰਧ ਪੁਰ ਨਾਰਿ ਦਿਖਾਇ । ਉਠੀ ਗਾਇ ਮਨ ਆਨੰਦ ਪਾਇ ॥ 200 ॥

**ਦੋਹਰਾ**

ਸੁੰਦਰ ਸਦਨ ਨਿਵਾਸ ਹੈ ਭੋਜਨ ਹੇਤ ਬੁਲਾਇ ।
ਬਾਜੀ ਅਸਤ ਚਲਾਇ ਬਹੁ ਬਾਜੇ ਬਜਤ ਮਹਾਇ ॥ 201 ॥

**ਚੌਪਈ**

ਜੁਤ ਬਰਾਤ ਬੈਠੇ ਗੁਰ ਜਾਇ । ਖਟ ਰਸ ਭੋਜਨ ਭਯੋ ਮਹਾਇ ।
ਭੋਜਨ ਲਾਗੀ ਕਰਨ ਬਰਾਤਾ । ਗਾਰੀ ਦੇਤ ਤਿਯਾ ਲਖ ਘਾਤਾ ॥ 202 ॥
ਸਨੇ ਸਨੇ ਤਬ ਭੋਜਨ ਕਰਹੀਂ । ਦਯਾ ਸਿੰਧ ਮਨ ਆਨੰਦ ਭਰਹੀਂ ।
ਕਰ ਭੋਜਨ ਜਨ ਵਾਸੇ ਆਏ । ਤਤ ਛਿਨ ਲਾਵਾਂ ਹੇਤ ਬੁਲਾਏ ॥ 203 ॥

**ਦੋਹਰਾ**

ਲੀਏ ਮੁਖੀ ਤਬ ਸ੍ਰੀ ਗੁਰੂ ਤਹਿੰ ਛਿਨ ਕੀਨ ਪਯਾਨ ।
ਸੁੰਦਰ ਬੇਦੀ ਜਹਿੰ ਰਚੀ ਤਹਿੰ ਬੈਠੇ ਭਗਵਾਨ ॥ 204 ॥

**ਚੌਪਈ**

ਖਾਰੇ ਪਰ ਦੂਲੋ ਛਬ ਪਾਵੈ । ਬਿਪ੍ਰ[2] ਸਕਲ ਸੁਰ ਪੂਜ ਕਰਾਵੈ ।
ਕੰਨਿਆ ਆਇ ਬੈਠ ਬਿਬ ਖਾਰੇ । ਦਾਸ ਕਵੀ ਜੋਰੀ ਬਲਿਹਾਰੇ ॥ 205 ॥
ਲਾਵਾਂ ਲੀਨ ਗਾਇ ਬਹੁ ਨਾਰੀ । ਦੀਨ ਲਾਗ ਸਭ ਰੀਤਿ ਸਵਾਰੀ ।
ਕਿਰਪਾ ਸਿੰਧ ਜਨ ਵਾਸੇ ਆਏ । ਤੇਗ ਬਹਾਦਰ ਤਹਾਂ ਰਹਾਏ ॥ 206 ॥

**ਦੋਹਰਾ**

ਸੰਮਤ ਸੋਰਾਂ ਸੈ ਸੁਖਦ ਔਰ ਉਨਾਨਵੇ ਜਾਨ ।
ਤੇਗ ਬਹਾਦਰ ਬਿਯਾਹ ਕਰ ਫਗਨ ਗ੍ਰਹ ਅਨੁਮਾਨ ॥ 207 ॥

---

[1] ਅ ਪੋਥੀ ਕ੍ਰਿਪਾਨਿਧਿ [2] ਅ ਪੋਥੀ ਦਿਜ

ਸੁਰ ਪਤਨੀ ਸੁਰ ਨਾਰਿ ਕਹਿ ਹੇ ਅਲਿ[1] ਦੂਲੋ ਜੈਸ ।
ਇਹੁ ਲਾਇਕ ਬਿਧਨਾ ਰਚੀ ਸੁਤਾ ਗੁਜਰੀ ਤੈਸ ॥ 208 ॥

## ਚੌਪਈ

ਹੇ ਅਲਿ ਹਮਰੇ ਮਨ ਅਸ ਆਵੈ । ਇਹ ਜੋਰੀ ਜੁਗ ਚਾਰ ਰਹਾਵੈ ।
ਕਥਿਤ ਪਰਸਪਰ ਆਨੰਦ ਪਾਇ । ਰੂਪ ਰੰਮਯ ਲਖ ਅਬਲਾ ਆਇ ॥ 209 ॥
ਭਯੋ ਭੋਰ ਦੂਲੋ ਚਲਿ ਆਯੋ । ਬਰਾਤ ਮਧ ਗੁਰੂ ਦਰਸ਼ਨ [ਪਾਯੋ][2] ।
ਭਗਤ ਸਿੰਘ ਹੁਇ ਮੰਗਲ ਚਾਰੀ । ਬੀਤੇ ਦਿਵਸ ਤੀਨ ਸੁਖ ਕਾਰੀ ॥ 210 ॥

## ਦੋਹਰਾ

ਲਾਲ ਚੰਦ ਬਹੁ ਦਾਜ ਦੈ ਹੈ ਪਟ ਭੂਖਨ ਧੇਨੁ ।
ਦਾਸੀ ਦਰਬ ਅਨੰਤ ਦੈ ਮਨਸ ਨੀਰ ਜਨ ਨੈਨ ॥ 211 ॥

## ਚੌਪਈ

ਹਾਥ ਜੋਰ ਗੁਰੁ ਪਾਂਵ ਗਹਾਏ । ਹੇ ਪ੍ਰਭ ਮੇਰੀ ਭੂਲ ਛਿਮਾਏ ।
ਜਾਨ ਰੰਕ ਮੁਹਿ ਨਾਂਹਿ ਵਿਸਾਰੋ । ਦੀਓ ਨ ਕਛੂ ਨਿਜ ਕਾਮ ਸਵਾਰੋ ॥ 212 ॥
ਸੁੰਦਰ ਡੋਲਾ ਬਹੁਰ ਮੰਗਾਯੋ । ਅਤਿ ਸੁੰਦਰ ਸਭ ਕੇ ਮਨ ਭਾਯੋ ।
ਬਿਸ਼ਨ ਕੌਰ ਨਿਜ ਸੁਤਾ ਬਹਾਈ । ਗੁਜਰੀ ਨਾਮ ਜਾਂਹਿ ਸੁਖਦਾਈ ॥ 213 ॥

## ਦੋਹਰਾ

ਪਤਿ ਮਮ ਈਸ ਪਛਾਨ ਕੈ ਹੇ ਪੁਤ੍ਰੀ ਕਰ ਸੇਵ ।
ਪਤਿ ਪਰਮੇਸ਼ੁਰ ਜਾਨੀਏ ਔਰ ਤੁਛ ਲਖ ਏਵ ॥ 214 ॥

## ਚੌਪਈ

ਅਸ ਕਹ ਡੋਲੇ ਮਾਹਿ ਪਠਾਈ[3] । ਅਬਲਾ[4] ਪੁਨ ਸਬ ਕੰਠ ਮਿਲਾਈ ।
ਤੇਗ ਬਹਾਦਰ ਕੋ ਕਰ ਪਿਆਰ । ਬਿਸ਼ਨ ਕੌਰ ਨਿਜ ਧਾਮ ਪਧਾਰ ॥ 215 ॥
ਡੋਲਾ ਕਾਂਧੇ ਚਾਇ ਕਹਾਰਾ । ਸ੍ਰੀ ਗੁਰੁ ਬਹੁ ਧਨ ਊਪਰ ਡਾਰਾ ।
ਬਾਜੇ ਬਜਾਵੰਤ ਥੰਮ ਜੀ ਆਏ । ਕਰ ਦਰਸ਼ਨ ਤਹਿੰ ਮਾਥ ਟਿਕਾਏ ॥ 216 ॥
ਬਹੁਰੋ ਸ੍ਰੀ ਗੁਰ ਮਹਲੀ ਆਏ । ਬਿਬ ਮਾਤਾ ਮਨ ਹਰਖ ਧਰਾਏ ।
ਅਨੰਤੀ ਖੇਮ ਕੌਰ ਤਿਆ ਆਨਾ । ਬੀਬੀ ਵੀਰੋ ਬਹੁ ਸੁਖ ਮਾਨਾ ॥ 217 ॥

## ਦੋਹਰਾ

ਗਾਵਤ ਬਾਜ ਬਜਾਵਤੀ ਸਬ ਦਰ ਓਰ ਪਧਾਰ ।
ਤਾਂ ਸਮ ਭਯੋ ਅਨੰਦ ਜੋ ਕੈਸੇ ਕਰੂੰ ਉਚਾਰ ॥ 218 ॥
ਮਾਤ ਨਾਨਕੀ ਵਾਰ ਜਲ ਪੀਓ ਪਾਨਿ ਹਰਖਾਇ ।
ਕੁੰਭ ਮਾਂਹਿ ਧਨ ਡਾਰ ਬਹੁ ਗਾਵਤ ਸਦਨ ਸਿਧਾਏ ॥ 219 ॥

---

[1]ਅ ਪੋਥੀ ਸਖੀ [2]ਏ ਪੋਥੀ ਵਿਚੋਂ [3]ਅ ਪੋਥੀ ਬੈਠਾਈ [4]ਅ ਤੇ ਏ ਪੋਥੀ ਪੁਰ ਨਾਰਿ

### ਚੌਪਈ

ਦੇਖ ਸਨੁਖਾ ਰੂਪ ਬਹੁ ਨਾਰੀ । ਧਰ ਆਨੰਦ ਹੋਵਤ ਬਲਿਹਾਰੀ ।
ਬੀਬੀ ਵੀਰੋ ਆਨੰਦ ਪਾਇ । ਪੇਖ ਰੂਪ ਤਹਿੰ ਬਲਿ ਬਲਿ ਜਾਇ ॥ 220 ॥
ਗਾਥਾ ਬਹੁ ਸੂਚਨ ਮੋਹਿ ਭਾਖੀ । ਬਢੇ ਗ੍ਰਿੰਥ ਭਾਖੇ ਸਭ ਸਾਖੀ ।
ਮੋਰੀ ਛਿਮਾ ਭੂਲ ਅਬ ਕੀਜੈ । ਅਧਿਕ ਜਾਨ ਅਪਨੇ ਚਿਤ ਲੀਜੈ ॥ 221 ॥

### ਦੋਹਰਾ

ਰਹਿਯੋ ਮੇਲ ਕਛ ਦਿਨ ਤਹਾਂ ਪੁਨਾ ਵਿਦਾਇਗੀ ਪਾਇ ।
ਲੈ ਆਇਸ ਸ੍ਰੀ ਗੁਰੂ ਕੀ ਨਿਜ ਨਿਜ ਧਾਮ ਸਿਧਾਇ ॥ 222 ॥

### ਚੌਪਈ

ਸੁੰਦਰ ਪਰਮਾਨੰਦ ਦਾਤੂ ਸੁਤ । ਹਰੀ ਚੰਦ ਦਵਾਰਾ ਨਾਰੀ ਜੁਤ ।
ਧਰਮਾ ਸੁਤ ਜੁਤ ਆਨੰਦ ਪਾਯੋ । ਰਾਮਾ ਨਾਰੀ[1] ਸਹਿਤ ਸਿਧਾਯੋ ॥ 223 ॥
ਬੀਬੀ ਜੁਤ ਨਿਜ ਧਾਮ ਸਿਧਾਏ । ਸਾਧੂ ਰੂਪ ਚੰਦ ਸੁਖ ਪਾਏ ।
ਰਾਇ ਜੋਧ ਜੁਤ ਕੀਨ ਪਯਾਨਾ । ਧਰਿ ਰਿਦੇ ਸ੍ਰੀ ਗੁਰੁ ਪਗ[2] ਧਿਆਨਾ ॥ 224 ॥

### ਦੋਹਰਾ

ਕਥਾ ਅਧਿਕ ਸੂਚਨ ਕਰੀ ਸਤਿਗੁਰ ਪੁਤ੍ਰ ਵਿਵਾਹ ।
ਸੁਨੋ ਸੰਤ ਨਿਜ ਓਰ ਪਿਖ ਛਿਮੋ ਭੂਲ ਮਮ ਪਾਹ ॥ 225 ॥
ਫਲਗੁਨ ਬੀਤਯੋ ਚੇਤ ਪੁਨ ਬੀਤ ਵਿਸਾਖੀ ਆਇ ।
ਦੂਰ ਦੂਰ ਸੰਗਤ ਆਈ ਮਨ ਬਾਂਛਤ[3] ਫਲ ਪਾਇ ॥ 226 ॥

### ਚੌਪਈ

ਕੀਓ ਗੰਗਸਰ ਮਜਨ ਪਾਨਾ । ਥੰਮ ਜੀ ਸਦਰ ਧਾਰਿ ਸੁਖ ਮਾਨਾ ।
ਗੁਰੁ ਗ੍ਰਿੰਥ ਕਾ ਦਰਸ਼ਨ ਕੈ ਕੈ । ਦਯਾ ਸਿੰਧ ਕੀ ਆਇਸ ਲੈ ਕੈ ॥ 227 ॥
ਸੰਗਤ ਸਭ ਮਨ ਬਾਂਛਤ ਪਾਇ । ਨਿਜ ਨਿਜ ਧਾਮਿ ਚਲੀ ਸੁਖ ਪਾਇ ।
ਸੂਚਨ ਕਹੂੰ ਮਾਸ ਖਟ ਬੀਤੇ । ਸ੍ਰੀ ਗੁਰੁ ਕਰ ਬਹੁ ਚਰਿਤ ਪੁਨੀਤੇ ॥ 228 ॥

### ਦੋਹਰਾ

ਦੀਪ ਮਾਲ[4] ਮੇਲਾ ਅਯੋ ਸੰਗਤ ਵਾਰ ਨਾ ਪਾਰ ।
ਭਾਂਤ ਭਾਂਤ ਭੇਟਾ ਚੜੀ ਜਾਂਕੋ ਨਾਂਹਿ ਸੁਮਾਰ ॥ 229 ॥

### ਸਵਯਾ

ਲਾਇ ਦੀਵਾਨ ਪ੍ਰਭੂ ਸੁਖ ਸਾਗਰ ਦੇਤ ਦਿਦਾਰ ਕਰਹਿੰ ਰੁਚ ਪੂਰੀ ।
ਮਧ ਸਿੰਘਾਸਨ ਉਚ ਸੁਹਾਵਤ ਤਾਂ ਪਰ ਗ੍ਰਿੰਥ ਗੁਰੂ ਸੁਖ ਮੂਰੀ ।

---

[1]ਅ ਤੇ ੲ ਪੋਥੀ ਬਾਮਾ [2]ੲ ਪੋਥੀ ਚਰਨ [3]ਅ ਪੋਥੀ ਰਿਛਤ [4]ਅ ਤੇ ੲ ਪੋਥੀ ਦੀਪਾਵਲੀ

ਪਾਠ ਕਰੈ ਬਿਧੀਆ ਮਨ ਆਨੰਦ ਸੰਗਤਿ ਪ੍ਰੀਤਿ ਸੁਨੈ ਭ੍ਰਮ ਦੂਰੀ ।
ਸੇਤ ਕਰਿਯੋ ਕਲਿ ਮਾਹਿ ਗੁਰੂ ਪੰਚਮ ਜਾਸ ਪੜੇ ਸੁਨੇ ਸੰਕਟ ਚੂਰੀ ॥ 230 ॥

## ਦੋਹਰਾ

ਪਾਠ ਕਰਤ ਬਿਧੀਆ ਰਿਦੇ ਉਪਜੀ ਏਹ ਮਨ ਮਾਂਹਿ[1] ।
ਉਤਾਰ ਕਰਾਊ ਗ੍ਰਿੰਥ ਗੁਰੂ ਸ੍ਰੀ ਗੁਰੂ ਆਇਸ[2] ਪਾਹਿ ॥ 231 ॥

## ॥ ਭੁਜੰਗ ਛੰਦ ॥

ਤਬੈ ਐਸ ਕੀਨੋ ਰਿਦੈਂ ਮਹਿ ਵਿਚਾਰੰ ।
ਸੁ ਮੇਲਾ ਭਯੋ ਜਾਹਿੰ ਕੋ ਨਾ ਸੁਮਾਰੰ ।
ਚੜੀ ਭੇਟ ਅਪਾਰ ਦੀਪੰ ਜਗਾਏ ।
ਘਨੀ ਦੀਪ ਮਾਲਾ ਪਿਖੇ ਮੋਦ ਛਾਏ ॥ 232 ॥
ਗੁਰ ਪਾਇ ਆਗਿਆ ਫਲੰ ਲੀਨ ਚਾਰੀ ।
ਸਭੀ ਸੰਗਤੰ ਧਾਮ ਆਪੰ ਪਧਾਰੀ ।
ਬਿਧੀ ਚੰਦ ਦੇਖਿਓ ਸਮੰ ਅਰਜ ਕੀਨੀ ।
ਕਹੀ ਐਸ ਬਾਨੀ ਅਮੀ ਜੈਸ ਭੀਨੀ ॥ 233 ॥

## ਸਵੈਯਾ

ਸਿੰਧ ਦਯਾ ਜਨ ਊਤਮ ਸੇ ਉਪਕਾਰ ਕਰੈ ਨਿਜ ਕਾਜ ਮਿਟਾਏ ।
ਬਿਕ੍ਰਮ ਔਰ ਦਧੀਚ ਕਥਾ ਅਤਿ ਮਧ ਪੁਰਾਣ ਸਭੈ ਸੁਰਿ ਗਾਏ ।
ਤੈਸ ਬਿਧੀ ਸਸਿ ਹੇਤ ਸਭੈ ਕਰ ਕੈ ਉਪਕਾਰ ਬਿਲੰਬ ਤਜਾਏ ।
ਸੇਸ਼ ਸੁਰੇਸ਼ ਦਿਨੇਸ਼ ਗਨੇਸ਼ ਤਿਸੈ ਉਪਮਾਂ ਨਹਿ ਪਾਰ ਪਰਾਏ ॥ 234 ॥

## ਦੋਹਰਾ

ਬਿਧੀ ਚੰਦ ਕਰ ਜੋਰ ਕੈ ਠਾਢ ਭਯੋ ਸਮੁਹਾਇ ।
ਗਹਿ ਅੰਚਰ ਅਤਿ ਦੀਨ ਹ੍ਵੈ ਤ੍ਰਾਹਿ ਤ੍ਰਾਹਿ ਮੁਖ ਗਾਇ ॥ 235 ॥

## ਚੌਪਈ

ਸਤਿਗੁਰ ਦੇਖ ਰਿਦੈ ਮੁਸਕਾਇ । ਸ੍ਰੀ ਗੁਰੂ ਐਸ ਬੈਨ[3] ਅਲਾਏ ।
ਬਿਧੀ ਚੰਦ ਕਿਆ ਮਨ ਮਹਿ ਆਈ । ਭਾਖਓ ਤੁਰਤ ਨਾ ਦੇਰ ਲਗਾਈ ॥ 236 ॥
ਬਿਧੀਆ ਕਹਿ ਪ੍ਰਭੂ ਆਵਤ ਲਾਜਾ । ਤੁਮਰੋ ਨਾਮ ਗਰੀਬ ਨਿਵਾਜਾ ।
ਮੇਰੇ ਮਨ ਇਹੁ ਰੁਚ ਉਪਜਾਈ । ਹੋਵੈ ਜੋ ਤੁਮਰੇ ਮਨ ਭਾਈ ॥ 237 ॥

## ਦੋਹਰਾ

ਭਾਈ ਬੰਨੋ ਜੀ ਕਰਿਓ ਸ੍ਰੀ ਗੁਰੂ ਗ੍ਰਿੰਥ ਉਤਾਰ ।
ਨਿਜ ਮਾਂਗਟ ਵਾਸੀ ਗਯੋ ਮਨ ਮਹਿ ਆਨੰਦ ਧਾਰ ॥ 238 ॥

---

[1]ਅ ਤੇ ੲ ਪੋਥੀ ਚਾਹਿ [2]ਅ ਪੋਥੀ ਆਗਿਆ [3]ਅ ਪੋਥੀ ਬਚਨ

ਬੁਢਨ ਸ਼ਾਹ ਕੇ ਨਿਕਟ ਪਧਾਰੇ । ਦਯਾਸਿੰਧ ਨਹਿ ਲਾਇ ਅਵਾਰੇ ।
ਆਗੇ ਦੇਖ ਰੂਪ ਤਿੰਹ ਕੈਸਾ । ਮਾਨਹੁ ਬਾਲ ਝੰਡ ਧਰ ਜੈਸਾ ॥ 54 ॥

### ਦੋਹਰਾ

ਸਮਾਧ ਲਾਇ ਤਬ ਧਿਆਨ ਗੁਰ ਧਰਤ ਤਾਂਹਿ ਤਬ ਆਂਨ ।
ਤਬ ਗੁਰ ਲਖ ਬੁਢਨ ਅਯੋ ਮਨ ਜਹਿੰ ਅਧਿਕ ਸੁਮਾਨ ॥ 55 ॥

### ਚੌਪਈ

ਕੋਮਲ ਸੁਨਤ ਗੁਰੂ ਕੇ ਬੈਨਾ । ਬੁਢਣ ਸ਼ਾਹਿ ਪਾਇ ਮਨ ਚੈਨਾ ।
ਗਦ ਗਦ ਹ੍ਵੈ ਨਿਜ ਨੈਨ ਉਘਾਰੇ । ਪਰਾ ਚਰਨ ਅਸ ਬੈਨ ਉਚਾਰੇ ॥ 56 ॥
ਨੇਤਿ ਨੇਤਿ ਤੁਮਕੋ ਕਹਿ ਬੇਦਾ । ਅਜ ਅਬਨਾਸ਼ੀ ਰੂਪ ਅਭੇਦਾ ।
ਤੁਮਰੇ ਨਾਮ ਨ ਗਨਤੀ ਆਵੈ । ਕਥਿਤ ਸੇਖ[1] ਅਸ ਬੇਦ ਅਲਾਵੈ ॥ 57 ॥
ਜਬ ਜਬ ਹੋਇ ਬਡੋ ਛਿਤ ਭਾਰੂ । ਤਬ ਤਬ ਤੁਮ ਧਰ ਹੋ ਅਵਤਾਰੂ ।
ਨਰਹਰਿ ਬਾਵਨ ਰੂਪ ਤੁਮਾਰਾ । ਮਛ ਅਵਤਾਰ ਸੰਘਾਸੁਰ ਮਾਰਾ ॥ 58 ॥

### ਦੋਹਰਾ

ਗੁਰ ਨਾਨਕ ਬਪੁ ਤੁਮ ਕੀਯੋ ਅੰਗਦ ਅਮਰ ਨਿਧਾਨ ।
ਰਾਮ ਦਾਸ ਅਰਜੁਨ ਤੁਹੀ ਛਟਮ[1] ਰੂਪ ਬਲਵਾਨ ॥ 59 ॥

### ਚੌਪਈ

ਤੁਮ ਗੁਰ ਨਾਨਕ ਬਚਨ ਉਚਾਰੇ । ਛਟਮ[3] ਰੂਪ ਕਰ ਮੋਹ ਦੀਦਾਰੇ ।
ਪ੍ਰਾਨ ਅੰਤ ਜਾਵਊ ਗੁਰ ਧਾਮ । ਸੋ ਪ੍ਰਭ ਭਏ ਪੂਰ ਮਮ ਕਾਮ ॥ 60 ॥
ਸੋ ਮਮ ਨੈਨਨ ਆਜ ਨਿਹਾਰਾ । ਆਯੁਧ ਧਰੇ ਸੁ ਰੂਪ ਮੁਰਾਰਾ ।
ਸ੍ਰੋਨਤ ਛੀਂਟ ਸਾਖ ਤਨ ਸੋਹੈ । ਬਾਲ ਮਨੀ ਜਨ ਅਤਿ ਮਨ ਮੋਹੈ ॥ 61 ॥
ਅਸ ਕਹਿ ਪਦ ਪੰਕਜ[3] ਲਪਟਾਯੋ । ਦਯਾਸਿੰਧ ਗਹਿ ਕੰਠ ਲਗਾਯੋ ।
ਭਈ ਸੂਝ ਸ੍ਰਮ ਸਕਲ ਬਿਹਾਏ । ਤੀਨ ਕਾਲ ਕੌਤਕ ਦ੍ਰਿਸਟਾਏ ॥ 62 ॥

### ਦੋਹਰਾ

ਬਾਬਾ ਜੀ ਤਬ ਲੌ ਆਇ ਬੈਠੇ ਬੰਦਨ ਧਾਰ ।
ਬੁਢਣ ਤਬ ਕਰ ਬੰਦਨਾ ਮਨ ਮਹਿ ਹਰਖ ਅਪਾਰ ॥ 63 ॥
ਦਯਾ ਸੰਜੁਤ ਸ੍ਰੀ ਗੁਰੁ ਕਹਾ ਤੁਮਰੇ ਨਿਕਟ ਰਹਾਇ ।
ਬਾਬਾ ਜੀ ਹਮ ਜਾਤ ਹਹਿੰ ਅਸ ਕਹ ਉਠੇ ਤਦਾਇ ॥ 64 ॥

### ਚੌਪਈ

ਜਾਤੀ ਮਲਕ ਸੁ ਸਾਥ ਲਵਾਈ । ਉਤਰ ਕੋਹ ਤੇ ਗ੍ਰਿਹ ਮਹਿ ਆਈ ।
ਤਹਿ ਠਾਂ ਆਯੁਧ ਬਸਨ ਉਤਾਰੇ । ਕੀਨ ਇਸਨਾਨ ਨਾ ਲਾਇ ਅਵਾਰੇ ॥ 65 ॥

---

[1]ਅ ਪੋਥੀ ਸੇਸ [2]ਅ ਪੋਥੀ ਖਸਟਮ [3]ਅ ਪੋਥੀ ਚਰਨਕਮਲ

ਘਰੀ ਚਾਰ ਨਿਸ ਜਬੈ ਬਿਤਾਈ । ਕਰ ਭੋਜਨ ਦ੍ਰਿਗ ਨਿੰਦ੍ਰਾ ਪਾਈ ।
ਬਾਬਾ ਬਿਧੀਆ ਤਹਾਂ ਰਹਾਇ । ਬੁਢਨ ਸ਼ਾਹਿ ਨਿਕਟ ਸੁਖ ਪਾਏ ॥ 66 ॥

**ਦੋਹਰਾ**

ਬਹੁ ਚਰਚਾ ਕਰ[1] ਆਨੰਦ ਜਿਉ ਭੂਤ ਭਵਿਖ ਜੁ ਹੋਇ ।
ਬਿਧੀ ਚੰਦ ਬਿਨਤੀ ਕਰੀ ਅਤਿ ਅਧੀਨ ਮਨ ਹੋਇ ॥ 67 ॥

**ਚੌਪਈ**

ਬੁਢਣ ਸ਼ਾਹਿ ਬਿਨੈ ਸੁਨ ਲੀਜੈ । ਤੁਮ ਗੁਰ ਨਾਨਕ ਦਰਸ਼ਨ ਕੀਜੈ ।
ਵਰਖ ਪਾਂਚ ਸੈ ਉਮਰ ਤੁਮਾਰੀ । ਰਹੋ ਬਾਲ ਤਨ ਤਪ ਬਲਿਕਾਰੀ ॥ 68 ॥
ਤੀਨ ਕਾਲ ਹੁਇ ਗਾਥਾ ਜੋਈ । ਤੁਮ ਤੇ ਛਪੀ ਜਾਨ ਨਹਿ ਕੋਈ ।
ਇਹ ਤੇ ਪਾਂਚ ਕੋਸ ਥੇ ਆਯੋ । ਆਛੋ ਟਿਬਾ ਗੁਰੂ ਦਿਖਾਯੋ ॥ 69 ॥
ਕਰ ਬੰਦਨ ਸ੍ਰੀ ਮੁਖਹੁ ਬਖਾਨਾ । ਦਾਸਰਥੀ ਏਹੁ ਥਾਨ ਮਹਾਨਾ ।
ਪੁਨ ਕਹਿ ਦਸਮ ਰੂਪ ਜਬ ਧਾਰਊਂ । ਏਹੁ ਠਾਂ ਅਨਗਨ ਚਰਿਤ ਵਿਥਾਰਊ[2] ॥70॥
ਸੁਨੋ ਸ਼ਾਹ ਮੋਰੇ ਭ੍ਰਮ ਪਾਯੋ । ਕੌਨ ਸਮੇ ਤਪ ਰਾਮ ਕਰਾਯੋ ।
ਦਸਮ ਰੂਪ ਜਬ ਸ੍ਰੀ ਗੁਰੁ ਧਰ ਹੈਂ । ਕੌਤਕ ਕੌਨ ਕੌਨ ਜਗ ਕਰ ਹੈਂ ॥ 71 ॥

**ਦੋਹਰਾ**

ਦਾਸ ਜਾਂਨ ਸਭ ਹੀ ਕਹੋ ਗੋਪ[3] ਰਖੋ ਜਿਮ ਸ਼ਾਹ ।
ਸੁਨੋ ਸੰਤ ਬੁਢਨ ਹੀਏ ਤਬ ਹੀ ਭਯੋ ਉਮਾਹ ॥ 72 ॥

**ਚੌਪਈ**

ਬੁਢਣ ਕਹੀ ਐਸ ਤਿੰਹ ਸਾਥ । ਬਿਧੀ ਚੰਦ ਜਾਨੋ ਤੁਮ ਗਾਥ ।
ਜਾਂਨ ਅਜਾਂਨ ਪੂਛ ਤੁਮ ਮੋ ਤੇ । ਜਗ ਮਹਿਛਪੀ ਨਾਹਿ ਗਥ ਤੋ ਤੇ ॥ 73 ॥
ਜਬੈ ਸੁ ਕੌਸਕ ਗੁਰ ਸੁਤ ਮਾਰੇ । ਵਸਿਸ਼ਟ ਸੁਨਤ ਮਨ ਚਿੰਤਾ ਧਾਰੇ ।
ਡੂਬਨ ਹੇਤ ਇਹਾਂ ਚਲ ਆਵਾ । ਰਾਮਾ ਇਹੁ ਸਤ [ਰੌਰ][4] ਚਲਾਵਾ ॥ 74 ॥
ਇਹਾਂ ਨ ਡੂਬ ਬਾਂਧ ਨਿਜ ਅੰਗਾ । ਜੂਹ ਤਹਿ ਆਇ ਸੁਰਾਮ ਅਭੰਗਾ ।
ਬੂਡ ਬਿਆਸ ਪਾਸ ਕਟ ਡਾਰੀ । ਨਾਂਘ ਬਿਪਾਸਾ ਭਯੋ ਸੁਧਾਰੀ ॥ 75 ॥

**ਦੋਹਰਾ**

ਨਾਮ ਸਤੁਦ੍ਰਵ ਇਹੁ ਭਯੋ ਚਲਤ ਠੌਰ ਸਤ ਜਾਨ ।
ਕਰ ਉਪਦੇਸ਼ ਬਸਿਸ਼ਟ ਸੋ ਰਾਮ ਤਹਾਂ ਤਪ ਠਾਨ ॥ 76 ॥

**ਚੌਪਈ**

ਤਿੰਹ ਸਮ ਉਤਮ ਠੌਰ ਨਾ ਕੋਈ । ਤੀਨ ਲੋਕ ਮਹਿ ਹੋਇ ਨਾ ਹੋਈ ।
ਸਹੀ ਅਕਾਲ ਛਠਮ ਗੁਰ ਜਾਨੋ । ਕਛੂ ਭੇਦ ਮਨ ਮਾਂਹਿ ਨਾ ਆਨੋ ॥ 77 ॥

---

[1]ਅ ਪੋਥੀ ਕਰਹਿ [2]ਅ ਪੋਥੀ ਵਿਥਾਰਉ [3]ਅ ਪੋਥੀ ਗੁਹਜ [4]ੲ ਪੋਥੀ ਵਿਚੋਂ

ਹਰੀ ਰਾਇ ਸਪਤਮ ਗੁਰ ਹੋਵੈ । ਹਰੀ ਕ੍ਰਿਸ਼ਨ ਵਸ ਗੁਰ ਸਮ ਖੋਵੈ ।
ਪੁਨ ਗੁਰ ਤੇਗ ਬਹਾਦਰ ਹੋਵੈਂ । ਪਟਣੇ ਜਾਇ ਸੰਗਤ ਦੁਖ ਖੋਵੈਂ ॥ 78 ॥
ਸੰਮਤ ਸਤ੍ਰਹ ਸਤ ਜਬ ਹੋਈ । ਬੀਸ ਤੀਨ ਜਗ ਆਨੰਦ ਜੋਈ ।
ਪੋਖ ਮਾਸ ਵਹੁ ਦਸਮ ਉਪਾਵਹਿਂ । ਸੁਰ ਧਰਨੀ ਦ੍ਵਿਜ ਹਰਖ ਧਰਾਵਹਿਂ ॥ 79 ॥

### ਦੋਹਰਾ

ਪੁਨ ਆਵਹਿਂ ਲਖਨੌਰ ਕੋ ਕੀਰਤਿ ਪੁਰੀ ਦਿਖਾਇ ।
ਆਨੰਦ ਪੁਰ ਤਿਂਹ ਠਾਂ ਰਚੈਂ ਮਾਖੋ ਦੈਤ ਪਲਾਇ ॥ 80 ॥
ਬਾਲ ਚਰਿਤ ਬਹੁਰੋ ਕਰਹਿ ਸਾਹਿਬ ਕ੍ਰਿਪਾ ਨਿਧਾਨ ।
ਵਿਵਾਹ ਤੀਨ ਕਰ ਆਨੰਦ ਸਿਉ ਕੌਤਕ ਔਰ ਮਹਾਨ ॥ 81 ॥

### ਚੌਪਈ

ਨਵਮ ਰੂਪ ਦਿਲੀ ਕਰ ਪਯਾਨਾ । ਆਇ ਸੀਸ ਇਹੁ ਠਾਂ ਰਚ ਥਾਨਾ ।
ਬੁੰਗਾ ਸਮਹੁ ਅਕਾਲ ਬਨਾਵਹਿ । ਕਮਰ ਕਸਾ ਗੁਰ ਦਸਮ ਕਰਾਵਹਿ ॥ 82 ॥
ਮਾਤ ਬੈਨ ਕਰਹੈਂ ਪੁਨ ਪਯਾਨਾ । ਰਚੈਂ ਪਾਂਵਟਾ ਨਗਰ ਨਿਧਾਨਾ ।
ਪੁਨ ਭੰਗਾਣੀ ਆਹਵ ਕਰਹੈ । ਔਰ ਨਦੌਨ ਜੁਧ ਕਉ ਧਰਹੈਂ ॥ 83 ॥
ਪੁਨ ਆਨੰਦ ਪੁਰ ਆਹਵ ਹੋਈ । ਸਾਥ ਕੋਹੀਆਂ ਗਜਮਿਸ ਜੋਈ ।
ਦੇਵੀ ਪੂਜ ਭੋਜ ਸਿਖ ਦੇਵੈਂ । ਕਰ ਦ੍ਵਿਜ ਰੋਸ ਮਾਨ ਤਿਂਹ ਕੇਵੈਂ ॥ 84 ॥

### ਦੋਹਰਾ

ਕਲਮੋਟ ਜੁਧ[1] ਪੁਨ ਹੋਇਗਾ ਔਰ ਚਰਿਤ ਬਹੁ ਜਾਨ ।
ਕਰਹਿਂ ਪਰੀਖਿਯਾ ਸ੍ਰੀ ਗੁਰੂ ਸਭ ਸਿਖਨ ਕੀ ਮਾਨ ॥ 85 ॥

### ਚੌਪਈ

ਪੁਨ ਦਲ ਕੋਹ ਸਭੈ ਚਲ ਆਵਹਿਂ । ਕਰਹਿਂ ਸਪਤ ਢਿਗ ਡੇਰਾ ਪਾਵਹਿਂ ।
ਨਿਤ ਨੂਤਨ ਆਹਵ ਹੋਇ ਭਾਰੂ । ਸਭ ਸਿਖਨ ਮਨ ਹੋਇ ਸੰਭਾਰੂ ॥ 86 ॥
ਅਸਨ ਬਸਨ ਬਿਨ ਤਨ ਹੋਇ ਖੀਨਾ । ਜਾਨ ਮਿਰਤ ਕਰਹਹਿਂ ਮਨ ਬੀਨਾ ।
ਲਿਖੈ ਬਿਦਾਵਾ ਤੁਮ ਗੁਰ ਨਾਂਹੀ । ਹਮ ਨਹਿ ਸਿਖ ਚਲੈ ਸਭ ਜਾਂਹੀ ॥ 87 ॥
ਚਾਲੀ ਮੁਕਤੇ ਨਹ ਲਿਖ ਦੇਵੈਂ । ਭਾਰ ਭਰੋਸਾ ਗੁਰ ਪਗ ਲੇਵੈਂ ।
ਸਾਹਿਬ ਰਾਮ ਕੌਰ ਸੁਤ ਚਾਰੂ । ਤੀਨ ਮਹਲ ਮਾਤਾ ਸਮ ਧਾਰੂ ॥ 88 ॥
ਲਿਖੈਂ ਨਾਏ ਸਬ ਗੁਰ ਗਤਿ ਜਾਨਾ । ਕਰਤ ਜੁਧ ਗੁਰ ਕਰਹੈਂ ਪਯਾਨਾ ।
ਦੋ ਲੱਖ ਤੁਰਕ ਸੈਨ ਮਗ ਆਵੈ । ਦਸਮ ਗੁਰੂ ਪਹਿ[2] ਘੇਰਾ ਪਾਵੈ ॥ 89 ॥

### ਦੋਹਰਾ

ਚਾਲੀ ਮੁਕਤੇ ਸਾਥ ਗੁਰੁ ਆਹਵ ਕਰਤ ਸਿਧਾਇ ।
ਭਗਤ ਸਿੰਘ ਗੁਰ ਗਤਿ ਬਡੀ ਕੋਊ ਨਹਿ ਸਕੈ ਲਖਾਇ ॥ 90 ॥

---

[1]ਅ ਪੋਥੀ ਸਮਰ [2]ੲ ਪੋਥੀ ਕੋ

### ਚੌਪਈ

ਚਮਕੌਰ ਜਾਇ ਪੁਨ ਹੋਵੈ ਜੁਧਾ। ਮ੍ਰਿਤ ਪੁਤ੍ਰ ਦੋਇ ਲਰ ਧਰ ਕਰੁਧਾ।
ਸਰਹੰਦ ਭੀਤਿ ਦੋ ਗੁਰ ਸੁਤ ਆਵਹਿੰ। ਸ੍ਰੀ ਗੁਰ ਸੈਨ ਤੁਰਕ ਬਹੁ ਘਾਵਹਿੰ ॥ 91॥
ਜੀਵਨ ਸਿੰਘ[1] ਗੁਰ ਕਾ ਸਿਖ ਹੋਈ। ਗੁਰ ਸਮ ਰੂਪ ਭੇਦ ਨਾਹਿੰ ਕੋਈ।
ਤਾਂਕੋ ਅਪਨੀ ਠੌਰ ਬਹਾਇ। ਦੇ ਗੁਰਿਆਈ ਮਾਥ ਟਿਕਾਇ ॥ 92 ॥
ਪਾਂਚ ਤੀਸ ਮੁਕਤੇ ਤਹਿੰ ਦੇਵੈਂ। ਪਾਂਚ ਸਿਖ ਅਪਨੇ ਸੰਗ ਲੇਵੈਂ।
ਮਾਛੀਵਾੜੇ ਪੁਨ ਪ੍ਰਭ ਜਾਇ। ਕਾਜੀ ਗ੍ਰਿਹ ਕਰ ਚਰਿਤ ਮਹਾਇ ॥ 93 ॥

### ਦੋਹਰਾ

ਜਾਇ ਮਾਲਵੇ ਪੁਨਹ ਗੁਰੂ ਆਹਵ ਕਰਹਿੰ ਬਅੰਤ।
ਮੁਕਤੇ ਚਾਰ ਸੁ ਦੇਹ ਤਜ ਟੂਟੀ ਮੇਲ[2] ਅਨੰਤ ॥ 94 ॥

### ਚੌਪਈ

ਤਾਂਹਿ ਨਾਮ ਤਹਿੰ ਤੀਰਥ ਕਰ ਹੈਂ। ਨਾਮ ਮੁਕਤਸਰ ਅਤਿ ਸੁਖ ਧਰ ਹੈਂ।
ਪੁਨਾ ਜਾਇ ਦਮਦਮਾ ਸਵਾਰਹਿੰ। ਆਦਿ ਗ੍ਰਿੰਥ ਗੁਰ ਤਾਹਿ ਉਚਾਰਹਿ ॥ 95 ॥
ਪੁਨਾ ਜਾਇ ਦੀਨੇ ਕੀ ਨਗਰੀ। ਮੇਲ ਸਲਾਹ ਸ੍ਰੀ ਗੁਰ ਸਗਰੀ।
ਜਫਰਨਾਮਾ ਸ੍ਰੀ ਮੁਖਹੁੰ ਅਲਾਵਹਿ। ਵਾਹਿਗੁਰੂ ਕੀ ਫਤੇ ਬੁਲਾਵਹਿ ॥ 96 ॥
ਮ੍ਰਿਤ ਔਰੰਗਾ ਸੁਨ ਹੁਇ ਸ਼ਾਹ। ਤਾਰਾ ਆਜ਼ਮ ਧਾਰ ਉਮਾਹ।
ਬਨ ਬਘੌਰ ਗੁਰੁ ਆਹਵ ਕਰਹੈਂ। ਥਕੇ ਸੇਸ ਜੋ ਕੌਤਕ ਕਰਹੈਂ ॥ 97 ॥
ਪੁਨ ਤਾਰੇ ਆਜ਼ਮ ਕਉ ਮਾਰੈਂ। ਸ਼ਾਹ ਬਹਾਦਰ ਰਾਜ ਬਹਾਰੈਂ।
ਪੁਨ ਪ੍ਰਵੇਸ਼ ਨਦੇੜ ਕਰੈਗੇ। ਠੌਰ ਪੁਰਾਤਨ ਜਾਂਨ ਧਰੈਗੇ ॥ 98 ॥

### ਦੋਹਰਾ

ਛਠਮ[3] ਰੂਪ ਨਿਜ ਦੇਹ ਧਰ ਜੇ ਕੌਤਕ ਜਗ ਠਾਂਨ।
ਦਯਾਸਿੰਧ ਕੋ ਦਸਮ ਗੁਰ ਸ੍ਰੀ ਮੁਖ ਸਕਲ ਬਖਾਨ ॥ 99 ॥

### ਚੌਪਈ

ਦਸਮ ਗੁਰੂ ਕੇ ਚਰਿਤ ਬਿਅੰਤਾ। ਜੋ ਨਦੇੜ ਕਰ ਬਰਨਤ ਸੰਤਾ।
ਸੰਮਤ ਸਤ੍ਰਹ ਸੈ ਜਬ ਆਵੈ। ਅਰਧ ਸਹਸ ਬਿਤ ਔਰ ਗਨਾਵੈ ॥ 100 ॥
ਕੌਤਕ ਸੁਦੀ ਪੰਚਮੀ ਜੋਈ। ਵੀਰ ਵਾਰ ਬਡ ਆਨੰਦ ਹੋਈ।
ਦਸਮ ਗੁਰੂ ਨਿਜ ਧਾਮ ਸਿਧਾਵਹਿੰ। ਬਿਧੀ ਚੰਦ ਨਿਜ ਰੂਪ ਸਮਾਵਹਿੰ ॥ 101 ॥

### ਦੋਹਰਾ

ਜੇ ਬਿਧੀਆ ਚਿੰਤਾ ਕਰਉਂ ਸ੍ਰੀ ਗੁਰ ਚਰਿਤ ਸੁਧਾਰ।
ਬਢੇ ਗ੍ਰਿੰਥ ਮਨ ਮਹਿ ਡਰੋਂ ਸੂਚਨ[4] ਕਰਓ ਉਚਾਰ ॥ 102 ॥

---

[1]ੲ ਪੋਥੀ ਸੰਗਤ ਸਿੰਘ [2]ਅ ਪੋਥੀ ਗੰਢੋਂ [3]ਅ ਪੋਥੀ ਖਸਟਮ [4]ੲ ਪੋਥੀ ਸੰਖੇਪ

## ਚੌਪਈ

ਥੋਰੇ ਤੇ ਅਨਗਨ ਪਹਿਚਾਨੋ । ਬਿਧੀ ਚੰਦ ਗੁਰ ਚਰਿਤ ਮਹਾਨੋ ।
ਬੁਢਣ ਸ਼ਾਹ ਐਸ ਜਬ ਭਾਖੀ । ਭਵਿਖਤ ਦਸਮ ਗੁਰੂ ਕੀ ਸਾਖੀ ॥ 103 ॥
ਬਿਧੀ ਚੰਦ ਬਡ ਆਨੰਦ ਪਾਯੋ । ਦੇਹਿ ਬਿਦੇਹ ਹੋਇ ਸੁਖ ਪਾਯੋ ।
ਬਾਬੇ ਸਿਉਂ ਚਰਚਾ ਬਹੁ ਕਰੈ । ਸ੍ਰੀ ਗੁਰ ਚਰਿਤ ਸੁਨੇ ਮੁਖ ਰਰੈ ॥ 104 ॥
ਏ ਬਿਧ ਨਿਸ ਬਿਬ ਜਾਮ ਬਿਤਾਈ । ਬੁਢਣ ਜਾਨ ਅੰਤ ਨੀਯਰਾਈ ।
ਬਾਬੇ ਪ੍ਰਤਿ ਅਸ ਬੈਨ ਉਚਾਰੇ । ਛਿਮੋ ਦਾਸ ਲਖ ਰੂਪ ਮੁਰਾਰੇ ॥ 105 ॥

## ਦੋਹਰਾ

ਇਹੀ ਦਾਨ ਦੀਜੀਏ ਪ੍ਰਭੂ ਤਿਨ ਪਦ ਰਜ[1] ਪ੍ਰੀਤਿ ।
ਪ੍ਰਾਨ ਅੰਤ ਮੋਰਾ ਅਯੋ ਤਜ ਹਉਂ ਦੇਹ ਅਨੀਤ ॥ 106 ॥
ਜਬ ਤੁਮ ਜੋਤੀ ਜੋਤਿ ਮਿਲ ਮਮ ਢਿਗ ਵਾਸ ਕਰਾਇ ।
ਬਾਬੇ ਕਹਿ ਐਸੇ ਕਰਓਂ ਏ ਬਿਧ ਕਹਿ ਸੁਖਦਾਇ ॥ 107 ॥

## ਚੌਪਈ

ਡੇਢ ਜਾਮ ਨਿਸ ਜਬੈ ਰਹਾਈ । ਇਹੁ ਬਿਧ ਚਰਚਾ ਕਰਤ ਮਹਾਈ ।
ਇਹੁ ਦਿਸ ਸ੍ਰੀ ਗੁਰ ਸੌਚ ਕਰਾਯੋ । ਕੀਓ ਇਸਨਾਨ ਮੰਤ੍ਰ ਮੁਖ ਗਾਯੋ ॥ 108 ॥
ਬੂਢਨ ਸ਼ਾਹ ਨਿਕਟ ਤਬ ਗਏ । ਪ੍ਰਾਨ ਅੰਤ ਤਾਕਾ ਪਿਖ ਲਏ ।
ਬੂਢਨ ਦੇਖ ਹਰਖ ਮਨ ਪਾਯੋ । ਧੰਨ ਧੰਨ[2] ਸ੍ਰੀ ਗੁਰ ਕੋ ਗਾਯੋ ॥ 109 ॥
ਪ੍ਰਾਨ ਅੰਤ ਦਰਸ਼ਨ ਮਮ ਦੀਨੋ । ਅਪਨਾ ਪ੍ਰਨ ਪੂਰਨ ਤੁਮ ਕੀਨੋ ।
ਤੁਮਰੋ ਨਾਮ ਸੇਤ ਸੰਸਾਰੂ । ਕਾਂਮਾਦਿਕ ਰੋਗਨ ਹਨ ਡਾਰੂ ॥ 110 ॥

## ਦੋਹਰਾ

ਸਿਦਕ ਨਿਰੰਤਰ ਮਮ ਰਹੇ ਪਦ ਪੰਕਜ[3] ਤੁਮ ਕੇਰ ।
ਦੇਹੁ ਦਾਨ ਰਹਿਹੰ ਸਦਾ ਨਹਿ ਅੰਤਰਾ ਫੇਰ ॥ 111 ॥

## ਚੌਪਈ

ਦਯਾ ਸਿੰਧ ਪੁਲਕਤ ਕਹ ਬੈਨਾ । ਬੁਢਨ ਸ਼ਾਹਿ ਸਿਦਕ ਤੁਮ ਐਨਾ ।
ਐਸੇ ਹੋਇ ਜੈਸ ਰੁਚ ਤੋਰੀ । ਔਰ ਬਾਤ ਸੁਨ ਲੀਜੈ ਮੋਰੀ ॥ 112 ॥
ਰਹਹੁ ਸੁਚੇਤ ਨਾ ਤਿਆਗੋ ਪ੍ਰਾਨਾ । ਦੇਖਹੁ ਚਰਿਤ ਜਗਤ ਕੇ ਨਾਨਾ ।
ਕਹੁ ਬੁਢਣ ਪੁਨ ਪ੍ਰਾਨ ਬਿਲਾਵੈ । ਐਸ ਸਮਾ ਫਿਰ ਹਾਥ ਨਾ ਆਵੈ ॥ 113 ॥
ਜਹਿੰ ਢੂੰਢਤ ਤਪਸੀ ਮੁਨ ਜੋਗੀ । ਪਾਇ ਨਾ ਅੰਤ ਸਹਸ ਫਨ ਭੋਗੀ ।
ਸੋ ਦ੍ਰਿਗ ਗੋਚਰ ਮੇਰੇ ਆਯੋ । ਹੇ ਪ੍ਰਭ ਐਸ ਸਮਾ ਕਬ ਪਾਯੋ ॥ 114 ॥

---

[1] ਅ ਪੋਥੀ ਧੂਰ [2] ਅ ਪੋਥੀ ਗੁਰ ਮੁਖਹੁ ਅਲਾਯੋ [3] ਅ ਤੇ ੲ ਪੋਥੀ ਚਰਨਕਮਲ

ਅਪ੍ਰੇਮੇਯ ਅਨਵਦ ਅਬਿਨਾਸੀ । ਬਾਹਰ ਭੀਤਰ ਘਟਿ ਘਟਿ ਵਾਸੀ ।
ਮਹਾ ਵਾਕ ਵੇਦਾਂਤ ਅਲਾਵੈ । ਤੰਤ੍ਰ ਤਵ ਰੂਪ ਲਖਾਵੈ ॥ 115 ॥

**ਦੋਹਰਾ**

ਮੋਰੇ ਹੀਯ[1] ਵਾਮਾ ਕਰੋ ਇਹੁ ਪ੍ਰਭ ਰੂਪ ਤੁਮਾਰ ।
ਨਿਜ ਨੈਨਨ ਜੋ ਦੇਖਿਓ ਮਾਨੁਖ ਰੂਪ ਮੁਰਾਰ ॥ 116 ॥

**ਚੌਪਈ**

ਅਸ ਕਹ ਪਦ ਪੰਕਜ ਗੁਰ ਲਾਗਾ । ਤਜੈ ਪ੍ਰਾਨ ਬੁਢਨ ਬਡ ਭਾਗਾ ।
ਗਯੋ [ਯਾਨ][2] ਚੜ ਗੁਰ ਕੇ ਧਾਮਾ । ਦਯਾ ਸਿੰਧ ਕਰ ਪੂਰਨ ਕਾਮਾ ॥ 117 ॥
ਤਬ ਲੌ ਰਹੀ ਜਾਮ ਨਿਸ ਜਾਨੋ । ਦਯਾ ਸਿੰਧ ਅਸ ਕੌਤਕ ਠਾਨੋ ।
ਬਾਬਕ ਆਸਾ ਵਾਰ ਲਗਾਈ । ਤਿੰਹ ਠਾਂ ਸੁਨਤ ਭਏ ਜਗ ਸਾਂਈ ॥ 118 ॥
ਬੀਤ ਨਿਸਾ ਕਸਪ ਸੁਤ[3] ਆਇ । ਆਸਾ ਵਾਰ ਭੋਗ ਤਬ ਪਾਇ ।
ਗੁਰ ਆਇਸ ਬੁਢਣ ਕੀ ਰੀਤਿ । ਬਾਬਕ ਕਰੀ ਧਾਰ ਹੀਯ ਪ੍ਰੀਤਿ ॥ 119 ॥
ਬਹੁ ਬਨਾਇ ਲੀਏ ਸਭ ਸਾਥ । ਬੁਢਣ ਚਰਿਤ ਪੰਥ ਕਰ ਨਾਥ ।
ਅਏ ਨਕੇਤ ਪ੍ਰਭੂ ਮੁਸਕਾਵਤ । ਬਯੰਤ [ਬਯੰਤ][4] ਜਨ ਬੇਦ ਬਤਾਵਤ ॥ 120 ॥

**ਦੋਹਰਾ**

ਕੀਰਤਪੁਰ ਗੁਰ ਬਸਤ ਭਏ ਕਰਤ ਚਰਿਤ ਬਹੁ ਜਾਨ ।
ਭਗਤ ਸਿੰਘ ਥੋਰੀ ਸੁਨਹੁ ਪਾਛਲ ਗਾਥ ਬਖਾਨ ॥ 121 ॥

**ਚੌਪਈ**

ਪੁਰ ਕਰਤਾਰ ਜੁਧ ਕਰ ਨਾਨਾ । ਹਰਿ ਗੋਬਿੰਦ ਗੁਰ ਕੀਨ ਪਯਾਨਾ ।
ਧੀਰ ਮਲ ਗ੍ਰਿਹ ਦਰਬ ਸੰਭਾਰਾ । ਮਨ ਮਹਿ ਐਸੇ ਭਯੋ ਵਿਚਾਰਾ ॥ 122 ॥
ਲਿਖ ਪਾਤੀ ਢਿਗ ਸ਼ਾਹਿ ਪਠਾਵਉ । ਨਿਜ ਊਪਰ ਤਿੰਹ ਛਿਮਾ ਕਰਾਵਉਂ ।
ਦੋਇ ਚਾਰ ਦਿਨ ਕੀਓ ਮੁਕਾਮ । ਸਦਨ ਬੀਚ ਸੋ ਰਹੇ ਮੁਦਾਮ ॥ 123 ॥
ਬਾਦਸ਼ਾਹ ਕਉ ਮਿਰਤ ਸੁਨਾਈ । ਸਭ ਸੈਨਾ ਕੀ ਨਾਹਿ ਬਚਾਈ ।
ਸੁਨਤ ਸ਼ਾਹ ਮਨ ਬਿਸਮੈ ਪਾਯੋ । ਨਿਜ ਅੰਗੁੀ ਮੁਖ ਗਹੇ ਅਲਾਯੋ ॥ 124 ॥

**ਦੋਹਰਾ**

ਹਜ਼ਾਰ ਪੰਜ ਤ੍ਰੈ ਸੈਨ ਥੀ ਗੁਰ ਸੈਨਾ ਸੁਨਾ ਥੋਰ ।
ਖਾਂ ਵਜ਼ੀਰ ਬਿਸਮੈ ਭਈ ਜੁਧ ਜੀਤ ਗੁਰੁ ਘੋਰ ॥ 125 ॥

**ਚੌਪਈ**

ਖਾਂ ਵਜ਼ੀਰ ਕਹਿ ਸੁਨੋ ਸੁ ਸ਼ਾਹ । ਗੁਰ ਸਮ ਬਲੀ ਨ ਜਾਨੋ ਆਹ ।
ਤੀਨ ਬਾਰ ਤੁਮ ਅਗ੍ਰ ਨਿਹਾਰਿਯੋ । ਜੋ ਤੁਮ ਪਠਾ ਸੁ ਤਿਨੈ ਸੰਘਾਰਿਯੋ ॥ 126 ॥

---

[1]ਅ ਪੋਥੀ ਰਿਦ [2]ੲ ਪੋਥੀ ਵਿਚੋਂ [3]ਅ ਪੋਥੀ ਦਿਨਕਰ [4]ਅ ਪੋਥੀ ਵਿਚੋਂ

ਅਬ ਪੈਂਦਾ ਹੋਇ ਲੂਣ[1] ਹਰਾਮੀ । ਤੁਮ ਢਿਗ ਆਯੋ ਲੋਲਪ ਕਾਮੀ ।
ਤੁਮ ਦੇ ਸੈਨ ਹਨੀ ਤਿਹ ਸੰਗਾ । ਦਮਾਦ ਭ੍ਰਾਤ ਜੁਤ ਕਰ ਬਹੁ ਜੰਗਾ ॥ 127 ॥
ਨਾਰ ਸੁਤਾ ਗ੍ਰਿਹ ਪੁਰੀ ਦਬਾਏ । ਗੁਰੁ ਕੇ ਕੋਪ ਨ ਬਾਚਨ ਪਾਏ ।
ਜੋ ਅਸ ਗੁਰ ਸਿਉਂ ਰਾਰ ਮਚਾਵੈ । ਨਿਹਚੇ ਜਮ ਕੋ ਸਦਨ[2] ਸਿਧਾਵੈ ॥ 128 ॥
ਤੁਮ ਕੋ ਰਾਜ ਐਸ ਨਿਜ ਦੀਨੋ । ਮੁਸ਼ਟ ਭਾਂਗ ਲੈ ਦੇਰ ਨਾ ਕੀਨੋ ।
ਕਰੀ ਰਾਰ ਤੁਮ ਤਿਸ ਸੰਗ ਭਾਰੀ । ਅਜੈ ਸਮਝ ਨਹਿੰ ਖੇਦ ਅਪਾਰੀ ॥ 129 ॥

## ਦੋਹਰਾ

ਐਸ ਬਾਤ ਜਬ ਕਰਤ ਥੇ ਤਦ ਲੈ ਦੂਰ ਸੁ ਆਇ ।
ਧੀਰ ਮਲ ਪਾਤੀ ਪਠੀ ਅਸ ਕਹ ਅਗ੍ਰ ਧਰਾਇ ॥ 130 ॥

## ਚੌਪਈ

ਖਾਂ ਵਜ਼ੀਰ ਪਿਖ ਤੁਰਤ ਉਘਾਰੀ । ਵਾਰ ਪਤ੍ਰਿਕਾ ਬਿਸਮੈ ਧਾਰੀ ।
ਗੁਰ ਸੁਤ ਨਿੰਦ ਸੁ ਐਸੇ ਕੀਨੀ । ਬਡ ਭੈ ਧਾਰ ਪਤ੍ਰਿਕਾ ਦੀਨੀ ॥ 131 ॥
ਮਨ ਮਹਿ ਧਾਰ ਮੁਖਹੁੰ ਅਸ ਗਾਈ । ਸੁਨੋ ਸ਼ਾਹ ਪਾਤੀ ਅਸ ਆਈ ।
ਜਿਹ ਤੁਰੰਗ ਹਿਤ ਕੀਨੀ ਰਾਰ । ਪੰਥ ਮਾਂਹਿ ਸੋ ਸੁਰਗ ਸਿਧਾਰ ॥ 132 ॥
ਸਮਝ ਬਾਤ ਖਲੜਾ ਭਰ ਪੌਨਾ । ਨਾਂਹਿ ਬਿਸ੍ਵਾਸ ਕਰਤ ਕਬ ਗੌਨਾ ।
ਤਾਂਤੇ ਅਬ ਤੁਮ ਕੀਜੈ ਐਸੀ । ਕਰੋ ਬੰਦਨਾ ਕਰਿ ਪਿਤ ਜੈਸੀ ॥ 133 ॥

## ਦੋਹਰਾ

ਸੁਨਤ ਸ਼ਾਹ ਤਬ ਬੰਦਨਾ ਖਾਂ ਵਜ਼ੀਰ ਬੁਧਵਾਨ ।
ਬ੍ਰਿਥਾ ਸੈਨ ਹੈ ਹਿਤ ਹਤੀ ਭਏ ਮ੍ਰਿਤ ਬਖਾਨ ॥ 134 ॥
ਭਗਤ ਸਿੰਘ ਅੱਤਿ ਨਿੰਮ੍ਰ ਹੁਇ ਗਰਿ ਅੰਚਰ ਕੋ ਪਾਇ ।
ਬਾਦਸ਼ਾਹ ਬਿਨਤੀ ਕਹੀ ਹੇ ਗੁਰੁ ਮੋਹਿ[3] ਛਿਮਾਇ ॥ 135 ॥

## ਚੌਪਈ

ਸੁਨੋ ਸੰਤ ਮਨ ਰਾਰ ਮਿਟਾਈ । ਸਦਾ ਸ਼ਾਹਿ ਗੁਰ ਕੇ ਗੁਨ ਗਾਈ ।
ਤਾਂਹਿ ਦੂਤ ਕਰ ਅਸ ਲਿਖ ਦੀਨੋ । ਜੋ ਕਾਰਜ ਤੁਮ ਕਹਿ ਕਰ ਚੀਨੋ ॥ 136 ॥
ਜੋ ਕਾਰਜ ਮਮ ਲਾਇਕ ਹੋਵੈ । ਪਠੋ ਲਿਖਾਇ ਬਿਲਮ ਨਹਿ ਜੋਵੈ ।
ਲੈ ਕੇ ਪਾਤੀ ਦੂਤ ਸਿਧਾਯੋ । ਧੀਰ ਮਲ ਕੈ ਪਾਸ ਸੁ ਆਯੋ ॥ 137 ॥
ਪਾਤੀ ਸੁਨਤ ਬਿਗਸ ਮਨ ਐਸਾ । ਕਪਟੀ ਮੀਤ ਕਪਟ ਮਿਲ ਜੈਸਾ ।
ਏਹ ਠਾਂ ਭਈ ਬਾਤ ਏ ਜਾਨੋ । ਸੁਨੋ ਚਰਿਤ ਤਹਿੰ ਜੋ ਗੁਰ ਠਾਨੋ ॥ 138 ॥
ਸੰਗਤ ਆਵਤ ਤਹਾਂ ਬਿਅੰਤਾ । ਚੜਤ ਪੂਜ ਜਿਹ ਪਰਤ ਨਾ ਅੰਤਾ ।
ਮਧ ਕੋਹ ਗੁਰ ਖੇਲ ਸ਼ਿਕਾਰਾ । ਕਰਹਿ ਮੁਕਤ [ਪਸੂ][4] ਜੀਵ ਹਜਾਰਾ ॥ 139 ॥

---

[1]ਦ ਪੋਥੀ ਨਮਕ [2]ਅ ਪੋਥੀ ਸਿਉ ਨਰਕ [3]ਅ ਪੋਥੀ ਭੂਲ [4]ਅ ਪੋਥੀ ਵਿਚੋਂ

### ਦੋਹਰਾ

ਕੀਰਤਪੁਰ ਕੀਰਤ ਬੜੀ ਇੰਦ੍ਰਪੁਰੀ ਅਲਕੇਸ਼ ।
ਲਾਜਤ ਬਰਨ ਨਿਸੈਸੁ ਪੁਰ ਪੰਕਜ ਪੁਤ੍ਰ ਮਹੇਸ਼ ॥ 140 ॥

### ਚੌਪਈ

ਸੁਨੋ ਸੰਤ ਜਹਿੰ ਕੋ ਸੁਮਰਾਵੈ । ਸ੍ਰੀ ਗੁਰ ਤਹਿੰ ਪ੍ਰਤਖ ਸੁਹਾਵੈ ।
ਕੀਰਤ ਪੁਰ ਏ ਭਾਂਤ ਬਿਰਾਜੈ । ਸਭ ਸੋਭਾ ਜਾਂਕੋ ਪਿਖ ਲਾਜੈ ॥ 141 ॥
ਏਕ ਦਿਵਸ ਪਾਤੀ ਅਸ ਆਈ । ਏਕ ਸਿਖ ਬਹੁ ਦੂਰ ਪਠਾਈ ।
ਭੀਤਰ ਸਿਧ ਪੁਰੀ ਤਹਿ ਜਾਨੋ । ਲਿਖੀ ਬਿਨਤ ਭਾਰੀ ਘਿਘਆਨੋ ॥ 142 ॥
ਹੇ ਪ੍ਰਭ ਹਮ ਸਦ ਦਾਸ ਬਿਚਾਰੋ । ਈਹਾਂ ਆਇ ਪੁਰ ਸਗਰਾ[1] ਤਾਰੋ ।
ਵਾਚ ਪਤ੍ਰਿਕਾ ਪ੍ਰਭ ਮੁਸਕਾਏ । ਪ੍ਰੇਮੀ ਕਰਤ ਰਿਦੈ ਜੋ ਭਾਏ ॥ 143 ॥
ਬਿਧੀ ਚੰਦ ਕਉ ਕਹਾ ਸੁਨਾਇ । ਤੁਮ ਮਮ ਰੂਪ ਨਾ ਭੇਦ ਜਨਾਇ ।
ਤਹਾ ਜਾਇ ਦਰਸ਼ਨ ਤੁਮ ਦੀਜੈ । ਕਾਰ ਭੇਟ ਤਹਿ ਕੀ ਸਭ ਲੀਜੈ ॥ 144 ॥

### ਦੋਹਰਾ

ਸਤਿਨਾਮ ਮੁਖ[2] ਮੰਤਰ ਧਰ ਗੁਰੁ ਆਇਸ ਕੋ ਪਾਇ ।
ਬਿਧੀ ਚੰਦ ਪਿਆਨਾ ਕੀਓ ਕਛੂ ਨ ਦੇਰ ਲਗਾਇ ॥ 145 ॥

### ਚੌਪਈ

ਚਲਤ ਚਲਤ ਅਸ ਕੌਤਕ ਹੋਯੋ । ਆਗੇ ਸੁਨਾ ਨੈਨ ਨਹਿ ਜੋਯੋ ।
ਦੇਊ ਗਾਂਊ ਪੁਨ ਮਗ ਮਹਿ ਆਯੋ । ਦਖਨ ਪੂਰਬ ਸੰਧ ਸੁਹਾਯੋ ॥ 146 ॥
ਸੁੰਦਰ ਸ਼ਾਹ ਫਕਰ ਅਸਥਾਨ । ਦਿਖ ਬਿਧੀਏ ਮਨ ਹਰਖ ਧਰਾਨ ।
ਆਸਨ ਡਾਰ ਬੈਠ ਸ੍ਰਮ ਖੋਈ । ਸੂਕੀ ਨਿੰਮ ਹਰੀ ਤਹਿੰ ਹੋਈ ॥ 147 ॥
ਪੁਰ ਜਨ ਦੇਖ ਅਚੰਭਾ ਮਾਨਾ । ਕਹਤ ਪਰਸਪਰ ਨਰ ਤਪ ਖਾਨਾ ।
ਜਿੰਹ ਤਪ ਬਲ ਤਰੂ ਹਰਿਯਾ ਹੋਯੋ । ਸੂਕਾ ਬਰਖ ਘਨੋ ਹਮ ਜੋਯੋ ॥ 148 ॥
ਚਲਤ ਬਾਤ ਏ ਤਹਾਂ ਸੁਨਾਈ । ਜਹਿ ਬਨ ਮਹਿ ਸੁੰਦਰ ਤਪ ਲਾਈ ।
ਸੁੰਦਰ ਸ਼ਾਹਿ ਅਚੰਭਾ ਮਾਨਾ । ਕੇਹਰ[3] ਚੜ ਆਯੋ ਤਪ ਥਾਨਾ ॥ 149 ॥

### ਦੋਹਰਾ

ਮਨ ਮਹਿ ਕਰਤ ਵਿਚਾਰ ਸੋ ਮਮ ਤਪ ਬਲ ਅਧਿਕਾਇ ।
ਮਮ ਆਇਸ ਹਰ ਜੀਵ ਬਨ ਹਰ ਬਾਹਨ ਕਰ ਧਾਇ ॥ 150 ॥

### ਚੌਪਈ

ਆਯੋ ਫਕਰ ਦੇਖ ਹੈ ਕੈਸਾ । ਹਰੀ ਨਿੰਮ ਮਮ ਸੁਨਾ ਨਾ ਐਸਾ ।
ਕੇਹਰ[3] ਪਿਖ ਜੇ ਠਾਂਢ ਰਹਾਵੈ । ਕਰ ਧੀਰਜ ਜੇ ਨਾਂਹਿ ਪਲਾਵੈ ॥ 151 ॥

---

[1]ਅ ਪੋਥੀ ਸਗਲੋ [2]ਅ ਤੇ ੲ ਪੋਥੀ ਰਿਦ [3]ੲ ਪੋਥੀ ਸਿੰਘ

ਤਬ ਹਉ ਜਾਨ ਅਲਾਹੀ ਬੰਦਾ । ਨਹ ਜਾਦੂਗਰ ਸਮਝੌ ਗੰਦਾ[1] ।
ਐਸ ਬਿਚਾਰਤ ਮਗ ਮਾਹਿ ਆਯੋ । ਬਿਧੀ ਚੰਦ ਕੋ ਅਗ੍ਰ ਦਿਖਾਯੋ ॥ 152 ॥
ਹਰੀ ਨਿੰਮ ਤਰ ਆਸਨ ਡਾਰਾ । ਬਿਧੀ ਚੰਦ ਬੈਠਾ ਸੁਖ ਧਾਰਾ ।
ਪੁਰ ਜਨ ਘਨੇ ਦਰਸ ਕੋ ਆਵਹਿੰ । ਭਈ ਭੀਰ ਬਹੁ ਦਰਬ ਚੜ੍ਹਾਵਹਿੰ ॥ 153 ॥
ਸੁੰਦਰ ਸ਼ਾਹ ਨਿਕਟ ਜਬ ਆਯੋ । ਭਾਗੇ ਲੋਕ ਅਧਿਕ ਭੈ ਪਾਯੋ ।
ਬਿਧੀਆ ਏਕ ਬੈਠ ਤਹਿੰ ਰਹਿਯਾ । ਕੇਹਰ ਭੈ ਚਿਤ ਰੰਚ ਨਾ ਲਹਿਯਾ ॥ 154 ॥

## ਦੋਹਰਾ

ਸੁੰਦਰ ਸ਼ਾਹ ਜਬ ਹੀ ਆਯੋ ਕੇਹਰ ਨਿਕਟ ਸਵਾਰ ।
ਬਿਧੀਏ ਫੇਰ ਕਟਾਖਯ ਨਿਜ ਕੇਹਰ [ਕੇ][2] ਓਰ ਨਿਹਾਰ ॥ 155 ॥

## ਚੌਪਈ

ਜੜਵਤ ਭਯੋ ਚਲਾ ਨਹਿ ਜਾਵੈ । ਸੁੰਦਰ ਸ਼ਾਹ ਅਧਿਕ ਬਲ ਲਾਵੈ ।
ਐਸੋ ਭਾਵ ਹੀਏ ਕਵਿ ਆਯੋ । ਸੁਨੋ ਸੰਤ ਹੰਤਾ ਧਰ ਆਯੋ ॥ 156 ॥
ਸਿਲਾ ਸਮਾਨ ਭੂਮ ਸੋ ਜਾਨੋ । ਕੇਹਰ ਹੈ ਪਾਂਡਵ ਲਪਟਾਨੋ ।
ਅਗਨ ਮੁਖੀ ਜੋ ਮਾਰ ਸੁਹਾਵੈ । ਜਸ ਨਹਿ ਸਨਮੁਖ ਦੀਪ ਜਾਗਾਵੈ ॥ 157 ॥
ਪਟ ਬੀਜਨ ਰਵਿ ਕੋ ਡਰ ਦੇਵੈ । ਪੰਖੀ ਚਾਹਿ ਗਰੜ ਜਿਤ[3] ਲੇਵੇ ।
ਏ ਸਭ ਬ੍ਰਿਥਾ ਮਨੋਰਥ ਜਾਨੋ । ਕੋਟ ਬਿਧੀ ਸਮ ਬਿਧੀਆ ਮਾਨੋ ॥ 158 ॥
ਤਾਕੋ ਕੇਹਰ ਤੁਛ ਡਰਾਵੈ । ਭਯੋ ਸਿਲਾ ਸੁੰਦਰ ਦ੍ਰਿਸ਼ਟਾਵੈ ।
ਨਿਜ ਬਲ ਲਾਇ ਜਬੈ ਉਹ ਹਾਰਾ । ਨਗਨ ਪਾਊ ਹ੍ਵੈ ਅਗ੍ਰ ਪਧਾਰਾ ॥ 159 ॥

## ਦੋਹਰਾ

ਤਾਂਤੇ ਉਤਰ ਅਧੀਨ ਹ੍ਵੈ ਨਿਜ ਗਰਿ ਅੰਚਰ ਡਾਰ ।
ਬਿਧੀ ਚੰਦ ਕੇ ਪਗ ਪਰਾ ਉਸਤਿਤਿ ਕੀਨ ਅਪਾਰ ॥ 160 ॥
ਬਿਧੀ ਚੰਦ ਕਰ ਕਮਲ ਸਿਉ ਤਾ ਕੋ ਬਦਨ ਉਠਾਇ ।
ਦੇ ਧੀਰਜ ਚਰਚਾ ਕਰੀ ਸੰਸਾ[4] ਦੀਓ ਮਿਟਾਇ ॥ 161 ॥

## ਚੌਪਈ

ਸੁੰਦਰ ਸ਼ਾਹ ਕਰ ਬਿਨਤ[5] ਬਹੋਰ । ਹਰ ਮੁਕਤਾਇ ਜਾਇ ਬਨ ਓਰ ।
ਬਿਧੀ ਚੰਦ ਕਹ ਬੈਨ ਗੰਭੀਰਾ । ਸਤਿਨਾਮ ਕਹ ਡਾਰੋ ਨੀਰਾ ॥ 162 ॥
ਸੁੰਚਰ ਸ਼ਾਹ ਨੀਰ ਤਹਿੰ ਡਾਰਾ । ਸਤਿਨਾਮ ਮੁਖ ਮੰਤ੍ਰ ਉਚਾਰਾ ।
ਕੇਹਰ ਤਤ ਛਿੰਨ ਤਜੇ ਪਰਾਨਾ । ਸੁਰ ਸੁੰਦਰ ਹ੍ਵੈ ਚੜਾ ਬਿਮਾਨਾ ॥ 163 ॥
ਬਿਧੀ ਚੰਦ ਕਉ ਬੰਧਨ ਧਾਰੀ । ਚਲ ਨਭ ਓਰ ਗਾਇ ਬਹੁ ਨਾਰੀ ।
ਸੁੰਦਰ ਸ਼ਾਹ ਦੇਖ ਬਿਸਮਾਯੋ । ਪੂਛਤ ਰੇ ਜਨ ਕਹਾ ਸਿਧਾਯੋ ॥ 164 ॥
ਸਿੰਘ ਦੇਹ ਕਿਹ ਕਾਰਨ ਪਾਈ । ਭਾਖੋ ਕਥਾ ਨ ਦੇਰ ਲਗਾਈ ।

---

[1]ੲ ਪੋਥੀ ਮੰਦਾ [2]ੲ ਪੋਥੀ ਵਿਚੋਂ [3]ਅ ਪੋਥੀ ਜਿਣ [4]ਅ ਪੋਥੀ ਸੰਕਾ [5]ੲ ਪੋਥੀ ਅਰਜ

**॥ ਸੁਰੋਵਾਚ ਚੌਪਈ ॥**

ਹੇ ਸੁੰਦਰ ਤਉ ਸਮ ਨਹ ਕੋਈ । ਅਛਤ ਤਨ ਜਹਿੰ ਦਰਸ਼ਨ ਹੋਈ ।
ਕਿੰਨਰ ਰਾਜ ਮੋਹਿ ਪਹਿਚਾਨੋ । ਅਤਿ ਬਡ ਤੇਜ ਨ ਜਾਇ ਬਖਾਨੋ ।
ਏਕ ਸਮੇ ਦੁਰਬਾਸਾ ਆਯੋ । ਦੇਵ ਸਭਾ ਬਡ ਓਜ ਜਨਾਯੋ ॥ 166 ॥

**ਦੋਹਰਾ**

ਤਾਹਿੰ ਓਰ ਮੋਹਿ ਕੋਪ ਸਿਉਂ ਦੇਖੀ ਦ੍ਰਿਸ਼ਟ ਅਪਾਰ ।
ਤਾਂਹਿ ਸ੍ਰਾਪ [ਮੋਕੋ][1] ਦੀਓ ਦੀਰਘ ਮਨ ਰਿਸ ਧਾਰ ॥ 167 ॥
ਅਰੇ ਦੁਸ਼ਟ ਕੇਹਰ ਸਮ ਕੋਪ ਕਰੇ ਤੂੰ ਜਾਨ ।
ਤਾਂਤੇ ਕੇਹਰ ਬਪੁ ਤੁਮੈ ਹੋਇ ਸਤਿਯ ਮਨ ਮਾਨ ॥ 168 ॥
ਤਬ ਮੈਂ ਬਿਨਤੀ ਬਹੁ ਕਹੀ ਤ੍ਰਹਾ ਸ੍ਰਾਪ ਕਬ ਅੰਤ ।
ਗੁਰ ਨਾਨਕ ਕੀ ਅੰਸ ਖਟ ਤਾ ਸਿਖ ਕਰੇ ਸੁ ਮੰਤ ॥ 169 ॥

**ਚੌਪਈ**

ਹਰੀ ਨਿੰਮ ਸੁਨ ਸੁੰਦਰ ਧਾਵੈ । ਤੁਮ ਪਰ ਚੜੈ ਸੁ ਓਜ ਜਨਾਵੈ ।
ਤੁਮ ਜੜ ਹੋਇ ਮੁਕਤ ਸੋ ਕਰ ਹੈ । ਸਤਿਨਾਮ ਕਹਿ ਨੀਰ ਸੁ ਡਰ ਹੈ ॥ 170 ॥

**ਦੋਹਰਾ**

ਚਲਤ ਪੰਥ ਗੁਰ ਢਿਗ ਅਯੋ ਕੀਰਤ ਪੁਰ ਸੁਖ ਪਾਇ ।
ਧਰੀ ਭੇਟ ਗੁਰ [ਅਗ੍ਰ][2] ਸਬ ਬਿਨਤੀ ਕੀਨ ਮਹਾਇ ॥ 171 ॥

**ਚੌਪਈ**

ਦਯਾ ਸਿੰਧ ਮੁਖ ਧੰਨ ਅਲਾਯੋ । ਬਿਧੀ ਚੰਦ ਬਡ ਆਨੰਦ ਪਾਯੋ ।
ਬਿਧੀ ਚੰਦ ਕਹਿ ਮਯਾ ਤੁਮਾਰੀ । ਹੈ ਪ੍ਰਭ ਤੁਮਰੋ ਨਾਮ ਮੁਕਾਰੀ ॥ 172 ॥
ਜੇ ਹੈ ਮਾਨਕ ਬਿਧੀਏ ਆਨੇ । ਸਿਖਨ ਕਉ ਦੈ ਆਨੰਦ ਠਾਨੈ ।
ਇਹ ਬਿਧ ਸਿਉ ਕਛ ਦਿਵਸ ਬਿਤਾਏ । ਪਾਵਸ ਆਇ ਘਨ ਉਮਡਾਏ ॥ 173 ॥
ਤੀਰ ਸਤੁਦ੍ਰਵ[3] ਸ੍ਰੀ ਗੁਰੁ ਜਾਵਹਿੰ । ਪੇਖ ਨਦੀ ਬਡ ਆਨੰਦ ਪਾਵਹਿੰ ।
ਢਾਹਤ ਕੰਢੇ ਚਲਤ ਗਜੰਤੀ । ਸਾਧ ਸੰਗ ਖਹਿ ਪਾਪੁਨ ਹੰਤੀ ॥ 174 ॥

**ਦੋਹਰਾ**

ਉਮਡ ਘਟਾ ਆਵੈ ਘਨੀ ਬਰਖਾ ਹੋਤ ਅਪਾਰ ।
ਸ੍ਰੀ ਗੁਰ ਖੇਲ ਸ਼ਿਕਾਰ ਬਹੁ ਬਿਚਰਤ ਆਨੰਦ ਧਾਰ ॥ 175 ॥

**ਚੌਪਈ**

ਪਾਵਸ ਬੀਤ ਨਿਮਲ ਆਕਾਸ਼ਾ । ਦਯਾ ਸਿੰਧ ਬਹੁ ਕਰਹਿੰ ਬਿਲਾਸਾ ।
ਅਸੂ ਮਾਸ ਸੁਖਦ ਤਬ ਆਯੋ । ਸ੍ਰੀ ਗੁਰ ਕੌਤਕ ਅਗਮ ਕਰਾਯੋ ॥ 176 ॥

---

[1]ਅ ਪੋਥੀ ਵਿਚੋਂ [2]ੲ ਪੋਥੀ ਵਿਚੋਂ [3]ਅ ਪੋਥੀ ਸਤਿਲੁਜ

ਜਹਿ ਲਗ ਬਾਬੈ ਕੀਓ ਪਯਾਨਾ । ਅਪਨੇ ਧਾਮ ਧਾਰ ਸੁਖ ਮਾਨਾ ।
ਸੁਨਹੁ ਸੰਤ ਸੋ ਕਥਾ[1] ਪ੍ਰਕਾਸ਼ਊਂ । ਮਯਾ ਗੁਰੂ ਮਨ ਧਾਰ ਹੁਲਾਸਊਂ ॥ 177 ॥
ਗੁਰੁ ਦਰਸ਼ਨ ਕੋ ਸੰਗਤ ਆਈ । ਦੇਸ ਦੇਸ[2] ਕੀ ਗੁਰ ਗੁਨ ਗਾਈ ।
ਸਭ ਦੇਵ ਮਨ ਮਹਿ ਧਰ ਹੇਤੂ । ਸੰਗਤ ਮਿਲ ਦਰਸ਼ਨ ਸੁਖ ਕੇਤੂ ॥ 178 ॥
ਨਿਤਪ੍ਰਤਿ ਭੀਰ ਹੋਤ ਗੁਰਦੁਵਾਰੇ । ਕਰ ਦਰਸ਼ਨ ਫਲ ਪਾਵਤ ਚਾਰੇ ।
ਏਕ ਸਿਖ ਅਤਿ ਹੀ ਰਸ ਮਾਤਾ । [ਦੇਖ][3] ਤੇਜ ਗੁਰ ਨਾਂਹਿ ਅਘਾਤਾ ॥ 179 ॥
ਨੌਮੀ ਸੁਦੀ ਤਾਸ ਦਿਨ ਜਾਨੋ । ਅਤਿ ਵਿਰਾਗ ਮਹਿ ਲਾਇ ਦੀਵਾਨੋ ।
ਰਹਾ ਤਬੈ ਘਰੀਆਂ ਦਿਨ ਚਾਰ । ਬੈਠੇ ਗੁਰ ਮਾਨੁਖ ਤਨ ਧਾਰ ॥ 180 ॥

## ਦੋਹਰਾ

ਬਾਬਕ ਕਿੰਨਰ ਜਛ ਪੁਨ ਕਰਤ ਰਾਗੁ ਸੁਖ ਸੰਗ ।
ਊਚ ਸਿੰਘਾਸਨ ਬੈਠ ਗੁਰ ਲਾਜਤ ਕੋਟ ਅਨੰਗ ॥ 181 ॥

## ਚੌਪਈ

ਮਹਾ ਕਾਲ ਤਬ ਨਟ ਤਨ ਧਾਰਾ । ਕਰ ਉਸਤਤਿ ਹੈ ਪ੍ਰਭੁ[4] ਕਰਤਾਰਾ ।
ਦੀਨ ਭਗਤ ਸੰਤਨ ਸੁਖਦਾਈ । ਮੋ ਤੇ ਉਪਮਾ ਕਹੀ ਨ ਜਾਈ ॥ 182 ॥
ਹਉਂ ਅਨਾਥ ਤੁਮ ਨਾਥ ਸਦਾਵੋ । ਤੁਮ ਪਾਵਨ ਹਉਂ ਪਤਿਤ ਕਹਾਵੋ ।
ਹਉਂ ਗਰੀਬ ਤੁਮ ਨਾਮ ਨਿਵਾਜ । ਹਉਂ ਜਨ ਦੀਨ ਤੁਮੇ ਸਿਰਤਾਜ ॥ 183 ॥
ਹਉਂ ਨਿਮਾਣ ਤੁਮਰੋ ਬਡ ਮਾਨ । ਹਉਂ ਨਿਤਾਣ ਤੁਮਰੋ ਬਡ ਤਾਣ ।
ਮੋਹਿ ਚਾਹ ਪ੍ਰਭ ਪੂਰਨ ਕੀਜੈ । ਸੁਤਹ ਮੋਰ ਅਪਨੇ ਗ੍ਰਿਹ ਲੀਜੈ ॥ 184 ॥
ਤੀਨ ਬੇਰ ਅਸ ਬਿਨੈ ਅਲਾਈ । ਰਹੇ ਮੋਨ ਸ੍ਰੀ ਗੁਰ ਚਿਤ ਲਾਈ ।
ਨਰ ਸਮ ਐਸੇ ਬਚਨ ਅਲਾਯੋ । ਦੇਖੋ ਮੋਹ ਤੰਨ ਬਿਰਧਾਯੋ ॥ 185 ॥

## ਦੋਹਰਾ

ਅਤਿ ਵਿਰਾਗ ਮਹਿ ਬੈਨ ਗੁਰੁ ਸੁਨਤ ਸਕਲ ਬਿਸਮਾਇ ।
ਰਾਗ ਭੋਗ ਪਾਯੋ ਤਬੈ ਨਿਜ ਨਿਜ [ਸਦਨ][5] ਸਿਧਾਇ ॥ 186 ॥

## ਚੌਪਈ

ਚਲਤ ਕਾਲ ਨਰ ਸਮ ਤਨ ਕੀਨੋ । ਅਧਿਕ ਸ਼ੋਕ ਮਨ ਅਪਨੈ ਲੀਨੋ ।
ਮਮ ਅਨਾਥ ਨਿਜ ਰਿਦੈ ਵਿਚਾਰ । ਕੀਨ ਬਿਨੈ ਨਹਿ ਅੰਗੀਕਾਰ ॥ 187 ॥
ਜਬ ਕਛ ਦੂਰ ਠੌਰ ਤੇ ਆਯੋ । ਆਵਤ ਬਾਬਾ ਅਗ੍ਰ ਦਿਖਾਯੋ ।
ਚੜੇ ਤੁਰੰਗ ਅਤਹਿੰ ਛਬਿ ਸੋਹੀ । ਬਿਚਰਤ ਆਏ ਮੌਜ ਸਿਉ ਸੋਈ ॥ 188 ॥
ਤਾਂਹਿ ਸਿਖ ਪਗ ਬੰਦਨ ਧਾਰੀ । ਬਾਬੇ ਦੀਨਾ ਧੀਰਜ ਭਾਰੀ ।
ਚਿੰਤਾ ਜੁਤ ਦਿਖ ਦਯਾ ਸੁਮੁੰਦਾ । ਜਿਹ ਦਰਸ਼ਨ ਨਾਸਤ ਜਗ ਦੁੰਦਾ ॥ 189 ॥

---

[1]ਅ ਪੋਥੀ ਗਾਥ [2]ਅ ਪੋਥੀ ਬਦੇਸ ੲ ਪੋਥੀ ਪ੍ਰਦੇਸ [3]ਅ ਪੋਥੀ ਵਿਚੋਂ [4]ਅ ਪੋਥੀ ਗੁਰ [5]ਅ ਪੋਥੀ ਵਿਚੋਂ

ਕਾਰਨ ਕੌਨ ਸੋਚ ਤੁਮ ਰਾਖੇ । ਧਰੋ ਚਿੰਤ ਕਿਆ ਮਨ ਅਭਲਾਖੇ ।
ਬ੍ਰਿਥਾ ਆਪਨੀ ਤਾਹਿ ਸੁਨਾਈ । ਨਿਮ੍ਰੀਭੂਤ ਬਿਨਤ ਬਹੁ ਗਾਈ ॥ 190 ॥

**ਦੋਹਰਾ**

ਦਯਾ ਧਾਰ ਬਚ ਅਸ ਕਹੇ ਸਭੇ ਸੁਨਤ ਧਰ ਧੀਰ ।
ਆਪਨ ਸੁਤਾ ਸੁ ਦੀਜੀਐ ਦੁਰਲਭ ਮਿਲਨ ਸਰੀਰ ॥ 191 ॥

**ਚੌਪਈ**

ਉਤ੍ਰ ਅਸਵ ਤੇ ਗਹਿ ਭੁਜ ਤਾਕੀ । ਬਾਬੇ ਭਾਲ ਮਨੋ ਛਬਿ ਛਾਕੀ ।
ਸਦਨ ਆਇ ਸਭ ਬਾਤ ਸੁਨਾਈ । ਦੋਊ ਮਾਤ ਕੇ ਹਰਖ ਧਰਾਈ ॥ 192 ॥
ਸੁਨੋ ਮਾਤ ਇਹੁ ਸਿਖ ਅਲਾਵੈ । ਦੇਵੈ ਸੁਤਾ ਮੋਹਿ ਇਹੁ ਭਾਵੈ ।
ਦੋਊ ਮਾਤ ਅਸ ਬੈਨ ਅਲਾਏ । ਹੇ ਸੁਤ ਕੀਜੈ ਦੇਰਿ ਮਤਾਏ ॥ 193 ॥
ਬਾਬਾ ਕਹਾ ਮਾਤ ਇਹੁ ਭਾਖੇ । ਹੋਇ ਪ੍ਰਾਤ ਸਬ ਕਰ ਅਭਿਲਾਖੇ ।
ਕਹਾ ਮਾਤ ਸੁਤ ਬਹੁ ਧਨ ਲੀਜੈ । ਤਤ ਛਿਨ ਸਗਲ ਤਿਆਰੀ ਕੀਜੈ ॥ 194 ॥
ਐਸੇ ਕਹੇ ਮਾਤ ਜਬ ਬੈਨਾ । ਮਹਾ ਕਾਲ ਮਨ ਪਾਯੋ ਚੈਨਾ ।
ਪਰੀ ਨਿਸਾ ਅਹਿ ਸਕਲ ਬਿਤਾਯੋ । ਖਿਰੈ ਨਖਤ੍ਰ ਸਸੀ[1] ਪ੍ਰਗਟਾਯੋ ॥ 195 ॥

**ਦੋਹਰਾ**

ਅਸ ਆਇਸ ਮਾਤਾ ਕਰੀ ਗਾਵਤ ਨਾਰ ਅਨੰਤ ।
ਭਾਵੀ ਪ੍ਰਬਲ ਦਿਖਾਇ ਹਿਤ ਕੌਤਕ ਕੀਨੋ ਬਯੰਤ ॥ 196 ॥

**ਚੌਪਈ**

ਕਛੁਕ ਦੂਰ ਮਹਲ ਤੇ ਜਾਂਨ । ਜਹਾਂ ਬੈਠ ਗੁਰੁ ਲਾਇ ਦੀਵਾਨ ।
ਤਾਂ ਨਿਸ ਰਹੇ ਤਹਾ ਪਹਿਚਾਨੋ । ਦਯਾਸਿੰਧ ਗੁਰ ਚਰਿਤ ਮਹਾਨੋ ॥ 197 ॥
ਹੋਤ ਰਾਗ ਬਿਬ ਜਾਮ ਰਹਾਯੋ । ਬਹੁਰੋ ਮਨ ਨਿੰਦਰਾ ਮਹਿ ਲਾਯੋ ।
ਨਿਜ ਨਿਜ ਸੈਨ ਸਬਨ ਤਬ ਕੀਨੋ । ਬੈਠ ਪਲੰਘ ਗੁਰੂ ਆਨੰਦ ਲੀਨੋ ॥ 198 ॥
ਕਰ ਚਾਪੀ ਬਿਧੀਆ ਰਸ ਮਾਤਾ । ਬਯੰਜਨ ਕਰੈ ਤਾਹਿ ਤਬ ਰਾਤਾ ।
ਘਨੇ ਦਾਸ ਬੈਠੇ ਢਿਗ ਜਾਨ । ਗਾਵਤ ਨਾਰੀ ਸੁਨ ਪ੍ਰਭ ਕਾਨ ॥ 199 ॥
ਸ੍ਰੀ ਮੁਖ ਤੇ ਅਸ ਬੈਨ ਅਲਾਏ । ਗਾਵਤ ਮਾਰੂ ਨਾਰ ਮਹਾਏ ॥
ਰੋਵਤ ਕਿਧੋ ਖੋਜ ਨਿਜ ਸੀਸਾ । ਭਾਖ ਦਾਸ ਕਿਆ ਕਹੁ ਜਗਦੀਸਾ ॥ 200 ॥

**ਦੋਹਰਾ**

ਏਤੋ ਗਾਵਤ ਨਾਰ ਬਹੁ ਬਾਬੇ ਰਚਾ ਵਿਵਾਹੁ ।
ਬਾਜੇ ਬਜਤ ਅਨੰਦ ਸਿਉ ਸਭ ਮਨ ਬਧੈ [ਉਮਾਹ][2] ॥

---

[1]ੲ ਪੋਥੀ ਚੰਦ੍ਰਮਾ [2]ਅ ਪੋਥੀ ਵਿਚੋਂ

## ਚੌਪਈ

ਪ੍ਰਾਤ ਹੋਇ ਸਭ ਹੀ ਹੁਇ ਕਾਜਾ । ਇਕਠੋ ਜਾਨ ਸਭੈ ਮਹਾਰਾਜਾ ।
ਸ੍ਰੀ ਗੁਰ ਮੁਖਤੇ ਮਾਰੂ ਬੈਨਾ । ਹੇ ਪ੍ਰਭ ਹਮ ਕੋ ਪਰਤ ਨਾ ਚੈਨਾ ॥ 202 ॥
ਸ੍ਰੀ ਗੁਰੁ ਮੁਖ ਤੇ ਬੈਨ ਅਲਾਏ । ਮੋ ਕਉ ਰੋਵਤ ਨਾਰ ਲਖਾਏ ।
ਤੀਨ ਬੇਰ ਐਸੇ ਹੀ ਕਹਾ । ਸਭੀ ਦਾਸ ਮਨ ਬਿਸਮੈ ਲਹਾ ॥ 203 ॥
ਦਯਾਸਿੰਧ ਪੁਨ ਮੋਨ ਰਹਾਏ । ਬਿਨ ਨੀਂਦਰ ਦ੍ਰਿਗ ਨੀਰ ਉਪਾਏ ।
ਭਯੋ ਪ੍ਰਾਤ ਨਿਸ ਜਬੈ ਬਿਤਾਈ । ਬਾਬੇ ਆਇਸੁ ਐਸ ਅਲਾਈ ॥ 204 ॥
ਸੁਨੋ ਦਾਸ ਸਭ ਹੀ ਮੁਹੇ ਬੈਨਾ । ਆਇਸ ਮਾਤ ਜਾਨ ਸੁਖ ਐਨਾ ।
ਲੀਜੈ ਰੋਕ ਸਮਗ੍ਰੀ ਲਿਆਵੋ । ਮੁਹ ਵਿਵਾਹ ਨਹਿ ਦੇਰ ਜਨਾਵੋ ॥ 205 ॥

## ਦੋਹਰਾ

ਬਾਬੇ ਕੀ ਆਇਸ ਸੁਨੀ [ਲੀਨਾ][1] ਦਰਬ ਅਪਾਰ ।
ਜਹਿੰ ਤਹਿ ਧਾਏ ਦਾਸ ਬਹੁ ਮਾਨ ਮਹਿ ਆਨੰਦ ਧਾਰ ॥ 206 ॥
ਭਾਂਤ ਭਾਂਤ ਕੀ ਮੋਲ ਲੈ ਸਕਲ ਸਮਗ੍ਰੀ ਮੇਲ ।
ਜੇਤਕ ਚਾਹਿ ਵਿਵਾਹੁ ਕੀ ਭਾਵ ਮਨ ਸਬ ਖੇਲ ॥ 207 ॥

## ਸਵੈਯਾ

ਗਾਵਤ ਨਾਰ ਮਿਲੀ ਸੁਖ ਸੁੰਦਰ ਬਾਜਤ ਬਾਜ ਬਡੀ ਛਬ ਹੋਈ ।
ਪਾਵਤ ਦਾਨ ਅਨਾਥ ਘਨੇ ਜਨ ਆਨੰਦ ਕੈ ਦਹ ਜਾਵਤ ਜੋਈ ।
ਜਾਂਮ ਗਯੋ ਅਹਿ ਦੋਇ ਤਬੈ ਸਿਖ ਹੇਤ ਸ਼ਿਕਾਰ ਗਹੇ ਸੁਖ ਪੋਈ ।
ਕਾਲ ਮਹਾ ਕਰ ਆਇਸੁ ਪੂਛਤ ਧੇਨ ਕੀਓ ਬਪੁ ਜਾਨ ਨਾ ਕੋਈ ॥ 208 ॥

## ਚੌਪਈ

ਮਿਰਗ ਜਾਨ ਸਿਖ ਤੁਪਕ ਚਲਾਈ । ਲਾਗ ਧੇਨ ਕੇ ਪ੍ਰਾਨ ਬਿਲਾਈ ।
ਕੋਹੀਆ ਰੂਪ ਸਕਲ ਸੁਧਾਰਾ । ਤਿਸ਼ਟ ਤਿਸ਼ਟ ਮੁਖ ਬੈਨ ਉਚਾਰਾ ॥ 209 ॥
ਤਤ ਛਿਨ ਸਕਲ ਸਿਖ ਗਹਿ ਲੀਨੇ । ਹਨੀ ਧੇਨ ਤੁਮ ਬਡ ਦੁਖ ਦੀਨੇ ।
ਭਾਖ ਕੋਹੀਆ ਤੋਕਉ ਮਾਰੇ । ਧੇਨ ਸੰਗ ਨਹਿ ਪ੍ਰਾਨ ਉਬਾਰੇ ॥ 210 ॥
ਜੋ ਤੁਮ ਰਾਖ ਪ੍ਰਾਨ ਕੀ ਚਾਹਾ । ਧੇਨ ਜਿਵਾਇ ਖੇਦ ਨਹਿ ਪਾਹਾ ।
[ਭਾਖ][2] ਸਿਖ ਹੁਇ ਮ੍ਰਿਤ ਨ ਜੀਵੈ । ਤਬ ਤੁਰਕਨ ਅਤਿ ਦੁਖ ਸੋ ਥੀਵੈ ॥ 211 ॥

## ਦੋਹਰਾ

ਸਿਖਨ ਤਬੈ ਪੁਕਾਰਿਯੋ ਬਾਬਾ ਜੀ ਤੁਮ ਆਇ ।
ਦੇਖੈ ਨੈਨ ਵਿਵਾਹੁ ਤੁਮ ਦੀਜੈ ਗਾਇ ਜਿਵਾਇ ॥ 212 ॥

---

[1]ਅ ਪੋਥੀ ਵਿਚੋਂ [2]ੲ ਪੋਥੀ ਵਿਚੋਂ

### ਚੌਪਈ

ਅੰਤਰਜਾਮੀ ਬਾਬੇ ਸਭ ਜਾਨੀ । ਸੇਵਤ ਸੇਵਕ ਬਿਨੈ ਪਛਾਨੀ ।
ਉਠੇ ਤੁਰਤ ਤਹਿੰ ਓਰ ਸਿਧਾਏ । ਚੜ੍ਹ ਹੈ ਤਤ ਖਿਨ ਦੇਰ ਤਜਾਏ ॥ 213 ॥
ਜਾਇ ਸ੍ਰੀ ਮੁਖ ਐਸ ਅਲਾਯੋ । ਕਾਹਿਤ ਕੋਹੀਏ ਸ਼ੋਰ ਮਚਾਯੋ ।
ਸਿਖਨ ਕਉ ਕਾਹਿਤ ਦੇ ਖੇਦਾ । ਕਹਾ ਤਾਂਹਿ ਮਮ ਚਰਿਤ ਬਲੇਦਾ ॥ 214 ॥
ਇਹ ਠਾਂ ਧੇਨ ਚਰਤ ਥੀ ਆਈ । ਮਾਰ ਤੁਪਕ ਇਨ ਸਿਖਨ ਘਾਈ ।
ਤਉ ਇਨ ਤਜੈਂ ਧੇਨ ਜੇ ਜੀਵੈ । ਤੈਸੇ ਚਰੇ ਆਬ ਤਸ[1] ਪੀਵੈ ॥ 215 ॥
ਭਾਖੇ ਬੈਨ ਐਸ ਤਿਨ ਜਬਹੀ । ਬਾਬਾ ਉਤਰਿਓ ਅਸਵ ਤੇ ਤਬ ਹੀ ।
ਕਰ ਨਵਲਾਸ ਨੀਮ ਕੋ ਜਾਨੋ । ਲਾਇ ਧੇਨ ਸਿਉ ਬੈਨ[2] ਬਖਾਨੋ ॥ 216 ॥

### ਦੋਹਰਾ

ਉਠੋ ਮਾਤ ਨਿੰਦ੍ਰਾ ਤਜੋ ਸੇਵਕ ਕਰੋ ਸਹਾਇ ।
ਭਗਤ ਸਿੰਘ ਤਤ ਛਿਨ ਉਠੀ ਸੁਨਤ ਬੈਨ ਇਮ[3] ਗਾਇ ॥ 217 ॥

### ਚੌਪਈ

ਚਰਿਤ ਘਾਤ ਕੋ ਤੈਸ ਦਿਖਾਈ । ਸਗਲ ਹੀਏ ਅਤਿ ਹਰਖ ਧਾਈ ।
ਸਗਲ ਸਿੱਖ ਤਤ ਛਿਨ ਮੁਕਤਾਏ । ਕਰ ਬੰਦਨ ਸੁਰ ਆਨੰਦ ਪਾਏ ॥ 218 ॥
ਬਾਬੇ ਕੀ ਉਸਤਤਿ ਸਬ ਕਰਹੈਂ । ਧੇਨ ਜਿਵਾਇ ਪਰਸਪਰ ਰਰਹੈਂ ।
ਦਯਾਸਿੰਧ ਢਿਗ ਕਾਹਿ ਸੁਨਾਈ । ਬਾਬੇ ਮ੍ਰਿਤਕ ਧੇਨ ਜਿਵਾਈ ॥ 219 ॥
ਹਰਿਗੋਵਿੰਦ ਐਸੇ ਸੁਨ ਬਾਨੀ । ਬਾਬੇ ਕੀ ਢਿਗ ਮ੍ਰਿਤ ਪਛਾਨੀ ।
ਕਰ ਬਿਧੂਪ ਸਮ ਅਪਨੇ ਨੈਨਾ । ਨਰਅਨ ਹਰ ਸਭ ਹੀ ਸੁਖ ਐਨਾ ॥ 220 ॥
ਡੇਢ ਜਾਮ ਦਿਨ ਤਬੈ ਰਹਾਯੋ । ਦਯਾਸਿੰਧ ਢਿਗ ਬਾਬਾ ਆਯੋ ।
ਲੇ ਨਵਲਾਸੁ ਨੀਮ ਕੀ ਹਾਥਾ । ਪਦ ਪੰਕਜ[4] ਪਰ ਨਾਯੋ ਮਾਥਾ । 221 ॥

### ਦੋਹਰਾ

ਪੁਨ ਸਨਮੁਖ ਠਾਂਢਾ ਭਯੋ ਸ੍ਰੀ ਗੁਰ ਬੈਨ ਉਚਾਰ ।
ਮ੍ਰਿਤ ਜਿਵਾਈ ਧੇਨ ਤੁਮ ਬਲ ਨਹਿੰ ਸਕੇ ਸੰਭਾਰ ॥ 222 ॥

### ਚੌਪਈ

ਕਰਾਮਾਤ ਤੁਮ ਦੇਣੇ ਲਾਗੇ । ਐਸੇ ਕਰ ਜਗ ਲਾਗੇ ਠਾਗੇ ।
ਦੋਇ ਤੇਗ ਗਹਿ ਕ੍ਰਿਪਾ ਨਿਧਾਨ । ਨਾਂਹਿ ਸਮਾਵਹਿੰ ਏਕ ਮਿਆਨ ॥ 223 ॥
ਕੈਂ ਹਮ ਤਜੈਂ ਕੈ ਤੁਮ ਤਜ ਪ੍ਰਾਨਾ । ਸੁਨੋ ਸੰਤ ਜਬ ਐਸ ਬਖਾਨਾ ।
ਬਾਬਾ ਸੁਨ ਅਸ ਪ੍ਰਭ ਕੇ ਬੈਨਾਂ । ਭਗਤ ਸਿੰਘ ਮਨ ਪਾਯੋ ਚੈਨਾ ॥ 224 ॥

---

[1]ਅ ਪੋਥੀ ਤਿਮ, [2]ਅ ਪੋਥੀ ਬਚਨ [3]ੲ ਪੋਥੀ ਯਹਿ [4]ਅ ਪੋਥੀ ਚਰਨਕਮਲ

ਕਰ ਪਰਕ੍ਰਮਾ ਬੰਧਨਾ ਧਾਰੀ । ਦੀਓ ਨ ਉਤਰ ਸਮੁਹਿ ਮੁਰਾਰੀ ।
ਜਿਹ ਠਾਂ ਬੁਢਣ ਕੇ ਰਚ ਥਾਨਾ । ਬਾਬੇ ਤਿਹੀਂ ਢਿਗ ਕੀਓ ਪਯਾਨਾ ।। 225 ।।
ਬੁਢਨ ਕਬਰ ਨਿਕਟ ਤਬ ਜਾਇ । ਬਾਬੇ ਸੁੰਦਰ ਠੌਰ ਦਿਖਾਇ ।
ਨਵਲਾਸੁ ਨਮਿਕੀ ਤਹਾਂ ਗਡਾਈ । ਆਪਣੇ ਕਰ ਤਹਿਂ ਕੁਸਾ ਡਸਾਈ ।। 226 ।।

## ਦੋਹਰਾ

ਪਾਂਚ ਗੁਰੂ ਸੁਤ ਲੇਨ ਕਉ ਆਏ ਹਰਖ ਧਰਾਇ ।
ਕਰ ਉਸਤਤਿ ਐਸੇ ਕਹਾ ਅਬ ਨਿਜ ਧਾਮ ਸਿਧਾਇ ।। 227 ।।

## ਚੌਪਈ

ਤਬ ਲੌ ਰਹਾ ਜਾਮ ਦਿਨ ਜਾਨੋ । ਬਾਬੇ ਧਿਆਨ ਨਿਰੰਤਰ ਠਾਨੋ ।
ਕੀਓ ਸੈਨ ਨਿਜ ਦੇਹ ਤਜਾਇ । ਪਰਮ ਧਾਮ ਨਿਜ ਰੂਪ ਸਮਾਇ ।। 228 ।।
ਜੈ ਜੈ ਕਾਰ ਕਰਹਿਂ ਸੁਰ ਸਾਰੇ । ਭਰ ਭਰ ਅੰਜਲ ਫੂਲਨ ਡਾਰੇ ।
ਦੇਖ ਉਤਸਵ ਸਕਲ ਸੁ ਹਰੇਂ । ਬ੍ਰਹਮਾ ਸ਼ਿਵ ਆਦਿਕ ਜਸ ਟਰੇਂ ।। 229 ।।
ਸਭ ਸੁਰ ਕਰਹਿਂ ਕਰਓ ਵਿਸ੍ਰਾਮ[1] । ਬਾਬੇ ਕਹੈ ਜਾਊ ਨਿਜ ਧਾਮ ।
ਏ ਬਿਧ ਬਾਬਾ ਧਾਮ ਸਿਧਾਯੋ । ਗੁਰ ਨਾਨਕ ਕੇ ਰੂਪ ਸਮਾਯੋ ।। 230 ।।
ਢੂੰਢਤ ਦਾਸ ਪਾਛ ਤੇ ਆਏ । ਦੇਖ ਮ੍ਰਿਤ ਬਾਬਾ ਬਹੁ ਬਿਸਮਾਏ ।
ਹਾਇ ਹਾਇ ਕਰ ਰੋਇ ਪੁਕਾਰੇ । ਬਾਬਾ ਜੀ ਤੁਮ ਕਾਹਿ ਪਧਾਰੇ[2] ।। 231 ।

## ਦੋਹਰਾ

ਆਇ ਗੁਰ ਢਿਗ ਅਸ ਕਹਾ ਹੇ ਪ੍ਰਭੁ ਬਿਸਮੈ ਹੋਇ ।
ਬਾਬਾ ਜੀ ਅਬ ਹੀ ਗਏ ਪਰਾ ਮ੍ਰਿਤੁ ਤਨ ਜੋਇ ।। 232 ।।

## ਚੌਪਈ

ਘਟਿ ਘਟਿ ਜਾਨਨਹਾਰ ਦਯਾਲਾ । ਕਬਹੂੰ ਨਾ [ਖੋਭ][3] ਸਦਾ ਕ੍ਰਿਪਾਲਾ ।
ਇਮ ਦਾਸਨ ਕੇ ਬੈਨ ਸੁਨਾਇ । ਚਲੇ ਤੁਰਤ ਮਨ ਮੋਹ ਉਪਾਇ ।। 233 ।।
ਬਿਧੀਏ ਆਦਿਕ ਲੈ ਨਿਜ ਸਾਥ । ਚਲੇ ਤਹਾਂ ਕਉ ਦੀਨਾ ਨਾਥ ।
ਏਕ ਦਾਸ ਕਉ ਸਦਨ ਪਠਾਯੋ । ਦੋਇ ਮਾਤ ਕਉ ਜਾਇ ਸੁਨਾਯੋ ।। 234 ।।
ਸੁਨਤ ਬਾਤ ਸਭ ਹੀ ਰੁਦਨਾਏ । ਮਾਤ ਭ੍ਰਾਤ ਸੁਨ ਤਿਹਂ ਠਾਂ ਆਏ ।
ਬਾਬੇ ਕਾ ਤਨ ਮ੍ਰਿਤ ਦਿਖਾਇ । ਧੀਰਜ ਮੇਟ ਸਭੀ ਰੁਦਨਾਇ ।। 235 ।।
ਬਿਧੀ ਚੰਦ ਗੁਰ ਬੈਨ ਚਿਤਾਰੇ । ਭਏ ਸਾਚ ਹਮ ਨੈਨ ਨਿਹਾਰੇ ।
ਜੇ ਗਾਵਤ ਅਬਲਾ ਰਸ ਮਾਤੀ । ਸੋ ਰੋਵਤ ਅਪਨੀ ਹਨ[4] ਛਾਤੀ ।। 236 ।।

---

[1]ਅ ਪੋਥੀ ਆਰਾਮ [2]ੲ ਪੋਥੀ ਸਿਧਾਰੇ [3]ੲ ਪੋਥੀ ਵਿਚੋਂ [4]ੲ ਪੋਥੀ ਪਿਟ

### ਦੋਹਰਾ

ਸਭ ਕਉ ਧੀਰਜ ਦੈ ਪ੍ਰਭੂ ਚੰਦਨ ਅਧਿਕ ਮੰਗਾਇ ।
ਕ੍ਰਿਤ ਕਰਾਈ ਰਾਇ ਹਰਿ ਤਿਹਿ ਠਾਂ ਚਿਖਾ ਬਨਾਇ ॥ 237 ॥

### ਚੌਪਈ

ਬਾਬੇ ਦੇਹ ਚਿਖਾ ਪਰ ਰਾਖੀ । ਦੇ ਲਾਂਬੂ ਕਰ ਸੂਰਜ ਸਾਖੀ ।
ਬਾਬਕ ਮਾਰੂ ਸ਼ਬਦ ਉਚਾਰੇ । ਕੌਤਕ ਭਯੋ ਏਕ ਤਹਿੰ ਵਾਰੇ ॥ 238 ॥
ਬਾਬੇ ਜੋ ਨਵਲਾਸ ਬਡਾਈ । ਹਰੀ ਹੋਇ ਤਿਹ ਪਾਤ ਦਿਖਾਈ ।
ਦੇਖ ਸ੍ਰੀ ਮੁਖ ਬੈਨ ਅਲਾਯੋ । ਜੋ ਚਹਿ ਬਾਬੇ ਦਰਸ਼ਨ ਪਾਯੋ ॥ 239 ॥
ਦਰਸ਼ਨ ਕਰੇ ਨੀਮੰ ਏ ਜੋਈ । ਪਾਵੇ ਸੋ ਧਰ ਇਛਾ ਸੋਈ ।
ਬਿਧੀ ਚੰਦ ਕਉ ਬਹੁਰ ਸੁਨਾਇ । ਜਾਇ ਧਾਂਮ ਤੁਮ ਦੇਰ ਮਿਟਾਇ ॥ 240 ॥

### ਦੋਹਰਾ

ਬਚਨ ਮਾਨ ਬਿਧੀਆ ਗਯੋ ਘਨੈਂ ਕੜਾਹ ਕਰਾਇ ।
ਕਛੂ ਦੇਰ ਲਾਗੀ ਨਹੀਂ ਦਯਾਸਿੰਧ ਨਿਕਟਾਇ ॥ 241 ॥

### ਚੌਪਈ

ਸ੍ਰੀ ਗੁਰ ਲਾਯੋ ਅਧਿਕ ਦੀਵਾਨ । ਮਾਰੂ ਚੌਕੀ ਸੁਨਹਿ ਨਿਧਾਨ ।
ਮਧ ਕੜਾਹ[1] ਊਚ ਥਾਂ ਰਾਖਾ । ਹੋਵਤ ਜੋ ਗੁਰੁ ਕੀ ਅਭਿਲਾਖਾ ॥ 242 ॥
ਕਪਾਲ ਕ੍ਰਿਯਾ ਕੀਨੀ ਹਰਿ ਰਾਇ । ਕਰ ਮਜਨ ਗੁਰ ਕੇ ਢਿਗ ਆਇ ।
ਗੁਰ ਨਾਨਕ ਜੇ ਰੀਤਿ ਠਹਿਰਾਈ । ਪਠ ਸੋਹਿਲਾ ਤਬ ਬਿਧੀਏ ਭਾਈ ॥ 243 ॥
ਕਰ ਅਰਦਾਸ ਕੜਾਹ ਵਰਤਾਯੋ । ਬਹੁਰ ਸ੍ਰੀ [ਗੁਰੂ][2] ਮੁਖ ਬੈਨ ਅਲਾਯੋ ।
ਆਂਧੀ ਬਰਖਾ ਹੋਇ ਅਨੰਤ । ਇਹੁ ਠਾਂ ਆਇ ਕੜਾਹ ਬਧੰਤ ॥ 244 ॥
ਐਸੇ ਕਹ ਗ੍ਰਿਹ ਓਰ ਪਧਾਰੇ । ਕਰ ਪ੍ਰਚਾਵਣੀ ਲੋਕ ਸਿਧਾਰੇ ।
ਸੋਰਹ ਸੈ ਸਮੰਤ ਪਰਕਾਸ਼ਾ । ਔਰ ਬਾਨਵੇ ਅਸੂ ਮਾਸਾ ॥ 245 ॥

### ਦੋਹਰਾ

ਗਏ ਸਪਤ ਦਿਨ ਮਾਸ ਕੇ ਅਸੂ ਸਦੀ ਪਛਾਨ ।
ਜੋਤੀ ਜੋਤ ਸਮਾਇ ਤਬ ਬਾਬਾ ਜੀ ਸੁਖ ਮਾਨ ॥ 246 ॥
ਸ੍ਰੀ ਗੁਰ ਦਾਸ ਬੁਲਾਇ ਕੈ ਐਸੇ ਕਹਾ ਸੁਨਾਇ ।
ਧੀਰ ਮਲ ਢਿਗ ਜਾਇ ਤੁਮ ਤਤ ਛਿਨ ਦੇਰ ਨਾ ਲਾਇ । 247 ॥
ਰੈਨ ਦਿਨਾ ਚਲ ਪੰਥ ਮਹਿ ਜਾਵਓ ਪੁਰ ਕਰਤਾਰ ।
ਧੀਰ ਮਲ ਜੁਤ ਮਾਤ ਕੇ ਪੁਨ ਗੁਰ ਗ੍ਰਿੰਥ ਸੁਧਾਰ ॥ 248 ॥

---

[1]ਅ ਪੋਥੀ ਪ੍ਰਸਾਦ [2]ਅ ਪੋਥੀ ਵਿਚੋਂ

## ਚੌਪਈ

ਬਾਬੇ ਮ੍ਰਿਤ ਤਾਂਹਿ [ਦਸ][1] ਦੀਜੈ । ਇਹ ਠਾਂ ਆਇ ਸ਼ੋਕ ਮਤ ਕੀਜੈ ।
ਦੋਇ ਘਰੀ ਦਿਨ ਜਬੈ ਰਹਾਯੋ । ਕਰ ਬੰਧਨ ਸੋ ਦਾਸ ਸਿਧਾਯੋ ॥ 249 ॥
ਸਗਰੀ ਨਿਸ ਅਹਿ ਪੁੰਨ ਨਿਸ ਚਾਲਾ । ਪਹੁੰਚਿਓ ਪੁਰ ਕਰਤਾਰ ਬਿਹਾਲਾ ।
ਧੀਰ ਮਲ ਕਉ ਬੰਦਨ ਧਾਰੀ । ਭਾਖੈ ਕਹਿ ਤੁਮ ਬੈਨ[2] ਮੁਰਾਰੀ ॥ 250 ॥
ਬਾਬਾ ਜੀ ਨਿਜ ਰੂਪ ਸਮਾਨੋ । ਤੋ ਕਉ ਸ੍ਰੀ ਗੁਰ ਐਸ ਬਖਾਨੋ ।
ਨਿਜ ਮਾਤਾ ਜੁਤ ਇਹੁ ਠਾਂ ਆਵਓ । ਸ੍ਰੀ ਗੁਰੂ ਗ੍ਰਿੰਥ ਪਾਠ ਹਿਤ ਲਯਾਵਓ ॥251॥
ਧੀਰ ਮਲ ਕਹਿ ਮੋਹ ਨ ਕਾਜਾ । ਤਜੋਂ ਧਾਮ ਲਾਗਤ ਮਮ ਲਾਜਾ ।
ਸ੍ਰੀ ਗੁਰ ਗ੍ਰਿੰਥ ਕਹਾ ਨਹਿ ਦੇਵੂੰ । ਏਹੁ ਬਲ ਹਉ ਗੁਰਿਆਈ ਲੇਵੂੰ ॥ 252 ॥

## ਦੋਹਰਾ

ਕਹਾ ਦਾਸ ਧਨ ਧਾਮ ਜੋ ਅੰਤ ਨਾ ਚਾਲਤ ਸਾਥ ।
ਪ੍ਰਭ ਕੇ ਨਿਕਟ ਨਾ ਜਾਤ ਤੁਮ ਜੋ ਗੁਰ ਦੀਨਾ ਨਾਥ ॥ 253 ॥

## ਚੌਪਈ

ਧੀਰ ਮਲ ਪੁਨ ਐਸ ਉਚਾਰੇ । ਦੀਨਾ ਨਾਥ ਝੂਠ ਬਚ ਸਾਰੇ ।
ਗਯੋ ਭਾਗ ਧਨ ਧਾਂਮ ਤਜਾਇ । ਬਾਦਸ਼ਾਹ ਕਉ ਭੈ ਉਪਜਾਇ ॥ 254 ॥
ਮੋਰੀ ਸੁਲਾ ਸ਼ਾਹ ਕੇ ਸੰਗਾ । ਜੇ ਹਉ ਜਾਂਊਂ ਹੋਇ ਪੁਨ ਜੰਗਾ ।
ਹੁਏ [ਹਿ][3] ਸਭ ਧਨ ਧਾਮ ਹਮਾਰੇ । ਤਾਂਤੇ ਜਾਂਊ ਨਾ ਗੁਰ ਨਿਕਟਾਰੇ[4] ॥ 255 ॥
ਪੁਨਾ ਦਾਸ ਅਨੰਤੀ ਢਿਗ ਗਯੋ । ਸਭ ਪ੍ਰਸੰਗ ਤਿਹਂ ਭਾਖਤ ਭਯੋ ।
ਪਤਿ ਕੀ ਮ੍ਰਿਤ ਸੁਨਤ ਬਿਸਮਾਈ । ਤਤ ਛਿਨ ਧੀਰ ਮਲ ਪਹਿ ਆਈ ॥ 256 ॥
ਹੇ ਸੁਤ ਤੋ ਪਿਤ ਸੁਰਗ ਸਿਧਾਯੋ । ਤੁਝ ਲੇਵਨ ਹਿਤ ਦਾਸ ਪਠਾਯੋ ।
ਚਲੋ ਪਿਤਾ ਕੀ ਕ੍ਰਿਤ ਸੁਵਾਰੋ । ਤੁਮ ਸੁਤ ਸ੍ਰੇਸ਼ਟ ਦੇਰ ਨਾ ਧਾਰੋ ॥ 257 ॥

## ਦੋਹਰਾ

ਧੀਰ ਮਲ ਕਹਿ ਮਾਤ ਕਉ ਹਮਰੋ ਸਾਕ ਨਾ ਕੋਇ ।
ਚਲਓ ਨਾ ਸਦਨ ਤਿਆਗ ਕੈ ਜਾਹੁ ਇਛ ਤੁਮ ਹੋਇ ॥ 258 ॥

## ਚੌਪਈ

ਸੁਨ ਕੇ ਬੈਨ ਅਨੰਤੀ ਬਿਸਮਾਈ । ਦਾਸ ਸੰਗ ਚੜ ਕੈ ਰਥ ਧਾਈ ।
ਰੈਨ ਦਿਨਾ ਚਲ ਪਹੁੰਚੇ ਤਹਾਂ । ਕੀਰਤ ਪੁਰ ਥੇ ਸ੍ਰੀ ਗੁਰ ਜਹਾਂ ॥ 259 ॥
ਰੁਦਨ ਕਰਤ ਅਨੰਤੀ ਗ੍ਰਿਹ ਜਾਈ । ਦੋਊ ਸਾਸ ਕਉ ਤਬੈ ਮਿਲਾਈ ।
ਸ੍ਰੀ ਗੁਰ ਲੀਏ ਰਾਇ ਹਰਿ ਸੰਗਾ । ਬਾਬੇ ਕੇ ਚੁਨ ਪੁਸ਼ਪ ਉਮੰਗਾ ॥ 260 ॥

---

[1]ਅ ਪੋਥੀ ਵਿਚੋਂ [2]ੲ ਪੋਥੀ ਬਚਨ [3]ਅ ਤੇ ਣ ਪੋਥੀ ਵਿਚੋਂ [4]ਅ ਪੋਥੀ ਦਰਬਾਰੇ

ਜਾਇ ਦਾਸ ਤਬ ਬੰਦਨ ਧਾਰੀ । ਧੀਰ ਮਲ ਨਹਿ ਅਯੋ ਮੁਰਾਰੀ ।
ਸ੍ਰੀ ਗੁਰ ਗ੍ਰਿੰਥ ਨ ਦੀਨਾ ਮਾਨੀ । ਕਠਿਨ ਬੈਨ ਕਹਿ ਘਨੇ ਗੁਮਾਨੀ ॥ 261 ॥
ਹੇ ਪ੍ਰਭ ਅਨੰਤੀ ਏਹ ਠਾਂ ਆਈ । ਕਹਾ ਗੁਰੂ ਵਹੁ ਕਪਟੀ ਭਾਈ ।
ਦਯਾਸਿੰਧ ਪੁਨ ਦਾਸ ਬੁਲਾਏ । ਐਸ ਕਹਿ ਸਭ ਹੀ ਸਮਝਾਏ ॥ 262 ॥
ਸਾਹਿਬ ਭਾਨੇ ਢਿਗ ਤੁਮ ਜਾਇ । ਕਰ ਬੰਦਨ ਹਮਰੈ ਢਿਗ ਲਿਆਇ ।
ਨਮਸਕਾਰ ਕਰ ਦਾਸ ਸਿਧਾਏ । ਕਛ ਦਿਨ ਭੀਤਰ ਤਹਿੰ ਪਹੁੰਚਾਏ ।
ਪਿਖ ਰਾਮਦਾਸ ਪੁਰੀ ਸੁਖਦਾਈ । ਜਹਿੰ ਪੇਖਤ ਸੁਰ ਸਦਨ ਲਜਾਈ ॥ 263 ॥
ਤਤ ਛਿਨ ਕੀਨੋ ਪੁਰ ਪਰਵੇਸ਼ਾ । ਜਾਇ ਅੰਜੁਲੀ ਕੈ ਆਦੇਸ਼ਾ ।
ਬਾਬੇ ਜੀ ਕੀ ਮ੍ਰਿਤ ਸੁਨਾਈ । ਗੁਰ ਆਇਸ ਸਭ ਹੀ ਸਮਝਾਈ ॥ 264 ॥
[ਸੁਨ][1] ਭਾਨੇ ਮਨ ਭਯੋ ਬਿਰਾਗਾ । ਬਿਹਬਲ ਭਯੋ ਪ੍ਰੇਮ ਰਸ ਪਾਗਾ ।
ਬਾਬੇ ਕਾ ਮਨ ਭਯੋ ਬਿਛੋਹਾ । ਦੇਹ ਦਰਸ ਦੁਰਲਭ ਜਗ ਸੋਹਾ ॥ 265 ॥
ਨਿਕਟ ਵਟਾਲੇ ਸਬ ਚਲ ਆਏ । ਰਾਮੇ ਸਦਨ ਸੰਦੇਸ ਪੁਜਾਏ ।
ਰਾਮਾ ਸੁਨਤ ਅਧਿਕ ਬਿਸਮਾਯੋ । ਨਾਰੀ ਜੁਤ ਵਹੁ ਸੰਗ ਸਿਧਾਯੋ ॥ 266 ॥
ਭਗਤ ਸਿੰਘ ਭਾਗਣ ਪੁਨ ਦਵਾਰਾ । ਤਜੇ ਪ੍ਰਾਣ ਗੁਰ ਧਾਮ ਸਿਧਾਰਾ ।
ਹਰੀ ਚੰਦ ਭੀ ਪ੍ਰਾਣ ਤਜਾਏ । ਭਯੋ ਵਰਖ ਗੁਰ ਪੁਰੀ ਸਿਧਾਏ ॥ 267 ॥
ਸਾਹਿਬ ਭਾਨਾ ਪੰਥ ਸਿਧਾਵੈ । ਚਰਚਾ ਰਾਮੇ ਸੰਗ ਕਰਾਵੈ ।
ਚਲਤ ਚਾਲ ਮਨ ਆਨੰਦ ਪਾਯੋ । ਕੀਰਤਪੁਰ ਸਭ ਨਗਰ ਦਿਖਾਯੋ ॥ 268 ॥
ਕਰ ਬਿਨਤੀ ਕੀਨੋ ਪਰਵੇਸ਼ਾ । ਦੇਖ ਸੁਰਪੁਰੀ ਲਾਜ ਸੁਰੇਸਾ ।
ਆਗੇ ਲਾਗੋ ਅਧਿਕ ਦੀਵਾਨ । ਚੌਂਕੀ ਸ਼ਬਦ ਹੋਤ ਬਹੁ ਜਾਨ ॥ 269 ॥

**ਦੋਹਰਾ**

ਦਯਾਸਿੰਧ ਦੁਇ ਰੂਪ ਪਿਖ ਸਾਹਿਬ ਭਾਨਾ ਆਇ ।
ਸੁਤ ਰਾਮਾ ਪੁਨ ਸਾਥ ਹੈ ਉਠੇ ਲੈਨ ਕੋ ਜਾਇ ॥ 270 ॥

**ਚੌਪਈ**

ਪਰਸਪਰ ਚਰਨ ਬੰਦਨਾ ਕੀਨੋ । ਕੁਸਲ ਪ੍ਰਸੰਨ ਲਹਿ ਆਨੰਦ ਲੀਨੋ ।
ਭਾਨੇ ਕੀ ਪ੍ਰਭ ਭੁਜਾ ਗਹਾਈ । ਮਧ ਦੀਵਾਨ ਬੈਠੇ ਗੁਰ ਆਈ ॥ 271 ॥

**ਦੋਹਰਾ**

ਬਾਬੇ ਕੀਨੋ ਚਰਿਤ ਜੋ ਸਤਿਗੁਰ ਦੀਓ ਸੁਨਾਇ ।
ਸਾਹਿਬ ਭਾਨਾ ਸੁਨਤ ਹੀ ਰਾਮਾ ਮਨ ਬਿਸਮਾਇ ॥ 272 ॥

**ਚੌਪਈ**

ਬਾਬੇ ਸਾਥ ਆਇ ਗ੍ਰਿਹ ਮਾਈ । ਮਿਲੀ ਮਾਤ ਸਿਉ ਬਹੁ ਬਿਲਲਾਹੀ[2] ।
ਮਾਤ ਮਰਵਾਹੀ ਧੀਰ ਧਰਾਵੈ । ਮਿਲ ਵਿਛਰਨ[3] ਜਗ ਬਾਤ ਸੁਨਾਵੈ ॥ 273 ॥

[1] ਅ ਪੋਥੀ ਵਿਚੋਂ [2] ਅ ਪੋਥੀ ਕਲਪਾਈ [3] ਅ ਤੇ ੲ ਪੋਥੀ ਸੰਜੋਗ

ਤ੍ਰਿਯੋਦਸ ਦਿਨ ਤਾਂਹੀ ਦਿਨ ਜਾਨੋ । ਭਯੋ ਸਮਾਜ ਇਕਠੁ ਬਹੁ ਮਾਨੋ ।
ਰੂਪ ਚੰਦ ਗੁਰ ਕੈ ਢਿਗ ਆਯੋ । ਸਾਧੂ ਗੁਰ ਕੇ ਧਾਮ ਸਿਧਾਯੋ ॥ 274 ॥
ਰਾਇ ਜੋਧ ਤਾਂਕੇ ਸੰਗ ਆਇ । ਬਾਬੇ ਮ੍ਰਿਤ ਸੁਨਤ ਬਿਸਮਾਇ ।
ਦਯਾਸਿੰਧ ਦੀਨੀ ਬਹੁ ਧੀਰਾ । ਸਤਿ ਰੂਪ ਪਿਖ ਮ੍ਰਿਖਾ[1] ਸਰੀਰਾ ॥ 275 ॥
ਜਾਨ ਸਮਾਜ ਸਭੀ ਇਕਠਾਇ । ਆਇਸ ਸ੍ਰੀ ਗੁਰ ਕਰੀ ਤਦਾਇ ।
ਭੋਗ ਸੈਂਚੀਆਂ ਬਿਧੀਏ ਪਾਯੋ । ਸਭ ਸਮਾਜ ਨਿਜ ਸੀਸ ਝੁਕਾਯੋ ॥ 276 ॥

## ਦੋਹਰਾ

ਸੁੰਦਰ ਪਰਮਾਨੰਦ ਜੀ ਤਬ ਲੇ ਪਹੁੰਚੇ ਆਇ ।
ਧਰਮਾ ਜੁਤ ਪਰਿਵਾਰ ਕੇ ਬੀਬੀ ਸਾਥ ਸੁਹਾਇ ॥ 277 ॥

## ਚੌਪਈ

ਦੇ ਆਦਰ ਗੁਰ ਸਭੈ ਬਠਾਏ । ਕੁਸ਼ਲ ਪ੍ਰਸੰਨ ਕਹਿ ਧੀਰ ਧਰਾਏ ।
ਬੀਬੀ ਰੋਵਤ ਸਦਨ ਸਿਧਾਈ । ਗਏ ਭ੍ਰਾਤ ਕਹਿ ਕੋਹਿ ਤਜਾਈ ॥ 278 ॥
ਮਿਲ ਮਾਤਾ ਤਹਿ ਧੀਰ ਧਰਾਯੋ । ਤਬ ਐਸੇ ਗੁਰ ਬੈਨ[2] ਅਲਾਯੋ ।
ਧੀਰ ਮਲ ਕਰ ਕਪਟਨ ਚੀਨੋ । ਗੁਰੂ ਗ੍ਰਿੰਥ ਨਹਿ ਦੈ ਰਿਸ ਕੀਨੋ ॥ 279 ॥
ਸਾਹਿਬ ਭਾਨੇ ਪੁਨਾ ਅਲਾਯੋ । ਹੇ ਪ੍ਰਭ ਧੀਰ ਮਲ ਨਹ ਆਯੋ ।
ਤਾਂ ਤੇ ਲਾਇਕ ਅਬ ਹਰਿ ਰਾਇ । ਦੀਜੈ ਤਾਂ ਕਉ ਪਾਗ ਬੰਧਾਇ ॥ 280 ॥

## ਦੋਹਰਾ

ਦਯਾਸਿੰਧ[3] ਸ੍ਰੀ ਮੁਖ ਕਹਾ ਦੀਜੈ ਦੇਰ ਨਾ ਲਾਇ ।
ਦਈ ਪਾਗ ਹਰਿ ਰਾਇ ਕੋ ਲਾਇਕ ਬੂਝ ਸਮਾਇ ॥ 281 ॥

## ਚੌਪਈ

ਸਭ ਨੇ ਪਾਗ ਦਈ ਪੁਨ ਜਾਨੋ । ਲਗੇ ਅੰਬਾਰ ਹਰਖ ਬਹੁ ਮਾਨੋ ।
ਕੀਰਤਨ ਭਯੋ ਵਾਰ ਨਹਿ ਪਾਰਾ । ਹਰੀ ਰਾਇ ਬਡ ਆਨੰਦ ਧਾਰਾ ॥ 282 ॥
ਨਿਤ ਨੂਤਨ ਸੁਖ ਭਾਰੀ ਹੋਵੈ । ਬਲਿ ਬਲਿ ਜਾਇ ਨੈਨ ਜੋ ਜੋਵੈ ।
ਸਤੁਦ੍ਰਵ ਨਦੀ ਨੀਰ ਚਲ ਐਸੇ । ਕਾਂਸੀ ਤੀਰ ਜਾਨਵੀ ਜੈਸੇ ॥ 283 ॥
ਕਰ ਮਜਨ ਹਰਿ ਪਾਪ ਅਨੇਕਾ । ਦਰਸ ਪ੍ਰਭੂ ਪੁਨ ਧਾਰ ਬਬੇਕਾ ।
ਐਸ ਠੌਰ ਤਜ ਚਲਾ ਨਾ ਜਾਵੈ । ਸਭ ਕਾ ਮਨ ਤਿਹ ਠਾਂ ਲਲਚਾਵੈ ॥ 284 ॥
ਸੁੰਦਰ ਕੋ ਪ੍ਰਭ ਐਸ ਅਲਾਯੋ । ਦਾਤੁ ਸੁਤ ਨਹਿ ਇਹ ਠਾਂ ਆਯੋ ।
ਸੁੰਦਰ ਕਹਾ ਸਭੈ ਤੁਮ ਜਾਨੋ । ਧੀਰ ਮਲ ਸਾਖਾ ਅਨੁਮਾਨੋ ॥ 285 ॥

---
[1]ੲ ਪੋਥੀ ਸਿਖਿਆ [2]ਅ ਪੋਥੀ ਬਚਨ [3]ਅ ਤੇ ੲ ਪੋਥੀ ਕ੍ਰਿਪਾ ਨਿਧ

### ਦੋਹਰਾ

ਭਏ ਮਿਤ੍ਰਤਾ ਤਾਂਹਿ ਸੋ ਤਾਂਤੇ ਅਯੋ ਨ ਸੋਇ ।
ਭਗਤ ਸਿੰਘ ਇਹ ਭਾਂਤ ਕੀ ਚਰਚਾ ਅਨਗਨ[1] ਹੋਇ ॥ 286 ॥

### ਚੌਪਈ

ਸੁਨੋ ਸੰਤ ਜੇਤਕ ਥੇ ਆਏ । ਦਯਾਸਿੰਧ ਕੇ ਨਿਕਟਿ ਰਹਾਏ ।
ਏ ਬਿਧ ਅਸੂ ਮਾਸ ਬਿਤਾਯੋ । ਨਿਜ ਗ੍ਰਿਹ ਜਾਵਨ ਕਾਹਿ ਨ ਭਾਯੋ ॥ 287 ॥
ਤਬ ਗੁਰ ਖੇਲਹਿਂ ਕੇਹਰ[3] ਸ਼ਿਕਾਰਾ । ਵਿਚਰ ਕੰਦਰਾ ਮਾਹਿ ਮੁਰਾਰਾ ।
ਕਬ ਚਰਚਾ ਕਰ ਲਾਇ ਦੀਵਾਨ । ਸੁਨਤ ਸਬਦ ਪ੍ਰਭ ਕ੍ਰਿਪਾ ਨਿਧਾਨ ॥ 288 ॥
ਕਰਹਿਂ ਚਰਿਤ ਸੁਖਸਿੰਧ ਅਪਾਰਾ । ਸੁਨੋ ਸੰਤ ਜਿੰਹ ਨਾਮ ਮੁਰਾਰਾ ।
ਦੀਪਮਾਲ ਕਾ ਮੇਲਾ ਆਯੋ । ਸੰਗਤ ਆਇ ਘਨੀ ਸੁਖ ਪਾਯੋ ॥ 289 ॥
ਮੇਲਾ ਭਯੋ ਜਾਂਹਿ ਨਹੀਂ ਅੰਤਾ । ਚੜੀ ਭੇਟ ਬਹੁ ਭਾਂਤ ਅਨੰਤਾ ।
ਦੀਪਮਾਲ ਬਹੁ ਭਾਂਤ ਜਗਾਈ । ਮਨਹੁ ਨਖਤ੍ਰ ਨਭ ਭੂਮਿ ਸੁਹਾਈ ॥ 290 ॥

### ਦੋਹਰਾ

ਮਨ ਬਾਂਛਤ ਫਲ ਪਾਇ ਕੈ ਸੰਗਤ ਗੀ[3] ਨਿਜ ਧਾਮ ।
ਸਾਹਿਬ ਭਾਨੇ ਆਦਿ ਸਭ ਗੁਰ ਢਿਗ ਰਹੇ ਅਕਾਮ ॥ 291 ॥

### ਚੌਪਈ

ਮਨਹੁ ਪ੍ਰੇਮ ਗੁਰ ਭਯੋ ਜੰਜੀਰਾ । ਰਾਖ ਬਾਂਧ ਵਹੁ ਸਕਲ ਸਰੀਰਾ ।
ਜੇਤਕ ਆਏ ਬੁਲਾਵਨ ਹੇਤੂ । ਬਹੁਰ ਨ ਗਏ ਹਟੈ ਨਿਜ ਕੇਤੂ ॥ 292 ॥
ਰਾਇ ਜੋਧ ਰੂਪੇ ਕੇ ਸਾਥ । ਚਰਚਾ ਕਰ ਬਹੁ ਦੀਨਾ ਨਾਥ ।
ਰਾਮਾ ਧਰਮਾ ਦੋਊ ਸੁਜਾਨ । ਤਾਂ ਸੰਗ ਚਰਚਾ ਕਰਹਿਂ ਨਿਧਾਨ ॥ 293 ॥
ਸੁੰਦਰ ਪਰਮਾਨੰਦ ਗਿਆਨੀ । ਬੋਲਤ ਸਦਾ ਪ੍ਰੇਮ ਰਸ ਬਾਨੀ ।
ਇਨ ਕੌਤਕ ਚਰਚਾ ਜੋ ਗਾਊਂ । ਗ੍ਰਿੰਥ ਬਢੰਨ ਤੇ ਅਧਿਕ ਡਰਾਊਂ ॥ 294 ॥
ਗੁਰ ਢਿਗ ਰਹੇ ਮਾਸ ਖਟ ਬੀਤੇ । ਕਹੋ ਚਰਿਤ ਕਰ ਆਨੰਤ ਪੀਤੇ ।
ਮੇਲਾ ਤਾਹਿ ਵਿਸਾਖੀ ਹੋਯੋ । ਸੰਗਤ ਘਨੀ ਅਧਿਕ ਸੁਖ ਪੋਯੋ ॥ 295 ॥

### ਦੋਹਰਾ

ਲੰਗਰ ਭੋਜਨ ਭਾਂਤ ਬਹੁ ਖਟ ਰਸ ਸਵਾਦ ਅਪਾਰ ।
ਜੋ ਜਸ ਚਾਹੈ ਪਾਇ ਤਸ ਕਮੀ ਨਾ ਗੁਰ ਕੇ ਦਵਾਰ[4] ॥ 296 ॥

### ਚੌਪਈ

ਸਦਾ ਭੀਰ[5] ਗੁਰ ਦੁਆਰ ਰਹਾਵੈ । ਇਕ ਸੰਗਤਿ ਆਵੈ ਇਕ ਜਾਵੈ ।
ਦਿਖ ਭਾਨਾ ਮਨ ਆਨੰਦ ਕਰਹੈ । ਬਲਿ ਬਲਿ ਜਾਇ ਅਧਿਕ ਸੁਖ ਧਰਹੈ ॥297॥

---

[1]ਦ ਪੋਥੀ ਬਹੁਬਿਧੀ [2]ਦ ਪੋਥੀ ਸਿੰਘ [3]ਅ ਪੋਥੀ ਗਈ [4]ਅ ਪੋਥੀ ਦਰਬਾਰ [5]ਦ ਪੋਥੀ ਦਾਸ

ਵਿਸਾਖ ਬੀਤ ਪੁਨ ਜੇਠ ਬਿਤਾਯੋ । ਅਧੋ ਹਾੜ ਕੌਤਕ ਮਨ ਭਾਯੋ ।
ਰਹੀ ਜਾਮ ਨਿਜ ਕੀਓ ਪਿਯਾਨਾ । ਮਾਤ ਮਰਵਾਹੀ ਲਾਇ ਧਿਆਨਾ ॥ 298 ॥
ਮਾਤ ਦਮੋਦ੍ਰੀ ਜੁਤ ਤਤ ਮਾਤਾ । ਦੀਓ ਦਰਸ ਐਸੀ ਕਹਿ ਬਾਤਾ ।
ਧਰਾ ਭੂਮਿ ਪਿਆਰੀ ਅਵਤਾਰਾ । ਧਰਨੀ ਸੁਤ ਪੁਰ ਭਾਰ ਨਿਵਾਰਾ ॥ 299 ॥
ਪਰਮ ਧਾਮ ਅਬ ਅਪਨ ਸਿਧਾਵੋ । ਅਮਰ ਅਚਲ ਨਿਜ ਆਸਨ ਪਾਵੋ ।
ਮਾਤ ਮਰਵਾਹੀ ਬੰਦਨ ਧਾਰੀ । ਕੀਨ ਦਰਸ ਨਿਜ ਕਰੀ ਤਿਆਰੀ ॥ 300 ॥

**ਦੋਹਰਾ**

ਕੀਓ ਯਾਦ ਸ੍ਰੀ ਗੁਰੂ ਕੋ ਤਤ ਛਿਨ ਅਏ ਦਿਆਲ ।
ਕਰ ਮਾਤਾ ਪਗ ਬੰਦਨਾ ਭਾਖੈ ਬੈਨ[1] ਰਸਾਲ ॥ 301 ॥

**ਚੌਪਈ**

ਹੇ ਪ੍ਰਭ ਸਕਲ ਮਾਤ ਥੀ ਆਈ । ਤਜੋ ਦੇਹ ਅਸ ਬਾਤ ਅਲਾਈ ।
ਪ੍ਰਾਨ ਅੰਤ ਮੋਰਾ ਅਬ ਆਯੋ । ਦੁਰਲਭ ਤੁਮਰਾ ਦਰਸ਼ਨ ਪਾਯੋ ॥ 302 ॥
ਅਬ ਆਇਸ[2] ਪ੍ਰਭੂ ਚਾਹੂੰ ਤੁਮਾਰੀ । ਹੇ ਪ੍ਰਭ ਦੀਨਾ ਨਾਥ ਮੁਰਾਰੀ ।
ਅਸ ਕਹ ਪਦ ਪੰਕਜ ਲਪਟਾਈ । ਦਯਾਸਿੰਧ ਅਸ ਬਾਤ ਅਲਾਈ ॥ 303 ॥
ਪਿਆਰੀ ਤੁਮ ਨਿਜ ਰੂਪ ਪਧਾਰੋ । ਇਹ ਠਾਂ ਹਉਂ ਕਛ ਕਾਲ ਨਿਹਾਰੋ ।
ਬਹੁਰ ਆਇ ਹਉ ਤੁਮਰੇ ਪਾਸਾ । ਚਿੰਤ ਨ ਕੀਜੈ ਧਾਰ ਹੁਲਾਸਾ ॥ 305 ॥
ਮਾਤ ਮਰਵਾਹੀ ਆਨੰਦ ਪਾਯੋ । ਸੂਰਜ ਮਲ ਨਿਜ ਪੁਤ੍ਰ ਬੁਲਾਯੋ ।
ਭਾਂਤ ਭਾਂਤ ਕੀ ਸਿਖਯਾ ਦੀਨੀ । ਹੇ ਸੁਤ ਪਿਤ ਆਇਸ ਕਰ ਭੀਨੀ ॥ 306 ॥

**ਦੋਹਰਾ**

ਪੁਨ ਪਰਵਾਰ[3] ਸਭ ਬੋਲਾਇਕੈ ਸਭ ਕੋ ਧੀਰ ਧਰਾਇ ।
ਗੁਰੂ ਮੂਰਤਿ ਹੀਯ ਧਾਰਕੈ ਸੁੰਦਰ ਕੁਸਾ ਡਰਾਇ ॥ 306 ॥

**ਚੌਪਈ**

ਕੀਓ ਸੈਨ ਤਜੈ ਮਾਤ ਪ੍ਰਾਨਾ । ਸੰਗ ਮਾਤ ਖਟ ਚੜੀ ਬਿਬਾਨਾ ।
ਪਰਮ ਲਛ ਸਮ ਭਾਗ ਬਿਚਾਰੇ । ਡਾਰ ਫੂਲ ਸੁਰ ਜੈਤ ਉਚਾਰੇ ॥ 307 ॥
ਏ ਬਿਧ ਅਪਣੇ ਰੂਪ ਸਮਾਈ । ਮਾਤ ਮਰਵਾਹੀ ਆਨੰਦ ਪਾਈ ।
ਦੋਇ ਘਰੀ ਨਿਸ ਜਬੈ ਰਹਾਇ । ਸੁਨ ਕੰਨਿਆ ਪਿਖ ਰੁਦਨ ਉਠਾਇ ॥ 308 ॥
ਸਭ ਕਉ ਭਾਨੇ ਧੀਰ ਧਰਾਯੋ । ਬਾਬਕ ਕੋ ਅਸ ਬੈਨ ਅਲਾਯੋ ।
ਮਾਰੂ ਪੜੋ ਲਾਇ ਨਹੀਂ ਦੇਰਾ । ਅਸ ਕੌਤਕ ਨਹਿੰ ਨੈਨਨ ਹੇਰਾ ॥ 309 ॥
ਬੀਤ ਨਿਸਾ ਰਵਿ [ਰਸਮ][4] ਪਿਆਰੀ । ਮ੍ਰਿਤ ਕ੍ਰਿਯਾ ਕਰਿ ਕਰੀ ਤਿਆਰੀ ।
ਗੁਰ ਆਇਸ ਰਚ ਸੁੰਦਰ ਯਾਨਾ । ਲਾਇ ਬਾਦਲਾ ਜਰੀ ਸੁਥਾਨਾ ॥ 310 ॥

---

[1]ਅ ਪੋਥੀ ਬਚਨ [2]ਅ ਪੋਥੀ ਆਗਯਾ [3]ਅ ਤੇ ੲ ਪੋਥੀ ਕੁਟੰਬ [4]ੲ ਪੋਥੀ ਵਿਚੋਂ

## ਦੋਹਰਾ

ਮਾਤ ਨਾਨਕੀ ਨਾਰਿ ਮਿਲ ਤਬੈ ਕਰਾਇ ਇਸਨਾਨ ।
ਔਰ ਕ੍ਰਿਤ ਰਵਿ ਮਲ ਕਰੀ ਤਨ ਧਾਰ ਮਾਤ ਬਿਬਾਨ ॥ 311 ॥

## ਚੌਪਈ

ਤਤ ਛਿਨ ਕਾਂਧੇ ਲੀਨ ਬਿਬਾਨਾ । ਸੂਰਜ ਮਲ ਬਿਧੀਆ ਮਨ ਮਾਨਾ ।
ਏਕ ਓਰ ਏ ਜੋਧ ਸਰੂਪਾ । ਹਰੀ ਰਾਇ ਕਰ ਚਵਰ ਅਨੂਪਾ ॥ 312 ॥
ਅਈ ਤੇਗ ਮੁਖ ਸੰਖ ਬਜਾਵੈ । ਸ੍ਰੀ ਗੁਰ ਭਾਨਾ ਅਗ੍ਰ ਸਿਧਾਵੈ ।
ਸੁਨੋ ਸੰਤ ਐਸੀ ਛਬਿ ਹੋਈ । ਡਾਰ ਫੂਲ [ਸੁਰ][1] ਆਨੰਦ ਧੋਈ ॥ 313 ॥
ਤੀਰ ਸੁਤਦ੍ਰਵ ਚਿਖਾ ਬਨਾਈ । ਚੰਦਨ ਕੀ ਵਡ ਊਚ ਸੁਹਾਈ ।
ਗੁਰ ਆਇਸ ਤਿਹ ਰਾਖ ਬਿਮਾਨਾ । ਸ੍ਰੀ ਗੁਰੂ ਬੈਠੇ ਲਾਇ ਦੀਵਾਨਾ ॥ 314 ॥

## ਦੋਹਰਾ

ਰਾਖ ਚਿਖਾ[2] ਪਰ ਮਾਤ ਤਨ ਸੂਰਜ ਮਲ ਤਦਾਇ ।
ਮ੍ਰਿਤਕ ਕ੍ਰਿਯਾ ਸਭ ਹੀ ਕਰੀ ਲਾਂਬੂ ਬਹੁਰ ਲਗਾਇ ॥ 315 ॥

## ਚੌਪਈ

ਕਪਾਲ ਕ੍ਰਿਯਾ ਕਰਿ ਕੀਓ ਇਸਨਾਨਾ । ਆਇ ਬੈਠੇਂ ਤਬ ਮਧ ਦੀਵਾਨਾ ।
ਕੀਰਤਨ ਭਯੋ ਭੋਗ ਤਬ ਪਾਯੋ । ਪੜ ਸੋਹਿਲਾ ਕੜਾਹ[3] ਵਰਤਾਇਓ ॥ 316 ॥
ਪੁਨ ਪ੍ਰਭ ਆਏ ਸਦਨ ਮਝਾਰਾ । ਬਰਨਤ ਸੁੰਦਰ ਤਹਿੰ ਸੁਖਕਾਰਾ ।
ਕਰ ਪ੍ਰਚਾਵਨੀ ਲੋਕ ਸਿਧਾਏ । ਸੁਨਹੁ ਸੰਤ ਸੰਮਤ ਮੁਖ ਦਾਏ ॥ 317 ॥
ਸੋਰਹ ਸਹਸ੍ਰ ਨਬੈ ਪੁਨ ਤੀਨ । ਹਾੜ ਮਾਸ ਅਹਿ ਰੁਤ ਸੁ ਚੀਨ ।
ਥਿਤ ਅਮਾਵਸ ਨਿਜ ਪੁਰ ਵਾਸਾ । ਮਾਤ ਮਰਵਾਹੀ ਧਾਰ ਹੁਲਾਸਾ । 318 ॥
ਪਾਛੇ ਕੀਰਤਨ ਹੋਤ ਅਪਾਰਾ । ਨਿਤ ਨੂਤਨ ਜਿਹਂ ਨਾਹਿ ਸੁਮਾਰਾ ।
ਇਹ ਬਿਧ ਸੋ ਸਮ ਦਿਵਸ ਬਿਤਾਏ । ਦਿਵਸ ਚਾਉਥੇ ਪੁਸ਼ਪ ਚੁਨਾਏ ॥ 319 ॥

## ਦੋਹਰਾ

ਗੰਗਾ ਪਠਿ ਬਹੁ ਦਰਬ ਦੈ ਪੁਨਾ ਸੈਂਚੀਆਂ ਜੋਇ ।
ਤਾਂਹਿ ਪਾਠ ਬਿਧੀਆ ਕਰੈ ਮਨ ਮਹਿੰ ਆਨੰਦ ਹੋਇ ॥ 320 ॥

## ਚੌਪਈ

ਨਿਤ ਨੂਤਨ ਹੁਇ ਰਾਗ ਅਨੰਤਾ । ਸੁਨਹੁ ਸੰਤ ਬਰਨੋ ਕਸ ਜੰਤਾ ।
ਤ੍ਰਿਯੋਦਸ਼ ਦਿਵਸ ਕਉ ਭਯੋ ਸਮਾਜਾ । ਬੈਠ ਦਿਵਾਨ ਗਰੀਬ ਨਿਵਾਜਾ ॥ 321 ॥
ਪਾਇ ਭੋਗ ਤਹਿੰ ਦੀਨੀ ਪਾਗ । ਸੂਰਜ ਮਲ ਜਾਨੋ ਵਡਭਾਗ ।
ਸਭ ਮਿਲ ਦਈ ਪਾਗ ਸੁਖ ਸੰਗਾ । ਦੀਓ ਦਾਨ ਪੁਨ ਧਾਰ ਉਮੰਗਾ ॥ 322 ॥

---

[1]ਅ ਪੋਥੀ ਵਿਚੋਂ [2]ਅ ਪੋਥੀ ਚਿਤਾ [3]ਅ ਪੋਥੀ ਪ੍ਰਸਾਦ

ਦੂਰ ਦੂਰ ਤੇ ਸੰਗਤਿ ਆਵੈ । ਦੇਵੈਂ ਪਾਗ ਦਰਸ ਸੁਰ ਪਾਵੇ ।
ਗੁਰ ਕੇ ਚਰਿਤ ਅਨੰਤ ਅਪਾਰਾ । ਸਹਸ ਬਦਨ ਸੋ ਬਕਤ ਅਵਾਰਾ ॥ 323 ॥
ਮਾਸ ਮਾਸ ਦਿਨ ਚਰਿਤ ਸੁਨਾਊਂ । ਬਡੇ ਗ੍ਰਿੰਥ ਅੰਤ ਨਹਿ ਪਾਊਂ ।
ਸੂਚਨ ਪ੍ਰਤੀ ਸਭ ਕਥਾ ਬਖਾਨੀ । ਥੋਰੇ ਤੇ ਬਹੁ ਜਾਨਹੁ ਗਿਆਨੀ ॥ 324 ॥

### ਦੋਹਰਾ

ਜਬ ਗੁਰ ਬੈਠ ਦਿਵਾਨ ਮਹਿ ਭਾਖਤ ਕਥਾ ਵੈਰਾਗ ।
ਸਦਾ ਸੰਗ ਰਾਖੈ ਪ੍ਰਭੂ ਹਰੀ ਰਾਇ ਬਡਭਾਗ ॥ 325 ॥

### ਚੌਪਈ

ਕਛ ਦਿਨ ਹੋਇ ਨ ਪ੍ਰਭੂ ਤੇ ਨਿਆਰਾ । ਹਰੀ ਰਾਇ ਮਨ ਸੇਵਾ ਧਾਰਾ ।
ਸੂਰਜ ਮਲ ਮਾਨ ਬਹੁ ਦਿਖਾਵੈ । ਅਣੀ ਰਾਇ ਸਦ ਮਸਤ ਰਹਾਵੈ ॥ 326 ॥
ਤੇਗ ਬਹਾਦਰ ਸਦ ਰਸ ਰਾਤਾ । ਕਾਹੂੰ ਸਿਉਂ ਨਹਿੰ ਭਾਖੈ ਬਾਤਾ ।
ਭੋਜਨ ਕਰਹਿੰ ਸ੍ਰੀ ਗੁਰ ਜਬਹੀਂ । ਸਾਧੂ ਨਿਕਟ ਬੁਲਾਵੈਂ ਤਬਹੀਂ ॥ 327 ॥
ਹਰਿ ਰਾਇ ਕੋ ਨਿਕਟ ਬਹਾਵੈਂ । ਸੀਤ ਭੋਜ ਦੇ ਹਰਖ ਧਰਾਵੈਂ ।
ਸਦਾ ਵੈਰਾਗ ਗਿਆਨ ਕੀ ਚਰਚਾ । ਤਤ੍ਵ ਰੂਪ ਬਰਨ ਕਰ ਪਰਚਾ ॥ 328 ॥
ਕੀਏ ਚਰਿਤ ਬਹੁ ਕੌਨ ਗਿਨਾਵੈ । ਬੀਤ ਮਾਸ ਦਸ ਸੰਗਤ ਆਵੈ ।
ਦੇਸ ਦੇਸ ਸੰਗਤਿ ਅਨਪਾਰੀ । ਮੇਲਾ ਭਯੋ ਵਿਸਾਖੀ ਭਾਰੀ ॥ 329 ॥

### ਦੋਹਰਾ

ਲਾਗੋ ਅਧਿਕ ਦੀਵਾਨ ਤਬ ਹੋਤ ਗੁਰ ਬਹੁ ਜਾਨ ।
ਏਕ ਸਿਖ ਸੁਖ ਪਾਇ ਕੈ ਠਾਢਾ ਭਯੋ ਮਹਾਨ ॥ 330 ॥

### ਚੌਪਈ

ਭਗਤ ਸਿੰਘ ਗਰਿ ਅੰਚਰ ਪਾਯੋ । ਜੋਰ ਹਾਥ ਅਸ ਬੈਨ ਅਲਾਯੋ ।
ਹੇ ਪ੍ਰਭ ਦੀਨਾਨਾਥ ਗੁਸਾਈ । ਤੁਮਰੀ ਉਪਮਾ ਕਹੀ ਨ ਜਾਈ ॥ 331 ॥
ਅਨੂਪ ਸਹਰ[1] ਮਮ ਧਾਮ ਮੁਰਾਰਾ । ਗੰਗਾ ਤੀਰ ਜਾਨ ਕਰਤਾਰਾ ।
ਦਯਾ ਰਾਮ ਮਮ ਨਾਮ ਅਨਾਥ । ਤੁਮ ਸਬ ਨਾਯਕ ਦੀਨਾਨਾਥ ॥ 332 ॥
ਸਿਲਹਰੇ ਹਮਰੀ ਜ਼ਾਤ ਸੁਆਮੀ । ਤੁਮ ਘਟਿ ਘਟਿ ਕੇ ਅੰਤਰਜਾਮੀ ।
ਮੇਰੇ ਸਦਨ ਸੁਤਾ ਰਿਖ ਜਾਨੋ । ਗੁਨਦਾਯਕ ਜਿਹ ਤੇਜ ਮਹਾਨੋ ॥ 333 ॥
ਏਕ ਸਿੱਖ ਹਮਰੈ ਗ੍ਰਿਹ ਆਯੋ । ਸ੍ਰਵਨ ਸੁਤਾ ਤਿੰਹ ਮੰਤ੍ਰ ਸੁਨਾਯੋ ।
ਸਕਲ ਸੁਤਾ ਮਮ ਐਸ ਅਲਾਵੈ । ਬਰੋਂ ਰਾਇ ਹਰਿ ਔਰ ਨਾ ਭਾਵੈ ॥ 334 ॥

### ਦੋਹਰਾ

ਹੇ ਪ੍ਰਭੂ ਤੁਮਰਾ ਜਸ ਭਯੋ ਦੇਸ ਦੇਸ[2] ਅਨ ਪਾਰ ।
ਧਰ ਇਛਾ ਆਯੋ ਪ੍ਰਭੂ ਪੂਰਹੁ ਚਾਹਿ ਸੁਧਾਰ ॥ 335 ॥

---

[1]ਅ ਪੋਥੀ ਨਗਰ [2]ਅ ਤੇ ੲ ਪੋਥੀ ਬਦੇਸ

## ਚੌਪਈ

ਹਰੀ ਰਾਇ ਕੀ ਦਾਸੀ ਕੀਜੈ । ਮੋਰੀ ਸੁਤਾ ਸਾਤ ਪ੍ਰਭ ਲੀਜੈ ।
ਦਯਾਸਿੰਧ ਅਸ ਬੈਨ ਅਲਾਇ । ਦਯਾਰਾਮ ਰਹਿ ਮੋਨ ਤਦਾਇ ॥ 336 ॥
ਦਯਾ ਸਿੰਘ ਜਾਨੀ ਮਨ ਬਾਤਾ । ਨਾਰਦ ਦਾਤ ਸੁਤਾ ਕਹਿ ਸਾਤਾ ।
ਕਰ ਪੰਕਜ[1] ਸਿਉਂ ਧੀਰ ਧਰਾਯੋ । ਦਯਾਰਾਮ ਕਉ ਧੰਨ ਅਲਾਯੋ ॥ 337 ॥
ਦੈ ਆਦਰ ਤਹਿੰ ਨਿਕਟ ਬੈਠਾਇ । ਸਭ [ਕਉ][2] ਸ੍ਰੀ ਮੁਖ ਐਸ ਅਲਾਇ ।
ਸਾਹਿਬ ਭਾਨਾ ਜੀ ਸੁਨ ਲੀਜੈ । ਦੀਰਘ ਹੁਇ ਲਘੁ ਸਾਕ ਨ ਕੀਜੈ ॥ 338 ॥
ਤਾਂਤੇ ਤਤ ਛਿਨ ਦਾਸ ਪਠਾਵੋ । ਧੀਰ ਮਲ ਕੋ ਈਹਾ ਬੁਲਾਵੋ ।
ਭਾਨੇ ਪਾਤੀ ਤਬੈ ਲਿਖਾਈ । ਸਕਲ ਬਾਤ ਕਹਿ ਦਾਸ ਪਠਾਈ ॥ 339 ॥

## ਦੋਹਰਾ

ਲੈ ਆਇਸ ਕਰ ਬੰਦਨਾ ਕੀਨਹੁ ਦਾਸ ਪਯਾਨ ।
ਪਹੁੰਚਿਯੋ ਤਬ ਅਹਿ[3] ਤੀਸਰੇ ਚਰਨ ਬੰਦਨਾ ਠਾਨ ॥ 340 ॥

## ਚੌਪਈ

ਦੈ ਪਾਤੀ ਮੁਖ ਬਾਤ ਸੁਨਾਈ । ਦਯਾਸਿੰਧ[4] ਅਸ ਤੋਹਿ ਅਲਾਈ ।
ਗੁਰੁ ਕੇ ਧਾਮ ਪਿਤਾ ਤੁਮ ਗਯੋ । ਮਾਤ ਧਾਮ ਗੁਰੁ ਵਾਸਾ ਕਯੋ ॥ 341 ॥
ਕਬੀ ਬਿਸ੍ਵਾਸ ਪ੍ਰਾਨਨ ਕੋ ਨਾਹੀ । ਹੇ ਸੁਤ ਤੋਕਉ ਐਸ ਨਾ ਚਾਹੀ ।
ਏਹੁ ਠਾਂ ਆਵਹੁ ਧਾਰ ਉਮਾਹਾ । ਹੇ ਸੁਤ ਕਰਹੋਂ ਤੋਰ ਵਿਵਾਹਾ ॥ 342 ॥
ਕਹਾ ਔਰ ਗੁਰ ਗ੍ਰਿੰਥ ਲਿਆਯੋ । ਲਿਖਾ ਅਰਧ [ਹਮ][5] ਔਰ ਲਿਖਾਯੋ ।
ਹੇ ਸੁਤ ਸਭ ਧਨ ਧਾਮ ਤਿਹਾਰੇ । ਇਹ ਠਾਂ ਆਇ ਚਿੰਤ ਨਹਿੰ ਧਾਰੇ ॥ 343 ॥
ਤੁਰਕ ਨੇਹੁ ਅਤਿਸੈ ਦੁਖਦਾਈ । ਗੁਰ ਸੁਤ ਹੋਇ ਐਸ ਨਹਿ ਭਾਈ ।
ਅਤਿ ਪ੍ਰਬੀਨ ਤੁਮ ਬੁਧਿ ਅਪਾਰਾ । ਭਗਤ ਸਿੰਘ ਅਸ ਬਾਤ ਉਚਾਰਾ ॥ 344 ॥

## ਦੋਹਰਾ

ਧੀਰ ਮਲ ਐਸਾ ਕਹਾ ਹਮ ਜਾਨਤ ਸਬ ਬਾਤ ।
ਕਪਟ ਧਾਰ ਤੋਕਉ ਪਠਾ ਚਾਹਿ ਮੋਹਿ ਕਰ ਘਾਤ ॥ 345 ॥

## ਚੌਪਈ

ਮੋਹਿ ਪਿਤਾ ਜਬ ਬਿਆਹ ਰਚਾਯੋ । ਦੀਓ ਨ ਕਰਨ ਤੁਰਤ ਵਹੁ ਘਾਯੋ ।
ਤੈਸੇ ਮੋਕਉ ਚਾਹ ਸੰਘਾਰਾ । ਤੁਮਰੋ ਛਲ ਹਮ ਸਗਲ ਨਿਹਾਰਾ ॥ 346 ॥
ਕਰਹੂੰ ਵਿਵਾਹ ਨਾ ਤਿਹ ਠਾਂ ਜਾਇ । ਅਧਿਕ ਦੂਬ ਦ੍ਰਿਗ ਈਹਾਂ ਕਰਾਇ ।
ਔਰ ਗ੍ਰਿੰਥ ਗੁਰ ਕਬੀ ਨ ਦੀਜੈ । ਇਹੁ ਕੇ ਬਲ ਕੁਲ ਕੋ ਸੁਖ ਕੀਜੈ ॥ 347 ॥

---

[1]ਅ ਪੋਥੀ ਕਮਲ [2]ੲ ਪੋਥੀ ਵਿਚੋਂ [3]ਅ ਪੋਥੀ ਦਿਨ [4]ਅ ਪੋਥੀ ਕ੍ਰਿਪਾ ਨਿਧਾਨ [5]ੲ ਪੋਥੀ ਵਿਚੋਂ

ਔਰ ਕਟਕ ਬਹੁ ਬੈਠ ਉਚਾਰੇ । ਮੂੰਦ ਕਾਨ ਤਬ ਦਾਸ ਪਧਾਰੇ ।
ਆਏ ਦਾਸ ਗੁਰੁ ਨਿਕਟ ਸਿਧਾਏ । ਕਰ ਬੰਦਨ ਅਸ ਬੈਨ ਅਲਾਏ ।। 348 ।।
ਹੇ ਪ੍ਰਭ ਤਾਂਹਿ ਬੁਧਿ ਅਤਿ ਘੋਰਾ । ਭਾਖਤ ਆਗੈ ਬੈਨ ਕਠੋਰਾ ।
ਸਕਲ ਬਾਤ ਤਾਂਕੀ ਸਮਝਾਈ । ਆਯੋ ਨਾਹਿ ਘਨੇ ਦੁਖਦਾਈ ।। 349 ।।

**ਦੋਹਰਾ**

ਸਾਹਿਬ ਭਾਨੇ ਸਿਉ ਪ੍ਰਭੂ ਐਸੇ ਕੀਨ ਉਚਾਰ ।
ਗੁਰ ਨਾਨਕ ਕੇ ਬਚਨ ਸਿਉਂ ਪ੍ਰਿਥੀਏ ਕੇ ਅਵਤਾਰ ।। 350 ।।

**ਚੌਪਈ**

ਕਪਟ ਅਵਤਾਰ ਧੀਰ ਮਲ ਜਾਨੋ । ਗੁਰੁ ਨਾਨਕ ਜੋ ਆਇਸ ਠਾਨੋ ।
ਤਾਂਤੇ ਮੇਲ ਨਾ ਯਾ ਸੰਗ ਕੀਜੈ । ਕਪਟੀ ਜਾਨ ਦੂਰ ਤਜ ਦੀਜੈ ।। 351 ।।
ਹਰੀ ਰਾਇ ਕੀ ਕਰਹੁ ਸਗਾਈ। ਉਤਮ ਦਿਜ[1] ਅਬ ਲੇਹੁ ਬੁਲਾਈ ।
ਸਾਹਿਬ ਭਾਨੇ ਬਿਪ੍ਰ ਬੁਲਾਯੋ । ਲਗਨ ਸੋਧ ਅਸ ਬੈਨ ਅਲਾਯੋ ।। 352 ।।
ਸੋਧ ਲਗਨ ਗ੍ਰਹਿ ਬਿਪ੍ਰ ਉਚਾਰਾ । ਉਤਮ ਸਮਾ ਜਾਨ ਇਹ ਵਾਰਾ ।
ਤਤ ਛਿਨ ਕੀਨੀ ਰੀਤਿ ਬਨਾਇ । ਪਾਯੋ ਝੋਲੀ ਸਗਨ ਤਦਾਇ ।। 353 ।।
ਦਯਾ ਰਾਮ ਮਨ ਆਨੰਦ ਪਾਯੋ । ਭਾਲ ਰਾਇ ਹਰਿ ਤਿਲਕ ਲਗਾਯੋ ।
ਧਾਰ ਆਨੰਦ ਸਭ ਦੇਤ ਬਧਾਈ । ਬਾਂਟਹਿ ਛੁਹਾਰੇ ਗਰੀ ਮਿਠਾਈ ।। 354 ।।

**ਦੋਹਰਾ**

ਦੀਨੋ ਦਾਨ ਅਨੰਤ ਗੁਰੁ ਕੋਊ ਸਕੈ ਉਚਾਰ ।
ਕੁਮੇਰ ਮੇਰ ਚਿੰਤਾ ਕਰੀ ਜਿਨ [ਮਮ][2] ਬਾਂਟਨ ਧਾਰ ।। 355 ।।

**ਸਵੈਯਾ**

ਰਾਮ ਦਯਾ ਰਿਖ ਸਾਤ ਕਰ ਆਨੰਦ ਭਾਰ ਹੀਏ ਬਹੁ ਸੁਖ ਪਾਯੋ ।
ਮੰਦਰ ਮਾਤ ਸੁ ਆਨੰਦ ਕੋ ਮਿਲ ਗਾਵਤ ਨਾਰਿ ਬਡੋ ਸੁਖ ਪਾਯੋ ।
ਬਾਜ ਬਜੇ ਬਹੁ ਭਾਂਤਨ ਕੇ ਜਨ ਭੂਮਿ ਅਕਾਸ਼ ਕੇ ਬਾਦ ਮਿਲਾਯੋ ।
ਭੂਪ ਭਯੋ ਜਨ ਰੰਕ ਗਯੋ ਜੋਊ ਤਾਂਹਿ ਕੋ ਮਾਂਗਨ ਫੇਰ ਨਾ ਆਯੋ ।। 356 ।।
ਤਿਲਕ ਬਿਰਾਜਤ ਭਾਲ ਮਹਿ ਸੁੰਦਰ ਰਾਇ ਹਰੀ ਗ੍ਰਿਹ ਮੇਂ ਚਲਿ ਆਏ ।
ਅਨੰਤੀ ਸੁ ਆਨੰਦ ਪਾਇ ਮਹਾਂ ਮੁਖ ਚੂੰਮ ਘਨੇ ਬਿਤ ਬਾਂਟ ਕਰਾਏ ।
ਨਾਨਕੀ ਮਾਤ ਅਘਾਤ ਨਹੀਂ ਬਹੁ ਵਾਰ ਕਰੈ ਮਿਲ ਨਾਰਿ ਸੁਹਾਇ ।
ਬੀਬੀ ਸੁ ਆਨੰਦ ਪਾਇ ਘਨੋ ਮੁਖ ਗਾਵਤ ਮੰਗਲਚਾਰ ਤਦਾਏ ।। 357 ।।

**ਦੋਹਰਾ**

ਦਿਜ[3] ਭੋਜਨ ਅਨਗਨ ਕਰਹਿੰ ਘਨੀ ਦਛਨਾ[4] ਪਾਇ ।
ਦੇਤ ਅਸੀਸਾਂ ਰਿਖ ਦਿਜੈ ਚਿਰੰਜੀਵ ਭਵ ਗਾਇ ।। 358 ।।

---

[1]ਅ ਅਤੇ ੲ ਪੋਥੀ ਬਿਪ੍ਰ [2]ਅ ਪੋਥੀ ਵਿਚੋਂ [3]ਅ ਪੋਥੀ ਬਿਪ੍ਰ [4]ਅ ਪੋਥੀ ਦਖਨਾ

## ਚੌਪਈ

ਮੰਗਲ ਭਯੋ ਤੀਨ ਦਿਨ ਭਾਰੀ । ਸੁਨੋ ਸੰਤ ਕਛ ਵਾਰ ਨਾ ਪਾਰੀ ।
ਦਯਾਰਾਮ ਪਿਖ ਆਨੰਦ ਪਾਵੈ । ਦੇਖ ਰੂਪ ਗੁਰ ਬਲਿ ਬਲਿ ਜਾਵੈ ॥ 359 ॥
ਹਾਥ ਜੋਰ ਪੁਨ ਬਿਨੈ ਅਲਾਇ । ਹੇ ਪ੍ਰਭ ਸਾਹਾ ਕਰੋ ਸੁਧਾਇ ।
ਦਯਾ ਸਿੰਧ ਤਬ ਗਨਕ ਹਕਾਰਾ । ਸ੍ਰੀ ਮੁਖ ਐਸੇ ਕੀਨ ਉਚਾਰਾ ॥ 360 ॥
ਹੇ ਦਿਜ ਸਾਹਾ ਸੋਧ ਸੁਨਾਵੋ । ਹੋਇ ਨਿਕਟ ਨਹਿ ਦੇਰ ਲਗਾਵੋ ।
ਗਨਕ ਸੋਧ ਅਸ ਬੈਨ ਅਲਾਯੋ । ਹੇ ਪ੍ਰਭ ਸਾਹਾ ਸਫਲ ਦਿਖਾਯੋ ॥ 361 ॥
ਹਾੜ ਸਪਤ ਦਸ ਦਿਨ ਜਬ ਜਾਵੈ । ਤਾਂ ਦਿਨ ਸਾਹਾ ਬੇਦ ਬਤਾਵੈ ।
ਦਯਾ ਰਾਮ ਸੁਨ ਆਨੰਦ ਪਾਯੋ । ਲੈ ਆਇਸ ਨਿਜ ਧਾਮ ਸਿਧਾਯੋ ॥ 362 ॥

## ਦੋਹਰਾ

ਤੀਨ ਤ੍ਰਿਯਾ ਥੀ ਤਾਂਹਿ ਕੀ ਸਪਤ ਸੁਤਾ ਸੁਖ ਖਾਨ ।
ਦੋਇ ਦੋਇ ਸਿਯਾਮ ਏਕ ਕੇ ਘਨੋ ਦ੍ਰਬ ਗ੍ਰਿਹਿ ਜਾਨ ॥ 363 ॥

## ਚੌਪਈ

ਜਾਇ ਧਾਮ ਸਭ ਬਾਤ ਸੁਨਾਈ । ਗੁਰੁ ਸੁਤ ਨੰਦਨ ਕਰੀ ਸਗਾਈ ।
ਤੀਨ ਤ੍ਰਿਯਾ ਮਨ ਆਨੰਦ ਪਾਯੋ । ਸਾਤ ਸੁਤਾ ਸੁਖ ਭਾਰ ਉਪਾਯੋ ॥ 364 ॥
ਕੀਨ ਅਰੰਭ ਬਾਜ ਦਰਬਾਜੈ । ਭਾਂਤ ਭਾਂਤ ਗ੍ਰਿਹ ਆਨੰਦ ਛਾਜੈ ।
ਇਹੁ ਠਾਂ ਸ੍ਰੀ ਗੁਰੂ ਕੀਓ ਅਰੰਭਾ । ਪੇਖ ਹੀਆ ਅਤਿ ਮਾਨ ਅਚੰਭਾ ॥ 365 ॥
ਬਾਜਤ ਤੂਤੀ ਔਰ ਮ੍ਰਿਦੰਗਾ । ਡਫ ਨਿਸ਼ਾਨ ਸੁ ਪ੍ਰਨਵ ਉਮੰਗਾ ।
ਵਿਚ ਵਿਚ ਤੁਰਹੀ ਯੌਂ[1] ਛਬ ਪਾਵੈ । ਸੂਰ ਮੰਗਲ ਗ੍ਰਹਿ ਪੇਖ ਲਜਾਵੈ ॥ 366 ॥
ਰੰਗ ਰੰਗ ਬਰ ਅੰਬਰ ਧਾਰੀ । ਗਾਵਤ ਮਿਲੀ ਝੁੰਡ ਬਹੁ ਨਾਰੀ ।
ਸੋਰਠ ਔਰ ਮਲਾਰ ਮਲਾਵੈ । ਔਰ ਕਾਨਰੈ ਤਾਨ ਬਜਾਵੈ ॥ 367 ॥

## ਦੋਹਰਾ

ਸੁਨੇ ਜੋਇ ਰਹਿ ਅਟਕ ਮਨ ਖੰਜਨ ਦ੍ਰਿਗ ਪਿਕ ਬੈਨ ।
ਦੇਵਤਿਆ ਮਿਲ ਗਾਇ ਸੋ ਨਾਰ ਰੂਪ ਕੀ ਐਨ ॥ 368 ॥

## ਚੌਪਈ

ਨਿਜ ਭੀਤਰ ਐਸੇ ਕਹਿ ਨਾਰੀ । ਹੇ ਅਲੀਏ[2] ਬਡ ਬਿਸਮਹਿ ਧਾਰੀ ।
ਇਕਠੇ ਸਾਤ ਬਿਆਹ ਨਾ ਚੀਨੇ । ਸਾਤ ਨਾ ਕ੍ਰਿਸ਼ਨ ਦੁਆਪੁਰ ਕੀਨੇ ॥ 369 ॥
ਔਰ ਦਰੋਪਤੀ ਪੰਚ ਭਤਾਰੀ । ਸਪਤ ਵਿਵਾਹ ਨਾ ਕਾਹਿ ਨਿਹਾਰੀ ।
ਬਹੋਰੁ ਮਹਿਮਾ ਗੁਰੂ ਕੀ ਜਾਨ । ਗਾਵਤ ਨਾਰੀ ਬਹੁ ਸੁਖ ਮਾਨ ॥ 370 ॥

---

[1]ਦ ਪੋਥੀ ਇਮ [2]ਅ ਤੇ ਦ ਪੋਥੀ ਸਖੀਏ

ਕਾਢ ਮਿਠਾਈ ਤਾਤ ਅਪਾਰ । ਬਿਧੀ ਚੰਦ ਸਭ ਬਯੋਤ ਸਵਾਰ ।
ਬਾਜੀ ਅਸਤ ਭਾਂਤ ਬਹੁ ਲੀਨੀ । ਅਧਿਕ ਮੋਲ ਦੈ ਇਕਠੀ ਕੀਨੀ ॥ 371 ॥
ਰਚ ਸਰਗਸਤ ਚੋਬ ਹਰ ਜਾਨੋ । ਜਰਤ ਚੁਨੀਆਂ ਤੇਜ ਮਹਾਨੋ ।
ਦਧ ਸੁਤ ਝਾਲਰ ਅਤ ਛਬਿ ਧਾਰੇ । ਰਵਿ ਸਸਿ ਪੇਖ ਹੀਯੇ ਮੋਹਾਰੇ ॥ 372 ॥

## ਦੋਹਰਾ

ਬੀਤਿਓ ਜੇਠ ਆਨੰਦ ਸਿਉਂ ਅਯੋ ਹਾੜ ਸੁਖਦਾਇ ।
ਦਯਾ ਸਿੰਧ[1] ਹਰਿ ਮੌਜ ਸਿਉਂ ਦੇਖ ਕਵੀ ਬਲ ਜਾਇ ॥ 373 ॥

## ਚੌਪਈ

ਸਾਹਿਬ ਭਾਨਾ ਬਿਧੀਆ ਦੋਊ । ਇਨ ਆਇਸ ਮਹਿ ਚਾਲਤ ਓਹੂ ।
ਏਕ ਕਾਜ ਨਿਜ ਮੁਖਹੁੰ ਅਲਾਵਹਿੰ । ਪਾਂਚ ਸਾਤ ਕਰ ਆਗੇ ਆਵਹਿੰ ॥ 374 ॥
ਮਿਲ ਮਿਲ ਆਇ ਕੈਹੀਆਂ ਨਾਰੀ । ਉਤਰੇ ਧਾਰ ਬਜਾਵਤ ਤਾਰੀ ।
ਦੇਖੈ ਆਇ ਮੋਹਿ ਮਨ ਮੋਹੀ । ਔਝੜ ਜੈਸ ਬਿਦੇਹੀ ਕੋਈ ॥ 375 ॥
ਕਿਹ ਠਾਂ ਭੋਜਨ ਔ ਪਕਵਾਨਾ । ਪਾਵਤ ਜੋ ਰੁਚ ਅਪਨੀ ਜਾਨਾ ।
ਦਯਾਸਿੰਧ ਢਿਗ ਹੋਵੈ ਰਾਗਾ । ਖੇਖਤ ਸੋ ਜਾਂਕੇ ਬਡਭਾਗਾ ॥ 376 ॥
ਹਾੜ ਤ੍ਰਿਯੋਦਸ ਦਿਵਸ ਬਿਤਾਯੋ । ਰਚੀ ਬਰਾਤ ਪਯਾਨ ਕਰਾਯੋ ।
ਜਗਤ ਰੀਤਿ ਜੋ ਹੁਤੀ ਅਪਾਰਾ । ਸੋ ਸਭ ਕੀਨੀ ਭਾਂਤ ਅਪਾਰਾ ॥ 377 ॥

## ਦੋਹਰਾ

ਸਜ ਸਜ ਬਾਹਨ ਭਾਂਤ ਬਹੁ ਰੰਗ ਰੰਗੀਲੇ ਨੈਨ ।
ਛਬੀਲੇ [ਬਹੁ][2] ਹੈ ਚੜੇ ਪੇਖਤ ਲਾਜਤ ਮੈਨ ॥ 378 ॥

## ਚੌਪਈ

ਰਾਜਤ ਖਾਸੇ ਜਗਪਤਿ ਨਾਯਕ । ਔਰ ਸਵਾਰ ਹੁਇ ਦੋਇ ਪਾਇਕ ।
ਦੂਲੋ ਘੋਰੀ ਰਾਜਤ ਐਸੇ । ਕਾਮ ਨਾਰਿ ਰਤਿ ਸੰਗਤ ਜੈਸੇ ॥ 379 ॥
ਲਾਜਤ ਪੇਖ ਰੂਪ ਅਸ ਸੋਹੈ । ਪੇਖਤ ਚਾਲ ਸਭੋ ਮਨ ਮੋਹੈ ।
ਦੂਲੋ ਅੰਬਰ ਪੀਤ ਸਵਾਰੇ । ਪੇਖਤ ਪੰਥੀ ਮੋਹਤ ਸਾਰੇ ॥ 380 ॥
ਬਸਤ ਪੰਥ ਚਲ ਐਸ ਬਰਾਤਾ । ਬਜਤ ਬਾਜ ਸਭ ਪੁਲਕਤ ਮਾਤਾ ।
ਸਨੇ ਸਨੇ ਚਲ ਪੰਥ ਮਝਾਰਾ । ਦਿਵਸ ਪਾਂਚਵੇ ਸ਼ਹਰ[3] ਨਿਹਾਰਾ ॥ 381 ॥
ਨਾਮ ਅਨੂਪ ਰੂਪ ਜਿੰਹ ਭਾਰੀ । ਪਾਵਨ ਗੰਗਾ ਤੀਰ ਪਧਾਰੀ ।
ਦਯਾਰਾਮ ਬਾਜੇ ਸੁਨ ਬਾਜੇ । ਆਗੇ ਆਗੂ ਲੈਨ ਸੁ ਸਾਜੇ ॥ 382 ॥
ਘਨੇ ਕਹਾਵਰ ਲਾਦ ਚਲਾਈ । ਭੂਖਨ ਅੰਬਰ ਡਾਰ ਮਿਠਾਈ ।
ਦਧ ਚਿਰਵਾ ਉਪਹਾਰ ਅਪਾਰਾ । ਆਨੰਦ ਸੋ ਚਲਿ ਘਨੇ ਕਹਾਰਾ ॥ 383 ॥

---

[1]ਅ ਪੋਥੀ ਕ੍ਰਿਪਾਨਿਧਿ [2]ਅ ਤੇ ੲ ਪੋਥੀ ਵਿਚੋਂ [3]ਅ ਪੋਥੀ ਠਗਰ

**ਦੋਹਰਾ**

ਦੋਊ ਓਰ ਬਗ ਮੇਲ ਕੈ ਉਛਲੇ ਆਨੰਦ ਧਾਰ ।
ਮਿਲੇ ਹਰਖ ਧਰ ਆਪ ਮਹਿ ਆਗੇ ਧਰ ਉਪਹਾਰ ॥ 384 ॥

**ਚੌਪਈ**

ਜਿਤੋ ਦੂਬ ਗੁਰ ਆਗੇ ਆਯੋ । ਦੀਓ ਬਾਂਟ ਤਹਿੰ ਧੀਰ ਧਰਾਯੋ ।
ਬਾਜਤ ਬਾਜੇ ਆਮਦਨ ਕੀਨੀ । ਦਾਸੀ ਪਾਇ ਰੰਕ ਸੁਖ ਲੀਨੀ ॥ 385 ॥
ਭਏ ਭੂਪ ਮਨ ਆਨੰਦ ਪਾਯੋ । ਨਿਜ ਕੁਲ ਦਾਰਦ[1] ਸਗਲ ਮਿਟਾਯੋ ।
ਆਛੋ ਗ੍ਰਿਹਿ ਪਿਖ ਦੀਓ ਉਤਾਰਾ । ਜਾਂ ਮਹਿ ਸੁਖ ਬਹੁ ਭਾਂਤ ਸਵਾਰਾ ॥ 386 ॥
ਦੇਖ ਬਰਾਤ ਮੋਹਿ ਪੁਰ ਨਾਰੀ । ਪੇਖਤ ਆਇ ਸੁ ਕਾਮ ਵਿਸਾਰੀ ।
ਦਯਾ ਰਾਮ ਬਹੁ ਦਰਬ ਪਠਾਯੋ । ਬਾਂਟ ਦਯਾਨਿਧਿ ਸਭ ਸੁਖਦਾਯੋ ॥ 387 ॥
ਦਿਵਸ ਬੀਹਾਇ ਨਿਸਾ ਪ੍ਰਗਟਾਈ । ਗ੍ਰਿਹਿ ਗ੍ਰਿਹਿ ਮੰਗਲ ਦੀਪ ਜਗਾਈ ।
ਦਯਾਰਾਮ ਦਿਜ ਤਬੈ ਪਠਾਏ । ਸ੍ਰੀ ਗੁਰ ਮਿਲਨੀ ਹੇਤ ਬੁਲਾਏ ॥ 388 ॥

**ਦੋਹਰਾ**

ਨੀਮ ਜਾਨ ਨਿਸ ਤਬ ਗਈ ਸ੍ਰੀ ਗੁਰੁ ਭਏ ਤਿਆਰ ।
ਸਾਊ ਸਗਲੇ ਸੰਗ ਲੈ ਬਾਜੇ ਬਜਤ ਅਪਾਰ ॥ 389 ॥

**ਚੌਪਈ**

ਬਾਜੀ ਅਸਤ ਚਲਤ ਬਹੁ ਆਗੇ । ਦੇਖ ਪੁਰੀ ਜਨ ਸਭ ਸੁਖ ਪਾਗੇ ।
ਦੋਊ ਸੂਏ ਰਹਿ ਠਾਂਡ ਤਦਾਏ । ਬਾਜੀ ਅਸਤ ਮਧ ਛਬ ਪਾਏ ॥ 390 ॥
ਤਾਂਹਿ ਬਿਹਾਇ ਪਾਸਤੇ ਆਏ । ਦਯਾਰਾਮ ਬਹੁ ਭੇਟ ਧਰਾਏ ।
ਸੁੰਦਰ ਹੈ ਪਟ ਭੂਖਨ ਭਾਰੇ । ਧਾਰ ਅਸ਼ਰਫੀ ਅੰਚਰ ਡਾਰੇ ॥ 391 ॥
ਦਯਾ ਸਿੰਧ ਕੇ ਚਰਨੀ ਲਾਗਾ । ਭਗਤ ਸਿੰਘ ਜਾਨੋ ਵਡ ਭਾਗਾ ।
ਕਰ ਪੰਕਜ[2] ਸਿਉ ਪ੍ਰਭੂ ਉਠਾਯੋ । ਸੁਨਹੁ ਸੰਤ ਗੁਰੁ ਕੰਠ ਲਗਾਯੋ ॥ 392 ॥
ਦਯਾ ਰਾਮ ਬਹੁ ਬਿਨੈ ਅਲਾਈ । ਮੋਹੈਂ [ਅਨਾਥ][3] ਪ੍ਰਭ ਤੁਮ ਸ਼ਰਨਾਈ ।
ਕ੍ਰਿਪਾ ਸਿੰਧ ਬਹੁ ਦੀਨਉ ਧੀਰਾ । ਚਲਾ ਓਰ ਗ੍ਰਿਹ ਪੁਲਕ ਸਰੀਰਾ ॥ 393 ॥

**ਦੋਹਰਾ**

ਹਰੀ ਰਾਇ ਦੂਲੋਂ ਤਬੈ ਘੋਰੀ ਚੜੇ ਤਦਾਇ ।
ਸਰਗਸਤ ਭੂਲ ਪਿਖ ਸੀਸ ਪੈ ਇਨ ਕੋ ਸੰਗ ਲਵਾਇ ॥ 394 ॥

**ਚੌਪਈ**

ਰੀਤਿ ਹੇਤ ਨਿਜ ਕੇਤ ਸਿਧਾਯੋ । ਪੇਖ ਤੀਆ ਮਨ ਆਨੰਦ ਪਾਯੋ ।
ਹੇ ਅਲਿ[4] ਦੂਲੋ ਰੂਪ ਅਪਾਰਾ । ਲਾਇਕ ਸੂਤ ਕੀਨ ਕਰਤਾਰਾ ॥ 395 ॥

---

[1]ਅ ਪੋਥੀ ਦਰਿਦ੍ [2]ਅ ਪੋਥੀ ਕਮਲ [3]ੲ ਪੋਥੀ ਵਿਚੋਂ [4]ਅ ਪੋਥੀ ਸਖੀ

ਕਰਹਿ ਰੀਤਿ ਜਗ ਜੋ ਤਿੰਹ ਭਾਵੈ । ਭੇਖ ਰੂਪ ਸਭ ਹੀ ਬਲ ਜਾਵੈ ।
ਇਹ ਦਿਸ ਸ੍ਰੀ ਗੁਰੁ ਬਾਜ ਬਜਾਏ । ਬਾਜੀ ਅਸਤ ਚਲਾਵਤ ਆਏ ॥ 396 ॥
ਜਨਵਾਸੇ ਮਾਹਿ ਆਨ ਬਿਰਾਜੇ । ਆਏ ਹਰੀ ਰਾਇ ਛਬਿ ਛਾਜੇ ।
ਪਠੇ ਬੁਲਾਇ ਭੋਜਨ ਕੇ ਹੇਤੂ । ਚਲੀ ਬਰਾਤ ਪਹੁੰਚ ਤਿੰਹ ਨਕੇਤੂ ॥ 397 ॥
ਬੈਠੇ ਭੋਜਨ ਭਾਂਤ ਅਪਰ ਅਪਾਰਾ । ਆਗੇ ਰਾਖੇ ਭਰ ਕਰ ਥਾਰਾ ।
ਜਬ ਬਰਾਤ ਕਰ ਭੋਜਨ ਲਾਗੀ । ਗਾਰੀ ਦੇਤ ਤ੍ਰਿਯਾ ਰਸ ਪਾਗੀ ॥ 398 ॥

## ਦੋਹਰਾ

ਸਨੈ ਸਨੈ ਭੋਜਨ ਕਰੇ ਸੁਨ ਗਾਰੀ ਸੁਖ ਮਾਨ ।
ਪਿਕ ਬੈਨੀ ਮ੍ਰਿਗ ਨੈਨ ਸੇ ਮਧੁਰ ਮਧੁਰ ਧੁਨ ਠਾਨ ॥ 399 ॥

## ਚੌਪਈ

ਭੋਜਨ ਕੈ ਕੀਨੋ ਜਨ ਪਾਨਾ । ਲਾਵਾਂ ਸਮਾਂ ਨਿਕਟ ਪਹਿਚਾਨਾ ।
ਦਯਾ ਸਿੰਧ ਤਿਹ ਠਾਂ ਬੈਠਾਏ । ਬਿਪ੍ਰਨ ਬੇਦੀ ਧਰੀ ਤਦਾਏ ॥ 400 ॥
ਰਚ ਕਲਧੌਤ ਚੋਬ ਤਹਿੰ ਚਾਰੂ । ਦਧ ਸੁਤ ਝਾਲਰ ਗਿਰਦ ਅਪਾਰੂ ।
ਅਤਿ ਸੁੰਦਰ ਜਹਿੰ ਸਭਾ ਬਨਾਈ । ਬੈਠੇ ਦੀਨਾ ਨਾਥ ਗੁਸਾਈ ॥ 401 ॥
ਭਾਨੇ ਆਦਿ ਸਭੇ ਬੈਠਾਏ । ਹਰੀ ਰਾਇ ਗ੍ਰਿਹ ਪੂਜ ਕਰਾਏ ।
ਖਾਰੇ ਸਵਰਨ ਮਨੀ ਸੁਖਕਾਰੇ । ਹਰੀ ਰਾਇ ਤਹਿ ਹਰਖ ਬੈਠਾਰੇ ॥ 402 ॥
ਖਾਰੇ ਰਿਖ ਸਾਤੋ ਹੀ ਕੰਨਯਾ । ਅਵਧ ਸੀਲ ਸਤਿ ਕੀ ਸੁਭ ਧੰਨਯਾ ।
ਭਗਤ ਸਿੰਘ ਤਰਿ ਸੋਭਾ ਭੀ[1] ਐਸੀ । ਆਗੇ ਸੁਨੀ ਪਿਖੀ ਨਹੀਂ ਜੈਸੀ ॥ 403 ॥

## ਅੜਿਲ

ਕੰਨਯਾ ਗ੍ਰੈਹ ਕਰ ਪੂਜ ਹਰਖ ਬਢਾਇਕੈ ।
ਧਰ ਮੂਰਤ ਗ੍ਰੈਹ ਲੇਤ ਬੈਠ ਸੁਖ ਪਾਇਕੈ ।
ਊਚ ਬੇਦ ਸੁਰ ਦਹਦਿਸ ਬਿਪ੍ਰ ਅਲਾਵਹੀ ।
ਹੋ ਸੁਨੋ ਸਤ ਬਹੁ ਨਾਰੀ ਮਿਲ ਮਿਲ ਗਾਵਹੀ ॥ 404 ॥

## ਦੋਹਰਾ

ਸਮਧਾ ਮਧ ਜਗਾਇ ਦਿਜ ਆਇਸ ਕਰੀ ਤਦਾਇ ।
ਲੀਨੀ ਲਾਵਾਂ ਰਾਇ ਹਰਿ ਵਿਰਹ ਧਾਰ ਤਿਯ ਗਾਇ ॥ 405 ॥

## ਸਵੈਯਾ

ਪੂਰ ਵਿਵਾਹ ਉਮਾਹ ਹੀਯੇ ਤਰ ਦਾਨ ਦੀਓ ਗੁਰ ਪੂਰਨ ਭਾਰੀ ।
ਰਾਇ ਹਰੀ ਢਿਗ ਸਾਸ ਰਹੇ ਨਿਜ ਡੇਰ ਅਏ ਸੁਖ ਸਿੰਧ ਮੁਰਾਰੀ ।

---

[1]ਅ ਪੋਥੀ ਭਈ

ਰੈਨ ਬਿਹਾਇ ਅਯੋ ਅਹਿ ਨਾਇਕ ਦੂਲਹੁ ਰੂਪ ਲਖਾਇ ਸੁ ਨਾਰੀ ।
ਮੋਹਿਤ ਹੋਇ ਪਰੇ ਛਿਤਪੈ ਸਜਨੀ ਅਸ ਰੂਪ ਨਾ ਕਾਹਿ ਨਿਹਾਰੀ ॥ 406 ॥

## ਚੌਪਈ

ਮੁਕਟ ਸੀਸ ਸੁੰਦਰ ਅਸਰਾਜੈ । ਹੇ ਅਲ[1] ਕੋਟਿ ਰਵੀ ਪਿਖਿ ਲਾਜੈ ।
ਲਾਇਕ ਸੁਤਾ ਸਾਤ ਕੋ ਨਾਹਾ । ਕੀਓ ਬਿਧਾਤਾ ਧਾਰ ਉਮਾਹਾ ॥ 407 ॥
ਐਸੇ ਕਹਿ ਨਾਰੀ ਸੁਖ ਪਾਏ । ਸ੍ਰੀ ਹਰੀ ਰਾਇ ਜਨਵਾਸੇ ਆਏ ।
ਨਿਤ ਨੂਤਨ ਹੋਇ ਮੰਗਲ ਚਾਰਾ । ਤੀਨ ਦਿਵਸ ਦਿਖ ਆਨੰਦ ਧਾਰਾ ॥ 408 ॥
ਬਹੁਰੋ ਸ੍ਰੀ ਗੁਰ ਕਰਾ[2] ਪਯਾਨਾ । ਪੁਰ ਨਰ ਨਾਰਿ ਸੁਨਤ ਦੁਖ ਮਾਨਾ ।
ਦਯਾ ਰਾਮ ਦੈ ਦਾਜ ਅਨੰਤਾ । ਹੈ ਪਟ ਭੂਖਨ ਧੇਨ ਬਯੰਤਾ ॥ 409 ॥
ਮਹਖੀ ਘਨੀ ਅਲੰਕ੍ਰਿਤ ਕੀਨੀ । ਤੇਵਰ ਦਾਸੀ ਬਹੁ ਧਰ ਦੀਨੀ ।
ਏਕ ਏਕ ਕੋ ਅੰਤ ਨਾ ਆਵੈ । ਕੌਨ ਕਵੀ ਕਹਿ ਸਗਲ ਸੁਨਾਵੈ ॥ 410 ॥

## ਦੋਹਰਾ

ਤਾਂਹਿ ਸੁਤਾ ਰਿਖ ਖਾਟ ਜੁਤ ਮਣਸੀ ਪੁਨ ਰੁਦਨਾਇ ।
ਜਾਂਨ ਸਮਾ ਵਹੁ ਵਿਰਹ ਕਾ ਪੇਖਤ ਮੋਹਿ ਉਪਾਇ ॥ 411 ॥

## ਚੌਪਈ

ਦਯਾ ਰਾਮ ਡੋਲੇ ਅਨਵਾਏ । ਸੁੰਦਰ ਸਾਤ ਅਧਿਕ ਨਗ ਲਾਏ ।
ਸਾਤ ਸੁਤਾ ਤਿਹ ਮਾਂਹਿ ਬਹਾਈ । ਦੈ ਪਿਆਰ ਬਹੁ ਧੀਰ ਧਰਾਈ ॥ 412 ॥
ਦਯਾ ਰਾਮ ਕੀ ਤੀਨੋ ਨਾਰ । ਸੁਤਾ ਕੰਠ ਮਿਲ ਦੇਤ ਪਿਆਰ ।
ਏਕ ਅਨੰਤੀ ਦੂਜੀ ਜਵਾਲਾ । ਤ੍ਰਿਤੀ ਗੌਰਜਾ ਰੂਪ ਉਜਾਲਾ ॥ 413 ॥
ਸੁਤਾ ਅਨੰਤੀ ਦੋਇ ਬਖਾਨੋ । ਕਿਸ਼ਨ ਕੌਰ ਤੋਖੀ ਪਹਿਚਾਨੋ ।
ਜਾਨ ਜਵਾਲਾ ਕੀ ਦੋਇ ਕੰਨਯਾ । ਲੁਡਿਕੀ ਚੰਦ ਕੌਰ ਸੁਭ ਧੰਨਯਾ ॥ 414 ॥
ਔਰ ਗੌਰਜਾਂ ਪੁਤ੍ਰੀ ਤੀਨ । ਅਨੋਖੀ ਪ੍ਰੇਮ ਕੌਰ ਚਿਤਚੀਨ ।
ਰਾਮ ਕੌਰ ਏ ਸਾਤੋਂ ਜਾਨੋ । ਰੂਪ ਸੀਲ ਕੀ ਖਾਨ ਮਹਾਨੋ ॥ 415 ॥

## ਦੋਹਰਾ

ਦਾਸੀ ਜੇਸ਼ਟ ਗੁਰੂ ਕੀ ਕੋਟ ਕਲਿਯਾਣੀ ਜਾਨ ।
ਸਾਤੋ ਸੰਗ ਵਹੁ ਭੀ ਚਲੀ ਅਧਿਕ ਰੂਪ ਕੀ ਧਾਮ ॥ 416 ॥
ਤੀਨ ਮਾਤ ਰਿਖ ਸੁਤਾ ਕਉ ਸਿਖਯਾ ਦੇਤ ਅਪਾਰ ।
ਬਹੁਰ ਬਹੁਰ ਮਿਲ ਅੰਕ ਸਿਉਂ ਪ੍ਰੇਮ ਨੀਰ ਦ੍ਰਿਗ ਢਾਰ ॥ 417 ॥
ਆਨ ਸੇਵ ਸਭ ਕੀ ਤਜੋ ਪਤਿ ਪਰਮੇਸੁਰ ਜਾਨ ।
ਹੇ ਪੁਤ੍ਰੀ ਕੀਜੋ ਸਦਾ ਸੇਵ ਨਾਹ ਮਨ ਮਾਨ ॥ 418 ॥

---
[1]ੲ ਪੰਥੀ ਸਖੀ [2]ਅ ਪੱਥੀ ਕਾਓ

## ਚੌਪਈ

ਬਹੁਰ ਬਹੁਰ ਪੁਰ ਨਾਰਿ ਮਿਲਾਵੈ । ਮਿਲੈਂ ਅੰਕ[1] ਧਰਿ ਨੀਰ ਬਹਾਵੈ ।
ਹਰੀ ਰਾਇ ਤਬ ਅਗ੍ਰ ਪਧਾਰਾ । ਪਾਛੇ ਡੋਲੇ ਚਾਇ ਕਹਾਰਾ ॥ 419 ॥
ਸਾਤੋ ਡੋਲੇ ਬਡ ਛਬਿ ਪਾਵਹਿਂ । ਦਾਸੀ ਰਥ ਚੜਿ ਸੰਗਿ ਸਿਧਾਵਹਿਂ ।
ਹਟਕ ਨਾਰਿ ਨਿਜ ਧਾਮ ਸਿਧਾਈ । ਦਯਾ ਰਾਮ ਬਹੁ ਬਿਨੈ ਅਲਾਈ ॥ 420 ॥
ਹੇ ਪ੍ਰਭ ਛਿਮਾ ਮੋਹਿ ਪਰ ਕੀਜੈ । ਲਾਇਕ ਨਾਂਹਿ ਬੋਲ ਤੁਮ ਲੀਜੈ ।
ਹੋਇ ਬੂੰਦ ਪ੍ਰਭ ਸਿੰਧ ਬੁਲਾਯੋ । ਭਈ ਭੂਲ ਸਰਨਾਗਤਿ ਆਯੋ ॥ 421 ॥
ਡਾਰਿ ਅੰਚਰਾ ਗੁਰ ਪਗ ਪਰਾ । ਦਯਾਸਿੰਧ ਬਹੁ ਧੀਰਜ ਧਰਾ ।
ਦਯਾਰਾਮ ਸਭ ਕੇ ਪਗ ਲਾਗਾ । ਕਰੁ ਬਿਨਤੀ ਅਤਿਹੀ ਰਸ ਪਾਗਾ ॥ 422 ॥

## ਦੋਹਰਾ

ਦਯਾ ਰਾਮ ਨਿਜ ਧਾਮ ਕੋ ਆਇਸ ਲੀਏ ਸਿਧਾਇ ।
ਨਿਜ ਨਿਜ ਬਾਹਨ ਸਭ ਚੜੇ ਖਾਸੇ ਪ੍ਰਭੂ ਸੁਹਾਏ ॥ 423 ॥

## ਰਸਾਵਲ ਛੰਦ

ਬਜੇ ਭਾਰ ਬਾਜੇ । ਘਨੀ ਸੋਭ ਛਾਜੇ ।
ਸਮੰਤ ਆਬ ਧਾਰੀ । ਘਨੋ ਬਿਤ ਡਾਰੀ ॥ 424 ॥
ਤੁਰੰਗੰ ਨਚਾਵੈਂ । ਬੜੋ ਮੋਦ ਪਾਵੈਂ ।
ਬਸੇ ਪੰਥ ਰੈਨੰ । ਧਰੇ ਖੇਮ ਐਨੰ ॥ 425 ॥
ਮਹਾਂ ਦੀਨ ਜੋਊ । ਭਯੋ ਭੂਪ ਸੋਊ ।
ਸੁਰ ਪੇਖ ਸਾਰੇ । ਭਏ ਮੋਹ ਵਾਰੇ ॥ 426 ॥
ਘਨੇ ਫੂਲ ਡਾਰੈਂ । ਸੁ ਬਾਜੇ ਸੁਧਾਰੈਂ ।
ਰਰੈਂ ਜੈਤ ਬਾਨੀ । ਮਹਾਂ ਪ੍ਰੇਮ ਸਾਨੀ ॥ 427 ॥

## ਦੋਹਰਾ

ਬਸਤ ਪੰਥ ਸੁਖ ਪਾਇ ਬਹੁ ਕੀਰਤ ਪੁਰੀ ਦਿਖਾਇ ।
ਡਾਰਤ ਧਨ ਪ੍ਰਵੇਸ਼ ਕੈ ਬਾਜੇ ਅਧਿਕ[2] ਬਜਾਇ ॥ 428 ॥

## ਸਵੈਯਾ

ਬਾਜ ਸੁਨੇ ਗ੍ਰਿਹ ਮਾਤ ਜਬੈ ਮਨ ਆਨੰਦ ਸਿਉਂ ਸਭਿ ਨਾਰਿ ਹਕਾਰੀ ।
ਨਾਨਕੀ ਮਾਤ ਬਡੇ ਸੁਖ ਸਿਉਂ ਮਿਲ ਗਾਵਤ ਮੰਗਲ ਬੈਨ[3] ਪਧਾਰੀ ।
ਅਨੰਤੀ ਸੁ ਆਨੰਦ ਲੀਨ ਕਮੰਡਲ ਨਾਲ ਮਿਲੀ ਬਰ ਗਾਵਤੀ ਨਾਰੀ ।
ਆਨੰਦ ਸੋ ਦਰ ਓਰ ਚਲੀ ਸਭ ਆਪਸ ਮਹਿ ਮਿਲ ਦੇਵਤ ਗਾਰੀ ॥ 429 ॥

---

[1]ਅ ਪੋਥੀ ਗਲੇ [2]ਅ ਪੋਥੀ ਬਹੁਤ [3]ਅ ਪੋਥੀ ਬਚਨ

## ਦੋਹਰਾ

ਹਰੀ ਰਾਇ ਤਬ ਲੌ ਅਏ ਸਾਤ ਨਾਰਿ ਧਰ ਗੰਠ ।
ਗਾਇ ਮਿਲੀ ਅਬਲਾ ਤਬੈ ਸਮ ਕੋਕਲ ਜਿਹ ਕੰਠ ॥ 430 ॥

ਮਾਤਾ ਅਨੰਤੀ ਵਾਰ ਜਲ ਕੀਓ ਪਾਨ ਹਰਖਾਇ ।
ਡਾਰਿਓ ਧਨ ਬਹੁ ਕੁੰਭ ਮਾਂਹਿ ਮਨ ਮਾਂਹਿ ਬਹੁ ਸੁਖ ਪਾਇ ॥ 431 ॥

## ਸਵੈਯਾ

ਗਾਵਤੀ ਧਾਮ ਚਲੀ ਸੁਖ ਸਿਉਂ ਅਤਿ ਮੋਦ ਮਹਾ ਸਭ ਕੇ ਹੀਯ ਛਾਯੋ ।
ਸਾਤ ਹੀ ਨਾਰਿ ਕੇ ਰੂਪ ਨਿਹਾਰਿ ਅਪਾਰ ਮਹਾ ਸਸਿ ਪੇਖ ਲੁਭਾਯੋ ।
ਹੇ ਅਲਿ[1] ਰੂਪ ਬਡੋ ਇਨ ਕੋ ਕਹਿ ਆਪਸ ਮੈਂ ਪਿਖ ਆਨੰਦ ਪਾਯੋ ।
ਦੇਤ ਨਿਛਾਵਰ ਨਾਰਿ ਘਨੀ ਪਿਖ ਸਿੰਧ ਦਯਾ ਘਰ ਕਾਜ ਭੁਲਾਯੋ ॥ 432 ॥

ਦਾਸੀ ਸਰੂਪ ਮਹਾਂ ਅਲੀ ਰਾਜਤ ਛਾਜਤ ਕੰਜ ਸਸੀ ਬਦਨਾ ।
ਭੌਂਹ ਕਮਾਨ ਤਨੀ ਰਤਿ ਨਾਇਕ ਜਾਂਹਿ ਪਿਖੇ ਅਤਿ ਮੋਹ ਗਨਾ ।
ਹੇ ਅਲਿ ਰੂਪ ਅਨੂਪ ਲਖੇ ਇਨ ਕੋ ਹਰ ਰਾਇ ਮਨੋ ਸਦਨਾ ।
ਯਾਹਿ ਅਧੀਨ ਰਹੈ ਸਦਹੀ ਅਲੀ ਨਾਹਨ ਸਾਤ ਧਰੇ ਮਦਨਾ ॥ 433 ॥

## ਦੋਹਰਾ

ਆਨੰਦ ਗ੍ਰਿਹ ਅਨਗਨ ਭਯੋ ਆਵਤ ਪੁਰ ਮਿਲ ਨਾਰਿ ।
ਦੇਤ ਬਧਾਈ ਹਰਖ ਸਿਉਂ ਗਾਵਤ ਸਦਨ ਪਧਾਰ ॥ 434 ॥

ਪਟ ਭੂਖਨ ਬਹੁ ਭਾਂਤ ਦੈ ਦਯਾਸਿੰਧ ਗੁਰਦੇਵ ।
ਕੀਨਾ ਮਾਨ ਬਰਾਤ ਕਾ ਜਾਨ ਸਭੀ ਮਨ ਭੇਵ ॥ 435 ॥

## ਚੌਪਈ

ਭਗਤ ਸਿੰਘ ਸਮੰਤ ਸੁਖਦਾਨੀ । ਸਸਿ ਖਟ ਗ੍ਰਿਹਿ ਪੁਨ ਬੇਦ ਬਖਾਨੀ ।
ਹਾੜ ਦਿਸਾ ਰਿਖ ਦਿਵਸ ਬਿਤਾਇ । ਕਰਾ ਵਿਵਾਹ ਹਰਖ ਹਰਿ ਰਾਇ ॥ 436 ॥

ਵਿਵਾਹ ਕਥਾ ਸੂਚਨ ਏ ਭਾਖੀ । ਆਗੇ ਸੁਨੋ ਔਰ ਸੁਭ ਸਾਖੀ ।
ਬਿਧੀ ਚੰਦ ਨਿਜ ਅੰਤ ਪਛਾਨਾ । ਕਛੂ ਦਿਨ ਰਹੇ ਕੀਨ ਅਨੁਮਾਨਾ ॥ 437 ॥

ਸੁੰਦਰ ਸ਼ਾਹ ਕੀ ਪ੍ਰੀਤਿ ਵਿਚਾਰੂ । ਪਾਛੈ ਤਿਨ ਕਰਯੋ ਤਕਰਾਰੂ ।
ਸੋ ਬਿਚਾਰ [ਢਿਗ][2] ਪ੍ਰਭੂ ਕੇ ਆਯੋ । ਪਗ ਪੰਕਜ[3] ਗੁਰ ਕੇ ਲਪਟਾਯੋ ॥ 438 ॥

ਕੀਨੋ ਬਿਨੈ ਪ੍ਰਭ ਜਾਨੀ ਬਾਤਾ । ਅਬ ਗੁਰ ਧਾਮ ਬਿਧੀ ਸਸਿ ਜਾਤਾ ।
ਪ੍ਰੇਮੀ ਜਾਨ ਸ੍ਰੀ ਮੁਖ ਕਹਾ । ਤੋਹਿ ਮੋਹਿ ਮੈ ਭੇਦ ਨਾ ਲਹਾ ॥ 439 ॥

---

[1]ਅ ਪੋਥੀ ਸਾਖੀ [2]ਅ ਪੋਥੀ ਵਿਚੋਂ [3]ੲ ਪੋਥੀ ਚਰਨਕਮਲ

### ਦੋਹਰਾ

ਸੁੰਦਰ ਸ਼ਾਹ ਚਿਤਾਰ ਤਵ ਚਲੋ ਤਾਂਹਿ ਕੇ ਪਾਸ ।
ਤਿਹੰ ਯੁਤ ਪ੍ਰਾਨ ਤਿਆਗ ਕੈ ਗੁਰ ਗ੍ਰਿਹ ਜਾਹੁ ਹੁਲਾਸ ॥ 440 ॥

### ਚੌਪਈ

ਬਿਧੀ ਚੰਦ ਨਿਜ ਪੁਤ੍ਰ ਬੁਲਾਯੋ । ਲਾਲ ਚੰਦ ਤਬ ਹੀ ਨਿਕਟਾਯੋ ।
ਪ੍ਰਭ ਕੋ ਤਾਕੀ ਬਾਂਹਿ ਗਹਾਈ । ਤਾਂਕੋ ਐਸੇ ਕਹ[1] ਸਮਝਾਈ ॥ 441 ॥
ਹੇ ਸੁਤ ਗੁਰੁ ਕੀ ਸੇਵਾ ਕੀਜੈ । ਅਹਿਨਿਸਿ ਪ੍ਰਭ ਕੇ ਨਿਕਟ ਰਹੀਜੈ ।
ਐਸੇ ਕਹ ਪੁਨ ਪਗ ਲਪਟਾਨਾ । ਲੀਓ ਅੰਕ ਪ੍ਰਭ ਕ੍ਰਿਪਾ ਨਿਧਾਨਾ ॥ 442 ॥
ਚਲਾ ਦ੍ਰਿਗਨ ਤੇ ਨੀਰ ਅਨੰਤਾ । ਬਿਹਬਲ ਭਏ ਪੁਲਕ ਭਗਵੰਤਾ ।
ਸ੍ਰੀ ਮੁਖ ਕਹੈ ਦੇਹ ਥਿਰ ਨਾਹੀ । ਦੁਰਲਭ ਮਿਲਨ ਯਾਹਿ ਕੋ ਆਹੀ ॥ 443 ॥
ਬਿਧੀ ਚੰਦ ਜਿਹ ਰੂਪ ਪਛਾਤਾ । ਜਾਨ ਮ੍ਰਿਖਾ[2] ਜਗ ਨਹਿ ਮਨ ਰਾਤਾ ।
ਤਾਤੇ ਤੁਮ ਨਿਜ ਰੂਪ ਸੰਭਾਰੋ । ਮ੍ਰਿਖਾ ਸੋਕ ਜਗ ਦੂਰ ਨਿਵਾਰੋ ॥ 444 ॥

### ਦੋਹਰਾ

ਐਸੇ ਕਹਿ ਬਹੁ ਧੀਰ ਦੈ ਕੀਓ ਵਿਦਾ ਤਿਹੰ ਵਾਰ ।
ਬਿਧੀ ਚੰਦ ਸੁਖ ਪਾਇ ਅਤਿ ਮਨ ਮਹਿ ਆਨੰਦ ਧਾਰ ॥ 445 ॥
ਸਾਹਿਬ ਭਾਨੇ ਆਦਿ ਜੋ ਸਭ ਕੋ ਬੰਦਨ ਕੀਨ ।
ਬਿਧੀ ਚੰਦ ਪਿਆਨਾ ਕੀਓ ਗੁਰ ਪਗ ਤਿਨ ਮਨ ਦੀਨ ॥ 446 ॥

### ਚੌਪਈ

ਤਨ ਕੀ ਸੁਧ ਕਛੂ ਨਾਹਿ ਰਹਾਵੈ । ਗੁਰ ਰਸ ਮਗਨ ਚਲਾ ਮਗ ਜਾਵੈ ।
ਪਰੈ ਰੈਨ ਜਿਹੰ ਕਰਿ ਬਿਸਰਾਮਾ । ਲਖੇ ਏਕ ਸਮ ਸਹਿਰ[3] ਗ੍ਰਾਮਾ ॥ 447 ॥
ਜਿਹ ਜਨ ਦਰਸ਼ਨ ਬਿਧੀਏ ਪਾਯੋ । ਜਠਰ ਜਨਨਿ ਕੇ ਬਹੁਰ ਨ ਆਯੋ ।
ਕਛੂ ਦਿਨ ਭੀਤਰ ਪਹੁੰਚਿਯੋ ਤਹਾਂ । ਦੇਤੂ ਗ੍ਰਾਮ ਸੁੰਦਰ ਥਾ ਜਹਾਂ ॥ 448 ॥
ਸੁੰਦਰ ਸ਼ਾਹ ਅਗ੍ਰ ਪਿਖ ਐਸੇ । ਧਿਆਨ ਨਿਸ਼ਟ ਜੋਗੀਸੁਰ ਜੈਸੇ ।
ਸਤਿਨਾਮ ਮੁਖ ਮੰਤ੍ਰ ਉਚਾਰੇ । ਸਦਾ ਨਿਰੰਤ੍ਰ ਖੰਭ ਨਾ ਧਾਰੈ ॥ 449 ॥
ਰਵਿ ਸੁਤੰ ਦੇਖ ਮ੍ਰਿਤ ਢਿਗ[4] ਆਵੈ । ਗੁਰ ਪ੍ਰਤਾਪ ਬਲ ਨਾਂਹਿ ਪਰਾਵੈ ।
ਬਿਧੀ ਚੰਦ ਪਿਖ ਆਨੰਦ ਪਾਯੋ । ਉਠਹੁ ਉਠਹੁ ਅਸ ਬੈਨ ਅਲਾਯੋ ॥ 450 ॥

### ਦੋਹਰਾ

ਹੇ ਗੁਰ ਪਿਆਰੇ ਮੀਤ ਮਮ ਮਿਲੋ ਮੋਹ ਭੁਜ ਧਾਰ ।
ਬੈਨ ਰਸੀਲੇ ਸੁਨਤ ਹੀ ਤਤ ਛਿਨ ਨੈਨ ਉਘਾਰ ॥ 451 ॥

---

[1]ੲ ਪੋਥੀ ਕਹਿਓ [2]ਅ ਪੋਥੀ ਸਿਖਿਆ [3]ਅ ਪੋਥੀ ਨਗਰ [4]ੲ ਪੋਥੀ ਨਿਕਟ

## ਚੌਪਈ

ਸੁੰਦਰ ਸ਼ਾਹਿ ਚਰਨ ਲਪਟਾਨਾ । ਅਤਿ ਆਨੰਦ ਸਿਉ ਬਚਨ ਬਖਾਨਾ ।
ਤੁਮਰੀ ਦਯਾ ਸੋਕ ਮਮ ਨਾਸਾ । ਕਾਨ ਨਾ ਰਵਿ ਸੁਤ ਗੁਰ ਭਰਵਾਸਾ ॥ 452 ॥
ਤਾਂਕੋ ਰੈਨ ਦਿਨਾਂ ਕਰ ਯਾਦ । ਕਬ ਆਵਹਿਂ ਮੋਰੇ ਅਹਿਲਾਦ ।
ਆਜ ਮਨੋਰਥ ਪੂਰ ਹਮਾਰਾ । ਗੁਰ ਪ੍ਰੀਤਮ ਨਿਜ ਨੈਨ ਨਿਹਾਰਾ ॥ 453 ॥
ਬਿਧੀ ਚੰਦ ਪਗ ਤਾਂਹਿ ਗਹਾਏ । ਮਿਲੇ ਅੰਕ ਦੁਇ ਭੁਜਾ ਮਿਲਾਏ ।
ਏਕ ਆਸਨ ਬੈਠੇ ਪੁਨ ਦੋਊ । ਨਿਵੈ ਪਰਸਪਰ ਆਨੰਦ ਹੋਊ ॥ 454 ॥
ਬਿਧੀ ਚੰਦ ਚਰਚਾ ਬਹੁ ਕਰ ਹੈਂ । ਸਬਦ ਗੁਰੂ ਨਾਨਕ ਮੁਖ ਰਰ ਹੈਂ ।
ਪੁਰ ਜਨ ਘਨੇ ਦਾਸ ਗੁਰ ਕੀਨੇ । ਸਤਿਨਾਮ ਮੁਖ ਮੰਤ੍ਰ ਦੀਨੇ ॥ 456 ॥

## ਦੋਹਰਾ

ਤਾਹਿ ਠੌਰ ਜਬ ਹੀ ਭਏ ਤੀਨ ਦਿਵਸ ਸੁਖ ਸੰਗ ।
ਬਿਧੀ ਚੰਦ ਨਿਜ ਅੰਤ ਪਿਖ ਮਨ ਮਹਿ ਧਾਰ ਉਮੰਗ ॥ 456 ॥

## ਚੌਪਈ

ਕੀਨ ਇਸਨਾਨ ਹਰਖ ਬਹੁ ਲੀਨੋ । ਸੁੰਦਰ ਸ਼ਾਹ ਤੈਸ ਹੀ ਕੀਨੋ ;
ਜਪੁਜੀ ਪਾਠ ਕਰੈ ਸੁਖ ਪਾਇ । ਸਨਮੁਖ ਆਸਨ ਦੂਰ ਲਗਾਇ ॥ 457 ॥
ਅੰਤ ਜਾਨ ਚਰਚਾ ਬਹੁ ਕਰੈ । ਕੇਵਲ ਪੂਰਾ ਰੂਪ ਮੁਖ ਰਰੈ ॥
ਗੁਰ ਨਾਨਕ ਨਿਜ ਸਿਖ ਪਠਾਏ । ਲੇਵਨ ਸਿਉ ਬਿਧੀਏ ਕਉ ਆਏ ॥ 458 ॥
ਭਾਈ ਗੁਰਦਾਸ ਅਰੁ ਪੈੜਾ ਆਯੋ । ਪਿਰਾਣਾ ਜੇਠਾ ਸੰਗ ਸੁਹਾਯੋ ।
ਔਰ ਲੰਗਾਹ ਸੰਤ ਬਪੁ ਧਾਰਾ । ਬਿਧੀ ਚੰਦ ਕੇ ਨਿਕਟ ਪਧਾਰਾ ॥ 459 ॥
ਬਿਧੀ ਚੰਦ ਪਿਖ ਆਏ ਸੰਤਾ । ਬਿਨਤੀ ਕੈ ਕਰਿ ਆਦਰ ਬਿਯੰਤਾ ।
ਬਹੁਰੋ ਜਾਨ ਪ੍ਰੀਤਮ ਜੀ ਆਏ । ਲੇਵਨ ਮੋਹਿ ਨਾ ਦੇਰ ਸੁਹਾਏ ॥ 460 ॥

## ਦੋਹਰਾ

ਭਾਈ ਗੁਰਦਾਸ ਬਹੁਰੋ ਕਹਾ ਬਿਧੀ ਚੰਦ ਜਗ ਚੰਦ ।
ਗੁਰ ਸੇਵਾ ਕੀਨੀ ਘਨੀ ਮਨ ਮਹਿ ਧਾਰ ਅਨੰਦ ॥ 461 ॥

## ਚੌਪਈ

ਪਾਂਚ ਗੁਰੂ ਅਬ ਤੋਹਿ ਬੁਲਾਯੋ । ਚਲੋ ਦੇਰ[1] ਤਜ ਐਸ ਅਲਾਯੋ ।
ਬਿਧੀ ਚੰਦ ਤਬ ਬੰਦਨ ਧਾਰੀ । ਤਜੇ ਪ੍ਰਾਨ ਨਹਿੰ ਲਾਇ ਅਵਾਰੀ ॥ 462 ॥
ਸੁੰਦਰ ਦੋਇ ਬਿਬਾਨ ਬਿਠਾਏ । ਵੈ ਪਾਂਚਹੁ ਕੇ ਸੰਗ ਸਿਧਾਏ ।
ਜੈ ਜੈਕਰ ਸੁਰ ਅਗ੍ਰ ਮਿਲਾਏ । ਡਾਰ ਫੂਲ ਉਪਹਾਰ ਧਰਾਏ ॥ 463 ॥

---

[1] ਅ ਪੋਥੀ ਖਿਲੰਬ

ਏ ਬਿਧਿ ਗਯੋ ਧਾਮੇ ਗੁਰ ਕੇਰੇ । ਪਾਂਚ ਗੁਰੂ ਕੇ ਦਰਸ਼ਨ ਹੇਰੇ ।
ਕਰ ਉਸਤਤਿ ਬਹੁ ਬੰਦਨ ਧਾਰ । ਸਕਲ ਸਭਾ ਨਿਜ ਨੈਨ ਨਿਹਾਰ ॥ 464 ॥

**ਦੋਹਰਾ**

ਮਰਦਾਨਾ ਗਾਵਤ ਤਹਾਂ ਅਤਿ ਛਬਿ ਕਹੀ ਨਾ ਜਾਇ ।
ਨਿਜ ਪ੍ਰੀਤਮ ਪੈ ਬੈਠਿਓ ਗੁਰ ਨਾਨਕ ਜਸ ਗਾਇ ॥ 465 ॥
ਦੋਊ ਗ੍ਰਾਮ ਮਹਿ ਬਸਤ ਜੋ ਭਏ ਦਾਸ ਪੁਰ ਲੋਕ ।
ਸੁਨਤ ਐਸ ਦੌਰਤ ਭਏ ਤਜੇ ਤੁਰਤ ਨਿਜ ਓਕ ॥ 466 ॥

**ਚੌਪਈ**

ਗੁਰ ਸਮ ਤਾਂਹਿ ਰੀਤਿ ਸਭ ਕੀਨੀ । ਕੀਓ ਦਾਹ ਬਿਧੀਏ ਭੈ ਲੀਨੀ ।
ਭਾਦੋਂ ਸੁਦੀ ਅਸ਼ਟਮੀ ਕੋ ਦਿਨ । ਦੋਇ ਘਰੀ ਨਿਸ ਰਹੀ ਅਮੀ ਗਿਨ ॥ 467 ॥
ਪਾਛੇ ਸ੍ਰੀ ਗੁਰ ਰਹੈ ਉਦਾਸ । ਜੈਸ ਭੁਜਾ ਬਿਨ ਪੰਖ ਬਿਨਾਸ ।
ਨਰ ਸਮ ਬਾਰੰਬਾਰ ਚਿਤਾਰਹਿਂ । ਲਾਲ ਚੰਦ ਸਿਉ ਅਤਿ ਹਿਤ ਧਾਰਹਿਂ ॥ 468 ॥

**ਦੋਹਰਾ**

ਭਾਦੋਂ ਅਸੂ ਬੀਤਯੋ ਆਯੋ ਕਾਤਕ ਮਾਸ ।
ਬਾਬਕ ਤਜੇ ਪ੍ਰਾਨ ਜਿਮ ਸੁਨੀਯੇ ਸੰਤ ਬਿਲਾਸ ॥ 469 ॥

**ਚੌਪਈ**

ਕੀਰਤਨ ਕਰੈ ਸਦਾ ਗੁਰ ਆਗੇ । ਏਕ ਪ੍ਰੇਮ ਰਸ ਲੋਭ ਨ ਦਾਗੇ ।
ਦੀਪਮਾਲ ਆਗੇ ਅਹਿ ਏਕ । ਆਵਤ ਸੰਗਤ ਸਿਖ ਅਨੇਕ ॥ 470 ॥
ਲਾਗੋ ਦੀਰਘ ਤਬੈ ਦੀਵਾਨ । ਚੜੇ ਜਾਮ ਦਿਨ ਬਹੁ ਸੁਖਮਾਨ ।
ਲੇਵਨ ਆਯੋ ਤਬ ਮਰਦਾਨਾ । ਨਭ ਮਹਿ ਐਸੇ ਬੈਨ ਬਖਾਨਾ ॥ 471 ॥
ਹੇ ਬਾਬਤ ਗੁਰ ਦਰਸ਼ਨ ਕੀਜੈ । ਨਿਜ ਸੁਤ ਸੌਂਪ ਪ੍ਰਾਨ ਤਜ ਦੀਜੈ ।
ਬਾਬਕ ਪਿਖ ਨਿਜ ਸੀਸ ਝੁਕਾਯੋ । ਚਾਰ ਪੁਤ੍ਰ ਲੈ ਗੁਰ ਸੌਂਪਾਯੋ ॥ 472 ॥

**ਦੋਹਰਾ**

ਕਰ ਬੰਦਨ ਤਜ ਪ੍ਰਾਨ ਕਉ ਸਨਮੁਖ ਦੀਨ ਦਯਾਲ ।
ਭਗਤ ਸਿੰਘ ਤਿਹ ਸਮ ਨਹੀਂ ਐਸੇ ਪਿਖ ਜਗ ਆਲ ॥ 473 ॥

**ਚੌਪਈ**

ਦੇਖ ਸਕਲ ਮਨ ਬਿਸਮੈ ਮਾਨੀ । ਬਿਸਮੈ ਧਰ ਪੁਨ ਸਤੁਤਿ[1] ਬਖਾਨੀ ।
ਸ੍ਰੀ ਗੁਰ ਅਬਦੁਲ ਤਬੈ ਬੁਲਾਯੋ । ਕਰੋ ਕ੍ਰਿਤ ਸ੍ਰੀ ਮੁਖਹੁੰ ਅਲਾਯੋ ॥ 474 ॥
ਅਬਦੁਲ ਨਥੇ ਕ੍ਰਿਤ ਸਵਾਰੀ । ਬਾਬਕ ਸੁਤ ਸੋ ਮਿਲ ਹਿਤਕਾਰੀ ।
ਕਬਰ ਬਨਾਇ ਰੀਤਿ ਸਭ ਕੀਨੀ । ਤੀਰ ਸਤੁਦ੍ਰਵ ਬਹੁ ਸੁਖ ਲੀਨੀ ॥ 475 ॥

---

[1]ਅ ਪੋਥੀ ਉਸਤਤਿ

ਬਾਬਕ ਨਾਰਿ ਸੋਕ ਬਡ ਕੀਨੋ । ਦਯਾ ਸਿੰਧ ਬਹੁ ਧੀਰਜ ਦੀਨੋ ।
ਕਰੋ ਨ ਚਿੰਤ ਪੁਤ੍ਰ ਤੁਮ ਚਾਰ । ਕਰਹੈ ਏਹੁ ਤੁਮਰੀ ਪ੍ਰਤਿਪਾਰ ॥ 476 ॥

### ਦੋਹਰਾ

ਮਿਲਨ ਬਿਰਛਨ ਜਗ ਮੈ ਬਨਾ ਨਦੀ ਕਾਠ ਸਮ ਜਾਨ ।
ਐਸੇ ਕਥਾ ਅਨੰਤ ਕਹਿ ਧੀਰਜ ਦੀਓ ਮਹਾਨ ॥ 477 ॥

### ਚੌਪਈ

ਪੁਨਾ ਰਾਗ ਬਾਬਕ ਸੁਤ ਕਰਹੈਂ । ਦਯਾ ਸਿੰਧ[1] ਆਇਸ ਅਨੁਸਰ ਹੈ ।
ਅਬਦੁਲ ਢਾਢੀ ਵਾਰ ਲਗਾਵੈ । ਘਨੋ ਮੋਦ ਮਨ ਭੀਤਰ ਪਾਵੈ ॥ 478 ॥
ਵਿਰਾਗ ਉਪਾਸਨਿ ਗਯਾਨ ਮਹਾਨ । ਸਾਹਿਬ ਭਾਨਾ ਚਰਚਾ ਠਾਨ ।
ਰੂਪ ਚੰਦ ਬਹੁ ਚਰਚਾ ਕਰੈ । ਗੁਰ ਮੂਰਤ ਪਿਖ ਆਨੰਦ ਧਰੈ ॥ 479 ॥
ਕਾਤਕ ਮਘਰ ਪੋਹ ਬਿਤਾਯੋ । ਪਾਵਨ ਮਾਸ ਮਾਘ ਤਬ ਆਯੋ ।
ਦਯਾ ਸਿੰਧ ਦੇਵੈਂ ਬਹੁ ਦਾਨਾ । ਨਿਤਿ ਨੂਤਨ ਨਹਿੰ ਜਾਤ ਬਖਾਨਾ ॥ 480 ॥

### ਦੋਹਰਾ

ਭਗਤ ਸਿੰਘ ਗੁਰ ਕੀ ਕਥਾ ਅਧਿਕ ਅਧਿਕ ਬਹੁ ਜਾਨ ।
ਸੁਨਹੁ ਗਾਥ ਜਿਹੰ ਬਿਧ ਤਜੈ ਜਾਤੀ ਮਲ ਪਰਾਨ ॥ 481 ॥

### ਸਵੈਯਾ

ਤੀਰ ਸਤੁਦ੍ਰਵ ਹੇਤ ਇਸਨਾਨ ਗਯੋ ਸੁਖ ਮਾਨ ਸੁ ਮੋਦ ਬਢਾਯੋ ।
ਜਾਇ ਇਸਨਾਨ[2] ਕੀਓ ਸੁਖ ਸਿਉਂ ਤਹ ਆਸਨ ਡਾਰ ਕੈ ਧਯਾਨ ਧਰਾਯੋ ।
ਮਾਘ ਕੋ ਮਾਸ ਪੁਨੀਤ ਮਹਾ ਬਿਤ ਜਾਨ ਦਵਾਦਸੀ ਆਨੰਦ ਪਾਯੋ ।
ਤਬ ਆਨ ਸਿੰਘਾ ਤਿੰਹ ਕੋ ਪਿਤ ਜੋ ਤਿਹੰ ਪਾਸ ਤਬੈ ਚਲ ਕੈ ਸੋਈ ਆਯੋ ॥482॥
ਆਇ ਕੈ ਮਧ ਅਕਾਸ ਤਬੈ ਅਤਿ ਸੁੰਦਰ ਜੋਤਿ ਬਢੀ ਛਬਿ ਛਾਜੈ ।
ਜਾਹਿ ਲਗੇ ਨਗ ਮਾਨਕ ਸੁੰਦਰ ਬੈਨ ਬਿਮਾਨ ਕਿਧਹੁੰ ਰਵਿ ਰਾਜੈ ।
ਰੀਤਿ ਬਿਬਾਨ ਮਹਾਨ ਜਿਸੈ ਛਬਿ ਤਾਤ ਕੇ ਹੇਤ ਅਯੋ ਸਸ ਸਾਜੈ ।
ਸਿੰਘਾ ਦਯਾ ਅਸ ਬੈਨ ਕਹੈ ਧੰਨ ਤਾਤ ਤੁਮੈ ਬਡ ਪੁੰਨ ਵਿਰਾਜੈ ॥ 483 ॥

### ਦੋਹਰਾ

ਹੇ ਸੁਤ ਕੁਲ ਪਾਵਨ ਕਰੀ ਗੁਰ ਸੇਵਾ ਬਹੁ ਕੀਨ ।
ਤੋ ਸਮ ਕੋਇ ਨਾ ਜਗਤ ਮਹਿ ਹਲਤ ਪਲਤ ਸੁਖ ਲੀਨ ॥ 484 ॥

### ਚੌਪਈ

ਆਯੋ ਨਿਕਟ ਲੈਨ ਹਉਂ ਤੇਰੇ । ਪਰਮ ਧਾਮ ਚਾਲੋ ਸੁਤ ਮੇਰੇ ।
ਜਾਤੀ ਮਲ ਬੈਨ[3] ਸੁਨ ਜਬਹੀ । ਨੈਨ ਉਘਾਰ ਪਿਤਾ ਪਿਖ ਤਬਹੀ ॥ 485 ॥

---

[1]ਅ ਪੋਥੀ ਕ੍ਰਿਪਾਨਿਧਾਨ [2]ਅ ਪੋਥੀ ਇਸਨਾਨ [3]ੲ ਪੋਥੀ ਬਚਨ

ਕਰ ਬੰਦਨ ਅਸ ਬੈਨ ਅਲਾਯੋ । ਤਵੈ ਦਰਸ਼ਨ ਪਿਖ ਖੇਦ ਮਿਟਾਯੋ ।
ਗੁਰ ਆਇਸ ਲੈ ਤਜਉ ਪ੍ਰਾਨਾ । ਰਹੋ ਠਾਂਢ ਤੁਮਰੇ ਗੁਨ ਗਾਨਾ ॥ 486 ॥
ਅਸ ਕਹਿ ਦੌਰ ਪ੍ਰਭੂ ਢਿਗ[1] ਆਯੋ । ਹੌਵਡ ਰਾਗ ਦੀਵਾਨ ਲਗਾਯੋ ।
ਨਿਜ ਸੁਤ ਬੋਲ ਘਨੀ ਸੁਖ ਦੈ ਕੇ । ਸੌਂਪ ਗੁਰੂ ਕਉ ਆਨੰਦ ਕੈ ਕੈ ॥ 487 ॥
ਬਹੁਰੋ ਬਿਰਥਾ ਆਪ ਸੁਨਾਈ । ਆਯੋ ਪਿਤਾ ਲੈਨ ਜਗ ਸਾਂਈ ।
ਤਬ ਗੁਰ ਕਹਾ ਜਗ ਮਿਥਯਾ ਜਾਨ । ਆਤਮ ਰੂਪ ਸਦਾ ਸਤਿਮਾਨ ॥ 488 ॥

## ਸਵੈਯਾ

ਦੇਤ ਮੁਹਾਰ ਨਕੇਤ ਬਸੈ ਜਬ ਧਾਮ ਤਜੈ ਕਛ ਚਿੰਤ ਨਾ ਹੋਈ ।
ਔਰ ਬਿਦੇਸ ਬਸੈ ਨਿਸ ਕੋ ਕਛ ਨੇਹੁ ਨਾ ਧਾਰ ਸੁਬਹਿ ਚਲ ਜੋਈ ।
ਤੈਸ ਵਿਚਾਰ ਧਰੈ ਨਰ ਉਤਮ ਗਯਾਨ ਹੀਏ ਤਨ ਕੰਚ ਸਮੋਈ ।
ਰੂਪ ਅਚਲ ਸਮਾਵਤ ਹੈ ਤਸ ਜਹੁ ਤੁਮੈ ਅਤਿ ਭੇਦ ਨਾ ਕੋਈ ॥ 489 ॥

## ਚੌਪਈ

ਕਛੁਕ ਕਾਲ ਹਮ ਈਹਾਂ ਰਹਾਵਹਿੰ । ਤੁਮਰੇ ਢਿਗ[2] ਹਮ ਤੁਰਤ ਸੁ ਆਵਹਿੰ ।
ਬੈਨ ਰਸੀਲੇ ਸੁਨ ਗੁਰ ਕੇਰੇ । ਜਾਤੀ ਮਲਕ ਭਾਰ ਸੁਖ ਹੇਰੇ ॥ 490 ॥
ਪਰਾ ਚਰਨ ਧਰ ਹਿਯ ਮਹਿ ਰੂਪਾ । ਤਜੀ ਦੇਹ ਨਿਜ ਪਾਇ ਸਰੂਪਾ ।
ਪਿਤਾ ਸੰਗ ਚੜ ਯਾਨ ਸਿਧਾਯੋ । ਗੁਰਕੇ ਧਾਮ ਭਾਰਿ[3] ਸੁਖ ਪਾਯੋ ॥ 491 ॥
ਗੁਰ ਕੇ ਪਗ ਲਾਗਤ ਤਜ ਦੇਹੀ । ਅਸ ਦਿਖ ਸਭ ਜਨ ਬਿਸਮੈ ਲੇਹੀ ।
ਸ੍ਰੀ ਗੁਰ ਕਹਾ ਨਾ ਬਿਸਮੈ ਧਾਰੋ । ਸਾਚ ਪ੍ਰੀਤਿ ਕੀ ਰੀਤਿ ਬਿਚਾਰੋ ॥ 492 ॥
ਤਨਕ ਬਿਖੈ ਤਿਆਗੇ ਨਿਜ ਪ੍ਰਾਨਾ । ਪ੍ਰੀਤਮ ਬੋਲ ਦੇਰ ਨਹਿ ਠਾਨਾ ।
ਐਸੇ ਕਹਿ ਸਭ ਹੀ ਸਮਝਾਏ । ਮਯਾ ਰਾਮ ਸਤਿ ਕ੍ਰਿਤ ਕਰਾਏ ॥ 493 ॥

## ਦੋਹਰਾ

ਮ੍ਰਿਤ ਕਰਾਈ ਕ੍ਰਿਤ ਸਭ ਸੁੰਦਰ ਪਾਦਿ ਬਿਬਾਨ ।
ਗਾਵਤ ਮਾਰੂ ਸਬਦ ਬਹੁ ਸਾਥ ਪ੍ਰਭੂ ਸੁਖ ਖਾਨ ॥ 494 ॥
ਤੀਰ ਸਤੁਦ੍ਰਵ ਚਿਤਾ ਰਚ ਕੀਨ ਦਾਹ ਕੀ ਰੀਤਿ ।
ਪੁਨ ਆਏ ਸਭ ਸਦਨ ਮਹਿ ਬਰਨਤ ਜਗਤ ਅਨੀਤਿ ॥ 495 ॥

## ਚੌਪਈ

ਸਾਹਿਬ ਭਾਨੇ ਲਖਿਯੋ ਬਿਲਾਸ । ਦਯਾ ਸਿੰਧ ਮਨ ਰਹਤ ਉਦਾਸ ।
ਚਾਹਿਤ ਏ ਤਨ ਤਜਨ ਸੁਹਾਯੋ । ਗੁਰ ਪਗ ਰਜ ਬਲ ਸਭੈ ਲਖਾਯੋ ।
ਸਭ ਕੋ ਐਸੇ ਕਹਿ ਸੁਨਾਇ । ਕੀਜੈ ਦਰਸ ਸਮਾਂ ਬਿਤ ਜਾਇ ।
ਗੁਰ ਮੂਰਤ ਪਿਖੇ ਨਿਜ ਨੈਨਾ । ਸੇਵਾ ਕਰੋ ਧਾਰ ਹੀਯੇ ਐਨਾ ॥ 496 ॥

---

[1]ਅ ਪੋਥੀ ਪਹਿ [2]ਅ ਪੋਥੀ ਪਹਿ [3]ਏ ਪੋਥੀ ਅਧਿਕ

ਸਭ ਜਨ ਸੁਨਤ ਪ੍ਰੇਮ ਰਸ ਪਾਗੇ । ਕਰ ਦਰਸ਼ਨ ਗੁਰ ਸੇਵਾ ਲਾਗੇ ।
ਸਾਹਿਬ ਭਾਨਾ ਆਨੰਦ ਪਾਵੈ । ਗੁਰ ਸੰਗ ਚਰਚਾ ਅਧਿਕ ਕਰਾਵੈ ॥ 497 ॥
ਬੀਤ ਮਾਸ ਬਿਬ ਚੇਤਰ ਆਯੋ । ਪਾਵਨ ਜਾਨ ਪ੍ਰਭੂ ਮਨ ਭਾਯੋ ।
ਸੁਨੋ ਸੰਤਿ ਭਵ ਤਾਰਨ ਹੇਤੂ । ਕੀਨ ਚਰਿਤ ਜੋ ਦਯਾ ਨਿਕੇਤੂ ॥ 498 ॥

### ਦੋਹਰਾ

ਸੁਦੀ ਚੌਥ ਚਰਚਾ ਕਰਤ ਰਹੇ ਤੀਨ ਨਿਸ ਜਾਮ ।
ਭਾਨੇ [ਆਦਿਕ][1] ਬੈਠ ਸਭ ਗੁਰ ਢਿਗ ਹੀਏ ਅਕਾਮ ॥ 499 ॥
ਰਹੀ ਜਾਮ ਨਿਸ ਜਾਨ ਕਰ ਸ੍ਰੀ ਗੁਰ ਕੀਨ ਇਸਨਾਨ ।
ਜਪੁਜੀ ਪੜ ਗੁਰ ਮੰਤ੍ਰ ਕੋ ਗੁਰ ਨਾਨਕ ਕਰ ਧਯਾਨ ॥ 500 ॥
ਮਜਨ ਕਰ ਬੈਠੇ ਸਭੀ ਮੌਨ ਨਿਰੰਤਰ ਧਾਰ ।
ਜਪਤ ਜਾਪ ਅਜਾਪ ਮੁਖ ਮੂਰਤ ਪ੍ਰਭੂ ਨਿਹਾਰ ॥ 501 ॥

### ਅੜਿਲ

ਸਕਲ ਦੇਵ ਤਬ ਆਏ ਹਰਖ ਬਧਾਇਕੇ ।
ਕਮਲਜ[2] ਸ਼ਿਵ ਸ੍ਰੀ ਨਾਹਿ ਸਕ੍ਰ ਸੁਖ ਪਾਇਕੈ ।
ਰਵਿ ਸਸਿ ਬਰਨ ਕੁਮੇਰ ਸੰਤ ਬਪੁ ਪਾਇਯੋ ।
ਹੋ ਆਇ ਬੰਦਨਾ ਕੀਨ ਸੁ ਐਸ ਅਲਾਇਯੋ ॥ 502 ॥
ਧਾਰ ਸਨਾਤਨ ਰੂਪ ਰਛ ਸੁਰ ਕੀਜੀਏ ।
ਕੀਨੇ ਚਰਿਤ ਅਪਾਰ ਜਗਤ ਸੁਖ ਦੀਜੀਏ ।
ਸ੍ਰੀ ਗੁਰ ਦੀਨਾ ਮਾਨ ਲਖੇ ਕਹਿ ਸੰਤ ਜੀ ।
ਹੋ ਬੈਠੇ ਖੇਦ[3] ਨਿਵਾਰ ਕਹੋ ਹੀਯ ਮੰਤ੍ਰ ਜੀ ॥ 503 ॥

### ਦੋਹਰਾ

ਸਭੈ ਸੰਤ ਤਾਕੋ ਲਖੈ ਦੇਵ ਨ ਜਾਨੈ ਕੋਇ ।
ਦਯਾ ਸਿੰਧ ਮਾਯਾ ਡਰੀ ਜਾਨ ਪ੍ਰਭੂ ਸੁਰ ਸੋਇ ॥ 504 ॥
ਅਗਰ ਦੇਵ ਗੁਰ ਹੋਇ ਕੈ ਕੀਨੀ ਬਿਨੈ ਮਹਾਇ ।
ਹਮ ਹੈ ਕਿੰਕਰ ਤੋਹਿ ਕੇ ਜੁਗ ਜੁਗ ਕਰੋ ਸਹਾਇ ॥ 505 ॥
ਹੇ ਪ੍ਰਭੂ ਅੰਤ ਨਾ ਪਾਇ ਕੋ ਅਲਖ ਅਭੇਵ ਤੁਮਾਰ ।
ਨੇਤਿ ਨੇਤਿ ਤੋਂਕਉ ਰਟੈ ਦੇਵਤੇ ਬੇਦ ਤੁਮ ਚਾਰ ॥ 506 ॥
ਨਮੋ ਨਮੋ ਪਦ ਕਮਲ ਕੋ ਜਾਂਕੋ ਬਲ ਅਧਿਕਾਇ ।
ਸੁਨੋ ਸੰਤ ਉਸਤਤਿ ਕਰੀ ਪ੍ਰਭ ਅਵਤਾਰ ਗਨਾਇ ॥ 507 ॥

---

[1]ੲ ਪੋਥੀ ਵਿਚੋਂ [2]ਅ ਪੋਥੀ ਬ੍ਰਹਮਾ [3]ਅ ਪੋਥੀ ਦੁਖ

### ਸਵੈਯਾ

ਹੇ ਜਗ ਨਾਯਕ ਹੇ ਸਭ ਪਾਇਕ ਘਾਇਕ ਦੇਵ ਅਰੀ ਦੁਖ ਟਾਰੇ ।
ਹੋਵਤ ਪਾਪ ਜਬੈ ਧਵਨੀ ਸੁਰ ਪਾਇ ਮਹਾਂ ਦੁਖ ਅਗ੍ਰ ਪੁਕਾਰੇ ।
ਧਾਰ ਦਯਾ ਤੁਮ ਕਾਟਤ ਹੋ ਧਰ ਰੂਪ ਪ੍ਰਭੂ ਸੁਖ ਸਿੰਧ ਮੁਰਾਰੇ ।
ਜਾਹਿ ਤਹਾਂ ਸਗਲੇ ਜੁਗ ਅੰਤਰੁ ਦੇਵ ਧਰਾ ਕਰਿ ਰਛ ਮੁਰਾਰੇ ॥ 508 ॥
ਦਾਨਵ ਹੁਇ ਜਬੈ ਸੰਖਾ ਸੁਰ ਬੇਦ ਹਰੇ ਸੁਰ ਧਾਮ ਛਿਨਾਯੋ ।
ਭਾਰ ਦੀਓ ਦੁਸ਼ਟਾਤਮ ਤਾਂ ਦੁਖ ਦੇਵ ਬਿਨੈ ਤੁਮ ਅਗ੍ਰ ਲਖਾਯੋ ।
ਮਛ ਸੁ ਤੁਮ ਅਵਤਾਰ ਕੀਓ ਪੁਨ ਦੀਰਘ ਹੋਇ ਸੰਖਾਸੁਰ ਘਾਯੋ ।
ਬੇਦ ਉਧਾਰ ਕੀਏ ਸੁਰ ਕਾਜ ਦੇ ਅੰਤ ਸਭੈ ਜਗ ਕੋ ਸੁਖਦਾਯੋ ॥ 509 ॥

### ਦੋਹਰਾ

ਕਛ ਰੂਪ ਤੁਮਨੇ ਕੀਓ ਦੇਵ ਅਦੇਵ ਸੁਦੀਨ ।
ਤਾਂਹਿ ਸਹਿਤ ਕਰਨ ਕੋ ਕਛ ਤੁਮੇ ਬਪੁ ਲੀਨ ॥ 510 ॥
ਕਾਢ ਲੀਨ ਸਭ ਰਤਨ ਜਬ ਨਿਧ[1] ਤੇ ਅੰਮ੍ਰਿਤ ਆਨ ।
ਬਹੁ ਬਿਰੋਧ ਕੇ ਨਾਸ ਹਿਤ ਨਰ ਨਾਰਾਇਣ ਮਾਨ ॥ 511 ॥
ਮੋਹਨੀ ਰੂਪ ਧਾਰਾ ਤੁਮੇ ਜਾਂਹਿ ਦੇਖ ਸਭ ਮੋਹਿ ।
ਅਮੀ ਦੇਵ ਕੋ ਦੇਤ ਭਏ ਮਦ ਸੁਦੈਤ ਦਿਖੋਹਿ ॥ 512 ॥

### ਸਵੈਯਾ

ਹੋਤ ਭਯੋ ਹਿਰੰਨ ਅਸੁਰ ਪੁਨ ਜੀਤ ਲੀਏ ਸੁਰ ਓਜ ਜਨਾਯੋ ।
ਮੇਰ ਕੈ ਸ੍ਰਿੰਗ ਅੰਗੁਸ਼ ਦੀਓ ਪਗ ਮੇਦ ਧਰਾ ਸੋ ਪਯਾਲ ਸਿਧਾਯੋ ।
ਮਾਨ ਬਿਨੀ[2] ਪੁਨ ਰੂਪ ਕੀਓ ਤੁਮ ਦਾੜ ਸੁ ਗਾੜ੍ਹ ਵਿਰਹ ਉਪਾਯੋ ।
ਜਾਇ ਪਤਾਲ ਲਰਿਯੋ ਰਿਸ ਕੇਤਹਿ ਮਾਰ ਧਰਾ ਪੁਨ ਬੇਦ ਲਿਖਾਯੋ ॥ 513 ॥

### ਰਸਾਵਲ ਛੰਦ

ਪੁਨਾ ਹਰਨਿ ਦੈਤੰ । ਤਿਸੇ ਦੇਵ ਐਤੰ ।
ਸਭੈ ਜੀਤ ਡਾਰੇ । ਮਹਾਂ ਦੂਖ ਧਾਰੇ ॥ 514 ॥
ਤਬੈ ਤਾਤ ਤਾਕੋ । ਜਿਸੇ ਰੱਖਿਆ ਕੋ ।
ਪ੍ਰਹਲਾਦ ਸੁਜਾਨੋ । ਤਿਸੈ ਹੇਤ ਮਾਨੋ ॥ 515 ॥
ਨੰਰੰ ਸਿੰਘ ਧਾਰੇ । ਹਰਨੰ ਸੁ ਫਾਰੇ ।
ਕੀਓ ਤਾਹਿ ਨਿਰ ਭੈ । ਸਭੈ ਦੁਖ ਹਰ ਭੈ ॥ 516 ॥

### ਚੌਪਈ

ਸੁਖ ਸਉ ਰਾਜ ਦੇਵ ਤਬ ਕੀਨਉ । ਅਧਿਕ ਤੇਜ ਰਾਖਸ ਪੁਨ ਲੀਨਉ ।
ਲਾਗੇ ਦਾਨ ਜਗ ਕਰ ਭਾਰੀ । ਭਯੋ ਰਾਜ ਬਹੁ ਦੇਵ ਦੁਖਾਰੀ ॥ 517 ॥

---

[1]ਅ ਪੋਥੀ ਸਮੁੰਦ [2]ਅ ਪੋਥੀ ਬਿਨਤ ੲ ਪੋਥੀ ਅਰਜ

ਜਗ ਮਹਿ ਬਲੀ ਨਾ ਕੋ ਸੁਰ ਪਾਵੈ । ਹੋਵਤ ਖੀਨ ਨਿਤਾ ਪ੍ਰਤਿ ਜਾਵੈ ।
ਤਹ ਤੁਮ ਕੀਨੀ ਦੇਵ ਸਹਾਇ । ਬਾਵਨ ਰੂਪ ਧਰਾ ਜਗ ਆਇ ॥ 519 ॥

ਬਲਿ ਰਾਜੇ ਕੇ ਨਿਕਟ ਸਿਧਾਯੋ । ਤਹ ਤੇ ਦਾਨ ਭੂਮਿ ਕਾ ਪਾਯੋ ।
ਚਰਨ[1] ਅਢਾਈ ਭੂਮਿ ਮਿਨਾਇ । ਭੂਮਿ ਅਕਾਸ ਦੇਹ ਅਰਧਾਇ ॥ 520 ॥

ਪਗ ਸਿਉ ਦਾਬ ਪਤਾਲ ਪਠਾਯੋ । ਦੀਓ ਰਾਜ ਤ੍ਰਿਹ ਦੁਆਰ ਬੈਠਾਯੋ ।
ਚੋਬਦਾਰ ਹ੍ਵੈ ਤਹਾਂ ਰਹਾਵੋ । ਹੇ ਪ੍ਰਭ ਭਾਰੀ ਜਸ ਉਪਜਾਵੋ ॥ 521 ॥

## ਦੋਹਰਾ

ਏ ਬਿਧ ਬਾਵਨ ਰੂਪ ਕੈ ਧਰਾ ਦੇਵ ਦੁਖ ਟਾਰ ।
ਜੁਗ ਜੁਗ ਭਗਤਿ ਸਹਾਇ ਤੁਮ ਕੀਨੀ ਧਰਿ ਅਵਤਾਰ ॥ 522 ॥

## ਸ਼ਵੈਯਾ

ਕਾਲ ਕੀਓ ਕਛ [ਖੇਮ][2] ਪੁਨਾ ਸੁਰ ਛਤ੍ਰੀ ਹੋਤ ਭਏ ਜਗ ਸਾਰੇ ।
ਦੇਵਤ ਨਾਹਿ ਬਲੀ ਸੁਰ ਕਉ ਤਬ ਰੂਪ ਧਰਾ ਪਰਸਰਾਮ ਮੁਰਾਰੇ ।
ਬਾਂਹ ਸਹੰਸ ਨਰੇਸ ਹਨਾ ਜਗ ਛਤ੍ਰੀ ਵਾਰ ਇਕੀਸ ਹਤਾਰੇ ।
ਭੂਮਿ ਦਈ ਤਬ ਬਿਪ੍ਰਨ ਕੋ ਪ੍ਰਭ ਦਾਸਨ ਕੇ ਦੁਖ ਦੂਰ ਨਿਵਾਰੇ ॥ 523 ॥

ਹੇ ਪ੍ਰਭ ਰੂਪ ਧਰਿਯੋ ਬ੍ਰਹਮਾ ਤੁਮ ਪਾਪ ਨਿਵਾਰਨ ਹੇਤ ਦਯਾਲਾ ।
ਬੇਦ ਪ੍ਰਕਾਸ਼ ਹੁਲਾਸ ਕੀਓ ਜਗ ਪਾਪ ਕੋ ਨਾਸਕੈ ਪੁਨੰ ਉਜਾਲਾ ।
ਅੰਤ ਨਹੀਂ ਤੁਮਰੋ ਸੁਖ ਸਾਗਰ ਤੋ ਸਮ ਔਰ ਨ ਦਾਸ ਕ੍ਰਿਪਾਲਾ ।
ਮਾਧਵ ਕੇਸ਼ਵ ਨਾਮ ਤੁਮੇ ਪ੍ਰਭ ਦਾਸਨ ਰਛ ਸਦਾ ਕਿਰਪਾਲਾ ॥ 524 ॥

ਦਾਨਵ ਹੋਤ ਭਯੋ ਤ੍ਰਿਪੁਰ ਪੁਨ ਦੇਵਨ ਕੋ ਦੁਖ ਦੇਤ ਬਿਅੰਤਾ ।
ਤਬ ਹੀ ਤੁਮ ਰੂਪ ਕੀਓ ਸ਼ਿਵ ਕੋ ਕਰ ਸੂਲ ਲੈ ਆਹਵ ਕੀਨ ਅਨੰਤਾ ।
ਮਾਰ ਲੀਓ ਤ੍ਰਿਪੁਰਾ ਪੁਰ ਬੇਧ ਕੈ ਅੰਧਕ ਨਾਸ ਕੀਓ ਤਹਿੰ ਸੰਤਾ ।
ਦੀਨ ਦਯਾਲ ਅਵਤਾਰ ਇਕਾਦਸ਼ ਤੋਹਿ ਕੀਓ ਬਲਿ ਜਾਵਤ ਜੰਤਾ ॥ 525 ॥

ਰੁਦ੍ਰ ਕੇ ਕੋਪ ਅੰਗਾਰ ਲੀਓ ਭਵ ਡਾਰ ਦੀਓ ਦਧਿ ਦੈਤ ਉਪਾਯੋ ।
ਨਾਮ ਜਲੰਧਰ ਤਾਂਹਿ ਕੀਓ ਪੁਨ ਨਾਰਿ ਬਰੀ ਜਿਹੰ ਸੀਲ ਮਹਾਯੋ ।
ਸੰਕ੍ਰ ਨਾਰਿ ਭੁਲਾਇ ਕੈ ਮਾਂਗਤ ਨਾਂਹਿ ਦਈ ਬਡ ਜੁਧ ਉਪਾਯੋ ।
ਜੀਤ ਬਸਾਇ ਲੀਏ ਪੁਰ ਮੈ ਸੁਰ ਨਾਰਿ ਕੈ ਸੰਤ ਨਾ ਪੀਠ ਦਿਖਾਯੋ ॥ 526 ॥

## ਦੋਹਰਾ

ਰੂਪ ਜਲੰਧਰ ਤਬ ਕੀਓ ਹੇ ਪ੍ਰਭੂ[3] ਤੁਮ ਦੁਖ ਟਾਰ ।
ਰਛ ਕਰੀ ਸੂਰਦਾਸ ਕੀ ਦਾਨਵ ਦੀਓ ਸੰਘਾਰ ॥ 527 ॥

---

[1] ਅ ਤੇ ੲ ਪੋਥੀ ਕਰਮ [2] ਅ ਪੋਥੀ ਵਿਚੋਂ [3] ਅ ਪੋਥੀ ਗੁਰ

ਨਾਰਿ ਸਰਾਪ ਤੇ ਕਉ ਦੀਓ ਸਾਲਗ੍ਰਾਮ ਸਦਾਇ ।
ਤੁਮ ਤੁਲਸੀ ਤਾਂਕੋ ਕੀਓ ਅਪਨੇ ਅੰਗ ਲਗਾਇ ॥ 528 ॥
ਤੀਨ ਲੋਕ ਮਹਿ ਜਸ[1] ਪ੍ਰਭੂ ਤੁਮਰੋ ਹੁਇ ਅਪਾਰ ।
ਰੂਪ ਜਲੰਧਰ ਤੁਮ ਕੀਓ ਏ ਦੁਆਦਸ ਅਵਿਤਾਰ ॥ 529 ॥

## ਚੌਪਈ

ਤ੍ਰਿਯੋਦਸ ਵਿਸਨ ਅਵਤਾਰ ਭਏ ਤੁਮ । ਆਦਿਤ ਸਦਨ [ਨਿਹਾਰ][2] ਭਾਰ ਤੁਮ ।
ਦੇਵ ਰਛਕ ਦਾਨਵ ਨਾਸਾ । ਹੇ ਪ੍ਰਭ ਕੀਨਾ ਜਗ ਪਰਕਾਸ਼ਾ ॥ 530 ॥
ਤੁਮਹੀ ਖੀਰ ਸਿੰਧ ਕਰ ਸੈਨਾ । ਸਰਪ ਲੋਟਤ ਪਗ ਸੁਖ ਕੇ ਐਨਾ ।
ਤਬ ਤੁਮਰੇ ਮਨ ਕੌਤਕ ਭਾਏ । ਸ੍ਰਵਨ ਮੈਲ ਤੇ ਦੈਤ ਉਪਾਏ ॥ 531 ॥
ਤਬ ਤੁਮ ਤਾ ਸਿਉਂ ਜੁਧ ਮਚਾਯੋ । ਅਤਿ ਪ੍ਰਾਕਰਮ ਬਲ ਤੇਜ ਲਖਾਯੋ ।
ਪੰਚ ਹਜਾਰ ਬਰਖ ਨੈ ਹੋਏ । ਦੈਤ ਰੀਝ ਤੁਮਰਾ ਬਲ ਜੋਏ ॥ 532 ॥

## ਦੋਹਰਾ

ਕਹਿਯੋ ਮਾਂਗ ਵਰ ਤੁਮ ਕਹਾ ਦੇਹੁ ਸੀਸ ਤਿਹਂ ਦੀਨ ।
ਤਬ ਤੁਮ ਚਕ੍ਰ ਪ੍ਰਹਾਰ ਕੈ ਕਾਟ ਉਰ ਧਰ ਲੀਨ ॥ 533 ॥
ਧਾਰਿਯੋ ਸੁਖ [ਐਸੋ][3] ਤੁਮੇ ਚਤ੍ਰ ਦਸਮੋ ਅਵਤਾਰ ।
ਸੰਤ ਸਕਲ ਸੁਰ ਰਛ ਹਿਤ ਦੈਤਨ ਹੇਤ ਸੰਘਾਰ ॥ 534 ॥

## ਸਵੈਯਾ

ਆਨੰਦ ਪਾਇ ਘਨੋ ਸੁਰ ਤੌ ਪੁਨ ਦਾਨਵ ਜਗ ਕਰੈਂ ਸੁਰ ਹਾਰੇ ।
ਕੀਨ ਪੁਕਾਰ ਸੁਨੀ ਪ੍ਰਭੁ ਜੀ ਦੇ ਧੀਰ ਧਰੇ ਤਬ ਰੂਪ ਸੁਧਾਰੇ ।
ਨਾਮ ਤੁਮੇ ਅਰਿ ਹੰਤ ਭਯੋ ਗੁਰ ਦਾਨਵ ਹੋਇ ਸਭੀ ਮਤ ਡਾਰੇ ।
ਭਈ ਸੁਰ ਕੀ ਰਖਯਾ ਤਬਹੀ ਜਬ ਦਾਨਵ ਧਰਮ ਸੁ [ਦੂਰ][4] ਪਧਾਰੇ ॥ 535 ॥
ਸ੍ਰਾਵਗ ਮਤ ਪੁਨਾ ਪਰਫੁਲੱਤ ਦਾਨ ਅਰੰਭ ਮਿਟੇ ਜਗ ਸਾਰੇ ।
ਸੰਤ ਪੁਨਾ ਸੁਰ ਹੋਇ ਦੁਖੀ ਤਬ ਰੂਪ ਕੀਓ ਮਨੁ ਰਾਜ ਮੁਰਾਰੇ ।
ਸਿੰਮ੍ਰਿਤ ਕੀਨ ਘਨੀ ਜਗ ਮੈ ਮਤ ਸ੍ਰਾਵਗ ਦੂਰ ਭਲੇ ਮਤ ਡਾਰੇ ।
ਖੋੜਸਮੋ ਅਵਤਾਰ ਕੀਓ ਇਹੁ ਸੰਤਨ ਹੇਤ ਤੁਹੀਂ ਦੁਖ ਟਾਰੇ ॥ 536 ॥
ਪਾਇ ਘਨੇ ਜਗ ਕੇ ਨਰ ਆਨੰਦ ਹੋਤ ਭਏ ਪੁਨ ਰੋਗ ਅਪਾਰੇ ।
ਬਿਆਕੁਲ ਹੋਇ ਪੁਕਾਰ ਕਰੀ ਤਬ ਰੂਪ ਧਨੰਤ੍ਰ ਹੋਇ ਸੁਧਾਰੇ ।
ਆਯੁਰਵੇਦ ਕੀਓ ਹਰ ਰੋਗਨ ਔਖਧ ਮੰਤ੍ਰ ਤੰਤ੍ਰ ਬਹੁ ਉਚਾਰੇ ।
ਹੇ ਪ੍ਰਭ ਹਰੋ ਤੁਮ ਹੀ ਧਰ ਰੂਪ ਦਸੋ ਰਿਖ ਹੋਉਂ ਬਲ ਹਾਰੇ ॥ 537 ॥

---

[1]ਅ ਤੇ ੲ ਪੋਥੀ ਕੀਰਤਿ [2]ਅ ਪੋਥੀ ਵਿਚੋਂ [3]ਅ ਪੋਥੀ ਵਿਚੋਂ [4]ੲ ਪੋਥੀ ਵਿਚੋਂ

ਹੋਤ ਭਯੋ ਦੈਤ ਕਤ੍ਰ ਬਲੀ ਪੁਨ ਭਾਰ ਭਯੋ ਉਤਮ ਦੇਵ ਦੁਖਾਰੇ ।
ਰੂਪ ਕੀਓ ਰਵਿ ਕੋ ਤੁਮ ਹੀ ਤਬ ਨਾਸ ਕੀਓ ਤੁਮ ਖੇਦ ਨਿਵਾਰੇ ।
ਦੀਰਘ ਕਾਹਿ ਭਯੋ ਪੁਨ ਦਾਨਵ ਬਾਨ ਪ੍ਰਜੰਤ ਬਡੈ ਅਹਿ ਸਾਰੇ ।
ਤਿਨ ਕੋ ਤੁਮ ਨਾਸ ਕੀਓ ਤਬ ਹੀ ਇਹੁ ਧਾਰ ਦਸੋ ਵਪੁ ਰੂਪ ਮੁਰਾਰੇ ॥ 538 ॥
ਭਾਨ ਤਪੇ ਅਹਿ ਅੰਧ ਨਿਸਾ ਲਹਿ ਲੋਕ ਦੁਖੀ ਕ੍ਰਿਸ ਨਾਂਹਿ ਉਪਾਏ ।
ਚੰਦਾਵਤਾਰ ਕੀਓ ਤਬ ਹੀ ਤੁਮ ਜੌਨ ਪਿਖੇ ਅਤਿ ਆਨੰਦ ਛਾਏ ।
ਹੋਇ ਕ੍ਰਿਖੀ ਮਨ ਮਾਨ ਭਯੋ ਪੁਨ ਅੰਬਰ ਆਨ ਕਲੰਕ ਲਗਾਏ ।
ਕੌਤਕ ਕੀਏ ਨਿਹਲੰਕ ਪ੍ਰਭੂ ਤੁਮ ਰੂਪ ਉਨੀਸਮੋ ਐਸ ਧਰਾਏ ॥ 539 ॥
ਰਾਵਨ ਹੇਤ ਭਯੋ ਪੁਨ ਰਾਕਸ਼ ਜੀਤ ਸਬੈ ਸੁਰ ਲੰਕ ਰਹਾਏ ।
ਸਰਾਪ ਲੈ ਨਾਰਦ ਪਾਇ ਬਿਨੀ[1] ਸੁਰ ਦਾਸਰਥੀ ਤੁਮ ਰਾਮ ਕਹਾਏ ।
ਸੀਆ ਬਰੀ ਬਨਬਾਸ ਗਏ ਪੁਨ ਰਾਵਨ ਮਾਰ ਸਭੈ ਅਰਿ ਘਾਏ ।
ਕੌਤਕ ਏਕ ਅਨੇਕ ਕਰਹਿੰ ਸੁਨ ਆਨੰਦ ਵਿਸੰ ਅਵਤਾਰ ਧਰਾਏ ॥ 540 ॥
ਭੂਮਿ ਪੈ ਭਾਰ ਗਰੂਰ ਭਯੋ ਪਿਖ ਦੁਆਪੁਰ ਮਹਿ ਤੁਮ ਰੂਪ ਧਰਾਏ ।
ਨਾਮ ਸ੍ਰੀ ਕ੍ਰਿਸ਼ਨ ਨੰਦ ਨੰਦਨ ਔ ਹਰਿਜੂ ਬਡ ਰਾਸ ਰਚਾਏ ।
ਕੰਸ ਬਿਦਾਰ ਸੁ ਸਿੰਧਜਰਾ ਹਨ ਕਾਲ ਜਮਨ ਕੀ ਸੈਨ ਹਤਾਏ ।
ਭਾਰਥ ਪਾਂਡਵ [ਰਛਯਾ][1] ਕਰੀ ਅਵਤਾਰ ਇਕੀ ਸਮ ਜਾਨ ਸੁਹਾਏ ॥ 541 ॥
ਬਾਈਸਮੋਂ[2] ਅਵਤਾਰ ਧਰਿਯੋ ਜਿਹ ਨਾਮ ਸੁ ਅਰਜੁਨ ਨਾਮ ਕਹਾਏ ।
ਕਵਚ ਨਿਵਾਂਤ ਹਨੇ ਤੁਮ ਹੀ ਪੁਨ ਪਾਵਕ ਰਛ ਕੈ ਕੈਰਵ ਪਾਏ ।
ਕੈਰਵ ਜੀਤ ਕੈ ਧੰਨ ਲਈ ਬਹੁ ਸੇਵ ਕਰੀ ਤੁਮ ਕਾਨ੍ਹ ਰਿਝਾਏ ।
ਭਾਂਨਜ ਔਰ ਗੰਗੇਵ [ਹਤਾ][3] ਦਰਯੋਦਨ ਜੀਤ ਕੈ ਰਾਜ ਧਰਾਏ ॥ 542 ॥

**ਦੋਹਰਾ**

ਬੌਧ ਅਵਤਾਰ ਧਰਿਯੋ ਤੁਮ ਕਲਜੁਗ ਰਖਯਾ ਹੇਤ ।
ਸਿਲਾ ਰੂਪ ਤੁਮ ਅੰਤ ਨਹਿ ਜਾਨਤ ਮਾਨਸ ਏਤ ॥ 543 ॥

**ਸਵੈਯਾ**

ਘੋਰ ਕਲੂ ਜਬ ਆਇ ਘਨੋ ਨਰ ਨਾਰਿ ਸੁ ਸੰਕਰ ਬਰਨ ਕਰਾਏ ।
ਸੂਦਰ ਰਾਜ ਮਹਾਂ ਦੁਸ਼ਟਾਤਮ ਚੰਡ ਜਪੈ ਪਿਖ ਪੇਖ ਰਿਸਾਏ ।
ਦੈਤ ਘਨੋ ਦੁਖ ਦੇ ਦ੍ਵਿਜ ਕੋ ਤੁਮ ਤਉ ਵਿਸਵੇਂ ਅਵਤਾਰ ਧਰਾਏ ।
ਕਲਕੀ ਕਰ ਰਛ ਤਿਸੇ ਦ੍ਵਿਜ ਕੀ ਹਨ ਪਾਪਨ ਕਉ ਜਗ ਪੁੰਨ ਸੁਹਾਏ ॥ 544 ॥

**ਦੋਹਰਾ**

ਏ ਅਵਤਾਰ ਚਉਬੀਸ ਤੁਮ ਅੰਤ ਨਹਿੰ ਜਹਿੰ ਜਾਨ ।
ਰਖਯਾ ਕਰੋ ਸੁ ਦਾਸ ਕੀ ਕੈਸੇ ਕਹਉ ਬਖਾਨ ॥ 545 ॥

---

[1]ਅ ਤੇ ਦ ਪੋਥੀ ਖਿਨਯ [2]ਅ ਪੋਥੀ ਵਿਚੋਂ [3]ਏ ਪੋਥੀ ਵਿਚੋਂ

## ਸਵੈਯਾ

ਤੁਮ ਹੀ ਕਲ ਮੈ ਬਹੁ ਪਾਪ ਨਿਵਾਰਿਕੈ ਰੂਪ ਸ੍ਰੀ ਗੁਰੁ ਨਾਨਕ ਪਾਯੋ ।
ਮੰਤ੍ਰ ਦੀਓ ਸਤਿਨਾਮ ਕੋ ਸੁੰਦਰ ਜਾਂਹਿ ਜਪੈ ਦੁਖ ਦੂਰ ਪਰਾਯੋ ।
ਦਾਸ ਉਧਾਰ ਨਿਵਾਰ ਸਭੈ ਦੁਖ ਕੀਰਤ ਤੋਹਿ ਤਿਹੂ ਪੁਰ[1] ਛਾਯੋ ।
ਰਖ ਕਰੋ ਸੁਰ ਦਾਸਨ ਕੀ ਜੁਗ ਜੁਗ ਪ੍ਰਭੂ ਤੁਮ ਰੂਪ ਸੁਹਾਯੋ ॥ 546 ॥
ਅੰਗਦ ਰੂਪ ਕੀਓ ਬਹੁਰੋ ਤੁਮ ਰੂਪ ਦੁਤੀ ਨਿਜ ਅੰਗ ਉਪਾਯੋ ।
ਸੰਗਤ ਕੀਨ ਨਿਹਾਲ ਘਨੀ ਸਤਿਨਾਮ ਕਉ ਮੰਤ੍ਰ ਸਭੀ ਮੁਖ ਗਾਯੋ ।
ਸੀਲ ਅਉ ਸਾਂਤ ਕੀ ਖਾਨ ਪ੍ਰਭੂ ਤੁਮ ਏਕ ਹੀ ਰੂਪ ਦੁਤੀ ਦ੍ਰਿਸ਼ਟਾਯੋ ।
ਰਛ ਕਰੋ ਨਿਜ ਦਾਸਨ ਕੀ ਜੁਗ ਜੁਗ ਪ੍ਰਭੂ ਤੁਮ ਰੂਪ ਸੁਹਾਯੋ ॥ 547 ॥
ਅਮਰਦਾਸ ਗੁਰੁ ਪੁਨ ਰੂਪ ਕੀਓ ਤੁਮ ਦੀਪਕ ਤੇ ਜਨ ਦੀਪ ਜਗਾਯੋ ।
ਜਾਹਿ ਸੁ ਬਾਵਲੀ ਤੀਰਥ ਕੈ ਜਹਿ ਦਰਸ਼ਨ ਤੇ ਨਹਿ ਜਨਮ ਲਹਾਯੋ ।
ਔਰ ਬਿਅੰਤ ਕਰੈ ਜਿਹ ਕੌਤਕ ਜਿਨ ਦਾਸਨ ਹੇਤ ਸੁ ਮੰਤ੍ਰ ਧਰਾਯੋ ।
ਅੰਤ ਨਾ ਸੇਸ ਲਹੇ ਤੁਮਰੋ ਜੁਗ ਜੁਗ ਪ੍ਰਭੂ ਤੁਮ ਰੂਪ ਸੁਹਾਯੋ ॥ 548 ॥
ਗੁਰ ਨਾਨਕ ਅੰਗਦ ਰੂਪ ਤੁਮੈ ਰਾਮਦਾਸ ਤੁਮ ਨਿਜ ਨਾਮ ਕਹਾਯੋ ।
ਤੀਰਥ ਤੋਹਿੰ ਰਚਯੋ ਅਤਿ ਸੁੰਦਰ ਨਾਮ ਅਮੀਸਰ ਤਾਂਹਿ ਰਖਾਯੋ ।
ਤਾਂਹਿ ਦਿਦਾਰ ਤੇ ਪਾਪ ਕਟੈ ਕਰਿ ਮਜਨ ਤੇ ਬਹੁ ਜੂਨ ਕਟਾਯੋ ।
ਖੇਲ ਬਿਅੰਤ ਨਾ ਜਾਹਿ ਲਖੇ ਜੁਗ ਜੁਗ ਪ੍ਰਭੂ ਤੁਮ ਰੂਪ ਸੁਹਾਯੋ ॥ 549 ॥
ਤੁਮ ਹੀ ਗੁਰ ਪੰਚਮ ਦੇਹ ਧਰੀ ਭਵ ਸਾਗਰ ਹੇਤ ਉਪਾਵ ਕਰਾਯੋ ।
ਨਾਮ ਕੋ ਸੇਤ ਗਿਰੰਥ ਕੀਓ ਤੁਮ ਜਾਂਹਿ ਪੜੇ[2] ਰਵਿ ਤਾਤ ਮਿਟਾਯੋ ।
ਦਾਸ ਅਨੰਤ ਉਧਾਰ ਕਰਹਿੰ ਸਤਿਨਾਮ ਜਿਸੇ ਮੁੱਖ ਮੰਤ੍ਰ ਅਲਾਯੋ ।
ਪੰਚ ਸ੍ਵਰੂਪ ਕੀਏ ਤੁਮਨੇ ਜੁਗ ਜੁਗ ਪ੍ਰਭੂ ਤੁਮ [ਸੁੰਦਰ][3] ਰੂਪ ਸੁਹਾਯੋ ॥ 550 ॥
ਸੁੰਦਰ ਰੂਪ ਕੀਓ ਜਬ ਖਸ਼ਟਮ ਮੀਰ ਅਰੁ ਪੀਰ ਧਰੀ ਸੁਖ ਪਾਯੋ ।
ਮੁਗਲ ਪਠਾਨ ਸੁ ਨਾਸ ਕੀਓ ਅਤਿ ਦੁਸ਼ਟ ਸੁ ਘਰੇੜ ਆਦਿ ਸੁ ਘਾਯੋ ।
ਪੈਂਦੇ ਖਾਨ ਸੁ ਮਾਰ ਤੁਮੇ ਪੁਰਸੋਤਮ ਨਾਂਹਿ ਤੋ ਅੰਤ ਲਖਾਯੋ ।
ਦੇਵ ਆਇ ਸਰਨਾਗਤ ਜੋ ਤੁਮਰੀ ਜੁਗ ਜੁਗ ਪ੍ਰਭੂ ਤੁਮ ਭਯੋ ਸਹਾਯੋ ॥ 551 ॥

## ਦੋਹਰਾ

ਕਰ ਉਸਤਤਿ ਸੁਰ ਦੀਨ ਹ੍ਵੈ ਪਰੇ ਚਰਨ ਲਪਟਾਇ ।
ਅਤਿ ਪ੍ਰਸੰਨ ਸ੍ਰੀ ਗੁਰ ਭਯੋ ਦਯਾ ਸਿੰਧ ਸੁਖ ਪਾਇ ॥ 552 ॥

## ਚੌਪਈ

ਮਾਂਗੇ ਵਰ ਸ੍ਰੀ ਮੁਖਹੁ ਅਲਾਯੋ । ਸੁਨਤ ਸਕਮਸੁਰ ਆਨੰਦ ਪਾਯੋ ।
ਐਸੇ ਕਹਿ ਦਿਹ ਦੀਜੈ ਸੁਆਮੀ । ਤੁਮ ਘਟਿ ਘਟਿ ਕੇ ਅੰਤਰਜਾਮੀ ॥ 553 ॥

---

[1]ਅ ਤੇ ੲ ਪੋਥੀ ਤੋ ਲੋਕੀ [2]ਅ ਪੋਥੀ ਪਠੇ [3]ਅ ਪੋਥੀ ਵਿਚੋਂ

**ਦੋਹਰਾ**

ਤੁਮ ਭਾਂਖਤ ਹੋ ਦਸਮ ਗੁਰੂ ਹੋਇ ਧਰਾ ਹਨ ਭਾਰ ।
ਤਾਂਤੇ ਤੁਮ ਨਿਜ ਗ੍ਰਿਹ ਰਮੋ ਅਪਨੋ ਰੂਪ ਸੁਧਾਰ ॥ 554 ॥
ਤਬ ਗੁਰੁ ਤਾਂਕੋ ਕਹਤ ਭਏ ਏਕ ਜਾਮ ਤੇ ਪਾਛ ।
ਤਨ ਤਜ ਚਲੂੰ ਸੁ ਇਛ ਤੁਮ ਕਰੂੰ ਜਾਨ ਸੁਭ ਸਾਛ ॥ 555 ॥
ਸਾਹਿਬ ਭਾਨੇ ਆਦਿ ਲੌ ਧਰ ਬਿਸਮੈ ਅਤਿਯੰਤ ।
ਹਾਥ ਜੋਰ ਬਿਨਤੀ ਕਰੀ ਕਉਨ ਅਏ ਪ੍ਰਭ ਸੰਤ ॥ 556 ॥

**ਚੌਪਈ**

ਸ੍ਰੀ ਮੁਖ ਕਹਾ ਦੇਵ ਥੇ ਆਏ । ਬ੍ਰਹਮਾ ਬਿਸਮ ਆਦਿ ਏ ਭਾਏ ।
ਮੋਕੋ ਆਏ ਲੇਨ ਸੁ ਜਾਨੋ । ਸਾਹਿਬ ਭਾਨਾ ਸਤਿ ਪਛਾਨੋ ॥ 557 ॥
ਤਜਹੁੰ ਦੇਹ ਅਬ ਦੇਰ ਨਾ ਲਾਵਹੁੰ । ਗੁਰੂ ਨਾਨਕ ਕਾ ਦਰਸ਼ਨ ਪਾਵਹੁੰ ।
ਅਸ ਕਹਿ ਰਹੇ ਮੋਨ ਜਗ ਸਾਂਈ । ਸਾਹਿਬ ਭਾਨੇ ਬਿਨੈ ਅਲਾਈ ॥ 558 ॥
ਹੈ ਪ੍ਰਭ ਮਯਾ[1] ਮੋਹਿ ਪੈ ਕੀਜੈ । ਦਿਬ ਦ੍ਰਿਸ਼ਟ ਹਮ ਕਉ ਭੀ ਦੀਜੈ ।
ਜਾਤੇ ਲਖੈਂ ਸਕਲ ਜੋ ਆਏ । ਧਰ ਆਨੰਦ ਤਿਹ ਦਰਸ਼ਨ ਪਾਏ ॥ 559 ॥
ਕਰਖ ਸ੍ਰੀ ਗੁਰ ਅਪਨੀ ਕੀਨੀ । ਦਿਬ ਦ੍ਰਿਸ਼ਟਿ ਤਾਂਕੋ ਗੁਰ ਦੀਨੀ ।
ਬੀਤੀ ਨਿਸਾ ਭੋਰ ਚੜ ਆਯੋ । ਪਸਰੀ ਜਉਨ ਅੰਧੇਰ ਬਿਹਾਯੋ ॥ 560 ॥

**ਦੋਹਰਾ**

ਹਰੀ ਰਾਇ ਬੈਰਾਗ ਮਹਿ ਸਉਚ ਹੇਤ ਮਜਨਾਇ ।
ਤਹਾਂ ਪੁਸ਼ਪ ਚੰਬੇ ਗਿਰੇ ਜਾਮੇਂ ਸਿਉਂ ਅਟਕਾਇ ॥ 561 ॥

**ਚੌਪਈ**

ਹਰੀ ਰਾਇ ਪਿਖ ਦਯਾ ਉਪਾਈ । ਇਨ ਮੇਰੋ ਕਹੁ ਕਾਹਿ ਗਵਾਈ ।
ਭਏ ਮ੍ਰਿਤ ਮਮ ਜਾਮੇ ਲਾਗ । ਅਸ ਕਹਿ ਘਨੇ ਰੁਦਨ ਮਾਹਿ ਪਾਗ ॥ 562 ॥
ਬੈਠੇ ਤਿਨ ਕੀ ਓਰ ਨਿਹਾਰਹਿੰ । ਕਰਹਿੰ ਰੁਦਨ ਸੁਰ ਊਚ ਪੁਕਾਰਹਿੰ ।
ਅਰਧ ਜਾਮ ਦਿਨ ਤਬ ਲੌ ਆਯੋ । ਲਾਂਗਰੀ ਭੋਜਨ ਤਯਾਰ ਸੁਨਾਯੋ ॥ 563 ॥
ਸ੍ਰੀ ਗੁਰੁ ਤਬ ਹਰੀ ਰਾਇ ਚਿਤਾਰੇ । ਗਏ ਕਹੀਂ ਬਹੁ ਲਾਏ ਅਵਾਰੇ ।
ਕਾਹੂ ਕਹਾ ਬਾਗ ਰੁਦਨਾਵੈਂ । ਰਹੈ ਉਠਾਇ ਭਾਖ ਨਹੀਂ ਆਵੈਂ ॥ 564 ॥
ਸੁਨਤ ਐਸ ਪ੍ਰਭ[2] ਤਤ ਛਿਨ ਆਏ । ਸਾਹਿਬ ਭਾਨਾ ਸੰਗ ਲਵਾਏ ।
ਆਗੇ ਦੇਖ ਦਯਾ[3] ਕੀ ਮੂਰਤ । ਪੁਸ਼ਪ ਹਾਥ ਧਰ ਦੇਖੈਂ ਸੂਰਤ ॥ 565 ॥

**ਦੋਹਰਾ**

ਕਰਤ ਰੁਦਨ ਬਹੁ ਦੇਖ ਕੈ ਸ੍ਰੀ ਗੁਰ ਕੀਓ ਉਚਾਰ ।
ਕਾਹਿਤ ਕੀਜੈ ਰਦਨ ਤੁਮ ਬ੍ਰਿਥਾ ਸ਼ੋਕ ਤਨ ਧਾਰ ॥ 566 ॥

---

[1]ਅ ਪੋਥੀ ਕ੍ਰਿਪਾ [2]ਅ ਤੇ ਦ ਪੋਥੀ ਗੁਰ [3]ਏ ਪੋਥੀ ਕਰੁਣਾ

### ਚੌਪਈ

ਹਰੀ ਰਾਇ ਕਹਿ ਜਾਮੇ ਸੰਗ । ਭਏ ਮ੍ਰਿਤ ਇਹ ਪੁਸਪ ਅਨੰਗ ।
ਹੇ ਪ੍ਰਭ ਹਮਰੋ ਨਾਂਹਿ ਵਿਗਾਰਾ । ਇਹ ਕਾਰਨ ਮੈ ਰੁਦਨ ਉਚਾਰਾ ॥ 567 ॥
ਸ੍ਰੀ ਗੁਰੁ ਜਾਨ ਦਯਾ ਨਿਧ ਭਾਰੀ । ਗਹੀ ਬਾਂਹ ਦੇ ਧੀਰ ਅਪਾਰੀ ।
ਏ ਸੁਨਤ ਸੁਤ ਚਰਨੀ ਪਰੈ । ਪਦ ਪੰਕਜ[1] ਰਜ ਮਸਤਕ ਧਰੇ ॥ 568 ॥
ਐਸੇ ਦੇਵਤ ਧੀਰ ਮਹਾਇ । ਚਲੇ ਸਦਨ ਕੋ ਸੰਗ ਲਵਾਇ ।
ਊੜਦੂ ਮਧ ਪ੍ਰਭੂ ਜਬ ਆਏ । [ਪ੍ਰੀਤਿ][2] ਪੁਲਕ ਤਿਹ ਠਾਂ ਬੈਠਾਏ ॥ 569 ॥

### ਦੋਹਰਾ

ਅਤਿ ਆਨੰਦ ਸਿਉਂ ਪ੍ਰਭੂ ਤਬ ਭਾਨੇ ਕੋ ਬਚ ਕੀਨ ।
ਹਰੀ ਰਾਇ ਕੇ ਭਾਲ ਮੋ[3] ਤਿਲਕ ਕਰੋ ਸੁਖ ਲੀਨ ॥ 570 ॥
ਪੈਸੇ ਪਾਂਚ ਨਲੇਰ ਧਰ ਸ੍ਰੀ ਗੁਰ ਬੰਦਨ ਕੀਨ ।
ਗੁਰੁ ਭਾਖ ਹਰਿ ਰਾਇ ਕੋ ਮਨ ਮਹਿ ਆਨੰਦ ਲੀਨ ॥ 571 ॥

### ਚੌਪਈ

ਸਾਹਿਬ ਭਾਨੇ ਤਿਲਕ ਕਰਾਯੋ । ਗੁਰ ਹਰਿ ਰਾਇ ਭਾਲ ਛਬਿ ਛਾਯੋ ।
ਉਮਰ ਬਰਸ ਦਸ ਅਤਿ ਸੁਖਦਾਇ । ਸੋਭਾ ਬਨੀ ਕਹੀ ਨਾਹਿੰ ਜਾਇ ॥ 572 ॥
ਦਯਾਸਿੰਧ ਪੁਨ ਮੰਦਰ ਆਏ । ਐਸ ਬਾਤ ਸਭ ਹੀ ਸੁਨ ਪਾਏ ।
ਮਾਤ ਨਾਨਕੀ ਬਿਸਮਹਿੰ ਧਾਰੀ । ਕਿਆ ਏ ਕੌਤਕ ਕੀਓ ਮੁਰਾਰੀ ॥ 573 ॥
ਪ੍ਰਭੂ ਕੇ ਨਿਕਟ ਸਭੀ ਚਲ ਆਏ । ਜੋਤੀ ਜੋਤਿ ਸਮਾ ਲਖ ਪਾਏ ।
ਪੁਰਸੋਤਮ ਪ੍ਰਭ ਭੋਜਨ ਕੀਨੋ । ਸਭ ਕੇ ਜੁਤ ਮਨ ਆਨੰਦ ਲੀਨੋ ॥ 574 ॥
ਤਬ ਲੌ ਜਾਮ ਏਕ ਦਿਨ ਆਯੋ । ਦਯਾਸਿੰਧ ਅਸ ਕੌਤਕ ਭਾਯੋ ।
ਬੋਲ ਸਭਨ ਕੋ ਲਾਇ ਦਿਵਾਨ । ਭਿੰਨ ਭਿੰਨ ਕਹਿ ਕ੍ਰਿਪਾ ਨਿਧਾਨ ॥ 575 ॥

### ਦੋਹਰਾ

ਸਾਹਿਬ ਭਾਨੇ ਕੋ ਕਹਾ ਪੁਤ੍ਰ ਸੌਂਪ ਹਰਿ ਰਾਇ ।
ਜਾਵੋ ਤੁਮ ਰਮਦਾਸ ਕੋ ਤਨ ਤਜ ਮਮ ਢਿਗ ਆਇ ॥ 576 ॥

### ਚੌਪਈ

ਰਾਮੇ ਕੋ ਪੁਨ ਐਸ ਅਲਾਯੋ । ਜਾਇ ਧਾਮ ਤੁਮ ਪ੍ਰਾਨ ਤਜਾਯੋ ।
ਪਰਮਾਨੰਦ ਸੁੰਦਰ ਕੋ ਭਾਖਾ । ਜਾਇ ਸਦਨ ਰਹੁ ਤੁਮ ਅਭਿਲਾਖਾ ॥ 577 ॥
ਰਾਇ ਜੋਧ ਰੂਪ ਕੋ ਕਹਾ । ਜਪੋ ਨਾਮ ਗ੍ਰਿਹ ਮਾਹਿ ਚਲ ਰਹਾ ।
ਧਰਮੇ ਕੋ ਪੁਨ ਕਹਾ ਸੁਨਾਇ । ਜਾਇ ਧਾਮ ਤੁਮ ਮਮ ਢਿਗ ਆਇ ॥ 578 ॥

---
[1]ਅ ਪੋਥੀ ਚਰਨ ਕਮਲ [2]ਅ ਪੋਥੀ ਵਿਚੋਂ [3]ਅ ਤੇ ੲ ਪੋਥੀ ਸਾਥ ਮੈ

ਸਾਧੂ ਕੋ ਦੀਨਉ ਪੁਨ ਧੀਰਾ । ਭੋਗ ਜਗਤ ਸੁਖ ਰਾਖ ਸਰੀਰਾ ।
ਲਾਲ ਚੰਦ ਕੋ ਆਇਸ ਦੀਨੀ । ਮੂਰਤ ਔਰ ਸੈਚੀਆਂ ਚੀਨੀ ।
ਤਿਨ ਕੋ ਸ੍ਰੀ ਗੁਰ ਐਸ ਅਲਾਯੋ । ਭਾਗ ਮਲ ਸੁਭ ਸਦਨ ਬਨਾਯੋ ।
ਸੁਰ ਸਿੰਗ ਤੁਮਰੇ ਹਿਤ ਤਹਿੰ ਜਾਵੈ । ਨਿਜ ਮਾਤਾ ਜੁਤ ਤਹਾ ਰਹਾਵੈ ॥ 580 ॥

**ਦੋਹਰਾ**

ਅਬਦੁਲ ਨਥੇ ਕੋ ਕਹਾ ਤੁਮ ਭੀ ਨਿਜ ਗ੍ਰਿਹ ਜਾਇ ।
ਕੌਤਕ ਦੇਖੋ ਜਗਤ ਕੇ ਕਛੂ ਕਾਲ ਸੁਖ ਪਾਇ ॥ 581 ॥
ਬਾਬਕ ਜਾਤੀ ਮਲ ਕੇ ਸੁਤ ਸਿਉਂ ਕੀਨ ਉਚਾਰ ।
ਅਮੀ ਸਰੋਵਰ ਜਾਇ ਰਹੁ ਮਨ ਮਹਿ ਆਨੰਦ ਧਾਰ ॥ 582 ॥
ਮਾਤ ਨਾਨਕੀ ਆਇ ਪੁਨ ਹਾਥ ਜੋਰ ਬਚ ਭਾਖ ।
ਸ੍ਰੀ ਗੁਰ ਕਹਿ ਜੋ ਇਛ ਤੁਮ ਕਹੋ ਦੇਰ ਨਹਿੰ ਲਾਖ ॥ 583 ॥
ਕਹਾ ਮਾਤ ਤੁਮ ਬਚ ਕਹੇ ਗ੍ਰਿਹ ਗੁਰਿਆਈ ਤੋਹਿ ।
ਦੀਨੀ ਤੁਮ ਹਰਿ ਰਾਇ ਕੋ ਅਸ ਸੰਸਾ ਮਨ ਮੋਹਿ ॥ 584 ॥
ਸ੍ਰੀ ਗੁਰ ਕਹਿ ਤੁਮ ਚਿੰਤ ਤਜ ਸਮਾਂ ਪਾਇ ਤੁਮ ਆਇ ।
ਤੁਮ ਸੁਤ ਨੰਦਨ ਅਮਿਤ ਬਲ ਸਭ ਜਗ ਕਰੈ ਸਹਾਇ ॥ 585 ॥
ਸੁਤ ਗੁਰਿਆਈ ਦੇਖ ਤੁਮ ਸੁਤ ਸੁਤ ਬਹੁਰ ਨਿਹਾਰ ।
ਬਹੁੜ ਤਿਆਗ ਨਿਜ ਪ੍ਰਾਨ[1] ਕਉ ਹਮਰੇ ਨਿਕਟ ਪਧਾਰ ॥ 586 ॥

**ਸੋਰਠਾ**

ਅਬ ਮਾਨੋ ਬਚਨ ਜਾਇ ਬਕਾਲੇ ਤੁਮ ਰਹੋ ।
ਤਿੰਹ ਠਾਂ ਬਸ ਤੁਮ ਸਦਨ ਸਤਿ ਗੁਰਿਆਈ ਤੋਹਿ ਹੁਇ ॥ 587 ॥

**ਦੋਹਰਾ**

ਮਾਤ ਨਾਨਕੀ ਅਨੰਦ ਕੈ ਸਤਿ ਬਾਤ[2] ਮਨ ਜਾਨ ।
ਸੂਰਜ ਮਲ ਕਰ ਜੋਰ ਕੈ ਪੁਨ ਅਸ ਬੈਨ ਬਖਾਨ ॥ 588 ॥

**ਚੌਪਈ**

ਹੇ ਪ੍ਰਭ ਕਿਆ ਆਇਸ ਹੈ ਮੋਕੋ । ਸ੍ਰੀ ਗੁਰ ਕਹਾ ਭਾਇ ਜੋ ਤੋਕੋ ।
ਗੁਰ ਹਰਿ ਰਾਇ ਜਾਨ ਕਰ ਸੇਵਾ । ਤੋਕੋ ਹੋਵੈ ਸੁਖ ਅਮੇਵਾ ॥ 589 ॥
ਗ੍ਰਿਹ ਮਹਿ ਦਰਬ ਵਾਰ ਨਹੀਂ ਆਵੈ । ਤੁਮ ਕੁਲ ਜਗ ਮਹਿ ਅਧਿਕ ਰਹਾਵੈ ।
ਸੂਰਜ ਮਲ ਭਾਰੀ ਸੁਖ ਪਾਏ । ਪ੍ਰਭ ਕੇ ਬੈਨ ਸਭਨ ਹੀਯ ਭਾਏ ॥ 590 ॥
ਅਣੀ ਰਾਇ ਰਹਿ ਮਸਤ ਨਾ ਬੋਲੈ । ਪ੍ਰਭ ਕੋ ਨਾਮ ਅਮੀ ਝਕ ਝੋਲੈ ।
ਪਾਂਚ ਗੁਰੂ ਤਬ ਹੀ ਲਉ ਆਏ । ਸਭ ਦੇਵਨ ਜੁਤ ਲਖ ਗੁਰ ਭਾਏ ॥ 591 ॥

---

[1]ਅ ਪੋਥੀ ਤਨ [2]ਅ ਤੇ ੲ ਪੋਥੀ ਬਚਨ

### ਦੋਹਰਾ

ਪਾਂਚ ਗੁਰੂ ਸ੍ਰੀ ਮੁਖ ਕਹਾ ਕੀਏ ਪੂਰ ਸਭ ਕਾਮ ।
ਜਗ ਮਹਿ ਜਸ ਤੁਮਰਾ ਭਯੋ ਅਬ ਚਾਲੋ ਨਿਜ ਧਾਮ ॥ 592 ॥
ਹਰਿ ਗੋਬਿੰਦ ਉਸਤਤਿ ਕਰੀ ਨਮੋ ਨਮੋ ਕਹਿ ਨਾਮ ।
ਕਰਾ ਬੰਦਨਾ ਹਰਖ ਸਿਉਂ ਲਖ ਮੂਰਤ ਅਭਿਰਾਮ ॥ 593 ॥

### ਚੌਪਈ

ਸਾਹਿਬ ਭਾਨੇ ਰੂਪ ਦਿਖਾਏ । ਪੰਚ ਗੁਰੂ ਜੁਤ ਦੇਵ ਸੁਹਾਏ ।
ਸਾਹਿਬ ਬੁਢਾ ਔ ਗੁਰਦਾਸ । ਦਿਖ ਬੰਦਨ ਕਰ ਧਾਰ ਹੁਲਾਸ ॥ 594 ॥
ਦਯਾਸਿੰਧ ਪੁਨ ਕੀਓ ਇਸਨਾਨ । ਪਹਿਰ ਪੀਤ ਪਟ ਆਨੰਦ ਠਾਨ ।
ਕੁਸ਼ਾ ਡਸਾਇ ਬੈਠ ਸੁਖ ਮਾਨ । ਗੁਰੂ ਹਰਿ ਰਾਇ ਸਮੂਹਿ ਅਰਾਮ ॥ 595 ॥
ਜੋ ਸਿਖਯਾ ਗੁਰ ਨਾਨਕ ਕੇਰੀ । ਸੋ ਦੀਨੀ ਸੁਖ ਸਿੰਧ ਘਨੇਰੀ ।
ਰਹੇ ਜਾਮ ਨਿਸ ਜਾਗਨ ਕੀਜੈ । ਮਜਨ ਨਾਮ ਵਿਖੇ ਮਨ ਦੀਜੈ ॥ 596 ॥
ਸਾਂਤ ਸੀਲ ਧਰ ਆਪ ਛਪਾਵੋ । ਸਤਿਨਾਮ ਮੁਖ ਮਤ੍ਰ ਅਲਾਵੋ ।
ਏ ਬਿਧ ਸਿਖਯਾ ਦਈ ਅਪਾਰ । ਗੁਰ ਹਰਿ ਰਾਇ ਹੀਏ ਸਭ ਧਾਰ ॥ 597 ॥

### ਦੋਹਰਾ

ਪੁਨ ਸਭ ਕੋ ਸ੍ਰੀ ਗੁਰ ਕਹਾ ਸੁਨਹੁ ਭਾਰ[1] ਸੁਖ ਪੋਇ ।
ਮੁਕਤਿ ਰੂਪ ਤੁਮ ਹੋਹ ਸਭ ਯਾ ਮਹਿ ਸੰਸ ਨਾ ਕੋਇ ॥ 598 ॥

### ਚੌਪਈ

ਅਬ ਹਉਂ ਗੁਰ ਨਾਨਕ ਪੈ ਜਾਉਂ । ਕ੍ਰਿਪਾ ਸਿੰਧ ਤ੍ਰਾ ਦਰਸ਼ਨ ਪਾਊਂ ।
ਮਮ[2] ਆਇਸ ਤੁਮ ਰੁਦਨ ਨਾ ਕੀਜੈ । ਕੀਰਤਨ ਨਾਮ ਵਿਖੇ ਮਨ ਦੀਜੈ ॥ 599 ॥
ਗੁਰ ਸਿਖਨ ਕੀ ਸੇਵਾ ਕਰੀਯੇ । ਏਕ ਟੇਕ ਗੁਰ ਨਾਨਕ ਧਰੀਯੇ ।
ਜੋ ਦਰਸ਼ਨ ਕਰ ਮੋਰਾ ਚਾਹੈ । ਹਰੀ ਰਾਇ ਗੁਰ ਦਰਸ਼ ਉਮਾਹੈ ॥ 600 ॥
ਹਰੀ ਰਾਇ ਮਮ ਭੇਦ ਨਾ ਕੋਈ । ਜੋ ਇਛਾ ਕਰ [ਪਾਵਤ][3] ਸੋਈ ।
ਸੁਨ ਐਸੇ ਬੀਬੀ ਬਿਸਮਾਈ । ਬਿਹਬਲ ਭਈ ਭਾਰ ਸ੍ਰਮ ਪਾਈ ॥ 601 ॥
ਸ੍ਰੀ ਗੁਰ ਤਾਹਿ ਧੀਰ ਬਹੁ ਦੀਨੋ । ਆਦਿ ਸ਼ਕਤਿ ਤੁਮ ਸੋਕ ਨਾ ਚੀਨੋ ।
ਸੁਨ ਵੀਰੋ ਮਨ ਆਨੰਦ ਧਾਰਾ । ਬਹੁਰ ਸਭਨ ਮਿਲ ਬਿਨੈ ਉਚਾਰਾ ॥ 602 ॥

### ਦੋਹਰਾ

ਹੇ ਪ੍ਰਭ ਹਮ ਉਪਦੇਸ ਦੈ ਕਰੇ ਰੀਤਿ ਜਗ ਸੋਇ ।
ਹਮ ਕੋ ਆਇਸ ਹੋਇ ਜੋ ਭਾਖ ਦਯਾ ਕਰ ਸੋਇ ॥ 603 ॥

---

[1]ਅ ਪੋਥੀ ਬਹੁਤ [2]ਅ ਪੋਥੀ ਮੋਹਿ [3]ਏ ਪੋਥੀ ਵਿਚੋਂ

## ਚੌਪਈ

ਸ੍ਰੀ ਗੁਰੁ ਕਹਾ ਸੁਨੋ ਮਮ ਪਯਾਰੇ। ਏਹੁ ਉਪਦੇਸ਼ ਸਤਿ ਹੀਅ ਧਾਰੋ।

## ਮਾਰੂ ਮਹਲਾ ੫[1]

ਚਾਂਦਨਾ ਚਾਂਦਨੁ ਆਂਗਨਿ ਪ੍ਰਭੂ ਜੀਓ ਅੰਤਰਿ ਚਾਂਦਨਾ ॥ ੧ ॥
ਆਰਾਧਨਾ ਅਰਾਧਨ ਨੀਕਾ ਹਰਿ ਹਰਿ ਨਾਮੁ ਅਰਾਧਨਾ ॥ ੨ ॥
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧ ਲੋਭੁ ਤਿਆਗਨਾ ॥ ੩ ॥
ਮਾਂਗਨਾਂ ਮਾਂਗਨੁ ਨੀਕਾ ਹਰਿ ਜਸੁ ਗੁਰ ਤੇ ਮਾਂਗਨਾ ॥ ੪ ॥
ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥ ੫ ॥
ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥ ੬ ॥
ਇਹ ਬਿਧਿ ਤਿਸਹਿ ਪਰਾਪਤੇ ਜਾਕੇ ਮਸਤਕ ਭਾਗਨਾ ॥ ੭ ॥
ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥ ੮ ॥
ਇਸੀ ਸ਼ਬਦ ਦਾ ਪਾਠ ਕਰੀਜੈ। ਮਤਲਬ ਸਮਝ ਇਸੀ ਕਾ ਲੀਜੈ ॥ 604 ॥
ਦਯਾਸਿੰਧ[2] ਅਸ ਬਚਨ ਉਚਾਰਾ। ਦਯਾਸਿੰਧ ਪੁਨ ਬੰਧਨ ਧਾਰਾ।
ਗੁਰ ਹਰਿ ਰਾਇ ਚਰਨ ਧਰ ਸੀਸਾ। ਤਜੀ ਦੇਹ ਸੁਖ ਸਿੰਧ ਜਗਦੀਸਾ ॥ 605 ॥
ਜੈ ਜੈ ਕਾਰ ਭਯੋ ਨਭ ਮਾਂਹੀ। ਡਾਰ ਫੂਲ ਸੁਰ ਗਾਵਤ ਤਾਂਹੀ।
ਜੜ ਨਗ ਮਾਨਕ ਬੈਠ ਬਿਮਾਨਾ। ਪਾਂਚ ਗੁਰੂ ਸੰਗ ਪਯਾਨਾ ਠਾਨਾ ॥ 606 ॥

## ॥ ਛਪੈ ਛੰਦ ॥

ਢੁਰੇ ਚਵਰ ਬਹੁ ਭਾਂਤ ਸੰਖ ਧੁਨ ਹੋਤ ਬਿਅੰਤਾ।
ਘਨੇ ਫੂਲ ਸੁਰ ਡਾਰ ਅਗ੍ਰ ਜਸ ਭਾਖਤ ਸੰਤਾ।
ਜੈਤ ਜੈਤ ਕਹ ਸਭੀ ਸੁਰ ਆਨੰਦ ਧਾਰੇ।
ਕੀਰਤਨ ਹੋਤ ਅਪਾਰ ਦਯਾਨਿਧ ਅਗ੍ਰ ਪਧਾਰੇ।
ਏ ਭਾਂਤ ਸਭੈ ਉਸਤਤਿ ਕਰਹਿਂ ਬ੍ਰਹਮਾਦਿਕ ਸੁਖ ਪਾਇਕੈ।
ਬਲ ਬਲ ਹੋਵੈ ਸਭੀ ਤਬ ਨੇਤਿ ਨੇਤਿ ਮੁਖ ਗਾਇਕੈ ॥ 607 ॥

## ਦੋਹਰਾ

ਐਸੀ ਛਬਿ ਬਰਨਨ ਕਰੈ ਕੌਨ ਕਵੀ ਮਤ ਮਾਨ।
ਸੁਨੋ ਸੰਤ ਹਉ ਬਾਲ ਕਵਿ ਬਖਸ਼ੋ ਮਯਾ ਨਿਧਾਨ ॥ 608 ॥

## ਚੌਪਈ

ਏਕ ਰੂਪ ਸਭ ਹੀ ਗੁਰ ਦੇਵਾ। ਭਗਤ ਸਿੰਘ ਸੁਖ ਖਾਨ ਅਭੇਵਾ।
ਉਸਤਤਿ ਕਰਤ ਦੇਵ ਚਲ ਆਗੇ। ਜਾਨ ਆਪ ਕੋ ਅਤਿ ਬਡ ਭਾਗੇ ॥ 609 ॥

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ [2] ਅ ਪੋਥੀ ਕਰੁਣਾਨਿਧਿ

ਇਹ ਬਿਧ ਜੋਤੀ ਜੋਤਿ ਸਮਾਏ । ਅਮਰ ਅਚਲ ਨਿਜ ਰੂਪ ਸਮਾਏ ।
ਸੰਮਤ ਸੋਰਹ ਸੈ ਸੁ ਪਚਾਵਨ । ਪੰਚ ਸੁਦੀ ਥਿਤ ਪੰਚਮ ਗਾਵਨ ॥ 610 ॥

### ਦੋਹਰਾ

ਸਵਾ ਜਾਮ ਦਿਨ ਕੇ ਚੜੇ ਸ੍ਰੀ ਗੁਰ ਰੂਪ ਸਮਾਇ ।
ਸਾਹਿਬ ਭਾਨੇ ਆਦਿ ਲੈ ਸਭ ਮਨ ਬਿਸਮਹਿ ਪਾਇ ॥ 611 ॥

### ਚੌਪਈ

ਸਭ ਕੋ ਭਾਨੇ ਧੀਰ ਧਰਾਯੋ । ਸੂਰਜ ਮਲ ਕੋ ਐਸ ਸੁਨਾਯੋ ।
ਤਜੈ ਦੇਰ ਪਿਤ ਕ੍ਰਿਤਿ ਸਵਾਰੋ । ਚਿੰਤਾ ਅਪਨੇ ਮਨ ਤੇ ਸਭ ਟਾਰੋ ॥ 612 ॥
ਰਵਿ ਮਲ ਕੀਨਾ ਤਬੈ ਇਸਨਾਨ । ਕ੍ਰਿਤ ਕਰੀ ਤਨ ਕ੍ਰਿਪਾ ਨਿਧਾਨ ।
ਸ੍ਰੀ ਗੁਰ ਦੇਹ ਇਸਨਾਨ ਕਰਾਯੋ । ਸੁੰਦਰ ਅਧਿਕ ਬਿਬਾਨ ਬਨਾਯੋ ॥ 613 ॥
ਜਰੀ ਬਾਦਲਾ ਅਨਗਨ ਲਾਇ । ਤਤ ਛਿਨ ਕਾਂਧੇ ਲੀਓ ਉਠਾਇ ।
ਰੂਪਚੰਦ ਭਾਨਾ ਇਕ ਓਰ । ਜੋਧ ਮਲ ਰਵਿ ਜਾਨ ਬਹੋਰ ॥ 614 ॥
ਢੁਰੇ ਚਵਰ ਬਹੁ ਬਾਜ ਬਜਾਏ । ਕਿਨਰ ਜਛ ਗਾਇ ਮਿਲਿ ਆਏ ।
ਮਾਰੂ ਰਾਗ ਹੋਇ ਅਤਿਅੰਤਾ । ਡਾਰਤ ਧਨ ਮਗ ਚਲੈ ਅਨੰਤਾ ॥ 615 ॥

### ਦੋਹਰਾ

ਨਭ ਭੂਅ ਬਾਜੇ ਸਿਉ ਭਰਾ ਸੋਭਾ ਕਹੀ ਨਾ ਜਾਇ ।
ਤੀਰ ਸਤੁਦ੍ਰਵ ਜਾਇ ਕੈ ਚੰਦਨ ਚਿਖਾ ਬਨਾਇ ॥ 616 ॥
ਮਾਤ ਮਰਵਾਹੀ ਦਾਹ ਤਨ ਕਾਸ਼ੀ ਕੀਨ ਉਚਾਰ ।
ਪਤਾਲ ਪੁਰੀ ਤਿਹਂ ਨਾਮ ਹੈ ਸੁੰਦਰ ਰੂਪ ਨਿਹਾਰ ॥ 617 ॥

### ਚੌਪਈ

ਇਹ ਠਾਂ ਦਾਹਿ ਜਿਸੇ ਨਰ[1] ਹੋਈ । ਗੁਰੁ [ਕੈ][2] ਧਾਮ ਜਾਏ ਹੈ ਸੋਈ ।
ਸਭ ਕੋ ਭਾਨੇ ਐਸ ਸੁਨਾਏ । ਦਯਾਸਿੰਧ ਏ ਬੈਨ ਅਲਾਏ ॥ 618 ॥
ਰਾਖ ਚਿਖਾ ਪਰ ਸ੍ਰੀ ਗੁਰ ਦੇਹੀ । ਲਾਂਬੂ ਦੀਓ ਸੂਰਜ ਮਲ ਤੇ ਹੀ ।
ਸਾਹਿਬ ਭਾਨਾ ਲਾਇ ਦੀਵਾਨ । ਕੀਰਤਨ ਸੁਨਹਿ ਵਿਰਹਿ ਗੁਰ ਠਾਨ ॥ 619 ॥
ਭਗਤ ਸਿੰਘ ਹੋਇ ਰਾਗ ਅਪਾਰਾ । ਮਾਨਹੁ ਚਲੀ ਵਿਰਹ ਕੀ ਧਾਰਾ ।
ਕਪਾਲ ਕ੍ਰਿਆ ਕਰ ਕੀਨ ਇਸਨਾਨ । ਸੂਰਜ ਮਲ ਵਿਰਹੁ ਗੁਰ ਠਾਨ ॥ 620 ॥

### ਦੋਹਰਾ

ਦਿਵਾਨ ਭੋਗ ਜਬਹੀ ਪਰਾ ਬਾਂਟ ਪ੍ਰਸਾਦਿ ਤਦਾਇ ।
ਬਰਤਨ ਕਥਾ ਸੁਧਾ ਮਯਾ ਅਤਿ ਚਿਤ ਸ਼ੋਕ ਬਧਾਇ ॥ 621 ॥

---

[1]ਅ ਪੋਥੀ ਕਾ [2]ਅ ਪੋਥੀ ਵਿਚੋਂ

ਭਗਤ ਸਿੰਘ ਕਹਿ ਤਕ ਕਹੋ ਗੁਰੂ ਕੀ ਕਥਾ ਅਪਾਰ ।
ਇਹ ਸੂਚਨ ਤੈ ਪਹਿ ਕਹੀ ਦਯਾ ਸਿੰਘ ਨਿਰਧਾਰ ॥ 622 ॥
ਦਯਾਸਿੰਧ ਕੇ ਪੁਸ਼ਪ ਚੁਨ ਆਏ ਨਿਜ ਨਿਜ ਧਾਮ ।
ਜਹਿੰ ਜਹਿੰ ਗੁਰ ਆਇਸ ਦਈ ਜਪਤ ਗੁਰੂ ਮੁਖ ਨਾਮ ॥ 623 ॥

## ਚੌਪਈ

ਸਾਹਿਬ ਭਾਨੇ ਕਾ ਸੁਤ ਜਾਨੋ । ਸਾਹਿਬ ਸ੍ਰਵਨ ਨਾਮ ਪਹਿਚਾਨੋ ।
ਸਾਹਿਬ ਭਾਨੇ ਬਾਂਹਿ ਗਹਾਇ । ਸਪਤਮ ਗੁਰ ਕਉ ਆਨੰਦ ਪਾਇ ॥ 624 ॥
ਰਾਮਦਾਸ[1] ਓਰ ਪੁਨ ਕੀਨ ਪਯਾਨਾ । ਸੁਨੋ ਸੰਤ ਧਰ ਆਨੰਦ ਠਾਨਾ ।
ਹਰਿ ਗੋਵਿੰਦ ਗੁਰ ਸਿਖ ਉਦਾਰੇ । ਤਾਂਕਉ ਆਵਤ ਨਾਂਹਿ ਸ਼ੁਮਾਰੇ ॥ 625 ॥
ਭਾਈ ਕਹਿਓ ਕਛੁਕ ਸੋ ਜਾਨੋ । ਵਾਰ ਇਕਾਦਸ ਮਾਂਹਿ ਪਹਿਚਾਨੋ ।
ਪੌੜੀ ਤੀਨ ਅੰਤ ਜੋ ਗਾਈ । ਛਠਮ ਗੁਰੂ ਜਹਿੰ ਭਏ ਸਹਾਈ ॥ 626 ॥
ਔਰ ਅਨੰਤ ਸਿਖ ਗੁਰ ਤਾਰੇ । ਭਗਤ ਸਿੰਘ ਕਛੂ ਨਾਂਹਿ ਸੁਮਾਰੇ ।
ਆਦਿ ਅੰਤ ਸਭ ਕਥਾ ਸੁਨਾਈ । ਛਠਮ ਗੁਰੂ ਕੀ ਜਨ ਸੁਖਦਾਈ ॥ 627 ॥

## ਦੋਹਰਾ

ਸੋ ਇਹ ਪ੍ਰਸ਼ਨ ਤੁਮ ਥਾ ਕਰਾ ਸੋ ਸਭ ਦੀਆ ਸੁਨਾਇ ।
ਛਠਮ ਗੁਰੂ ਕੀ ਕਥਾ ਕਾ ਸੇਸ ਅੰਤ ਨਹੀਂ ਪਾਇ ॥ 628 ॥

## ਚੌਪਈ

ਚਾਰ ਬੇਦ ਦਸ ਅਸ਼ਟ ਪੁਰਾਨ । ਆਗਮ ਖਟ ਬਯਾਕਰਨ ਬਖਾਨ ।
ਇਨ ਕੋ ਪੜ੍ਹ[2] ਤੀਰਥ ਸਭ ਨਾਏ । ਸੋ ਜਗ ਮਹਿ ਫਲ ਬਡ ਸਮ ਪਾਏ ॥ 629 ॥
ਤਿਹੰ ਤੇ ਸੌ ਗੁਨ ਫਲ ਤਿੰਹ ਹੋਈ । ਗੁਰ ਕੀ ਕਥਾ ਪੜੈ ਲਿਖੈ ਜਨ ਜੋਈ ।
ਸੁਨੈ ਵਿਚਾਰ ਹੀਏ ਜੋ ਧਾਰੈ । ਸੋ ਰਵਿ ਤਾਤ ਨਾ ਖੇਦ ਨਿਹਾਰੈ ॥ 630 ॥
ਧਿਯਾਇ ਇਕੀਸ ਪਾਠ ਜੋ ਕਰਹਿੰ । ਕੇਵਲ ਪਾਠ ਇਕ ਕੁਲ ਤਰਹਿੰ ।
ਭਗਤ ਸਿੰਘ ਮਨ ਆਨੰਦ ਪਾਇ । ਕ੍ਰਿਤ ਕ੍ਰਿਤ ਹੁਇ ਪਗ ਲਪਟਾਇ ॥ 631 ॥
ਮਨੀ ਸਿੰਘ ਕਹਿ ਆਨੰਦ ਧਾਰ । ਦਯਾਸਿੰਧ ਜਸ ਮੋਹਿ ਉਚਾਰ ।
ਸੋ ਸਭ ਤੋ ਕਉ ਕਥਾ ਸੁਨਾਈ । ਭਗਤ ਸਿੰਘ ਗੁਰ ਕੀ ਸੁਖਦਾਈ ॥ 632 ॥

## ਦੋਹਰਾ

ਐਸੇ ਕਹਿ ਬਹੁ ਧੀਰ ਦੈ ਮਨ ਮਹਿ ਆਨੰਦ ਠਾਨ ।
ਮਨੀ ਸਿੰਘ ਤਬਹੀ ਕੀਓ ਨਿਜ ਪੁਰ ਓਰ ਪਯਾਨ ॥ 633 ॥
ਮਾਘ ਮਾਸ ਬਰਨਤ ਰਹੇ ਗੁਰ ਕੀ ਗਾਥ ਉਮੰਗ ।
ਸੁਨੋ ਸੰਤ ਐਸੋ ਸੁਖਦ ਮਿਲੈ ਜਾਂਹਿ ਸਤਿ ਸੰਗਿ ॥ 634 ॥

---

[1] ਅ ਤੇ ੲ ਪੋਥੀ ਰਮਦਾਸ [2] ਅ ਪੋਥੀ ਪਠ

## ॥ ਅਬ ਗ੍ਰੰਥ ਕਰਤਾ ਕੀ ਬਿਨਯ ॥

### ਚੌਪਈ

ਬਾਰ ਬਾਰ ਬਿਨਤੀ ਹਉ ਗਾਂਊ । ਸਤਿ ਸੰਗਤਿ ਤੇ ਭੂਲ ਛਿਮਾਊਂ ।
ਨੀਚ ਅਗਯਾਨਿ ਮਹਾਂ ਹਉ ਮਾੜਾ । ਛਲ ਕਪਟੀ ਸਭ ਕੂੜ ਪਸਾਰਾ ॥
ਲੋਲਪ ਲੰਪਟ ਔਰ ਬਜ਼ਾਰੀ । ਮਮ ਅਵਗੁਨ ਕੋ ਨਹਿੰ ਸੁਮਾਰੀ ।
ਐਸ ਜਾਨ ਮਮ ਕੋਈ ਨਾ ਰਾਖੈ । ਮੋਰੇ ਮਨ ਸੇਵਾ ਅਭਿਲਾਖੈ ।
ਮਨੀ ਸਿੰਘ ਸੁਆਮੀ ਕਾ ਦਾਸ । ਧਰਮ ਸਿੰਘ ਜੀ ਬੁਧ ਪ੍ਰਕਾਸ਼ ।
ਤਾਂ ਕਾ ਭਯੋ ਦਾਸ ਹਉ ਆਇ । ਤਿਨ ਮਮ ਕੀਨੀ ਅਧਿਕ ਸਹਾਇ ।
ਸਿਖਯਾ ਦਈ ਮੰਤ੍ਰ ਗੁਰ ਦੀਨੋ । ਲਾਇਕ ਸਕਲ ਬਾਤ ਕਾ ਕੀਨੋ ॥ 1 ॥

### ਦੋਹਰਾ

ਮਨੀ ਸਿੰਘ ਜਬ ਹੀ ਕਹੀ ਭਗਤ ਸਿੰਘ ਕੋ ਗਾਥ ।
ਧਰਮ ਸਿੰਘ ਜੀ ਕਵਿ ਗੁਰੂ ਬੈਠ ਤਬੈ ਢਿਗ ਸਾਥ ॥ 2 ॥

### ਚੌਪਈ

ਸੁਨੀ ਜੈਸ ਗੁਰ ਤਸ ਮਮ ਗਾਈ । ਮੋ ਪਰ ਕਿਰਪਾ ਕੀਨ ਮਹਾਈ ।
ਆਇਸ ਕਰੀ ਛੰਦ ਰਚ ਲੀਜੈ । ਛੰਦ ਬੰਦ ਗੁਰ ਗਾਥਾ ਕੀਜੈ ।
ਤਬ ਮੈਂ ਬਿਨੈ ਕੀਨ ਬਲ ਨਾਂਹੀ । ਇਨ ਕੀ ਬੁਧ ਚਾਤੁਰੀ ਨਾਹੀ ।
ਤਬ ਮੁਹਿ ਸ੍ਰੀ ਗੁਰ ਐਸ ਅਲਾਇ । ਹਰਿ ਗੋਵਿੰਦ ਗੁਰ ਸ਼ਰਨੀ ਪਾਇ ।
ਤਬ ਹਮ ਰਜ ਗੁਰ ਮਸਤਕ ਲਾਇ । ਉਦਮ ਕੀਨ ਗੁਰੂ ਗੁਨ ਗਾਇ ।
ਅਵਲ ਸੁਨੋ ਛੰਦ ਪੁਨ ਕਰਹੋਂ । ਜਾਇ ਗੁਰੂ ਆਗੇ ਪੁਨ ਧਰਹੋਂ ।
ਜੋ ਮਨ ਮਾਨ ਰਾਖ ਗੁਰ ਸੋਈ । ਪੁਨ ਹਉਂ ਕਰਉਂ ਭਾਖ ਗੁਰ ਜੋਈ ।
ਜੇਠ ਮਾਸ ਸਸਿ ਉਦਮ ਕੀਨੋ । ਸੁਨੋ ਸੰਤ ਗੁਰੂ ਕਾ ਬਲ ਲੀਨੋ ।
ਮਾਸ ਪੰਚ ਦਸ ਕਵਿਤਾ ਕੀਨੀ । ਗੁਰ ਪ੍ਰਸਾਦਿ ਅਧਿਕ ਸੁਖ ਲੀਨੀ ॥ 3 ॥

### ਦੋਹਰਾ

ਸਤ੍ਰ ਸੈ ਬੀਤੇ ਤਬੇ ਬਰਖ ਪੱਝਤਰ ਜਾਨ ।
ਸਾਵਨ ਮਾਸ ਬਾਈ ਸੁ ਦਿਨ ਗਯੋ ਸੁਖਦ ਪਹਿਚਾਨ ॥ 4 ॥
ਸੁਦੀ ਪਖ ਦਿਨ ਪੰਚਮੀ ਸ੍ਰੀ ਗੁਰ ਕੇ ਪ੍ਰਸਾਦਿ ।
ਪਾਇ ਭੋਗ ਗੁਰ ਗਾਥ ਕਾ ਕਰ ਕਵਿਤਾ ਅਹਿਲਾਦ ॥ 5 ॥
ਨਾਮ ਜਾਨ ਸ੍ਰੀ ਗੁਰੂ ਕੋ ਕਵਿਤਾ ਜਿੰਹ ਬਲ ਕੀਨ ।
ਪੁਰਸੋਤਮ ਜੀ ਧਰਮ ਹਰਿ ਮੋਹਿ ਦਾਸ ਤਿਨ ਚੀਨ ॥ 6 ॥
ਪਰਤੱਖ ਹੋਤ ਗੁਰੁ ਦੇਵ ਕੇ ਸੇਵਕ ਮੋਹੇ ਨਿਨਾਮ ।
ਤਾਤੇ ਜਾਨੋ ਦਾਸ ਕਵਿ ਸੰਤ ਪੁਰ ਮਮ ਕਾਮ ॥ 7 ॥

ਮਾਂਗੋ ਬਰ ਸਭਿ ਸੰਤ ਤੇ ਮੋਕੋ ਦਾਸ ਪਛਾਨ ।
ਦੈ ਅਸੀਸ ਮਮ ਦਾਸ ਕੋ ਸਿਦਕ ਗੁਰ ਪਗ ਧਿਆਨ ॥ 8 ॥

ਬਾਰ ਬਾਰ ਮੇਰੀ ਬਿਨੈ ਸੰਤ ਸਦਾ ਬਰਦਾਇ ।
ਕਿੰਕਰ[1] ਅਪਨਾ ਜਾਨ ਕੈ ਕੀਜੈ ਅੰਤ ਸਹਾਇ ॥ 9 ॥

ਇਤਿ ਸ੍ਰੀ ਗੁਰ ਬਿਲਾਸ ਸ੍ਰੀ ਗੁਰੂ ਹਰਿ ਗੋਵਿੰਦ ਜੀ ਜੋਤੀ ਜੋਤ ਸਮਾਏ ਬਰਨੰਨ ਨਾਮ ਇਕੀਸਮੋ ਧਿਆਇ ਮਸਤ ਸੁਭ ਮਸਤ ਸਮਾਪਤ ॥ 21 ॥ ਵਾਹਿਗੁਰੂ ॥

## ਲਿਖਾਰੀ ਕੀ ਬੇਨਤੀ

ਭਗਤ ਸਿੰਘ ਗਯਾਨੀ ਗੁਣ ਸਾਗਰ । ਗੁਰ ਜਸ ਕਥਹਿ ਮਹਾ ਰਤਾਨਗਰ ॥
ਮਨੀ ਸਿੰਘ ਭਾਈ ਕੋ ਦਾਸਾ । ਧਰਮ ਸਿੰਘ ਕੀਨੋ ਗਯਾਨ ਪ੍ਰਕਾਸ਼ਾ ॥ 1 ॥

ਮਨੀ ਸਿੰਘ ਧਰਮ ਸਿੰਘ ਗੁਰਭਾਈ । ਤਿਹ ਬਿਨੇ ਸੁਣ ਯਾ ਕਥਾ ਸੁਣਾਈ ॥
ਧਰਮ ਸਿੰਘ ਗੁਰ ਆਇਸ ਦੀਨੀ । ਭਗਤ ਸਿੰਘ ਲਿਖਹੁ ਕਥਾ ਨਵੀਨੀ ॥ 2 ॥

ਹਰਿ ਗੋਬਿੰਦ ਗੁਰ ਜੋਧਾ ਬਹੁ ਭਾਰੀ । ਕਥਾ ਲਿਖੀ ਹਿਤ ਪਰ ਉਪਕਾਰੀ ॥
ਭਗਤ ਸਿੰਘ ਮਮ ਪੂਰਵਜ ਜਾਨਹੁ । ਜਾਹਿ ਲਿਖੀ ਯਾ ਕਥਾ ਮਹਾਨਹੁ ॥ 3 ॥

ਤਿਹ ਗ੍ਰਿੰਥ ਲਿਖਹਿ ਗੁਰ ਸਾਖੀਅਨ ਕੇਰੇ । ਜਾਉ ਸਤਿਗੁਰ ਦੂਸੇ ਸਭਨ ਨਿਕਟੇਰੇ ॥
ਹਰੀ ਸਿੰਘ ਮਮ ਨਾਮ ਪਛਾਨੋ । ਲਵਪੁਰ ਕਾ ਮੋਹਿ ਬਾਸੀ ਜਾਨੋ ॥ 4 ॥

ਇਸ ਮਹਿ ਲਿਖ ਸਾਖੀ ਬਹੁ ਪਾਈ । ਪ੍ਰਸੰਗ ਮੇਲਵੇ ਰੁਚ ਮਨਹਿ ਬਢਾਈ ॥
ਬਹੁ ਸਿਖਨ ਕਉ ਦੀਨ ਉਤਾਰੇ ॥ ਪਠੇ ਸੁਨਹਿ ਕਥਾ ਕਰਹਿ ਬੀਚਾਰੇ ॥ 5 ॥

### ਦੋਹਰਾ

ਪੋਥੀ ਲਿਖੀ ਸੁਧਾਰ ਕੇ ਕੀਨੇ ਬਹੁ ਉਤਾਰ ।
ਦੇਸ ਦੇਸ ਭੇਜਨ ਕੀਓ ਪਠੇ ਸਿੱਖ ਹਿਤ ਧਾਰ ॥ 6 ॥

ਸ੍ਰੀ ਗੁਰ ਬਿਲਾਸ ਗ੍ਰਿੰਥ ਜੀ ਕਰਹਿ ਕਲਹਿ ਉਧਾਰ ॥
ਸਰਕਾਰ ਪਯਾਨਾ ਤਬ ਕੀਉ ਲਵ ਪੁਰਹਿ ਮਝਾਰ ॥ 7 ॥

ਸੋਕਗਾਨ ਮਨ ਬਹ ਭਯੋ ਕਲ ਨਾਰੀ ਬਹੁ ਭਾਂਤ ।
ਥਰ ਥਰ ਮਹੀ ਕਾਂਪਤ ਫਰਹਿ ਕੋਇ ਨਾ ਸੁਨਹਿ ਬਾਤ ॥ 8 ॥

ਭਜਹੁ ਨਾਮ ਹਰਿ ਗੋਬਿੰਦ ਕਉ ਅੰਤ ਸਹਾਈ ਹੋਇ ।
ਯਹ ਜਗ ਏਕ ਸਰਾਇ ਹੈ ਸਦ ਰਹਯੋ ਨਹਿ ਕੋਇ ॥ 9 ॥

॥ ਬੋਲਹੁ ਵਾਹਿਗੁਰੂ ਵਾਹਿਗੁਰੂ ॥

---

[1] ਅ ਪੋਥੀ ਦਾਸ

# ਅੰਤਿਕਾ 1
# ਅਰਥਾਵਲੀ

ਗੁਰਬਿਲਾਸ ਪਾਤਸ਼ਾਹੀ ੬ ਪੁਰਾਤਨ ਭਾਸ਼ਾ ਵਿਚ ਲਿਖੀ ਕਵਿਤਾ ਹੈ। ਇਸ ਵਿਚ ਵਰਤੇਂ ਗਏ ਕੁਝ ਕੁ ਔਖੇ ਸ਼ਬਦਾਂ ਦੇ ਅਰਥ ਪਾਠਕਾਂ ਦੀ ਸੁਵਿਧਾ ਲਈ ਅੱਖਰ-ਲਗਮਾਤਰ ਕ੍ਰਮ ਅਨੁਸਾਰ ਦਿੱਤੇ ਜਾਂਦੇ ਹਨ :—

## (ੳ)

ਉਸਟਰ—ਊਠ। ਉਛਾਇ—ਉਤਸ਼ਾਹ। ਉਤਪਾਤ—ਝਗੜਾ, ਲੜਾਈ, ਅਸ਼ਾਂਤੀ। ਉਤਪਾਤਾ—ਬੇਚੈਨੀ, ਦੁਖ, ਉਪਦਰ। ਉਤਾਇਲ—ਉਤਾਵਲਾ। ਉਦਕ—ਜਲ, ਪਾਣੀ। ਉਦਾਰ—ਵਿਸ਼ਾਲ, ਸ੍ਰੇਸ਼ਟ। ਉਨਿ—ਉਣਤਾਈਆਂ। ਉਪਾਰੈ—ਖੋਲ੍ਹੇਗਾ। ਉਪਾਲੰਭ—ਉਲ੍ਹਾਂਭਾ। ਉਭੈ—ਦੋਵੇ। ਉਮਡਾਈ—ਘਟਾ ਚੜ੍ਹੀ ਹੋਈ। ਉਮਾਹਾ—ਚਾਅ। ਉਰ—ਦਿਲ, ਹਿਰਦਾ। ਉਰਲਾਈ ਛਾਤੀ ਨਾਲ ਲਾ ਲਿਆ। ਓਕ—ਘਰ। ਓਜ—ਤੇਜ, ਪ੍ਰਭੁੱਤਾ। ਓਪ—ਚਮਕਾ। ਓਪ ਕੈ—ਚਮਕ ਕੇ। ਉਮੰ—ਸਾਥੀ।

## (ਅ)

ਅਸ—ਤਲਵਾਰ। ਅਸਪ—ਘੋੜੇ। ਅਸ੍ਵ—ਘੋੜਾ। ਅਸ੍ਵਨੀ—ਘੋੜੀ। ਅਸਗਰ—ਐਸਾ ਕਹਿ ਕੇ। ਅਸੂਆ—ਬਹੁਤ ਈਰਖਾ। ਅਹਿਪਤੀ—ਐਤਵਾਰ। ਅਹਿਲਾਦ ਖੁਸ਼ੀ। ਅਕਾਮ—ਨਿਸ਼ਕਾਮ। ਅੰਕ—ਗੋਦੀ ਵਿਚ ਲੈ ਕੇ। ਅਖੈ—ਨਾਸ ਰਹਿਤ। ਅਗ—ਅਗਿਆਨੀ। ਅਗਨ ਪੌਨ—ਅਚਾਨਕ ਹਨੇਰੀ ਆ ਗਈ। ਅਗਵਾਨਨਿ—ਅਗੋਂ ਜਾ ਕੇ ਮਿਲਣ ਵਾਲੇ। ਅਗ੍ਰ—ਅੱਗੇ। ਅਗਰ ਘਰ। ਅਘ—ਪਾਪ। ਅਘਾਵੈ—ਤ੍ਰਿਪਤ। ਅੰਙਣ—ਵਹਿੜਾ। ਅਚਹੁ ਖੀਰ—ਦੁੱਧ ਪੀਓ। ਅਚੁੱਤ—ਅਟੱਲ। ਅਚੈ—ਪੀਵੇ। ਅਜ—ਅਜੂਨੀ। ਅਜ਼ਰ—ਜੋ ਜਰਨੀ ਔਖੀ ਹੋਵੇ। ਅੰਜਨੀ ਪੂਤ—ਹਨੂੰਮਾਨ। ਅਜਾ—ਬਕਰੀ। ਅਜਾਪਾਲ—ਬੱਕਰੀਆਂ ਪਾਲਣ ਵਾਲਾ, ਅਯਾਲੀ, ਆਜੜੀ। ਅਜੀਜ—ਪਿਆਰੇ। ਅੰਤਕ—ਮੌਤ, ਜਮਰਾਜ। ਅਤੰਤਾ—ਬਹੁਤ ਸਾਰੇ ਤਿਆਰ ਕੀਤੇ। ਅਤਿਸੈ—ਬਹੁਤ। ਅਥਿਓ—ਅਸਤ ਹੋ ਗਿਆ। ਅਥਿਤ—ਅਭਿਆਗਤ, ਜਾਚਕ। ਅਦੇਇ—ਨਾ ਦੇਣ ਯੋਗ। ਅਦੇਸ—ਨਮਸਕਾਰ। ਅਧਮ—ਨੀਚ। ਅਧਰਾ—ਹੇਠਲਾ। ਅਧਾਨ—ਗਰਭ। ਅਧੀਨੀ—ਨਿੰਮਰ ਹੋ ਕੇ। ਅਨੰਗ—ਕਾਮ ਦੇਵਤਾ। ਅਨਗਨ—ਅਣਗਿਣਤ। ਅਨਥਾ—ਉਲਟੀ। ਅਨਪਾਰ—ਬੇਅੰਤ। ਅਨਪਾਰੀ—ਬੇਅੰਤ। ਅਨਮਨ—ਉਦਾਸ। ਅਨਲ—ਅਗਨੀ। ਅਨਵਦ—ਦੋਸ਼-ਰਹਿਤ। ਅਨਵਾਏ—ਮੰਗਵਾਏ। ਅਨਾਥ—ਨਿਰਮਾਣ, ਬੇਮਾਲਕਾ। ਅਨੀਹ—ਇੱਛਾ ਰਹਿਤ। ਅਨੁਹਾਰ—ਸਮਾਨ, ਵਾਂਙੂ। ਅਨੁਜੁ—

ਛੋਟਾ ਭਰਾ। ਅਨੁਰਾਗ—ਪ੍ਰੇਮ, ਪਿਆਰ। ਅਨੁਰਾਗੇ—ਪ੍ਰੇਮ ਸਹਿਤ। ਅਨੂਪ—ਉਪਮਾ ਰਹਿਤ, ਸੁੰਦਰ। ਅਪ੍ਰਮਾਨ—ਪ੍ਰਮਾਣ ਰਹਿਤ। ਅਪ੍ਰਮੇਉ—ਜਿਸਦੀ ਮਿਣਤੀ ਨਾ ਹੋ ਸਕੇ। ਅਪਾਰੀ—ਬੇਸ਼ੁਮਾਰ। ਅਬਚਲ—ਸਦਾ ਕਾਇਮ ਰਹਿਣ ਵਾਲੀ, ਸਦੀਵੀ, ਅਮਰ। ਅਬਨਾਸ਼ੀ—ਜੋ ਕਦੇ ਨਾਸ ਨਾ ਹੋਣ ਵਾਲਾ ਹੋਵੇ। ਅੰਬਾਰਕਰੀ—ਹਾਥੀ ਦੀ ਅੰਬਾਰੀ। ਅਭਿਰਾਮ—ਅਨੰਦ ਭਰਪੂਰ, ਸੁੰਦਰ। ਅਭੇਦ—ਜਿਸਦਾ ਭੇਦ ਨਾ ਪਾਇਆ ਜਾ ਸਕੇ। ਅਭੇਵੋ—ਬੇਅੰਤ। ਅਮਲ—ਨਿਰਮਲ। ਅਮੀ—ਅੰਮ੍ਰਿਤ। ਅਮੋਘ—ਸਫਲ। ਅਮੋਰ—ਅੱਟਲ, ਅਮੋੜ। ਅਰਕ—ਸੂਰਜ। ਅਰਿ—ਵੈਰੀ। ਅਰੂੜ—ਸਵਾਰ। ਅਲਕੈਂ ਜੁਲਫਾਂ। ਅਲਖ—ਜਿਸਦੀ ਗਤੀ ਨਾ ਜਾਣੀ ਜਾਏ। ਅਲਾਈ—ਕਿਹਾ। ਅਲਾਪ—ਗਲਬਾਤ, ਬੋਲਣਾ। ਅਲਿ—ਭੌਰੇ, ਸਹੇਲੀ। ਅਲੋਕ—ਅਲੌਕਿਕ, ਸੁੰਦਰ। ਅਵਸਤ—ਉਮਰ। ਅਵਗਤਿ—ਨੀਂਦ ਗਤੀ ਸਹਿਤ। ਅਵਤੰਗ—ਪਾਤਸ਼ਾਹ। ਅਵਨੀ—ਪ੍ਰਿਥਵੀ। ਆਸਾ—ਸੋਟਾ, ਛਟੀ। ਆਹਵ—ਜੰਗ। ਆਗਤ—ਚਲਦਾ। ਆਨਿਓ—ਲਿਆਂਦਾ। ਆਮਖ—ਮਾਸ। ਆਹਤ—ਆਤੁਰ, ਲਾਚਾਰ। ਅਰਥ—ਰਥਾਂ ਦੇ। ਆਯਸ—ਆਗਿਆ। ਆਯੁਹ—ਛੇਤੀ ਆਇਆ। ਆਯੁਧ—ਸ਼ਸਤ੍ਰ। ਆਰੰਨ—ਜੰਗਲ। ਐਠਾਯੋ—ਵਟਿਆ, ਚਾੜ੍ਹਿਆ। ਐਨ—ਘਰ।

**(ੲ)**

ਇਕਠਾਣੀ—ਇਕੱਠੀਆਂ ਕਰਕੇ। ਇਜਾਰਾ—ਪਜਾਮਾ। ਇਦਾਨੀ—ਇਸ ਸਮੇਂ।

**(ਸ)**

ਸਸ—ਚੰਦ। ਸਸਿਆਰ—ਚੰਦ੍ਰਮਾ। ਸਸੁਰਾਰੇ - ਸਹੁਰੇ ਨਾਲ। ਸਕ੍ਰ - ਨਦੀ। ਸਗ—ਕੁੱਤਾ। ਸੰਘਾਰੋ—ਮਾਰੋ। ਸਚਿਓ—ਸਾਜ ਲਵੋ, ਬਣਾ ਲਵੋ। ਸੰਤਤਿ—ਸੰਤਾਨ। ਸਤਿਯਾਤਮਾ—ਆਤਮ ਸੱਚ ਹੈ। ਸਦਨ—ਘਰ। ਸਦਾਕਾਲ—ਮੌਤ। ਸਧੂਚਾਪੀ—ਮੁੱਠੀ ਚਾਪੀ। ਸਨਾਥ—ਮਾਲਕ ਵਾਲਾ ਭਾਵ ਕ੍ਰਿਤਾਰਥ। ਸਨੁਖਾ—ਨੂੰਹ। ਸੰਪਟ—ਜੁੜੇ ਹੋਏ। ਸੰਬਾਦ—ਝਗੜਾ, ਵਾਦ-ਵਿਵਾਦ, ਵਾਰਤਾਲਾਪ। ਸੰਭ ਪਦ—ਸ਼ਿਵ ਜੀ ਦਾ ਮੰਤ੍ਰ। ਸੰਭਾਰ ਕੈ—ਜਾਣ ਕੇ। ਸਮ ਚਿਤ—ਇਕ ਚਿਤ, ਹਰਖ ਸੋਗ ਤੋਂ ਰਹਿਤ। ਸਮਤਾ—ਸ਼ਾਂਤੀ। ਸਮਧਾ—ਲਕੜਾਂ। ਸਮੁਹਾਇ—ਸਨਮੁਖ ਰਹਿੰਦੇ ਸਨ। ਸਮੁਰਾਵੈ—ਯਾਦ ਕਰੇ। ਸਮੇਜਾ—ਸਹਿਤ। ਸਮੋਧ—ਸੰਬੋਧਨ। ਸਯੰਦਨ—ਰਥ। ਸਯਾਲਨ—ਗਿਦੜਾਂ ਨੇ। ਸਰ ਈਸ਼ਾਣ ਕੋਣ—ਸਰੋਵਰ ਦੀ ਪੂਰਬੋਤਰੀ ਗੁੱਠ। ਸਰਜਾਲਾ—ਨੇਜੇ ਦਾ ਸਿਰਾ। ਸਰਤਾ—ਨਦੀ। ਸਰਦੂਲਹਿ—ਸ਼ੇਰ ਨੇ। ਸਰ—ਤੀਰ। ਸਰਮਾ—ਕੁੱਤਾ। ਸ੍ਰਮ—ਦੁਖ, ਥਕਾਵਟ। ਸ੍ਰੀ—ਮਾਇਆ। ਸ੍ਵਛਤ—ਆਪਣੀ ਇੱਛਾ ਅਨੁਸਾਰ। ਸਾਖ—ਸਾਖੀ, ਪ੍ਰਮਾਣ। ਸਾਮੰ—ਸ਼ਰਨ। ਸਾਮਾ—ਸ਼ਰਨ। ਸਾਰ—ਲੋਹਾ। ਸਾਰੰਗ—ਪਪੀਹਾ। ਸਾਰਤ—ਸੈਨਤ। ਸਾਰਦ—ਸਰਸਵਤੀ ਦੇਵੀ। ਸਿੰਸਪਾ—ਟਾਹਲੀ। ਸਿੰਗਲਾ ਦੀਪ—ਸ੍ਰੀ ਲੰਕਾ। ਸਿੜ ਤਿਖੇ। ਸਿਧਾਨਾ—ਗਏ। ਸਿਰਗਸਤ—ਛਤ੍ਰੀ। ਸਿਰਮੌਰ—ਸ਼ਰੋਮਣੀ। ਸਿਗਊਂ ਠੰਢਾ ਕਰਾਂ। ਸੀਚ—ਵਰ੍ਹਦਾ ਹੈ। ਸੀਢ—ਬਾਜੀ, ਸ਼ਰਤ। ਸੀਲਵੰਤ—ਸ਼ਾਂਤ ਸੁਭਾਵ। ਸੀਵ—ਅੰਤ। ਸੀਵਾ—ਹੱਦ। ਸੁਸਕ—ਸਾਰ ਲੈਂਦੇ। ਸੁਕਾਵਰ—ਵਹਿੰਗੀਆਂ ਵਾਲੇ, ਕਹਾਰ।

ਸੁਖਪਾਲ—ਪਾਲਕੀ । ਸੁਤਰੀ—ਊਠ ਉਪਰ ਰਖ ਕੇ ਵਜਾਉਣ ਵਾਲਾ ਨਗਾਰਾ । ਸੁਤਾ—ਧੀ । ਸੁਧਾ ਸਰੋਵਰ—ਅੰਮ੍ਰਿਤਸਰ ਸਰੋਵਰ । ਸੁਨਾਕ—ਸਵਰਗ । ਸੁਨੁਖਾ—ਨੂੰਹ । ਸੁਪਾਸਾ—ਲੰਘੇ । ਸੁਪੇਦ—ਹਿੰਦੂ ਵੇਸ । ਸੁਭਾ ਚਾਰ—ਚੰਗੇ ਚਾਲ ਚੱਲਣ ਵਾਲੀ ਔਰਤ । ਸੁਰ—ਦੇਵਤੇ । ਸੁਰਗਿੰਦ੍ਰ—ਸ੍ਵਰਗ । ਸੁਰਤਰਨੀ—ਅਪਛਰਾਂ । ਸੁਰ ਤਰੁ—ਕਲਪ ਬ੍ਰਿਛ । ਸੁਰਾਰੀ—ਦੇਵਤੇ । ਸਰੁਤ—ਕੰਨ । ਸੂਚਨ—ਸੰਖੇਪ । ਸੂਰ—ਸੂਰਜ । ਸੇਜ ਬੰਦ—ਪਲੰਘ ਦੇ ਵਿਛਾਉਣੇ ਨੂੰ ਪਾਵਿਆਂ ਨਾਲ ਖਿੱਚ ਕੇ ਬੰਨ੍ਹਣ ਵਾਲੀ ਸੂਤੀ ਜਾਂ ਰੇਸ਼ਮੀ ਰੱਸੀ । ਸੇਬਰ—ਸਿੰਮਲ । ਸੇਲੀ ਕਾਲੀ—ਉਨ ਦੀ ਰੱਸੀ ਜੋ ਫਕੀਰ ਆਪਣੀ ਟੋਪੀ ਜਾਂ ਪੱਗ ਉਪਰ ਬੰਨ੍ਹਦੇ ਹਨ । ਸੈਹਥੀ—ਬਰਛੀ । ਸੈਲ—ਪਥੱਰ । ਸ੍ਰੋਣ—ਖੂਨ । ਸੌਜੁ—ਸਾਮਾਨ । ਸੌਚ—ਇਸ਼ਨਾਨ ।

(ਹ)

ਹਕਾਰਾ—ਸੱਦਾ । ਹਤਿ—ਮਾਰ ਦਿੱਤੇ । ਹਨੇ—ਮਾਰੇ । ਹਨੋ—ਮਾਰਾਂਗਾਂ । ਹਯਸ਼ਾਲਾ—ਘੋੜ ਸ਼ਾਲਾ ਅਸਤਬਲ । ਹਯੇ—ਦਿਲ ਵਿਚ ਧਾਰਨ ਨਾਲ । ਹਰ—ਸੋਨਾ । ਹਰਖਾਈ—ਖੁਸ਼ ਹੋਏ । ਹਰਾਵੈ—ਚੋਰੀ ਕਰਵਾ ਦੇਣੇ । ਹਰਿ ਗਣ—ਹਰਿ ਦੇ ਸੇਵਕ, ਦੇਵਤਾ । ਹਰੀ—ਸ਼ੇਰ । ਹਰੈ—ਖਿਚ ਲਵੇ । ਹਲਾਹਲ—ਜ਼ਹਿਰ । ਹਲਵਾਹ—ਜੱਟ । ਹਾਕ—ਹੱਕ । ਹਿਤਿਕਾਰ—ਪਿਆਰ ਸਹਿਤ ਕਰੇਗਾ । ਹਿਨਨਾਇ—ਹਿਣਕੀ । ਹਿਵੈ ਘਰ ਬਾਧਨ—ਬਰਫ ਦਾ ਘਰ ਬਣਾ ਲਵਾਂ । ਹੇਤ—ਕਾਰਨ । ਹੇਰਾ—ਵੇਖ ਕੇ । ਹੈ—ਘੋੜਾ । ਹ੍ਵੈ—ਹੋ ਕੇ । ਹੁਲਸਾਇ—ਦਿਲ ਵਿਚ ਖੁਸ਼ ਹੋ ਕੇ । ਹੋਡ—ਸ਼ਰਤ ।

(ਕ)

ਕੰਠ ਮਾਲ ਮੁਕਤਾ—ਗਲ ਮੋਤੀਆਂ ਦੀ ਮਾਲਾ । ਕਤ—ਕਿਉਂ । ਕਤੰਚ ਮਾਤਾ—ਕਿੱਥੇ ਜਾਂ ਕੌਣ ਕਿਸੇ ਦੀ ਮਾਤਾ ਹੈ । ਕਤੇਬ—ਮੁਸਲਮਾਨੀ ਕਤੇਬਾਂ ਚਾਰ ਹਨ—ਕੁਰਾਨ, ਤੌਰੇਤ, ਜੱਬੂਰ ਤੇ ਅੰਜੀਲ । ਕੰਬ—ਹਾਥੀ । ਕਮਰ ਛਕਾਇ—ਕਮਰ ਕੱਸਾ ਖੋਲ੍ਹ ਕੇ । ਕਮਲਜ—ਬ੍ਰਹਮਾ । ਕਰਖ ਹੀਆ—ਦਿਲ ਖਿਚਿਆ । ਕਰਖਿਯੋ—ਖਿਚ ਲਿਆ । ਕਰਖੇ—ਕਰਦੀ ਹੈ । ਕਗਲ—ਡਰਾਉਣੇ । ਕੰਲੀਦ—ਕੂੰਜ । ਕਲੁ—ਕਲਜੁਗ । ਕਰਅੰਬੁਜ—ਹਸਤ ਕੰਵਲ ਵਿਚ, ਹਥ ਵਿਚ । ਕਲਾਹਲ—ਰੌਲਾ ਰੱਪਾ । ਕਾਇ—ਕਰ ਕੇ । ਕਾਸਟ—ਲੱਕੜੀ । ਕਾਜਾ—ਵਾਸਤੇ । ਕਾਂਜੀ ਪਯ—ਦੁਧ ਵਿਚ ਕਾਂਜੀ ਕਾਵਰ—ਵਹਿਗੀਆਂ । ਕਿੰਕਰ—ਦਾਸ । ਕਿਧੋ—ਜਾਂ । ਕ੍ਰਿਸ—ਕਮਜ਼ੋਰ । ਕ੍ਰਿਤ ਕ੍ਰਿਤ—ਕ੍ਰਿਤੱਗਯ । ਕਿਲ ਵਿਖ—ਪਾਪ । ਕੀਰ—ਤੋਤਾ । ਕੁਸਲ—ਸੁਖ-ਸਾਂਦ । ਕੁੰਕਮ—ਕੇਸਰ । ਕੁਚਹਿ—ਅਸਥਨ, ਥਣ । ਕੁਟਿਲ ਪ੍ਰਬੀਨਾ—ਵਲਾਂ ਛਲਾਂ ਵਿਚ ਚਤਰ । ਕੁਨਿੰਦਾ—ਕਰਨ ਵਾਲੇ । ਕੁੰਨੀ—ਤੌੜੀ । ਕੁਮਦਨ—ਰਾਤ ਨੂੰ ਖਿੜਨ ਵਾਲਾ ਫੁੱਲ, ਕਮਲ । ਕੁਵੰਡ ਬਾਨ—ਉਹ ਤੀਰ ਜੋ ਗੂੰਜਦਾ ਹੋਵੇ । ਕੂਪ—ਖੂਹ । ਕੇਹਰ—ਸ਼ੇਰ । ਕੇਰ—ਕੰਢੇ । ਕੇਲ ਮਚਾਯੋ—ਮਖੌਲ ਦੀ ਖੇਡ । ਕੋਹ—ਪਗੜੀ । ਕੋਟ ਭਾਨ—ਕਰੋੜਾਂ ਸੂਰਜ । ਕੋਪ—ਗੁੱਸਾ । ਕੋਪਰ ਕਨਕ ਕਲਸ—ਸੋਨੇ ਦੇ ਥਾਲ ਤੇ ਘੜੇ । ਕੋਪਯੋ ਭਾਰੀ—ਬਹੁਤ ਗੁੱਸੇ ਹੋਏ । ਕੋਰ—ਕਰੋੜ ।

## (ਖ)

ਖਗਰਾਜ—ਪੰਛੀਆਂ ਦਾ ਰਾਜਾ, ਖਗ ਨਾਇਕ—ਬਾਜ। ਖਚੇ—ਜੜੇ ਹੋਏ। ਖੰਜਨ—ਮਮੋਲਾ। ਖਟੁ ਕਰਮਾਂ—ਛੇ ਕਰਮ (ਯੱਗ ਕਰਨੇ, ਕਰਾਉਣੇ, ਵਿਦਿਆ ਪੜ੍ਹਨੀ, ਪੜ੍ਹਾਉਣੀ, ਦਾਨ ਦੇਣਾ, ਲੈਣਾ)। ਖਤੰਗ ਯੁਤ—ਤੀਰਾਂ ਸਹਿਤ। ਖਪਾਇ—ਲੁਕਾ ਕੇ, ਮਾਰ ਦਿੱਤੇ। ਖਾਸਾ—ਪਾਲਕੀ। ਖੀਨੋ—ਨਾਸ ਨਹੀਂ ਹੋਵੇਗਾ। ਖੁਧਿਆ—ਭੁਖ। ਖੁਨਸਾਯੋ—ਕ੍ਰੋਧ ਵਿਚ ਆਇਆ। ਖੇਪ—ਵਣਜ। ਖੇਮ ਸਾਂਤਿ—ਸੁਖ ਅਨੰਦ। ਖੜੋਸ ਵਰਖਨ—ਸੋਲਾਂ ਸਾਲ।

## (ਗ)

ਗਸਤ—ਛਤ੍ਰ। ਗਹਾਏ—ਫੜ ਲਏ। ਗਹੁਰ—ਦੇਰ। ਗੰਜਨ—ਦੁਸ਼ਟਾਂ ਦਾ ਨਾਸ ਕਰਨ ਵਾਲੇ। ਗਟੀ ਬਿਚਾਰੇ—ਸੋਚਾਂ ਸੋਚੇ। ਗਣ—ਦਾਸ। ਗਣਾਗਣ—ਬੇਅੰਤ ਔਗੁਣ। ਗਥ ਸੂਛੀ—ਸੱਚੀ ਗੱਲ ਕਹੀ। ਗਦਾਇ—ਫਕੀਰ। ਗੰਧਰਬ—ਦੇਵ ਲੋਕ ਦੇ ਗਵਈਏ। ਗਨਕ—ਜੋਤਸ਼ੀ, ਪੰਡਤ। ਗਨਪਤੀ—ਵਿਸ਼ਨੂੰ ਭਗਵਾਨ। ਗੰਮਿ—ਪਹੁੰਚ। ਗਰਅੰਚਰ—ਗਲ ਵਿਚ ਪਲਾ ਪਾਕੇ। ਗਰਧਬ—ਖੋਤਾ। ਗਰਬਾਤ—ਹੰਕਾਰ। ਗ੍ਰਾਮ ਪਟਾ—ਇਕ ਪਿੰਡ ਜਾਗੀਰ ਵਜੋਂ ਲਿਖ ਦਿੱਤਾ। ਗਲਤਾਨਯੋ—ਡੁੱਬੇ ਹੋਏ। ਗਲੀ—ਧੂੜ, ਭਾਵ ਤੁਛ। ਗਾਛਹੁ ਪੁਤ੍ਰੀ—ਜਾਓ ਧੀਓ। ਗਾਡਰ—ਭੇਡਾਂ। ਗਾਂਡੀਵ—ਬ੍ਰਹਮਾ ਦਾ ਧਨੁਖ। ਗਾਥ—ਗੱਲ। ਗੁਰੁ ਪੁੰਗਵ—ਸ੍ਰੇਸ਼ਟ ਮਹਾਂ ਪੁਰਸ਼। ਗੈਣੰ—ਅਕਾਸ਼ ਵਿਚ। ਗੋਈ—ਕਹਿੰਦੀ ਹੈ। ਗੋ ਹਿਤ—ਪ੍ਰਿਥਵੀ ਦਾ ਪਿਆਰ। ਗੋਧੂਰ—ਸ਼ਾਮ। ਗੋਨ—ਬੋਰੀ।

## (ਘ)

ਘੰਨ—ਬਦਲ। ਘਾਈ—ਮਾਰੀਏ। ਘਾਮ—ਤਪਤ। ਘ੍ਰਾਣ—ਸੁੰਡ। ਘੂਰਮ—ਮਸਤ।

## (ਚ)

ਚਤੁਰਥ—ਚੌਥੀ। ਚਤੁਰੰਗਨੀ—ਚਹੁੰ ਅੰਗਾਂ ਵਾਲੀ ਸੈਨਾ, ਹਾਥੀ, ਘੋੜੇ, ਰਥ ਆਦਿ। ਚਤੁਗਨਨਿ—ਬ੍ਰਹਮਾ। ਚਪਲਾ—ਬਿਜਲੀ। ਚਮੂੰ—ਸੈਨਾ। ਚਰਨਾਬੁਜ—ਚਰਨ ਕੰਵਲ। ਚਰਮ—ਢਾਲ। ਚਰਿਤ—ਕਥਾ। ਚਾਤ੍ਰਿਕ—ਪਪੀਹਾ। ਚਾਰ ਪਦਾਰਥ—ਧਰਮ, ਅਰਥ (ਧਨ), ਕਾਮ (ਕਾਮਨਾ ਪੂਰਤੀ) ਤੇ ਮੋਕਸ਼ (ਮੁਕਤੀ)। ਚਾਵਡ—ਗਿਰਝਾਂ। ਚੀਨੀ—ਵੇਖ ਕੇ। ਚੁਪ ਮੁਦਾਮਾ—ਪੱਕੀ ਚੁਪ ਹੀ ਰਖੋ। ਚੌਂਸਠ ਬਿਦਿਆ—ਹਰ ਪ੍ਰਕਾਰ ਦੀ ਵਿਦਿਆ। ਚੌਂਪ—ਖੁਸ਼ੀ।

## (ਛ)

ਛਟਾ—ਬਿਜਲੀ। ਛਾਕੀ—ਮਧੱਮ ਪੈ ਗਈ। ਛਾਨੋ—ਲੁਕਾਓ। ਛਾਰ—ਸਵਾਰ। ਛਾਜ—ਲਗਾ ਕੇ। ਛਾਯਾ—ਪਰਛਾਵਾਂ। ਛਿਤ—ਪਾਪ। ਛਿੰਤ—ਘਾਉ। ਛਿਮਾਪਨ—ਖਿਮਾ। ਛੀਜੀਏ—ਥਕਾਵਟ ਦੂਰ ਹੋਵੇਗੀ। ਛੀਰ—ਦੁਧ। ਛੁਧਾਵਾਨ—ਭੁੱਖੀ। ਛੇਰੀ—ਬੱਕਰੀ। ਛੋਬ—ਵਿਆਕੁਲਤਾ।

### (ਜ)

ਜਉਨ—ਰੋਸ਼ਨੀ । ਜੰਗਮ—ਤੁਰਦਾ ਫਿਰਦਾ । ਜਗੀਸ—ਜਗਤ ਦਾ ਸੁਆਮੀ । ਜੱਛ—ਗਵੱਈਏ । ਜਟਤ ਜੀਨ—ਜੜਾਊ ਕਾਠੀਆਂ । ਜਖਰ—ਗਰਭ । ਜਦਪਿ—ਭਾਵੇਂ । ਜਦੁਗਈ—ਕ੍ਰਿਸ਼ਨ ਭਗਵਾਨ । ਜਨਵਾਸੇ—ਜੰਞ ਦਾ ਨਿਵਾਸ ਅਸਥਾਨ । ਜਫਰ—ਫਤਿਹ । ਜੰਬਕ ਜੂਥ—ਗਿੱਦੜਾਂ ਦਾ ਟੋਲਾ । ਜਮਧਰ ਮਾਰੀ—ਕਟਾਰ ਮਾਰੀ । ਜਰੀ ਸਿਪਰ—ਸੁਨਹਿਰੀ ਢਾਲ । ਜਲਵੀਚੀ—ਜਲ ਦੀ ਲਹਿਰ । ਜਲੇਸੁਰ—ਜਲ ਦਾ ਦੇਵਤਾ । ਜੂਰ—ਬੁਖ਼ਾਰ, ਤਾਪ । ਜਾਚਤ—ਮੰਗਦੇ ਹਨ । ਜਾਚਨ—ਮੰਗ । ਜਾਨਵੀ—ਗੰਗਾ । ਜਾਨੂੰ—ਗੋਡਾ । ਜਾਮ—ਪਹਿਰ । ਜਿਗਾ—ਮਹਾਪੁਰਖਾਂ ਤੇ ਰਾਜਿਆਂ ਦੇ ਸਿਰ ਦਾ ਗਹਿਣਾ । ਜੀਨ—ਕਾਠੀ । ਜਿਮ ਖੀਨੋ—ਜਿਵੇਂ ਵਿਆਕੁਲ ਹੋ ਗਿਆ । ਜੁਹਾਰ—ਬੰਦਨਾ, ਨਮਸਕਾਰ । ਜੁਗਲ—ਦੋ । ਜੁਤ—ਸਹਿਤ । ਜੁਤ ਸ਼ਾਹ—ਬਾਦਸ਼ਾਹ ਸਮੇਤ । ਜਰੈ—ਸੜਦੀ ਹੈ । ਜੇਤਕ—ਜਿੰਨੀਆਂ, ਜੋਵੈ—ਵੇਖਣਾ ।

### (ਝ)

ਝੰਖਾਰਾ—ਬਾਰਾਂ ਸਿੰਗਾ । ਝੋਲ ਝੋਲ—ਰਿੜਕ ਕੇ ।

### (ਟ)

ਟੀਕੋ—ਟਿੱਕੀ, ਭਾਵ ਗੁਰੂ ਨਿਯਤ ਕਰਵਾਵਾਂ ।

### (ਠ)

ਠਾਢਾ—ਖੜਾ । ਠਾਨ—ਬਣਾਈਏ । ਠਯੋ—ਰਚਿਆ । ਠੌਰ—ਥਾਂ, ਟਿਕਾਣਾ ।

### (ਡ)

ਡਸਾਈ—ਵਿਛਾਈ । ਡੰਜਾ—ਚਾਹ, ਇੱਛਾ । ਡਰ—ਪਾ ਕੇ । ਡਾਯੰ—ਡਾਇਣਾਂ । ਡਾਰੂ—ਨਾਸ ਕਰ ਦੇਣ ਵਾਲੇ । ਡੀਲ ਕਗਰੇ—ਡਰਾਉਣੀਆਂ ਸ਼ਕਲਾਂ ਵਾਲੇ ।

### (ਢ)

ਢਾਕ—ਬੱਧੇ ਹੋਏ ਕੈਦੀ । ਢਿਗ ਲੀਨੇ—ਕੋਲ ਸੱਦ ਲਏ ।

### (ਤ)

ਤਸਕਰ—ਚੋਰ । ਤਟ—ਪਾਸ, ਕਿਨਾਰਾ । ਤਤਕਾਰ—ਛੇਤੀ । ਤਦਪਿ—ਫੇਰ ਭੀ । ਤਪਹਿ ਨਿਕੇਤ—ਤਪ ਅਸਥਾਨ । ਤਮ—ਅੰਨ੍ਹੇਰਾ । ਤਮਕ—ਕ੍ਰੋਧ । ਤਮਚਰ—ਰਾਤ ਦਿਨ ਫਿਰਨ ਵਾਲੇ । ਤਮੰਚਨ ਪਿਸਤੌਲ । ਤਰਨੀ—ਇਸਤ੍ਰੀਆਂ । ਤ੍ਰਸਤਿ—ਡਰ ਕੇ । ਤ੍ਰਾਣ—ਨੰਗੇ । ਤਾਤ—ਪਿਤਾ । ਤਾਬੀਬ—ਹਕੀਮ । ਤਾਂਬ੍ਰ—ਤਾਂਬਾ । ਤਾਮ੍ਰ—ਤਾਂਬਾ । ਤਰੋਵਰ ਕਲਪ ਬਿਰਛ । ਤਾਵ—ਪਤਰਾ । ਤਾੜਤ ਛਾਤੀ—ਪਿਟਦੀਆਂ ਸਨ । ਤਿਹੰ ਵਾਰ ਉਸ ਵਾਰ, ਉਸ ਵੇਲੇ । ਤਿਮਰ—ਤਿਮਰਲਿੰਗ । ਤ੍ਰਿਭਵਣ—ਤਿੰਨ ਲੋਕ । ਤ੍ਰਿਯਾ—ਇਸਤਰੀ । ਤਿਲਾਂਜਲ—ਜਲ ਦੀ ਚੁਲੀ ਦਾਨ ਕਰਨਾ । ਤੀਰ ਬਿਪਾਸ—ਬਿਆਸਾ ਦਰਿਆ ਦੇ ਕੰਢੇ । ਤੁੰਡੰ—ਮੂੰਹ । ਤੁਨੀਰ—ਭੱਥਾ । ਤੁਮ—ਤਮਾਮ, ਬਹੁਤ ਸਾਰੇ । ਤੁਮਣ—ਟੋਲਾ । ਤੁਰਾ ਤੀਤ—ਤੇਰੇ ਤਿਆਗੀ ਸੰਤ । ਤੁਲਗ—ਤਰਨ ਵਾਲਾ ਆਸਰਾ । ਤੂਸ਼ਨ—ਚੁਪ । ਤੂੰਨ—ਭੱਖਾ । ਤੂੰਬਰ—ਤੰਬੂਰਾ, ਚਹੁੰ ਤਾਰਾਂ ਵਾਲਾ ਸਾਜ । ਤੇਵਰ ਪਾਟ—

ਰੇਸ਼ਮੀ ਤਿੰਨੇ ਕਪੜੇ । ਤ੍ਰੈ-ਗੁਣ—ਰਜੋ, ਤਮੋ, ਸਤੋ । ਤੋਇ—ਪਾਣੀ ।

## (ਦ)

ਦਸੰਗਰੀਬ—ਦਸਾਂ ਸਿਰਾਂ ਵਾਲਾ ਭਾਵ ਰਾਵਣ । ਦਸਰਥੀ—ਸ੍ਰੀ ਰਾਮ ਚੰਦਰ । ਦਹਾ—ਨਾਸ ਹੋ ਗਿਆ । ਦਗਰਾ—ਰਾਹੀ । ਦਧ—ਸਮੁੰਦਰ । ਦਧ ਚਿਰਵਾ—ਦੁੱਧ ਦੇ ਬਣੇ ਪਦਾਰਥ । ਦਯੋ—ਭੇਜੇ । ਦ੍ਰਮਛਾਨ—ਘੇਰ ਲੈਂਦੀ ਹੈ । ਦ੍ਰਵਤ—ਪੰਘਰ ਗਿਆ । ਦਲ—ਫੌਜ । ਦਾਹਿ ਅੱਗ । ਦਾਰਦ—ਗਰੀਬੀ । ਦਾਰਮ—ਅਨਾਰ । ਦਾਗ ਜੁਤ—ਇਸਤ੍ਰੀ ਸਮੇਤ । ਦਿਨ ਸਸੀ—ਸੋਮਵਾਰ । ਦਿਨਪਤਿ—ਸੂਰਜ । ਦ੍ਰਿਗਨ—ਅਖਾਂ । ਦੀਨਨ—ਗਰੀਬਾਂ ਨੂੰ । ਦੁਆਦਸ—ਬਾਰ੍ਹਾਂ । ਦੁਸ਼ਨਾਮ—ਗਾਲੀਆਂ । ਦੁਕੂਲ—ਬਸਤ੍ਰ । ਦੁਖਹੀਤੀ—ਲੋਕਾਂ ਦਾ ਦੁਖ ਦੂਰ ਕਰੇਗੀ । ਦੁਖੰਡ—ਦੋ ਧੜ । ਦੂੰਦ—ਦ੍ਵੈਤਾ ਭਾਵ । ਦੁੰਦਭ ਵਾਵਹਿ—ਨਗਾਰੇ ਵਜਾਉਂਦੇ ਸਨ । ਦੁਤਿਆ—ਦੂਜੇ । ਦੂਧ ਸੁਤ—ਅੰਮ੍ਰਿਤ ਸਰੋਵਰ । ਦੇਹਿ ਭੁਲਾਇ—ਦੇਹ ਬਦਲ ਲਈ । ਦੇਵ ਨੇਤ—ਵਾਹਿਗੁਰੂ ਦੀ ਰਜ਼ਾ । ਦੇਵ ਬਧੂ—ਦੇਵਤਿਆਂ ਦੀਆਂ ਇਸਤ੍ਰੀਆਂ, ਅਪੱਛਰਾਂ ।

## (ਧ)

ਧਰੇ ਪਰੇ—ਧਰਤੀ ਤੇ ਲੰਮੇ ਪੈ ਗਏ । ਧਰਨ—ਧਰਤੀ । ਧਰ ਪਾਤ—ਚਿੱਠੀ ਲੈ ਕੇ । ਧਰਾ—ਧਰਤੀ । ਧੜਥ—ਜਿਨਸ ਤੋਲਣ ਦਾ ਕੰਮ । ਧਾਮ—ਘਰ । ਧਾਰੋ—ਦਿਲ ਵਿਚ ਸੋਚ ਲਵੋ । ਧੇਨਪਾਲ—ਗਊਆਂ ਚਾਰਨ ਵਾਲਾ, ਵਾਗੀ । ਧੂਮ ਧੂੜ । ਧੌਲ—ਮੰਦਰ, ਮਕਾਨ ।

## (ਨ)

ਨਕਾਸ—ਚਿਤ੍ਰਕਾਰ । ਨਕੀਬ—ਭੱਟ, ਵੰਸ ਦੀ ਉਸਤਤੀ ਕਰਨ ਵਾਲੇ । ਨਕੁਲ—ਨਿਉਲਾ । ਨਖਤ—ਤਾਰੇ । ਨਗ—ਪਹਾੜ । ਨਦੀਨੇ—ਘਾਹ । ਨਫੀਰੀ—ਸ਼ਹਿਨਾਈ । ਨਭ ਬਾਨੀ—ਅਕਾਸ਼ਬਾਣੀ । ਨਿੰਮ੍ਰ—ਹੇਠਾਂ । ਨਰ ਹਰਿ—ਨਰਸਿੰਘ ਅਵਤਾਰ । ਨਰੀ—ਮਨੁਖ । ਨਵਸਤ—ਸੋਲਾਂ । ਨਵਨੀਤ ਸਮਾਨਾ—ਮਖਣ ਵਾਂਗ । ਨਯੂਨਤਾ—ਕਮੀ । ਨਾਈ ਨਿਵਾ ਕੇ । ਨਾਸੰਕ ਗ੍ਰੀਵ—ਤੋਤੇ ਵਰਗੀਆਂ ਨਾਸਾਂ । ਨਾਕ—ਸੁਰਗ । ਨਾਗਰ—ਸ਼ਹਿਰ ਦੇ ਲੋਕ । ਨਾਤਰ—ਨਹੀਂ ਤਾਂ । ਨਾਥ—ਸੁਆਮੀ । ਨਿਸ—ਰਾਤ । ਨਿਸਚਰ—ਰਾਖਸ਼, ਭੂਤ । ਨਿਸਪਤਿ—ਚੰਦਰਮਾ । ਨਿਸ ਬਾਸਰ—ਰਾਤ ਦਿਨ । ਨਿਸਰ—ਚੌਫਾਲ । ਨਿਹਚੈਨਾ—ਨਿਸਚੈ ਕਰਕੇ । ਨਿਰਪਾਪ—ਪਾਪ ਰਹਿਤ । ਨਿਕਸ—ਨਿਕਲ ਕੇ । ਨਿਕਾਸ—ਕੱਢ ਦਿੱਤਾ । ਨਿਕੇਤ—ਘਰ । ਨਿਖਤ—ਤਾਰੇ । ਨਿਖੰਜਨੋ—ਨਾਸ ਕਰਨ ਵਾਲਾ । ਨਿਛਾਵਰ—ਸਿਰ ਵਾਰਨੇ । ਨਿਦਾਨ—ਅੰਤ ਸਮੇਂ । ਨਿਦੇਸ—ਆਗਿਆ । ਨਿਧਾਸਨ—ਬਿਰਤੀ ਦੀ ਇਕਾਗਰਤਾ । ਨਿਰਗੁਣ—ਗੁਣਾਤੀਤ, ਗੁਣ ਰਹਿਤ, ਪ੍ਰਭੂ ਦਾ ਉਹ ਰੂਪ ਜੋ ਨਜ਼ਰ ਨਹੀਂ ਆਉਂਦਾ । ਨਿਰਜਾਸ—ਨਿਰਣਾ ਕਰਕੇ । ਨਿਰਧਾਰ—ਵਿਚਾਰ ਕੇ । ਨਿਰਬਾਣ—ਇਕ ਰਸ, ਲਗਾਤਾਰ । ਨਿਵਡ ਤਮ—ਗੂੜ੍ਹਾ ਅੰਨ੍ਹੇਰਾ । ਨਿਵੜ ਤਰ—ਸੰਘਣੇ ਰੁੱਖ । ਨਿਵੇਦੈ ਨਮਸਕਾਰ । ਨੀਕ ਗਾਤਾ—ਅੱਛੀ ਗਤੀ । ਨੀਮ—ਅੱਧਾ । ਨੀਲ—ਨੀਲਾ, ਮੁਸਲਮਾਨੀ ਵੇਸ । ਨੀਰਜ—ਕਮਲ । ਨੁਖਾ—ਨੂੰਹ । ਨੂਪਰ—ਪੈਰਾਂ ਦਾ

ਗਹਿਣਾ, ਝਾਂਜਰ । ਨੇਤ—ਅਵਿਨਾਸ਼ੀ, ਜਿਸਦਾ ਕਦੇ ਨਾਸ ਨਾ ਹੋਵੇ । ਨੇਤ ਹੀ ਨੇਤ—ਇਹ ਵੀ ਨਹੀਂ, ਇਹ ਵੀ ਨਹੀਂ । ਨੌਤਨ—ਨਵਾਂ ਹੀ ।

(ਪ)

ਪਹੁਨਾਈ—ਪ੍ਰਹੁਣਾਚਾਰੀ । ਪੰਕਜ ਸੁਤ—ਬ੍ਰਹਮਾਂ । ਪੱਖ ਦਿਵਸ—ਚੌਦਾਂ ਦਿਵਸ । ਪੱਖ ਰਾਕਾ—ਚਾਨਣਾ ਪੱਖ ਪੂਰਨਮਾਸ਼ੀ । ਪਗ ਰਜ—ਚਰਨਾਂ ਦੀ ਧੂੜ । ਪਚ—ਸੜ । ਪਛਾਰਯੋ—ਪਟਕਾ ਮਾਰਿਆ । ਪਟ ਪਾਵੜੇ—ਮਕਾਨ ਅਗੇ ਵਿਛਾਇਆ ਉਹ ਫਰਸ਼ ਜਿਸ ਉੱਤੇ ਪ੍ਰਹੁਣਾ ਪੈਰ ਧਰ ਕੇ ਲੰਘੇ । ਪਠ—ਭੇਜ ਕੇ । ਪਠਯੇ—ਭੇਜੀਏ । ਪਤਿ ਬਾਮ—ਪਤੀ, ਪਤਨੀ । ਪਦ—ਪਦਵੀ, ਚਰਨ । ਪਦ ਨੀਰਜ—ਚਰਨ ਕੰਵਲ । ਪਨਹੀ—ਜੁੱਤੀ । ਪਨਾਹਿ—ਫਸੀਲ । ਪਯਗਰਾ—ਦੁੱਧ ਵਾਂਗ ਉੱਜਲ । ਪਰਸ—ਟਕੂਆ । ਪਰਜਨ—ਪਰਾਏ ਲੋਕ । ਪਰਮਾਨੰਦ—ਵਾਹਿਗੁਰੂ । ਪਰਮਾਰਥ—ਧਰਮ, ਬਾਣੀ ਵਿਆਖਿਆ । ਪ੍ਰਹਾਰ—ਦੂਰ ਕੀਤਾ । ਪ੍ਰਕਾਸਾ—ਕਿਹਾ । ਪ੍ਰਕਾਸੀ—ਖੋਲ੍ਹ ਕੇ ਦਸੀ । ਪ੍ਰਚਾਵਣੀ—ਮਾਤਮ ਪੁਰਸ਼ੀ । ਪ੍ਰਜਾਪਤਿ—ਘੁਮਿਆਰ । ਪ੍ਰਤਿਨਾ—ਫੌਜ । ਪਰਬੰਧ—ਸੁੰਦਰ ਕਾਵਿ ਰਚਨਾ । ਪ੍ਰਭੁਤਾਈ—ਵਡਿਆਈ । ਪ੍ਰਮਾਣ—ਮੰਨੇ ਪ੍ਰਮੰਨੇ । ਪ੍ਰਯੰਕ—ਪਲੰਘ । ਪਲਾਹਿ—ਇਕ ਰੁੱਖ ਦਾ ਨਾਂ । ਪਾਇਸ—ਖੀਰ । ਪਾਇਕ—ਸੇਵਾਦਾਰ । ਪਾਇਨ—ਚਰਨਾਂ ਨੂੰ । ਪਾਹਨ—ਪੱਥਰ । ਪਾਕ—ਭੋਜਨ ਛਕਣ ਦਾ ਅਸਥਾਨ, ਪਵਿਤਰ । ਪਾਗਾ—ਮਗਰ ਹੋਇਆ । ਪਾਛੈਂ—ਪਿਛੋਂ । ਪਾਤੀ—ਚਿੱਠੀ । ਪਾਮਰ—ਕਮੀਨੀ । ਪਾਰਖਦ—ਦੇਵਤੇ । ਪਾਵਸ—ਬਰਸਾਤ । ਪਾਵਲਾ—ਚਾਰ ਆਵੇ । ਪਿਆਨਾ—ਚਲਿਆ, ਤੁਰਿਆ । ਪਿਸਾਚ—ਭੂਤ । ਪਿਕ ਬੈਨਨਿ—ਮਿੱਠੇ ਬੋਲ । ਪਿਖਾ—ਵੇਖਿਆ । ਪਿਰਾਹਨ ਖੁਲਾ ਚੋਲਾ । ਪੀਛੇ ਪਦ—ਪੁਠੇ ਪੈਰੀ । ਪੀਪਲਕਾ—ਕੀੜੀ । ਪੀਰੀ—ਫਕੀਰੀ । ਪੁੰਗਣ—ਉਤਮ, ਸ੍ਰੇਸ਼ਟ । ਪੁਜਾਰਿਆਂ—ਪੂਰੀ ਹੋਈ । ਪੁਨਰ—ਫੇਰ । ਪੁੰਨੀ—ਪੂਰੀ ਹੋ ਗਈ । ਪੁਰ—ਪਿੰਡ । ਪੁਰਸਾਰੋ—ਵੰਸ, ਪੀੜ੍ਹੀ, ਖ਼ਾਨਦਾਨ । ਪੁਰਜਨ—ਪਿੰਡ ਦੇ ਲੋਕ । ਪੁਰੰਦਰ—ਇੰਦ੍ਰ । ਪੁਰੀ—ਸੱਚਖੰਡ । ਪੁਲਕ ਗਾਤ—ਖੁਸ਼ੀ ਵਿਚ ਸਾਰਾ ਸਰੀਰ ਦੇ ਕੰਡੇ ਖੜੇ ਸਨ । ਪੁਲਕਾਵਲ—ਖੁਸ਼ੀ । ਪੂਰਬਵਤ—ਪਹਿਲੇ ਵਰਗਾ । ਪੇਲੇ—ਫਾਹੀਂ ਲਾਉਂਦੇ ਹਨ । ਪੈ—ਦੁੱਧ । ਪੈਜ—ਇੱਜ਼ਤ, ਵਡਿਆਈ । ਪੈਨਾਵਨੀ—ਪੁਸ਼ਾਕਾਂ । ਪੈ ਯੌਂ—ਪਰ ਇਸ ਤਰ੍ਹਾਂ । ਪ੍ਰੱਖ ਪ੍ਰੱਖ—ਗੁਪਤ । ਪ੍ਰੱਖਾ ਪ੍ਰੱਖ—ਪਿਛੇ ਹੋਈਆਂ ਬਾਤਾਂ । ਪੋਟ—ਪੰਡ । ਪ੍ਰੌਢ—ਲੇਟ ਕੇ । ਪੌਰ—ਨਗਰ ਦਾ ਦਰਵਾਜ਼ਾ ।

(ਫ)

ਫਲੁਚਾਰ—ਚਾਰ ਫਲ (ਧਰਮ, ਅਰਥ, ਕਾਮ, ਮੋਖ) । ਫੀਲ—ਹਾਥੀ । ਫੋਟਕ—ਪਾਟਕ, ਫੁੱਟ ।

(ਬ)

ਬਘੂਲਾ ਬੜਵਾ—ਅਗਨੀ ਭੜਕਦੀ ਹੈ । ਬਚ ਗਾਯੋ—ਬਚਨ ਕਿਹਾ । ਬਚਨਾਰੇ—ਬਰਨ । ਬਜ੍ਰ—ਪੱਥਰ । ਬਜ਼ਾਰੀ—ਮਰਯਾਦਾ ਰਹਿਤ । ਬਟੇਰੀ—ਭੋਜਨ ਦੀ ਸਾਰੀ ਸਮਗ੍ਰੀ ਭੇਜੀ । ਬਡ ਰੋਗ—ਕੋੜ । ਬਦਨ—ਚਿਹਰਾ । ਬੰਦਨ—ਬੰਨ੍ਹਿਆ । ਬਧਕ—ਸ਼ਿਕਾਰੀ ।

ਬਨਰਾਜ—ਸਾਰੀ ਬਨਸਪਤੀ। ਬਪ—ਸਰੀਰ। ਬੰਬੂਰ—ਕਿਕਰ। ਬਯੰਜਨ—ਪੱਖਾ। ਬਯੋਤ—ਵਿਉਂਤ, ਤਰੀਕਾ। ਬਰ—ਵਰਣਨ। ਬਰੰਤ—ਵਰਦੀਆਂ। ਬਰੰ ਬਰੂਹ—ਵਰ ਮੰਗ। ਬਲਭ—ਪ੍ਰੇਮੀ। ਬਲਾਰ—ਬਲੀ। ਬਾਸਕ—ਬਾਸ਼ਕ ਨਾਗ। ਬਾਜ—ਘੋੜਾ। ਬਾਜੰਤ੍ਰੀਅਨ—ਵਾਜੇ ਵਜਾਉਣ ਵਾਲੇ। ਬਾਮ—ਇਸਤ੍ਰੀ, ਘਰਵਾਲੀ। ਬਾਰਕ—ਵਾਰੀਆਂ। ਬਾਰੂ—ਰੇਤ। ਬਿੰਸ—ਬੀਸ, ਬਿੰਸ ਸਸ—ਇੱਕੀ। ਬਿਸਮਹਿ—ਅਸਚਰਜ। ਬਿਸਮਾਨ—ਹੈਰਾਨ। ਬਿਸਮੈ—ਹੈਰਾਨੀ। ਬਿਸਰਾਇ ਕੈ—ਭੁਲਾ ਦਿੱਤਾ ਹੈ। ਬਿਸਾਰਦ—ਪੰਡਤ। ਬਿਸਾਲ—ਮਹਾਨ। ਬਿੰਸੇਕ—ਵੀਹ। ਬਿਹਾਇ—ਦੇਰੀ ਤਜ ਕੇ। ਬਿਹਾਲਾ—ਵਿਆਕੁਲ। ਬਿਖਮਤ੍ਰਾ—ਕ੍ਰੋਧ ਵਾਲਾ। ਬਿਖਯਾਤ—ਪ੍ਰਗਟ। ਬਿੱਚਛਨ—ਗੁਣਵਾਨ ਵਿਦਵਾਨ। ਬਿਚਰਤ—ਫਿਰਦੇ ਸਨ, ਵਿਚਰਦੇ। ਬਿਗਸਏ—ਪ੍ਰਸੰਨ ਹੋਏ। ਬਿੰਜਨ—ਖਾਣੇ। ਬਿਤ—ਧਨ ਦੌਲਤ। ਬਿਦਰ—ਕ੍ਰਿਸ਼ਨ ਮਹਾਰਾਜ ਦਾ ਇਕ ਗਰੀਬ ਭਗਤ। ਬਿੰਦ੍ਰ—ਸਾਰੇ ਪਾਪ। ਬਿਧਤਯੁ—ਵਿਧੀ ਅਨੁਸਾਰ। ਬ੍ਰਿਧ—ਵੱਡੀ। ਬਿਧੂਪ—ਲਾਲ ਹੋਂਠ। ਬਿਨੀ ਬੈਨ ਟੇਰੇ—ਬੇਨਤੀਆਂ ਕੀਤੀਆਂ। ਬਿਪ੍ਰ—ਬ੍ਰਾਹਮਣ। ਬਿਬ—ਦੋ। ਬਿਬਖਾਰੇ—ਲਾੜੇ ਲਾੜੀ ਦੇ ਬੈਠਣ ਲਈ ਦੋ ਆਸਣ। ਬਿਭੂ—ਪ੍ਰਭੂ। ਬਿਮਨ—ਉਦਾਸ। ਬਿਮਲ—ਨਿਰਮਲ। ਬਿਮਾਨਾ—ਅਤਿਅੰਤ ਨਿਮਰ। ਬਿਮੋਚਤ—ਹੰਝੂ ਪੂੰਝਦਿਆਂ। ਬਿਯਾਰ—ਹਵਾ। ਬਿਰੰਚ—ਬ੍ਰਹਮਾ। ਬਿਰਦ—ਧਰਮ। ਬਿਰਦਾਇ—ਚਰਨਾਂ ਨੂੰ। ਬਿਲਛਤ—ਆਨੰਦ ਮਾਣਦੇ। ਬਿਲਮ—ਦੇਰ। ਬਿਲਾਇ—ਨਾਸ ਹੁੰਦਾ ਹੈ। ਬਿਲੋਕੀ—ਵੇਖ ਕੇ। ਬੀਜਨ ਕਰੇ—ਪੱਖਾ ਝੱਲੇ। ਬੀਥਨ—ਗਲੀਆਂ, ਬਾਜ਼ਾਰ। ਬੁੰਬ—ਜ਼ੋਰ ਦੀ ਜਲਧਾਰਾ। ਬੇਸਰ੍ਰ—ਖੱਚਰ ਤੇ। ਬੇਗ—ਝਟ ਪਟ। ਬੇਨ—ਬਾਜ। ਬੈਨ—ਬਚਨ। ਬੈਰ ਨਿਕੰਦਨ—ਵੈਰ ਭਾਵ ਨਾਸ ਕਰਨ ਵਾਲੇ। ਬੋਧ—ਬੁੱਤ, ਮੂਰਤੀ।

## (ਭ)

ਭਗਤਿ ਵਛਲ—ਭਗਤਾਂ ਦੇ ਪਿਆਰੇ। ਭਗਨੀ—ਭੈਣ। ਭਵ—ਜਨਮ। ਭਵ ਹਨੋ—ਡਰ ਦੂਰ ਕਰ ਦੇਵੇ। ਭਵ ਸਿੰਧ—ਡਰਾਉਣਾ ਸੰਸਾਰ ਸਮੁੰਦਰ। ਭਯੋ—ਬਹੁਤ ਹੋਇਆ। ਭਾਖਾ—ਦੇਸ਼ ਭਾਸ਼ਾ। ਭਾਖੋਂ—ਵਰਣਨ ਕਰਨਾ। ਭਾਨ—ਸੂਰਜ। ਭਾਲ—ਮੱਥਾ। ਭਿਸ਼ਤ—ਬਹਿਸ਼ਤ। ਭਿਸ਼ਤਗੇ—ਸੁਰਗਵਾਸ। ਭਿੰਡ—ਪਾਖੰਡ। ਭ੍ਰਿਤ—ਦਾਸ, ਸੇਵਕ। ਭੀਤ—ਕੰਧ। ਭੁਗਤਿ—ਭੋਗ। ਭੁਵ ਨਭ—ਧਰਤੀ ਆਕਾਸ਼। ਭੂਸੁਰ—ਬ੍ਰਾਹਮਣ। ਭੂਖਤ ਕਰੀ—ਗਹਿਣਿਆਂ ਨਾਲ ਸ਼ਿੰਗਾਰੀਆਂ। ਭੂਖਨ ਬਸਨ—ਗਹਿਣ ਤੇ ਬਸਤਰ। ਭੂਧਰ—ਪਹਾੜ। ਭੂਰ—ਮੀਂਹ ਵਾਂਗ। ਭੇ—ਭਏ। ਭੋਗੀ—ਸੱਪ। ਭਯੋ ਸੁ ਗਾੜ—ਇਹ ਵੱਡਾ ਜੰਗ ਹੋਇਆ। ਭੌਨ—ਘਰ।

## (ਮ)

ਮਉ ਕੀ—ਨਾਨਕਾ ਮੇਲ। ਮਸਨੰਦ—ਤਖ਼ਤ। ਮਹਾਇਓ—ਬਹੁਤ। ਮਹਾਯੋ—ਮਹਾਨ। ਮਹਿਖ—ਮੱਝ। ਮਹੇਸ਼—ਸ਼ਿਵ ਜੀ। ਮੰਚ—ਪਲੰਘ। ਮਜਨ—ਇਸ਼ਨਾਨ। ਮਝਾਰਿ—ਵਿਚ। ਮਤਿ ਕਾਮੀ—ਥੋੜ੍ਹੀ ਮਤ ਵਾਲਾ। ਮੱਦਕੇ ਮਾਤੇ—ਹੰਕਾਰ ਵਿਚ ਮਸਤ।

ਮਦਨ ਤਪਤ ਤੇ—ਕਾਮ ਦੇਵਤਾ ਦੀ ਅਗਨੀ ਤੋਂ। ਮਦ ਮਾਨਾ—ਹੰਕਾਰ ਕਰਕੇ। ਮਦਰ ਦੇਸ—ਪੰਜਾਬ। ਮਧਿਆਨਾ—ਦੁਪਹਿਰ ਸਮਾਂ। ਮਨਸਬ—ਅੱਹੁਦਾ। ਮਾਨਕ—ਹੀਰੇ ਪੰਨੇ ਤੇ ਲਾਲ ਆਦਿ। ਮਨੀਖਾ—ਮਨ ਦੀ ਇੱਛਾ। ਮਨੀ ਪੰਚਾਨਨਿ—ਭਾਈ ਮਨੀ ਸਿੰਘ। ਮਯੰਕ—ਚੰਦ। ਮਯਾ—ਕ੍ਰਿਪਾ। ਮਰੀਚ—ਸੂਰਜ ਦੀ ਕਿਰਨ। ਮਲੀਨੀ—ਮਲੇਸ਼। ਮਾਥਾ ਧੁਨਿਓ—ਫਿਕਰ ਹੋਇਆ। ਮਾਝ—ਵਿਚ। ਮਾਨੀ—ਹੰਕਾਰ। ਮਾਰ ਗੈਡਹ—ਪਖੰਡ ਖਲਾਰ ਕੇ। ਮਿਸਤਾਰੇਂ—ਉਸਦੇ ਬਹਾਨੇ। ਮ੍ਰਿਖਾ—ਝੂਠ ਮਿਥਿਆ। ਮ੍ਰਿਗਿੰਦ—ਸ਼ੇਰ। ਮ੍ਰਿਤ ਕ੍ਰਿਤ—ਮ੍ਰਿਤਕ ਸੰਸਕਾਰ। ਮੀਰੀ – ਬਾਦਸ਼ਾਹੀ। ਮੁਸਵਰ—ਚਿਤ੍ਰਕਾਰ। ਮੁਸਾਹਿਬ—ਅਹਿਲਕਾਰ। ਮੁਕਤਾਏ—ਖੋਲ੍ਹ ਦਿੱਤੇ। ਮੁਕਰ—ਸ਼ੀਸ਼ਾ। ਮੁਖੰਚਾਰ—ਬ੍ਰਹਮਾ। ਮੁਦਤ ਮਨ—ਪ੍ਰਸੰਨ ਚਿਤ। ਮੁਦਾਮਾ—ਪੱਕੇ ਤੌਰ ਤੇ। ਸਦੀਵੀ ਮੁਰਾਰੇ—ਵਿਸ਼ਨੂੰ ਭਗਵਾਨ ਜੀ। ਮੂਖ—ਮੂਰਖ। ਮੂਡ—ਸਿਰ। ਮੇਦ—ਧਰਤੀ। ਮੇਰ ਸਮ—ਸੁਮੇਰ ਪਰਬਤ ਜੇਡਾ। ਮੈਥੁਨ—ਇਸਤ੍ਰੀ ਭੋਗ। ਮੈਨ—ਕਾਮ ਦੇਵਤਾ। ਮੋਹਾਰੇ—ਮੋਹਿਤ ਹੁੰਦੇ ਸਨ। ਮੌਲ—ਸਿਰ।

## (ਯ)

ਯਯਦਾ—ਕਰਤਾਰ, ਪਰਮਾਤਮਾ। ਯਾਨ—ਰਥ, ਬਿਬਾਨ, ਅਰਥੀ।

## (ਰ)

ਰਸ ਪਾਗੇ—ਰਸਾਂ ਵਿਚ ਮਗਨ। ਰਸਾਲ—ਰਸਦਾਇਕ। ਰਖਯ—ਰਖਿਆ। ਰੰਗ—ਪ੍ਰੇਮ। ਰੰਚ—ਰਤਾ ਭਰ। ਰਜ—ਧੂੜ। ਰਜਨੀ—ਰਾਤ। ਰਜੂਤੀ—ਰਾਜਪੂਤੀ ਸ਼ਾਨ। ਰਤਿ—ਕਾਮਦੇਵ ਦੀ ਇਸਤ੍ਰੀ। ਰੰਭਾ— ਕੇਲਾ। ਰੰਮਯ—ਸੁੰਦਰਤਾ। ਰਰੈ—ਕਹੇ। ਰਵਿ—ਸੂਰਜ। ਰਵਿ ਸੁਤ—ਧਰਮ ਰਾਜ। ਰਵਿ ਦਿਨ—ਐਤਵਾਰ। ਰਾਜਤ— ਸਵਾਰ। ਰਾਮ ਜਨੀ—ਵੇਸਵਾਵਾਂ। ਰਾਰ—ਝਗੜਾ। ਰਾਵਰ—ਆਪ ਦੇ। ਰਿਸ—ਕ੍ਰੋਧ। ਰਿਸਾਇ—ਗੁੱਸੇ ਵਿਚ। ਰਿਖ—ਲੜਕੀਆਂ। ਰਿਦਾ ਸਿਰਾਉਂ—ਦਿਲ ਠੰਡਾ ਕਰਾਂਗਾ। ਰਿਧ ਸਿਧ—ਸੱਭ ਕਰਾਮਾਤਾਂ ਤੇ ਸ਼ਕਤੀਆਂ। ਰੁਚਰ—ਸੁੰਦਰ। ਰੂਪ ਅਨਾਦਿ—ਰਬ ਰੂਪ। ਰੂਪਨੂਪੰ—ਅਸਚਰਜ। ਰੂਰੀ—ਸੁੰਦਰ। ਰੂਰੇ—ਸੁੰਦਰ। ਰੂੜ—ਸਵਾਰ। ਰੇਨਹ—ਧੂੜ। ਰੋਕੀ—ਨਕਦ। ਰੋਖ—ਜੋਸ਼। ਰੋਝ—ਨੀਲ ਗਾਂ। ਰੋਦਨ—ਰੋਣਾ। ਰੋਪੀਯੰ—ਪੈਰ ਗੱਡ ਲਏ।

## (ਲ)

ਲਹੰ—ਜਾਣਦੇ ਹੋ। ਲਗ—ਕਿਹਾ। ਲਖਾਈ—ਜਾਣ ਕੇ। ਲਘ ਸੰਕਾ—ਪੇਸ਼ਾਬ ਕਰਨਾ। ਲੰਪਟ—ਡੁੱਬੇ। ਲਪਟਾਨਾ—ਲਿਪਟਣਾਂ। ਲਲਤ—ਸੁੰਦਰ। ਲਾਬੋ ਡੀਲ—ਲੰਮੇ ਕੱਦ ਵਾਲਾ। ਲਿਲਾਰ—ਮੱਥੇ ਤੇ। ਲੇਵੋ—ਗੰਢੋ। ਲੈ ਨਵਲਾ—ਫੁਲਾਂ ਦੀ ਛਟੀ। ਲੋਊ—ਲੋਕ। ਲੋਕਿੰਦ੍ਰ—ਦੇਵ ਲੋਕ। ਲੋਲਪ—ਲੋਭੀ। ਲੋਲਪ ਲੰਪਟ—ਵਿਸ਼ੇ ਵਿਕਾਰਾਂ ਵਿਚ ਲੀਨ। ਲੌ ਪੁਰ—ਲਾਹੌਰ ਤੋਂ।

## (ਵ)

ਵਕ੍ਰ—ਟੇਢੀ। ਵਖਯਸਥਲ—ਵੱਖੀ ਵਿਚ। ਵਛਲ—ਭਗਤਾਂ ਦਾ ਪ੍ਰੇਮ। ਵਨੀ ਪਟ—ਅੱਗ ਦੇ ਕਪੜੇ। ਵਾਮ—ਖੱਬਾ। ਵਾਰ ਸਸੀ—ਸੋਮਵਾਰ। ਵਿਸਕ—ਵੈਰ ਦੀ ਵਿਸ। ਵਿਸਟਾ—ਗੰਦਗੀ। ਵਿੰਸਤ—ਵੀਹਵਾਂ। ਵਿਸੂਰੇ—ਦੁਖ। ਵਿਕਲਪ—ਇਕਾਗਰ ਚਿਤ। ਵਿਖੇਪ ਘਬਰਾਹਟ। ਵਿਪਰਜੇ—ਉਲਟਾ, ਵਿਰੁੱਧ। ਵਿਰਕਤ—ਮੋਹ ਰਹਿਤ। ਵਿਰਹਿ—ਵਿਛੋੜਾ। ਵਿਰਾਮ—ਖੁਲ੍ਹਣਾ।

## ਅੰਤਕਾ 2
## ਸਹਾਇਕ ਗ੍ਰੰਥਾਵਲੀ


| | |
|---|---|
| ਇੰਦਰ ਸਿੰਘ ਗਿੱਲ (ਸ) | –ਗੁਰ ਬਿਲਾਸ ਪਾਤਸ਼ਾਹੀ ਛੇਵੀਂ |
| ਸਮਸ਼ੇਰ ਸਿੰਘ ਅਸ਼ੋਕ (ਸ) | –ਸ੍ਰੀ ਗੁਰ ਸੋਭਾ–ਸੈਨਾਪਤੀ |
| | –ਸਾਡਾ ਹੱਥ ਲਿਖਤ ਸਾਹਿਤ |
| | –ਨਿਸ਼ਾਨ ਤੇ ਹੁਕਮ ਨਾਮੇ । |
| ਸੁਰਿੰਦਰ ਸਿੰਘ ਕੋਹਲੀ (ਡਾ) | –ਪੰਜਾਬੀ ਸਾਹਿਤ ਦਾ ਇਤਿਹਾਸ |
| | –ਪੰਜਾਬੀ ਸਾਹਿਤ ਕੋਸ਼ (ਤਿੰਨ ਭਾਗ) |
| | –ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ । |
| ਹਰਿਭਜਨ ਸਿੰਘ (ਡਾ) | –ਗੁਰਮੁਖੀ ਲਿਪੀ ਮੇਂ ਹਿੰਦੀ ਕਾਵ੍ਯ |
| ਕਰਮ ਸਿੰਘ (ਹਿਸਟੋਰੀਅਨ) | –ਇਤਿਹਾਸਕ ਖੋਜ |
| ਕਾਨ੍ਹ ਸਿੰਘ (ਭਾਈ) | –ਮਹਾਨ ਕੋਸ਼ |
| | –ਗੁਰ ਛੰਦ ਦਿਵਕਾਰ |
| | –ਗੁਰੂਸ਼ਬਦਾਲੰਕਾਰ |
| | –ਗੁਰਮੱਤ ਮਾਰਤੰਡ |
| ਗੁਰਮੁੱਖ ਸਿੰਘ (ਡਾ) | –ਗੁਰਬਿਲਾਸ ਬਾਬਾ ਸਾਹਿਬ ਸਿੰਘ ਬੇਦੀ |
| | –ਗੁਰੂ ਨਾਨਕ ਬੰਸ ਪ੍ਰਕਾਸ਼ |
| ਗੰਡਾ ਸਿੰਘ (ਡਾ) | –ਸ੍ਰੀ ਗੁਰੂ ਸੋਭਾ ਕ੍ਰਿਤ ਸੈਨਾਪਤੀ |
| ਭਾਸ਼ਾ ਵਿਭਾਗ, ਪੰਜਾਬ | –ਗੁਰਬਿਲਾਸ ਪਾਤਸ਼ਾਹੀ ਛੇਵੀਂ |
| | –ਗੁਰਬਿਲਾਸ ਪਾਤਸ਼ਾਹੀ ਦਸਵੀਂ |
| ਰਤਨ ਸਿੰਘ ਜੱਗੀ (ਡਾ) | –ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ |
| | –ਸਾਹਿਤ ਕੋਸ਼ |
| | –ਪੰਜਾਬੀ ਸਾਹਿਤ ਸੰਦਰਭ ਕੋਸ਼ |
| ਰਾਇ ਜਸਬੀਰ ਸਿੰਘ (ਡਾ) | –ਗੁਰੂ ਅਮਰਦਾਸ ਸ੍ਰੋਤ ਪੁਸਤਕ |
| ਵੀਰ ਸਿੰਘ (ਭਾਈ) | –ਅਸ਼ਟਗੁਰੂ ਚਮਤਕਾਰ (ਭਾਗ 3) |